



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਵੱਡ ਪ੍ਰਤਾਪੀ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਦਾ

# ਜੱਸ-ਜੀਵਨ

ਭਾਗ-੬

ਤਰਨ ਸਿੰਘ "ਵਹਿਮੀ"

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
(ਪੰਜਾਬ)

Namdhari Elibrary NamdhariElibrary@gmail.com

ਪਹਿਲੀ ਵਾਰ : ਹੋਲਾ ਮਹੱਲਾ - ੨੦੫੨
(ਮਾਰਚ ੧੯੯੬)

© ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ

ਟਾਈਪ ਸੈਟਰਜ਼ - *ਆਈਕੋਨ ਪ੍ਰਿੰਟੋਗ੍ਰਾਫਿਕਸ,*
*ਬੀ - ੧੦੭, ਫਤਹਿ ਨਗਰ,*
*ਨਵੀਂ ਦਿੱਲੀ - ੧੮*

ਛਾਪਕ - *ਬੰਗਾਲ ਪ੍ਰਿੰਟਿੰਗ ਪ੍ਰੈਸ,*
ਕਰੋਲ ਬਾਗ, ਨਵੀਂ ਦਿੱਲੀ

ਪ੍ਰਕਾਸ਼ਕ - *ਹਰਵਿੰਦਰ ਸਿੰਘ ਹੰਸਪਾਲ*
*ਜਨਰਲ ਸਕੱਤਰ*
*ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ (ਪੰਜਾਬ)*

---

**'JAS - JIWAN' PART - 6**
**By**
**TARAN SINGH "VEHMI"**

Namdhari Elibrary NamdhariElibrary@gmail.com

## ਗੁਰੂ ਜੱਸ ਸੰਪੂਰਨ

ਗੁਰੂ ਜੱਸ ਜਾਂ ਹਰੀ ਜੱਸ ਨੂੰ ਸੱਤਾਂ ਸਮੁੰਦਰਾਂ ਦੀ ਸਿਆਹੀ ਬਣਾ ਕੇ ਅਤੇ ਸਮਸਤ ਬਨਸਪਤੀ ਦੀ ਕਾਨੀ ਬਣਾ ਕੇ ਵੀ ਸੰਪੂਰਨ ਲਿਖਣਾ ਕਠਿਨ ਹੈ। ਫਿਰ ਵੀ ਲੇਖਕ ਆਪਣੀ ਆਪਣੀ ਸ਼ਕਤੀ, ਸਮਰੱਥਾ ਸ਼ਰਧਾ ਤੇ ਇਕਤਰ ਕੀਤੀ ਗਈ ਸਮਗਰੀ ਦੀ ਵਿਉਂਤ ਬੰਦੀ ਕਰ ਕੇ ਜੱਸ ਲਿਖਦਾ ਹੈ। ਇਹ ਕਲਮ ਬੰਦ ਕੀਤੇ ਜੱਸ ਦੀ ਆਉਣ ਵਾਲੇ ਸਮੇਂ ਵਿੱਚ ਇਤਿਹਾਸਿਕ ਮਹਤਤਾ ਹੋਰ ਵੀ ਵੱਧ ਜਾਂਦੀ ਹੈ। ਇਸਦਾ ਮਹਤਵ ਦਸਤਾਵੇਜ਼ੀ ਪੱਧਰ ਦਾ ਹੋ ਜਾਂਦਾ ਹੈ।

ਸਤਿਗੁਰੂ ਸਾਹਿਬਾਨ ਦੇ ਕੀਤੇ ਕੌਤਕ, ਵੇਖੇ-ਸੁਣੇ, ਸਮਕਾਲੀ ਲੇਖਕਾਂ ਦੇ ਲਿਖੇ ਜਾਂ ਸਤਿਗੁਰੂ ਜੀ ਦੇ ਵਰੋਸਾਏ ਸਿੱਖਾਂ ਸੇਵਕਾਂ ਤੋਂ ਸੁਣ ਕੇ ਸੰਗ੍ਰਹਿ ਕੀਤੇ ਵੇਰਵੇ, ਉਹਨਾਂ ਦੇ ਸਹੀ ਸੱਚੇ ਹੋਣ ਦੀ ਸਾਖੀ ਭਰਦੇ ਹਨ।

ਗੁਰੂ-ਸਿੱਖ ਸੰਬੰਧਾਂ ਦੇ ਸਰਧਾ ਤੇ ਤੱਥਾਂ ਭਰੇ ਵੇਰਵੇ ਭਾਈ ਬਾਲੇ ਦੀ ਜਨਮ ਸਾਖੀ, ਭਾਈ ਗੁਰਦਾਸ ਦੀਆਂ ਵਾਰਾਂ, ਭਾਈ ਨੰਦ ਲਾਲ ਦੀਆਂ ਗ਼ਜ਼ਲਾਂ, ਕਵੀ ਸੇਨਾਪਤਿ ਦੀ ਇਤਿਹਾਸਿਕ ਕਾਵਿ ਰਚਨਾ ਅਤੇ ਸੰਤ ਸੰਤੋਖ ਸਿੰਘ ਬਾਹੂਵਾਲ ਦੇ ਸਤਿਗੁਰੂ ਬਿਲਾਸ ਦਾ ਹਿੱਸਾ ਹਨ।

ਇਹ ਰਚਨਾਵਾਂ ਇੱਕ ਜਾਂ ਦੂਜੇ ਰੂਪ ਵਿੱਚ ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਹਰੀ ਸਿੰਘ ਜੀ ਦੇ ਗੁਰ ਇਤਿਹਾਸ ਨਾਲ ਜੋੜਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਤੇ ਤੱਥ ਸੰਭਾਲਣ ਵਾਲਿਆਂ ਸਮਕਾਲੀ ਲੇਖਕਾਂ ਵਿੱਚੋਂ, ਸੰਤ ਤਰਨ ਸਿੰਘ ਵਹਿਮੀ ਸਿਰਮੌਰ ਹਨ। ਉਹਨਾਂ ਨੇ ੩੩ ਸਾਲ ਲਗਾਤਾਰ ਮਿਹਨਤ ਕੀਤੀ। ਸਤਿਗੁਰੂ ਜੀ ਦੇ ਬਚਨ ਸੁਣੇ, ਉਹਨਾਂ ਦੇ ਸਿੱਖਾਂ ਸੇਵਕਾਂ ਨਾਲ ਵਾਪਰੇ ਕੌਤਕ ਸੁਣੇ, ਕਈ ਕੁਝ ਉਹਨਾਂ ਆਪਣੇ ਅਖੀਂ ਵੇਖਿਆ ਇਸ ਸਾਰੀ ਸਮਗਰੀ ਨੂੰ ਤਰਤੀਬ ਦੇਕੇ, ਕਲਮ ਬੰਦ ਕਰਕੇ ਉਹਨਾਂ ਵੱਡ ਅਕਾਰੀ ਗ੍ਰੰਥ ਤਿਆਰ ਕੀਤਾ ਜਿਸ ਦਾ ਨਾਂ ਜੱਸ-ਜੀਵਨ ਰਖਿਆ ਗਿਆ। ਇਸ ਦੇ ਪੰਜ ਹਿੱਸੇ ਪ੍ਰਕਾਸ਼ਿਤ ਹੋ ਚੁੱਕੇ ਹਨ ਜਿਨ੍ਹਾਂ ਵਿੱਚ ੨੦੧੦ ਬਿਕਰਮੀ ਤੱਕ ਦੇ ਸਤਿਗੁਰੂ ਜੀ ਦੇ ਕੌਤਕਾਂ ਤੇ ਕੀਤੇ ਕਾਰਜਾਂ, ਬਖ਼ਸ਼ਸ਼ਾਂ ਦਾ ਵਰਨਣ ਹੈ।

ਪੰਜਵਾਂ ਹਿੱਸਾ ਭਾਰਤ-ਪਾਕਿ ਵੰਡ ਕਾਰਨ ਉਜੱੜ ਕੇ ਆਏ ਸਿੱਖਾਂ ਨੂੰ ਧੀਰਜ ਦੇਣ, ਉਹਨਾਂ ਨੂੰ ਜੀਵਨ ਦੀਆਂ ਮੁਢਲੀਆਂ ਲੋੜਾਂ ਪੂਰੀਆਂ ਕਰਨ ਲਈ ਸਾਧਨ ਪ੍ਰਦਾਨ ਕਰਨ ਅਤੇ ਮੁੜ ਵਸੇਬੇ ਵਾਸਤੇ ਸਤਿਗੁਰੂ ਜੀ ਦੀਆਂ ਬਖ਼ਸ਼ਸਾਂ ਨਾਲ ਸਮਾਪਤ ਹੁੰਦਾ ਹੈ।

ਇਸ ਹਿੱਸੇ ਨਾਲ ਸਿੱਖਾਂ ਦੀਆਂ ਲੋੜਾਂ ਥੋੜ੍ਹਾਂ 'ਤੇ ਸਤਿਗੁਰੂ ਜੀ ਦੀਆਂ ਬਖ਼ਸ਼ਸਾਂ ਦਾ ਅੰਤ ਨਹੀ ਹੋ ਜਾਂਦਾ। ਇਹ ਬਖ਼ਸ਼ਸਾਂ ਜੱਸ-ਜੀਵਨ ਦੇ ਛੇਵੇਂ ਤੇ ਆਖ਼ਰੀ ਹਿੱਸੇ ਦਾ ਭਾਗ ਵੀ ਬਣੀਆਂ ਹਨ। ਇਹ ਹਿੱਸਾ ਮੁੱਖ ਤੌਰ ਤੇ ੨੦੧੧ ਬਿ. ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭੋਗ ਮੇਲੇ ਤੱਕ (ਭਾਦਰੋਂ ੨੦੧੬ ਬਿ.) ਹੈ। ਇਸ ਵਿੱਚ ਪਾਠਕਾਂ ਨੂੰ ਤਿੰਨ ਪ੍ਰਕਾਰ ਦੀ ਸਮਗਰੀ ਵਾਚਨ ਨੂੰ ਮਿਲੇਗੀ।

ਪਹਿਲੀ-ਸਤਿਗੁਰੂ ਜੀ ਨੇ ਦੇਸ਼-ਵੰਡ ਤੋਂ ਪਹਿਲਾਂ ਹੀ ਸ੍ਰੀ ਜੀਵਨ ਨਗਰ ਦੇ ਇਲਾਕੇ

Namdhari Elibrary NamdhariElibrary@gmail.com

ਵਿੱਚ ਸਿੱਖਾਂ ਲਈ ਪਿੰਡ ਖਰੀਦ ਲਏ ਸਨ। ਸਿੱਖਾਂ ਦੇ ਏਥੇ ਵੱਸਣ ਨਾਲ ਨਾਮਧਾਰੀ ਸਿੱਖਾਂ ਦੀ ਇੱਕ ਰਿਆਸਤ ਬਣ ਗਈ ਸੀ। ਕੁਝ ਵਿਰੋਧੀ ਭਾਵਨਾ ਰੱਖਣ ਵਾਲਿਆਂ ਨੂੰ ਸਿੱਖਾਂ ਦਾ ਇੱਕ ਮੁੱਠ ਹੋ ਕੇ ਬਹਿਣਾ ਨਹੀਂ ਸੀ ਭਾਉਂਦਾ। ਉਹ ਇਹਨਾਂ ਵਿੱਚ ਤ੍ਰੇੜ ਪੈਣ ਨਾਲ ਖ਼ੁਸ਼ ਹੁੰਦੇ ਸਨ। ਸਤਿਗੁਰੂ ਜੀ ਨਾਮਧਾਰੀ ਸਿੱਖਾਂ ਨੂੰ ਉਹਨਾਂ ਦੀਆਂ ਚਾਲਾਂ ਤੋਂ ਬਚੇ ਰਹਿਣ ਲਈ ਸੁਚੇਤ ਤੇ ਸਾਵਧਾਨ ਕਰਦੇ ਰਹੇ। ਉਹਨਾਂ ਨੂੰ ਸਮਝਾਉਣ ਲਈ ਖ਼ੁਦ ਆਪ ਬਚਨ ਕੀਤੇ, ਵਰਤਮਾਨ ਸਤਿਗੁਰਰੂ ਜਗਜੀਤ ਸਿੰਘ, ਸਾਧਾਂ ਸੰਤਾਂ ਤੇ ਮੋਹਤਬਰ ਸਿੱਖਾਂ ਨੂੰ ਆਪਣਾ ਅਸਰ ਰਸੂਖ ਵਰਤਣ ਲਈ ਆਗਿਆ ਦੇਂਦੇ ਰਹੇ।

ਦੂਜੀ – ਸਮੇਂ ਦੀ ਚਾਲ ਨੂੰ ਸਮਝ ਕੇ ਸਤਿਗੁਰੂ ਜੀ ਨੇ ਝੂਠੀ ਕਚਹਿਰੀ ਵਿੱਚ ਪੇਸ਼ ਨਾ ਹੋਣ ਦਾ ਸਿਰੜ ਨਿਭਾਉਣ ਅਤੇ ਆਉਣ ਵਾਲੇ ਸਮੇਂ ਵਿੱਚ ਪੰਥ ਦੀ ਵਾਗਡੋਰ ਸੰਭਾਲਣ ਸੰਬੰਧੀ 'ਵੱਡੇ ਕਾਕੇ' (ਸਤਿਗੁਰੂ ਜਗਜੀਤ ਸਿੰਘ) ਬਾਰੇ ਥਾਂ-ਪਰ-ਥਾਂ, ਸਾਧ ਸੰਗਤ, ਸ਼ੰਕਾ ਵਾਦੀਆਂ ਅਤੇ ਕਲਮ ਕਾਰਾਂ ਨਾਲ ਬਚਨ ਕੀਤੇ। ਇਹ ਬਚਨ ਸੰਕੇਤਕ ਜਾਂ ਸਪਸ਼ਟ ਰੂਪ ਵਿੱਚ ਹਨ।

ਤੀਜੀ – ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰ ਜਾਣ ਪਿਛੋਂ ਆਪ ਜੀ ਦੇ ਕਈ ਉਦਾਸ ਅਨਿੰਨ ਸੇਵਕ, ਪ੍ਰਚਾਰਕ, ਲੇਖਕ, ਸਹਿਯੋਗੀ, ਸ਼ਰਧਾਲੂ ਅਤੇ ਮਿੱਤਰ-ਦੋਖੀ ਰਾਜਨੀਤਕ ਆਗੂ ਆਪਣੀ ਜੀਵਨ ਖੇਡ ਮੁਕਾ ਗਏ। ੨੦੩੦ ਬਿ. ਤੱਕ ਦੇ ਕਈ ਸਿੱਖਾਂ ਸੇਵਕਾਂ ਮਹਤਵਪੂਰਨ ਵਿਕਤੀਆਂ ਦੀ ਸੰਸਾਰ ਯਾਤਰਾ ਪੂਰੀ ਕਰਨ ਸੰਬੰਧੀ ਜਾਣਕਾਰੀ ਤੇ ਕਈਆਂ ਦਾ ਜੀਵਨ ਵੇਰਵਾ ਤੀਜੀ ਪ੍ਰਕਾਰ ਦੀ ਵਾਚਨ ਯੋਗ ਸਮਗਰੀ ਹੈ। ਇਸ ਵਿੱਚ ਸਿੱਖਾਂ ਵਲੋਂ ਕੁਝ ਸਾਖੀਆਂ ਵੀ ਹਨ। ਆਖ਼ਰੀ ਸਫ਼ਿਆਂ ਵਿੱਚ ਪੇਸ਼ ਕੀਤੀ ਜਾਣਕਾਰੀ ਸਾਰੇ ਜੱਸ ਜੀਵਨ ਦੀ ਅੰਤਿਕਾ ਹੈ।

ਅਸੀਂ ਜੱਸ-ਜੀਵਨ ਦੇ ਚੌਥੇ ਤੇ ਪੰਜਵੇਂ ਹਿੱਸੇ ਵਾਂਗ ਹਥਲਾ ਛੇਵਾਂ ਤੇ ਆਖ਼ਰੀ ਹਿੱਸਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਤੇ ਵਹਿਮੀ ਪਰਵਾਰ ਦੇ ਸਹਿਯੋਗ ਨਾਲ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ।

ਇਸ ਹਿੱਸੇ ਦਾ ਪੜ੍ਹਨਾ ਇੱਕ ਪਾਸੇ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਪ੍ਰਤੀ ਸਾਡੇ ਸ਼ਰਧਾ ਸਤਿਕਾਰ, ਨਿਸ਼ਟਾ, ਦ੍ਰਿੜਤਾ ਵਿੱਚ ਵਾਧਾ ਕਰੇਗਾ। ਦੂਜੇ ਪਾਸੇ ਸਿੱਖਾਂ-ਸਾਧਾਂ, ਸੇਵਕਾਂ ਅਤੇ ਰਾਜਨੀਤਿਕ ਵਿਅਕਤੀਆਂ ਬਾਰੇ ਬਹੁਪਖੀ ਗਿਆਨ ਵਿੱਚ ਇਜ਼ਾਫ਼ਾ ਕਰੇਗਾ। ਤੀਜੇ ਸਾਨੂੰ ਵਹਿਮੀ ਜੀ ਦੀ ਸਿਧੀ-ਸਾਦੀ, ਲੋਕ ਮਨਾਂ ਵਿੱਚ ਉਤਰ ਜਾਣ ਵਾਲੀ, ਵਾਰਤਕ ਸ਼ੈਲੀ ਦਾ ਅਨੰਦ ਮਾਨਣ ਦਾ ਅਵਸਰ ਪ੍ਰਦਾਨ ਕਰੇਗਾ।

ਸਾਡੀ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਅਰਜ਼ ਹੈ ਕਿ ਉਹ ਸਦਾ ਸਾਡੇ ਸਿਰ ਤੇ ਮਿਹਰ ਭਰਿਆ ਹੱਥ ਰੱਖਣ ਤਾਂਕਿ ਅਸੀਂ ਪਾਠਕਾਂ ਲਈ ਸੁਹਜ ਸੁਆਦ ਦੇਣ ਵਾਲੀਆਂ ਇਤਿਹਾਸ ਤੇ ਮਰਯਾਦਾ ਸੰਬੰਧੀ ਹੋਰ ਪੁਸਤਕਾਂ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਲੈਂਦੇ ਰਹੀਏ।

ਹੋਲਾ ਮਹਲਾ, ੨੦੫੨

ਹਰਵਿੰਦਰ ਸਿੰਘ ਹੰਸਪਾਲ
ਜਰਨਲ ਸਕੱਤਰ,
ਨਾਮਧਾਰੀ ਦਰਬਾਰ

Namdhari Elibrary NamdhariElibrary@gmail.com

***ਅਗਲੇ ਚਹੁੰ ਸਫ਼ਿਆਂ ਉੱਤੇ***
***ਸੰਤ ਤਰਨ ਸਿੰਘ ਵਹਿਮੀ ਜੀ ਦੀ***
***ਹੱਥ-ਲਿਖਤ ਦੇ ਨਮੂਨੇ ਤੇ ਟਾਈਪ ਕੀਤੀ ਲਿਖਤ***

Namdhari Elibrary NamdhariElibrary@gmail.com

ਤੇ ਉਸ ਵੇਲੇ, ੨੬ ਵੈਸਾਖ ੨੦੧੬, ਹੀ ਸਭ ਡੇਰੇ ਦੇ ਮੁਖਤਾਰਾਂ ਤੇ ਸੇਵਾਦਾਰਾਂ ਨੂੰ ਸੱਦ ਕਿਹਾ, "ਮੈਂ ਸਭ ਕੁਝ ਸੁਣਦਾ ਵੇਖਦਾ ਹਾਂ, ਮੇਰੇ ਹੁੰਦਿਆਂ ਹੀ ਕੋਈ ਕਾਕੇ ਵੱਡੇ ਦੀ ਕੋਈ ਪ੍ਰਵਾਹ ਨਹੀਂ ਕਰਦੇ। ਸਗੋਂ ਦਬਾਂਦੇ ਹਨ ਤੇ ਰੋਹਬ ਪਾਂਦੇ ਹਨ। ਸਭ ਮੇਰਾ ਕਿਹਾ ਕੰਨਾਂ ਤੋਂ ਪੱਗਾਂ ਲਾਹ ਕੇ ਸੁਣ ਲਵੇ। ਅਜ ਤੋਂ ਜਿਸ ਨੇ ਇਸ ਜਗਜੀਤ ਸਿੰਘ ਦੇ ਆਖੇ ਵਿੱਚ ਰਹਿਣਾ ਹੈ ਉਹ ਇਥੇ ਰਵੇ। ਦੂਜਾ ਸਭ ਜਿਧਰੋਂ ਆਇਆ ਹੈ ਉਸ ਰਾਹੇ ਪਵੇ।" ਤੁਸੀ ਮਨ ਮਰਜੀ ਕਰਨ ਵਾਲੇ ਗੁਰੂ ਘਰ ਦਾ ਹਰਜ ਕਰਦੇ ਹੋ। ਮੈਂ ਭੈਣੀ ਸਾਹਿਬ ਚਲੇ ਜਾਣਾ ਹੈ। ਤੇ ਤੁਹਾਨੂੰ ਇਹ ਮੇਰਾ ਕਹਿਣਾ ਕਰਨਾ ਪਵੇਗਾ। ਕਹਿ ਕਾਰ ਤੇ ਉਸੇ ਵੇਲੇ ਸਵਾਰ ਹੋ ਬਾਹਰ ਖੇਤਾਂ ਵਿੱਚ ਕੰਮ ਕਰਦੇ ਸਿੱਖਾਂ ਨੂੰ ਸੱਦ ਇਕੱਠਾ ਕਰ ਕਿਹਾ ਮੈਂ ਭੈਣੀ ਸਾਹਿਬ ਚਲੇ ਜਾਣਾ ਹੈ, ਜਿਸ ਨੇ ਕਾਕੇ ਵੱਡੇ ਦੀ ਆਖਤ ਵਿੱਚ ਚਲਣਾ ਹੈ ਸੋ ਰਵ੍ਹੇ ਦੂਜਾ ਆਪਣੇ ਘਰ ਜਾਵੇ। ਨਾ ਗੁਰੂ ਘਰ ਦਾ ਹਰਜ ਕਰੇ ਨਾ ਆਪਣੇ ਘਰ ਦਾ ਹਰਜ ਕਰੇ। ਇਹ ਸੁਣ ਸਭ ਮੋਹਤਬਰਾਂ ਅਵੇਸਲਿਆਂ ਹੋਇਆਂ ਅੱਖਾਂ ਖੁਲ੍ਹ ਗਈਆਂ। ਕਈਆਂ ਘਰਾਂ ਨੂੰ ਜਾਣ ਦੀ ਤਿਆਰੀ ਕਰ ਲਈ ਤੇ ਕਈਆਂ ਮਨ ਅਨੁਸਾਰੀ ਮਨਾ ਬਾਬਾ ਜੀ ਦੇ ਕੋਲ ਰਹਿਣ ਦੀ ਧਾਰਨਾ ਧਾਰੀ। ਇਹ ਬਾਬਾ ਜਗਜੀਤ ਸਿੰਘ ਜੀ ਦੀ ਜਰਾਂਦ। ਸਤਿਗੁਰੂ ਜੀ ਦੀ ਆਗਿਆ ਮੰਨਦਿਆਂ ਤੇ ਦਰਦ ਸੋਚਦਿਆਂ ਮਤ ਸਤਿਗੁਰੂ ਜੀ ਨੂੰ ਸੁਣ ਔਖ ਹੋਵੇ। ਗੁਰੂ ਅਮਰਦਾਸ ਜੀ ਦਾ ਉਸ ਜੁਲਾਹੀ ਦੇ ਮੇਹਣਾ "ਅਮਰੂ ਨਿਥਾਂਵਾਂ ਹੋਵੇਗਾ" ਵਾਂਗੂੰ ਹੈ। ਗੁਰੂ ਜੀ ਵੱਲੋਂ ਮੋਹਰ ਦੀ ਮੋਹਰ ਲਗਣ ਦੀ ਵਜ੍ਹਾ ਬਣਿਆ ਤੇ ਸਤਿਗੁਰੂ ਜੀ ਨੇ ਸਭ ਨੂੰ ਸੁਣਾ ਕਹਿਆ ਸਭ ਨੂੰ ਜਗਜੀਤ ਸਿੰਘ ਦੇ ਆਖੇ ਵਿੱਚ ਰਹਿਣਾ ਪਵੇਗਾ। ਜਿਵੇਂ ਉਹ ਜੁਲਾਹੀ ਗੁਰੂ ਅੰਗਦ ਜੀ ਦੇ ਸੱਦਣ ਤੇ ਪੁਛਿਆ ਤੂੰ ਸ਼ੁਦੈਣੇ ਰਾਤ ਕੀ ਕਿਹਾ ਸੀ ਇਹ ਤੇ ਸੁਦੈਣ ਕਹੇ ਤੇ ਸੁਦੈਣ ਹੋ ਗਈ ਸੀ ਤਿਵੇਂ ਦਰੋਗਾ ਦੁਮਣ ਸਿੰਘ ਵਡਾਲੇ ਚਲਾ ਗਿਆ ਤੇ ਅਪਾਰ ਸਿੰਘ ਹੋਰਾਂ ਉਸਨੂੰ ਕੁਝ ਖੁਆ ਰੁਆ ਰੁਆ ਮਾਰ ਦਿੱਤਾ। ਅਪਾਰ ਸਿੰਘ ਨੂੰ ਮੁਕੱਦਮੇਂ ਤੇ ਮਾਰ ਵਡਾਲੇ ਗਿਆਂ ਸ਼ਰੀਕਾਂ ਵੱਲੋਂ ਪਦੇ ਕੇ ਦਮਾਗ ਲਹੇ ਗਿਆ। ਖਟਿਆ ਧੋਖੇ ਦਾ ਪਟਿਆ ਗਿਆ ਤੇ ਰੋਹਬ ਘੱਟੇ ਵਿੱਚ ਰਲ ਗਿਆ ਹੁਣ ਤਕ ਰੁਲਦਾ ਹੈ। ਸਤਿਗੁਰੂ ਜੀ ਰਾਤ ਚੋਥੇ ਵੇਲੇ ਤਕ ਵਡੇ ਛੋਟੇ ਦੋਨਾਂ ਬਾਬਾ ਜੀ ਤੇ ਦੋਹਾਂ ਨੂਹਾਂ ਆਪਣੀਆਂ ਤੋਂ ਕਾਗਜ਼, ਰਜਿਸਟਰੀਆਂ ਕਢਾ ਸਭ ਲੇਖੇ ਲੈਣੇ ਦੇਣੇ ਦੇ ਸਮਝਾਏ। ਤੇ ਬਿਰਾਜਨ ਤੋਂ ਪਹਿਲਾਂ ਹੀ ਛੋਟੇ ਬਾਬਾ ਜੀ ਤੇ ਉਨ੍ਹਾਂ ਦੇ ਮਹਿਲ ਦਲੀਪ ਕੌਰ ਜੀ ਨੂੰ ਠਾਕਰਾਂ ਸਮੇਤ ਭੈਣੀ ਸਾਹਿਬ ਜਾਣ ਦਾ ਸਵੇਰੇ ਹੀ ਹੁਕਮ ਦਿੱਤਾ ਤੇ ਚੌਬਾਰੇ ਤੋਂ ਉਤਾਰ ਉਨ੍ਹਾਂ ਨੂੰ ਆਪ ਬਿਰਾਜ ਗਏ।

੨੭ ਵੈਸਾਖ ਸਤਿਗੁਰੂ ਜੀ ਜੰਗਲ, ਦਾਤਨ, ਇਸ਼ਨਾਨ ਕਰ ਓਟ੍ਹ ਤੋਂ ਉਰ੍ਹੇ ੮ ਬੁਰਜੀ ਕੋਲ ਸੰਗਤ ਪੂਰੇ ਸਣੇ ਪੰਡਤ ਗੋਪਾਲ ਸਿੰਘ ਜੀ, ਭਾਈ ਵਜੀਰ ਸਿੰਘ, ਰਤਨ ਸਿੰਘ ਜੀ ਦੇ ਨੇਕ ਸਿੰਘ ਆਦਿ ਸਿੱਖਾਂ ਦੀ ਅਰਜ ਤੇ ਆਸਾ ਦੀ ਵਾਰ ਲਗੀ ਵਿੱਚ ਮੇਲੇ ਤੇ ਦਰਸ਼ਨ ਦਿੱਤੇ ਤੇ ਸਰਸੇ ਸ੍ਰ: ਤੇਜਾ ਸਿੰਘ ਜੀ ਵੱਲ ਆਏ। ਸਿੱਖਾਂ ਸਰਸੇ ਦਿਆਂ ਤੇ ਦਵਾਲੇ ਦੇ ਆਇਆ ਅਰਜ ਕੀਤੀ ਆਪ ਦਾ ਵੋਟਾਂ ਦੀ ਬਾਬਤ ਜੋ ਗੁਰਦਵਾਰਿਆਂ ਬਾਬਤ ਪੈਣੇ ਹਨ, ਸਾਨੂੰ ਕੀ ਹੁਕਮ ਹੈ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਜੀਵਨ ਨਗਰ ਜਾਵੇ, ਜਿਸ ਨੂੰ ਇਹੋ ਜਿਹੀ ਕੁਝ ਪੁਛਣ ਦੀ ਲੋੜ ਹੋਵੇ, ਜਾ ਜਗਜੀਤ ਸਿੰਘ ਵੱਡੇ ਕਾਕੇ ਨੂੰ ਪੁਛ ਲਵੇ। ਤੁਸੀ ਜਾਣੋ ਤੇ ਉਹ ਜਾਣੇ। ਅਸੀਂ ਆਪਣੇ ਵਾਜੇ ਏਧਰ ਜਿਹੇ ਜੇਹੇ ਵੱਜੋ, ਵਜਾ ਚਲੇ ਹਾਂ।" ਕਿਸੇ ਨੇ ਸਮਝਿਆ ਹੀ ਨਾ ਕਿ ਏਹ ਕੀ ਕਹਿ ਗਏ ਹਨ, ਤੇ ਸ੍ਰੀ ਸਤਿਗੁਰੂ ਜੀ ਸਰਸਿਓਂ ਅਰਦਾਸਾ ਕਰ ਸਮੇਤ ਹਜ਼ੂਰੀ ਸੇਵਕਾਂ ਦੇ ਸ੍ਰੀ ਭੈਣੀ ਸਾਹਿਬ ਆਏ ਦਰਸ਼ਨ ਦਿੱਤੇ।

ਸੰਤ ਆਲਾ ਸਿੰਘ ਜੀ ਵਰਨਾ ਵਾਲੇ ਜਿਨ੍ਹਾਂ ਦੇ ਹਿਤੋਂ ਜਗਮਲੇਰੇ ਦਾ ਸੰਤ ਨਗਰ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਰਖਿਆ ਸੀ ਬਹੁਤ ਬੀਮਾਰ ਪਏ ਸੀ। ਪਰ ਹਾਇ ਨਾ ਕਰਦੇ ਸੀ। ਵੇਖਣ ਵਾਲਿਆਂ ਨੂੰ ਜਾਪਦਾ ਸੀ ਸੰਤ ਜੀ ਦੀ ਦੇਹ ਨੂੰ ਖੇਦ ਬਹੁਤ ਹੈ। ਸੰਤ ਜੀ ਕਿਹਾ, ਮੈਨੂੰ ਸਰਸੇ ਲੈ ਚਲੋ, ਗੁਰੂ ਕੀ ਕਾਰ ਤੇ ਸੰਤ ਜੀ ਦੇ ਸਾਥ ਅਮਰ ਸਿੰਘ ਜੀ ਠਾਕਰ ਤੇ ਸੰਤ ਉਤਮ ਸਿੰਘ ਜੀ ਗੁਰਪੀਰ ਤੇ ਤੇਜਾ ਸਿੰਘ ਲਾਲੇਪੁਰਵਾਲਾ, ਅਮਰਾਸਰ ਵੱਡੇ ਰਹਿੰਦਾ ਤੇ ਸਾਹਬ ਕੌਰ ਮੰਡੀ ਚੂਹੜਕਾਣੇ ਵਾਲੀ ਸਰਸੇ ਸੋਹਣ ਲਾਲ ਡਾਕਟਰ ਦੇ ਕੋਲ ਪੁਜੇ। ਸੋਹਣ ਲਾਲ ਕਿਹਾ, ਦਵਾਈ ਲੋੜ ਤੋਂ ਕੰਮ ਅਗਾਂਹ ਹੋ ਗਿਆ ਹੈ। ਹੁਣ ਮੋੜ ਪੈਣਾ ਮੁਸ਼ਕਲ ਹੈ। ਸੰਤ ਜੀ ਦੇ ਪ੍ਰੇਮੀ ਸੰਤ ਰੌਣਕ ਸਿੰਘ ਜੀ, ਉਨ੍ਹਾਂ ਦੀ ਸੁਪਤਨੀ ਪ੍ਰਮੇਸਰੀ ਸਰਸੇ ਰਹਿੰਦੇ ਸੁਣ ਆਏ ਤੇ ਸੰਤ ਜੀ ਦੀ ਹਾਲਤ ਵੇਖ ਹੈਰਾਨ ਹੋਏ। ਪ੍ਰਮੇਸਰੀ ਦੇ ਮਨ ਵਿੱਚ ਆਈ ਸੰਤ ਜੀ ਸਾਡੇ ਕੋਲ ਮੰਡੀ ਲਾਧੂਕਾ ਗਏ ਸੀ ਤੇ ਇਕਰਾਰ ਕੀਤਾ ਸੀ, ਤੁਹਾਡੀ ਗਊ ਸੁਏਗੀ ਤੇ ਇਸਦਾ ਦੁਧ ਪੀਵਾਂਗੇ, ਸੋ ਗਊ ਹੁਣ ਇਥੇ ਆ ਸੂਈ ਹੈ ਮੈਂ ਉਸਦਾ ਦੁਧ ਲਿਆ ਦੇਵਾਂ। ਸੰਤ ਜੀ ਕਿਹਾ ਲਿਆਵੋ ਸੋਹਣ ਲਾਲ ਦੇ ਹਸਪਤਾਲ ਹੀ ਦੋ ਵਾਰ ਉਸ ਗਊ ਦਾ ਦੁਧ ਪੀਤਾ ਤੇ ੯ ਵਜੇ ਦਿਨ ੩੦ ਵੈਸਾਖ, ੨੦੧੬ ਸੰਤ ਜੀ ਸੁਖ ਨਾਲ ਹੀ ਚੜਾਈ ਕਰ ਗਏ।

ਭੈਣੀ ਸਾਹਿਬ ਸੰਗਤ ਦੀ ਬਹੁਤ ਭੀੜ ਸੀ। ਭਾਵੇਂ ਗੋਲ ਮੰਦਰ ਵਿੱਚ ਸਤਿਗੁਰੂ ਜੀ ਦੇ ਕੋਲ ਕਿਸੇ ਨੂੰ ਘੱਟ ਜਾਣ ਦਾ ਹੁਕਮ ਸੀ, ਤਾਂ ਭੀ ਸਤਿਗੁਰੂ ਜੀ ਪ੍ਰੀਤਮ ਜੀਉ ਦੇ ਪ੍ਰੇਮ ਵਿੱਚ ਸਭ ਨੂੰ ਇੱਕ ਖਿਚ ਜੇਹੀ ਬੰਨ੍ਹ ਰੱਖਿਆ ਹੋਇਆ ਸੀ। ਸਤਿਗੁਰੂ ਜੀ ਦੀ ਦੇਹ ਸਫੇਦ ਪੂਣੀ ਵਰਗੀ ਹੋਈ ਮੰਜੇ ਤੇ ਪਈ ਦਿਸਦੀ ਸੀ ਤੇ ਕਦੇ ਕਦੇ ਬੇਹੋਸ਼ੀ ਭੀ ਹੋ ਜਾਂਦੀ ਸੀ ਤੇ ਕਦੇ ਸੁਰਤ ਸੰਭਲ ਤੁਰੰਤ ਹੰਭਲਾ ਮਾਰ ਉਠ ਕੇ ਆਖਦੇ ਸੀ, ਛੋਟੇ ਬਾਬਾ ਜੀ ਨੂੰ ਜੋ ਹਰ ਵੇਲੇ ਮੰਜੇ ਤੇ ਪਾਸ ਹੀ ਬੈਠੇ ਰਹਿੰਦੇ ਸੀ, ਕਾਕਾ ਸ਼ਬਦ ਸੁਣਾਉ। ਬਾਬਾ ਜੀ ਤੇ ਚੰਦਰਹਾਸ ਜੀ ਸ਼ਬਦ ਸੁਣਾਂਦੇ। ਕਦੇ ਠਾਕੁਰਾਂ ਨਾਲ ਸਤਿਗੁਰੂ ਜੀ ਮਿਠੀਆਂ ਮਿਠੀਆਂ ਗੱਲਾਂ ਭੀ ਕਰਨ ਲਗ ਪੈਂਦੇ, ਹੱਛਾ ਜੀ ਦਸੋ ਖਾਂ, ਅੱਜ ਕੀ ਛਕਿਆ ਜੇ ਤੇ ਕਿਥੇ ਕਿਥੇ, ਕਿਦੇ ਕਿਦੇ ਨਾਲ ਖੇਡੇ ਹੋ ਆਦਿ।

ਇੱਕ ਦਿਨ ਸਤਿਗੁਰੂ ਜੀ ਹਜੂਰ ਸਿੰਘ ਚੰਦਰਹਾਸ ਤੇ ਛੋਟੇ ਬਾਬਾ ਜੀ ਤੋਂ ਦੋ ਸ਼ਬਦ ਪੁਰਾਣੀ ਰੀਤ ਵਿੱਚ, ਪੱਕੇ ਰਾਗ ਦੇ ਸੁਣੇ ਤੇ, ਵੱਡੇ ਬਾਬਾ ਜੀ ਕੋਲ ਬੈਠਿਆਂ ਵੱਲ ਇਸ਼ਾਰਾ ਕਰ ਬਚਨ ਕੀਤਾ ਮੈਂ ਸ਼ਿਮਲੇ ਤੇ ਜਲੰਧਰ ਆਦਿ ਰਾਗ ਸਭਾ ਸੁਣੀਆਂ ਹਨ ਤੇ ਆਪ ਭੈਣੀ ਸਾਹਿਬ ਕੀਤੀਆਂ ਹਨ। ਮੇਰੀ ਸਮਝ 'ਚ ਜੋ ਆਇਆ ਹੈ ਕਹਿੰਦਾ ਹਾਂ, ਤੁਹਾਡੇ ਜਿਹਾ ਹਿਸਾਬ ਤੇ ਸੁਰ ਵਿੱਚ ਰਹਿ ਕੋਈ ਭਾਰਤ ਵਿੱਚ ਗੌਂ ਨਹੀਂ ਸਕਦਾ। ਜੇ ਅਭਿਆਸ ਰਖੋਗੇ ਤਾਂ ਹੋਰ ਵਧੋਗੇ ਇਸ ਗੁਣ ਵਿੱਚ।

ਦੋ ਦਿਨ ਰਾਜੀ ਰਹੇ ਤੇ ਕਿਹਾ, ਮੰਡੀ ਜਾਣ ਨੂੰ ਜੀਅ ਕਰਦਾ ਏ, ਏਥੇ ਗਰਮੀ ਬਹੁਤ ਹੈ। ਸਭ ਨੇ ਮੁ[illegible]ਤਾ ਕੀਤੀ ਕਿ ਦੇਹ ਬਹੁਤ ਮਾੜੀ ਹੈ। ਪਰ ਉਜਰ ਕੋਈ ਨ ਕਰ ਸਕੇ। ਸਤਿਗੁਰੂ ਜੀ ਵਡੇ ਬਾਬਾ ਜਗਜੀਤ ਸਿੰਘ ਜੀ ਨੂੰ ਕੋਲ ਸਦਾਇਆ। ਨਿਕੇ ਮੰਜੇ ਤੇ ਮਗਰ ਬੈਠੇ ਸੀ। ਵੱਡੇ ਆਏ ਤੇ ਸੀਸ ਨਿਵਾ ਬੈਠ ਗਏ। ਸਤਿਗੁਰੂ ਜੀ ਇਸ਼ਾਰਾ ਕਰ ਚੌਕੀ ਤੇ ਬਹਿਣ ਲਈ ਕਿਹਾ ਤੇ ਬਚਨ ਕਰਨ ਲੱਗੇ, ਕਾਕਾ ਤੁਸਾਂ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਆਰੰਭੇ ਜਰੂਰ ਸਿਰੇ ਚਾਹੜਨੇ, ਭਾਵੇਂ ਕੋਠਿਆਂ ਦੀਆਂ ਕੜੀਆਂ ਭੀ ਵਿਕ ਜਾਣ ਤੇ ਗਊ ਮੱਝ ਘੋੜੇ ਪੁਜਦੇ ਰਖਣੇਂ ਤੇ ਵਡਾ ਭਾਰਾ ਹੌਸਲਾ ਕਰਕੇ ਰਹਿਣਾ। ਤੁਹਾਡੇ ਤੇ ਬੜੇ ਭਾਰ ਹਨ। ਆਪੋ ਵਿੱਚ ਭਰਾਵਾਂ ਹਿਤ ਰੱਖਣਾਂ। ਵੱਡੇ ਚੌਂਕੀ ਤੇ ਬਹਿ ਹੌਸਲਾ ਕਰ ਸੁਣ ਨ ਸਕੇ। ਨਰਮ ਦਿਲ ਹੋਣ ਕਰ ਕੋਲੋਂ ਚੁਪ ਕੀਤੇ ਟੁਰ ਆਏ ਤੇ ਚੁਬਾਰੇ ਵਿੱਚ ਆ ਮੂੰਹ ਵਲ੍ਹੇਟ ਰੋਣ ਲਗ ਪਏ। ਕੋਠੀ ਤੋਂ ਰਾਮਸਰ ਸੰਗਤ ਦੀ ਬਹੁਤ ਭੀੜ ਸੀ। ਸਤਿਗੁਰੂ ਜੀ ਨਿਕੇ ਬਾਬਾ ਜੀ ਨੂੰ ਕਿਹਾ, ਕਾਕੇ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ। ਉਹਦੇ ਸਿਰ ਤੇ ਬੜੀਆਂ ਜੁੰਮੇਵਾਰੀਆਂ ਪੈਣੀਆਂ ਹਨ ਜੇ ਹੌਸਲਾ ਵਡਾ ਨਾ ਕਰੇਗਾ ਤਾ ਕਿਵੇਂ ਨਿਭਾ ਹੋਵੇਂਗਾ। ਛੋਟੇ ਬਾਬਾ ਜੀ ਅਰਜ ਕੀਤੀ, ਆਪ ਸਭ ਕੁਝ ਜਾਣਦੇ ਹੋ, ਉਹ ਨਰਮ ਦਿਲ ਹਨ, ਆਪਦੇ ਬਚਨ ਸੁਣ ਸਹਾਰ ਨਹੀਂ ਸਕੇ, ਗਮ ਡਰ ਖਾ ਗਏ ਹਨ।

ਸਤਿਗੁਰੂ ਜੀ ੬ ਸੌਣ ਭੈਣੀ ਸਾਹਿਬੋਂ ਮੰਡੀ ਨੂੰ ਤਿਆਰ ਹੋ ਪਏ। ਡਰੈਵਰ ਮਹਿੰਦਰ ਸਿੰਘ ਢਪਾਲੀ ਦਾ, ਛੋਟੇ ਬਾਬਾ ਜੀ, ਰਤਨ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਠਾਕੁਰ ਦਲੀਪ ਸਿੰਘ ਜੀ ਸੀ। ਸਤਿਗੁਰੂ ਜੀ ਨੂੰ ਸੜਕ ਤੇ ਚੰਨਣ ਸਿੰਘ ਜੀ ਬਰਾਜ ਵਾਲੇ ਤੇ ਉਨ੍ਹਾਂ ਦੀ ਭੈਣ ਬੀਬੀ ਸੰਤ ਕੌਰ ਜੀ ਮਿਲੇ ਤੇ ਚਰਨੀ ਲੱਗੇ। ਸਤਿਗੁਰੂ ਜੀ ਉਨ੍ਹਾਂ ਨੂੰ ਕਿਹਾ, ਮੈਂ ਅਰਦਾਸਾ ਕਰ ਮੰਡੀ ਨੂੰ ਹੁਣੇ ਟੁਰ ਪਿਆ ਹਾਂ। ਏਥੇ ਗਰਮੀ ਬਹੁਤ ਹੈ। ਪਰ ਵੱਡੇ ਕਾਕੇ ਨਾਲ ਕੁਝ ਗੱਲਾਂ ਕਰਨੀਆਂ ਸੀ ਉਹ ਕੋਲ ਹੀ ਨਹੀਂ ਖੜੋ ਸਕਿਆ। ਉਸ ਨੂੰ ਬੜਾ ਵੱਡਾ ਹੌਸਲਾ ਕਰਕੇ ਰਹਿਣਾਂ ਚਾਹੀਦਾ ਹੈ। ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਸ ਤੇ ਬੜੇ ਭਾਰ ਤੇ ਜੁੰਮੇਵਾਰੀਆਂ ਪੈਣੀਆਂ ਹਨ। ਚੰਨਣ ਸਿੰਘ ਜੀ ਤੇ ਬੀਬੀ ਸੰਤ ਕੌਰ ਚੁਬਾਰੇ ਵਿੱਚ ਆ ਬਾਬਾ ਜਗਜੀਤ ਸਿੰਘ ਜੀ ਨੂੰ ਦੱਸਿਆ ਕਿ ਸਾਨੂੰ ਸਤਿਗੁਰੂ ਜੀ ਕਿਹਾ ਹੈ ਵੱਡੇ ਕਾਕੇ ਨੂੰ ਬੜਾ ਵੱਡਾ ਹੌਸਲਾ ਕਰ ਰਹਿਣਾ ਚਾਹੀਦਾ ਏ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ, ਉਸ ਤੇ ਬੜੇ ਭਾਰ ਤੇ ਜੁੰਮੇਵਾਰੀਆਂ ਪੈਣੀਆਂ ਹਨ। ਮੈਨੂੰ ਵੱਡੇ ਬਾਬਾ ਜੀ ਆਪ ਦੱਸਿਆ ਹੈ, "ਇਹ ਸੁਨੇਹਾ ਸਤਿਗੁਰੂ ਜੀ ਦਾ ਸੁਨਣ ਸਾਰ ਮੇਰੇ ਦਿਲ ਨੂੰ ਐਸਾ ਧਰਵਾਸ ਹੋਇਆ ਕਿ ਡੋਲਨ ਵਾਲੀ ਅਵਸਥਾ ਹੀ ਮੇਰੀ ਬਦਲ ਗਈ ਹੈ। ਜਿਵੇਂ ਸਤਿਗੁਰੂ ਜੀ ਆਪਣੇ ਵੱਲੋਂ ਵਡਾ ਹੌਸਲਾ ਮੇਰੇ ਵੱਲ ਭੇਜ ਦਿੱਤਾ ਹੈ।" ਮੈਂ ਆਪ ਭੈਣੀ ਸਾਹਿਬ ਜਾ ਦੇਖਿਆ ਸੀ ਸਤਿਗੁਰੂ ਜੀ ਦੇ ਜੋਤੀ ਜੋਤਿ ਸਮੋਣ ਬਾਦ ਕਿ ਵੱਡੇ ਬਾਬਾ ਜੀ ਆਪ ਭੀ ਘੱਟ ਹੀ ਡੋਲੇ ਸੀ ਤੇ ਹੋਰ ਡੋਲੇ ਨੂੰ ਹੌਸਲਾ ਹੀ ਦੇਂਦੇ ਸੀ।

## *ਅੱਖੀਂ ਡਿੱਠਾ ਕਿੱਸਾ ਕੀਤਾ*

"ਅੱਖੀਂ ਡਿੱਠਾ ਕਿੱਸਾ ਕੀਤਾ, ਮੈਂ ਤਾਂ ਗੁਣ ਨਾ ਕੋਈ।
ਅਸਾਂ ਮੂਹੋਂ ਅਲਾਇਆ ਓਹੀ, ਜੋ ਕੁਝ ਨਜ਼ਰ ਪਇਓਹੀ।"

ਪੰਜਾਬ ਦੀ ਅਮਰ ਪ੍ਰੀਤ ਗਾਥਾ, ਹੀਰ ਰਾਂਝੇ ਦਾ ਪਹਿਲਾ ਪੰਜਾਬੀ ਕਵੀ, ਦਮੋਦਰ ਆਪਣੀ ਰਚਨਾ ਦੇ ਆਰੰਭ ਵਿੱਚ ਉਪ੍ਰੋਕਤ ਸਤਰਾਂ ਦੁਆਰਾ ਆਪਣੀ ਕਵਿਤਾ ਦੀ ਪ੍ਰਮਾਣਿਕਤਾ ਸਿੱਧ ਕਰਨ ਲਈ , ਚਸ਼ਮ ਦੀਦ ਗਵਾਹੀ ਦੀ ਮੋਹਰ ਲਾਉਂਦਾ ਹੈ। ਕਵੀ ਦਮੋਦਰ ਦੇ ਇਸ ਕਥਨ ਦੀ ਸਚਾਈ ਤਾਂ ਆਲੋਚਕਾਂ ਦੀ ਖੋਜੀ ਬਿਰਤੀ ਅੱਗੇ ਟਿਕ ਨਹੀਂ ਸਕੀ, ਪ੍ਰੰਤੂ ਸੰਤ ਤਰਨ ਸਿੰਘ "ਵਹਿਮੀ" ਦੁਆਰਾ ਰਚਿਤ ਵਡ ਅਕਾਰੀ ਪੁਸਤਕ "ਜੱਸ ਜੀਵਨ" ਦੇ ਸਬੰਧ ਵਿੱਚ ਸਾਡੇ ਆਦਿ ਕਿੱਸਾ ਕਾਰ ਦੀਆਂ ਇਹ ਸਤਰਾਂ ਪੂਰੀਆਂ ਉਤਰਦੀਆਂ ਹਨ। ਆਪਣੀ ਕਥਾ ਦੇ ਨਾਇਕ ਸਤਿਗੁਰੂ ਪ੍ਰਤਾਪ ਸਿੰਘ ਦੇ ਜੀਵਨ ਅਤੇ ਗੁਰੂ ਕਾਲ ਦਾ ਵੱਡਾ ਹਿੱਸਾ "ਵਹਿਮੀ" ਜੀ ਨੇ ਖੁਦ ਆਪਣੇ ਨੇਤਰਾਂ ਦੁਆਰਾ ਨਿਹਾਰਿਆ ਹੈ। ਮੁਢਲੇ ਦੌਰ ਦਾ ਵਰਨਣ ਸਤਿਗੁਰੂ ਪ੍ਰਤਾਪ ਸਿੰਘ ਜੀ, ਮਾਤਾ ਜੀਉਣ ਕੌਰ ਜੀ, ਮਾਤਾ ਫਤਿਹ ਕੌਰ, ਭਾਈ ਵਜ਼ੀਰ ਸਿੰਘ ਅਤੇ ਜਥੇਦਾਰ ਗੁਰਮੁਖ ਸਿੰਘ ਝੱਬਰ ਆਦਿ ਵਿਅਕਤੀਆਂ ਤੋਂ ਹਾਸਲ ਕੀਤੀ ਜਾਣਕਾਰੀ ਦੇ ਆਧਾਰ ਤੇ 'ਵਹਿਮੀ' ਜੀ ਨੇ ਜੋ ਕੁਝ ਲਿਖਿਆ ਜੋ ਕਿ ਇਹਨਾਂ ਘਟਨਾਵਾਂ ਅਤੇ ਸਮਿਆਂ ਦੇ ਪ੍ਰਤੱਖ ਦਰਸ਼ੀ ਸਨ।

ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿੱਚ ਪੰਜਾਬ ਦੀ ਧਰਤੀ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀ ਜਾਂ ਕੂਕਾ ਅੰਦੋਲਨ ਸੰਤ ਖਾਲਸੇ ਦੇ ਰੂਪ ਵਿੱਚ ਪ੍ਰਗਟ ਹੋਇਆ। ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿੱਚ ਦੇਸ ਵਾਸੀਆਂ ਨੂੰ ਅਜੇਹਾ ਲੋਕ ਨਾਇਕ ਮਿਲਿਆ ਜਿਸਨੇ ਆਪਣੀ ਬੇਮਿਸਾਲ ਸੰਗਠਨ ਸ਼ਕਤੀ ਦੁਆਰਾ, ਗੁਆਚੀਆਂ ਸਿੱਖੀ ਕਦਰਾਂ ਕੀਮਤਾਂ ਦੀ ਬਹਾਲੀ ਕਰਕੇ ਆਮ ਲੋਕਾਂ ਨੂੰ ਨਾ ਕੇਵਲ ਆਤਮਕ ਮੰਡਲ ਦੇ ਵਾਸੀ ਹੀ ਬਣਾਇਆ ਸਗੋਂ ਉਹਨਾਂ ਦੇ ਗਲਾਂ ਵਿੱਚੋਂ ਦੁਨੀਆਦਾਰੀ ਦੇ ਮੋਹ ਦੀਆਂ ਪੰਜਾਲੀਆਂ ਲਾਹ ਕੇ ਦੇਸ ਵਾਸੀਆਂ ਨੂੰ ਇਸ ਤਰ੍ਹਾਂ ਦੇ ਨਵੇਂ ਮਨੁੱਖ ਬਣਾ ਦਿੱਤਾ, ਜਿਹਨਾਂ ਦੀ ਇੱਕੋ ਭਬਕ ਨਾਲ ਇੰਡੀਆ ਆਫਿਸ ਲੰਦਨ ਦੀਆਂ ਕੰਧਾਂ ਕੰਬ ਉਠੀਆਂ। ਬਰਤਾਨਵੀ ਬਸਤੀਵਾਦੀਆਂ ਹੱਥੋਂ ਆਪਣੀ ਸੁਤੰਤ੍ਰਤਾ ਖੁਹਾ ਬੈਠੇ ਪੰਜਾਬ ਦੇ ਸੈਨਿਕ, ਕਿਰਤੀ, ਕਿਸਾਨ, ਦਸਤਕਾਰ ਅਤੇ ਬੁੱਧੀ ਜੀਵੀ ਆਪਣੇ ਗੌਰਵ ਮਈ ਵਿਰਸੇ ਦੀ ਬਹਾਲੀ ਲਈ ਜੂਝਣ ਲਗੇ। ਬਰਤਾਨਵੀ ਹਾਕਮਾਂ ਨੇ, ਸਿੰਘ ਤੋਪਾਂ ਫਾਸੀਆਂ ਨਾਲ ਸ਼ਹੀਦ ਕੀਤੇ, ਕਾਲੇ ਪਾਣੀ ਭੇਜ ਦਿੱਤੇ। ਸਤਿਗੁਰੂ ਜੀ ਦੇਸ ਬਦਰ ਕਰ ਦਿੱਤੇ ਗਏ। ਸਖਤੀਆਂ ਦੇ ਦੌਰ ਚੱਲੇ। ਬੇਗਿਣਤ ਮਰਜੀਵੜੇ ਦੇਸ਼ ਆਜ਼ਾਦੀ ਦੇ ਆਪਣੇ ਮਿਸ਼ਨ ਤੇ ਗੁਰੂ ਜੀ ਵੱਲੋਂ ਵਿਖਾਏ ਰਸਤੇ ਤੇ ਹਰ ਮੁਸੀਬਤ ਖਿੜੇ ਮੱਥੇ ਸਹਾਰ ਕੇ ਅੱਗੇ ਵਧਦੇ ਰਹੇ। ਜ਼ਿਲਾ

ਗੁਜਰਾਂਵਾਲਾ (ਹੁਣ ਪਾਕਿਸਤਾਨੀ ਪੰਜਾਬ) ਦੇ ਪਿੰਡ ਹਿੰਦੂ ਚੱਕ ਦਾ ਅਤਰ ਸਿੰਘ ਤੇ ਉਸਦਾ ਪੁੱਤਰ ਦਿਆਲ ਸਿੰਘ ਬਦੇਸ਼ੀ ਸਰਕਾਰ ਦੀ ਅੱਖ ਵਿੱਚ ਰੜਕਣ ਵਾਲੇ ਕੂਕਿਆਂ ਦੀ ਲਿਸਟ ਵਿੱਚ ਆਉਂਦੇ ਹਨ। ਸਰਕਾਰੀ ਰੀਕਾਰਡ ਦਸਦਾ ਹੈ ਕਿ ਰੂਸ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਚਿਠੀਆਂ ਨਾਲ ਸਬੰਧ ਜੋੜਣ ਵਾਲਾ ਚੱਕ ਰਾਮਦਾਸ ਦਾ ਵਾਸੀ ਸੂਬਾ ਗੁਰਚਰਨ ਸਿੰਘ, ਜਿਹਦੇ ਪਿੱਛੇ ਪੰਜਾਬ ਸਰਕਾਰ ਦੀ ਸੀ. ਆਈ. ਡੀ. ਹਰਲ ਹਰਲ ਕਰਦੀ ਫਿਰਦੀ ਸੀ, ਅਕਸਰ ਹਿੰਦੂ ਚੱਕ ਆਇਆ ਜਾਇਆ ਕਰਦਾ ਸੀ। ਅਜਿਹੇ ਇਨਕਲਾਬੀ ਪਿਛੋਕੜ ਵਾਲੇ ਪਰਵਾਰ ਵਿੱਚ ਹੀ ਤਰਨ ਸਿੰਘ "ਵਹਿਮੀ" ਦਾ ਜਨਮ ਮੱਘਰ ਦੇ ਪਹਿਲੇ ਸੋਮਵਾਰ ੧੯੫੯ ਬਿਕ੍ਰਮੀ ਨੂੰ ਹੋਇਆ। ਪਰਵਾਰ ਦੇ ਮਾਹੌਲ, ਆਲੇ ਦੁਆਲੇ ਅਤੇ ਨਾਮਧਾਰੀ ਜਗਤ ਨਾਲ ਡੂੰਘੀ ਜਾਣ ਪਛਾਣ ਨੇ ਛੋਟੀ ਉਮਰ ਤੋਂ ਹੀ ਤਰਨ ਸਿੰਘ ਵਿੱਚ ਜਗਿਆਸੂ ਬਿਰਤੀ ਪੈਦਾ ਕਰ ਦਿੱਤੀ। ਇੱਕ ਵਾਰ ਕਿਸੇ ਗੱਲ ਦੀ ਪੁਣ ਛਾਣ ਮਾਤਾ ਜੀਵਨ ਕੌਰ ਤੋਂ ਕਰ ਰਹੇ ਸਨ ਤਾਂ ਉਹਨਾਂ ਨੇ ਇਹਨਾਂ ਦੀ ਖੋਜੀ ਬਿਰਤੀ ਨੂੰ ਮੁਖ ਰਖਕੇ "ਬੀਰਾ ਬਹਿਮੀਆਂ" ਕਹਿਕੇ ਸੰਬੋਧਤ ਕੀਤਾ। ਓਦੋਂ ਤੋਂ ਹੀ ਇਹ ਤਰਨ ਸਿੰਘ 'ਵਹਿਮੀ' ਹੋ ਨਿਬੜੇਤੇ ਅਜ ਹਰਿਆਣਾ ਦੇ ਜ਼ਿਲੇ ਸਿਰਸਾ ਦੇ ਪਿੰਡ ਬੁੱਡੀ ਮਾੜੀ ਵਿੱਚ ਵਸਿਆ ਸੰਤਾਂ ਦਾ ਪਰਵਾਰ ਉਹਨਾਂ ਦੇ ਅਕਾਲ ਚਲਾਣੇ ਦੇ ੧੭-੧੮ ਵਰ੍ਹਿਆਂ ਬਾਦ ਵੀ "ਵਹਿਮੀ ਪਰਵਾਰ" ਹੀ ਅਖਵਾਉਂਦਾ ਹੈ।

ਸੰਤ ਤਰਨ ਸਿੰਘ "ਵਹਿਮੀ" ੨੫-੨੬ ਸਾਲ ਦੀ ਉਮਰ ਵਿੱਚ ਹੀ ਗੁਰੂਜੱਸ ਲਿਖਣ ਵੱਲ ਪ੍ਰੇਰਿਤ ਹੋ ਗਏ ਅਤੇ ਫਿਰ ਇਹ ਕਿਰਿਆ ਅੰਤ ਸਮੇਂ ਤੱਕ, ਓਦੋਂ ਵੀ ਜਦੋਂ ਉਹਨਾਂ ਦੇ ਨੇਤਰ ਬੰਦ ਹੋ ਚੁੱਕੇ ਸਨ, ਜਾਰੀ ਰਹੀ। ਬਾਹੋਵਾਲ (ਗੁਰਦਾਸਪੁਰ) ਦੇ ਜੰਮਪਲ ਅਤੇ ਭੈਣੀ ਸਾਹਿਬ ਨਿਵਾਸੀ ਭਾਈ ਸੰਤੋਖ ਸਿੰਘ ਦੇ "ਸਤਿਗੁਰੂ ਬਿਲਾਸ" ਦਾ ਪ੍ਰਕਰਣ ਜਿੱਥੋਂ ਸਮਾਪਤ ਹੁੰਦਾ ਹੈ, ਉਥੋਂ ਵਹਿਮੀ ਜੀ ਦਾ "ਜੱਸ ਜੀਵਨ" ਅਰੰਭ ਹੁੰਦਾ ਹੈ।

ਹੱਥਲੇ ਪੰਜਵੇਂ ਭਾਗ ਤੋਂ ਪਹਿਲਾਂ ਸੰਤ ਤਰਨ ਸਿੰਘ ਵਹਿਮੀ ਨੇ ਆਪਣੀ ਤੇਤੀ ਵਰ੍ਹਿਆਂ ਦੀ ਕਲਮ ਦੀ ਘਾਲ ਕਮਾਈ ਨੂੰ ੧੯੭੧ ਈਸਵੀ ਵਿੱਚ ਪਹਿਲੇ ਭਾਗ ਅਤੇ ਜਨਵਰੀ ੧੯੭੪ ਵਿੱਚ ਦੂਜੇ ਭਾਗ ਦੇ ਤੌਰ ਤੇ ਛਾਪੇ ਦਾ ਜਾਮਾ ਪਵਾਇਆ। ਪਰਵਾਰ ਤੇ ਫੌਜਦਾਰੀ ਮੁਕਦਮਾ ਬਣ ਗਿਆ ਸੀ। ਪੁਤਰਾਂ ਨੂੰ ਅੰਤ ਸਮਾਂ ਜਾਣ ਹਦਾਇਤ ਕੀਤੀ ਹੋਰ ਖਰਚੇ ਭਾਵੇਂ ਰਹਿ ਜਾਣ ਪਰ ਗ੍ਰੰਥ ਛਪਣਾ ਚਾਹੀਦਾ ਹੈ। ਆਗਿਆਕਾਰੀ ਸੰਤਾਨ ਨੇ ਤੀਜਾ ਹਿੱਸਾ ਵੀ ਪੱਲਿਓਂ ਪੈਸੇ ਖਰਚ ਕੇ ਛਪਵਾ ਦਿੱਤਾ ੧੯੭੬ ਈਸਵੀ ਵਿੱਚ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਅਤੇ ਪ੍ਰੇਰਨਾ ਸਦਕਾ ਵਹਿਮੀ ਜੀ ਦੇ ਸਭ ਤੋਂ ਛੋਟੇ ਸਪੁਤ੍ਰ ਸ. ਗੁਰਮੁਖ ਸਿੰਘ ਜੀ ਨੇ ਨਾ ਕੇਵਲ ਅਣਛਪਿਆ 'ਜੱਸ-ਜੀਵਨ' (ਖਰੜਾ) ਹੀ ਭੇਟ ਕੀਤਾ ਸਗੋਂ ਆਪਣੀਆਂ ਸੇਵਾਵਾਂ ਵੀ ਅਰਪਨ ਕੀਤੀਆਂ। ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਅਵਤਾਰ ਸ਼ਤਾਬਦੀ ਵਰ੍ਹੇ 'ਚ ਚੌਥਾ ਹਿੱਸਾ ਵੀ ਸੁੰਦਰ ਰੂਪ 'ਚ ਛਪ ਗਿਆ ਅਤੇ ੫ ਵਾਂ ਹਿੱਸਾ ਬਾਅਦ ਵਿੱਚ ਛਪਿਆ। ਹੁਣ ੬ ਵਾਂ ਵੀ ਛੇਤੀ ਹੀ ਛਪਣ ਦੀ ਤਿਆਰੀ 'ਚ ਹੈ।

Namdhari Elibrary NamdhariElibrary@gmail.com

ਪਹਿਲੇ ਪੰਜਾਂ ਭਾਗਾਂ ਵਿੱਚ ੧੯੪੯ ਬਿਕ੍ਰਮੀ ਤੋਂ ੨੦੧੦ ਬਿਕ੍ਰਮੀ ਤੱਕ ਦੇ ਸਾਢੇ ਛੇ ਦਹਾਕਿਆਂ ਦਾ ਨਾਮਧਾਰੀ ਜਗਤ ਦਾ ਇਤਿਹਾਸਕ, ਸਮਾਜਿਕ, ਰਾਜਨੈਤਿਕ, ਆਰਥਿਕ ਅਤੇ ਅਧਿਆਤਮਕ ਸਰਵੇਖਣ ਕਰਨ ਵਾਲਿਆਂ ਲਈ ਬੇਸ਼ਕੀਮਤੀ ਖਜ਼ਾਨਾ ਭਰਿਆ ਪਿਆ ਹੈ। ਮੁਖ ਤੌਰ ਤੇ ਭਾਵੇਂ ਇਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਵੰਨ ਸੁਵੰਨੇ ਪੱਖਾਂ ਨੂੰ ਜਨਮ ਸਾਖੀ ਸ਼ੈਲੀ ਵਿੱਚ ਸੂਤਰ ਬੱਧ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਇਹ ਗ੍ਰੰਥ ਇਸ ਸਮੇਂ ਦੇ ਪੰਜਾਬ ਦੇ ਇਤਿਹਾਸ ਦੇ ਕਈ ਅਣਗੌਲੇ ਪੱਖਾਂ ਤੇ ਵੀ ਰੌਸ਼ਨੀ ਪਾਉਂਦਾ ਹੈ। ਨਾਮਧਾਰੀ ਪੰਥ ਵਿੱਚ ਸਮੇਂ ਸਮੇਂ ਸਿਰ ਜੋ ਇੱਕ ਤੋਂ ਵਧ ਝੁਕਾਅ, ਵਖ ਵਖ ਮਸਲਿਆਂ ਬਾਰੇ, ਪ੍ਰਗਟ ਹੁੰਦੇ ਰਹੇ ਹਨ, ਉਹਨਾਂ ਦਾ ਵਰਨਣ ਵੀ ਸੰਤ ਜੀ ਦੀ ਲਿਖਤ ਵਿੱਚ ਹੈ। ਨਾਮਧਾਰੀਆਂ ਦੇ ਪਿੰਡਾਂ, ਜਥੇਦਾਰਾਂ, ਪਰਚਾਰਕਾਂ, ਸੂਬਿਆਂ, ਸੰਤਾਂ ਮਹੰਤਾਂ ਅਤੇ ਹੋਰ ਪ੍ਰਬੰਧਕਾਂ ਦਾ ਭਰਵਾਂ ਵਰਨਣ ਗਾਹੇ ਬਗਾਹੇ ਇਸ ਗ੍ਰੰਥ ਦੀ ਅਮੀਰੀ ਨੂੰ ਵਧਾਉਂਦਾ ਹੈ। ਵੱਖੋ ਵੱਖਰੇ ਨਾਮਧਾਰੀ ਪਰਵਾਰਾਂ ਦੇ ਅਗੇਤਰ ਪਿਛੇਤਰ ਇਸ ਦੀ ਸਭਿਆਚਾਰਕ ਮਹੱਤਤਾ ਨੂੰ ਪ੍ਰਗਟ ਕਰਦੇ ਹਨ।

ਸੰਤ ਤਰਨ ਸਿੰਘ "ਵਹਿਮੀ" ਕੋਈ ਆਧੁਨਿਕ, ਸਿਖਿਆ ਪ੍ਰਾਪਤ, ਪੱਛਮੀ ਸਿਖਿਆ ਸਿਧਾਂਤਾਂ ਨਾਲ ਲੈਸ ਇਤਿਹਾਸਕਾਰ ਨਹੀਂ ਸਨ। ਆਪਣੀਆਂ ਸੀਮਾਵਾਂ ਤੋਂ ਉਹ ਭਲੀ ਭਾਂਤ ਪਰਿਚਤ ਸਨ। ਪਰ ਉਹਨਾਂ ਜੋ ਵੀ ਆਪਣੀ ਵਿਲੱਖਣ ਸ਼ੈਲੀ ਦੁਆਰਾ ਲਿਖਿਆ ਉਸ ਵਿੱਚ ਮਾਨਵਤਾ ਵਾਦੀ ਕਦਰਾਂ ਕੀਮਤਾਂ ਦਾ ਸਦਾ ਧਿਆਨ ਰਖਿਆ ਹੈ। ਲਿਖਣ ਵਾਲੇ ਦਾ ਆਪਣਾ ਦ੍ਰਿਸ਼ਟੀਕੋਣ ਵੀ ਹੁੰਦਾ ਹੈ। ਕਈ ਵੇਰ ਸੱਜਰੀਆਂ ਘਟਨਾਵਾਂ ਨੂੰ ਸਮਝਣ ਪਰਖਣ ਲਈ ਉਹਨਾਂ ਘਟਨਾਵਾਂ ਦੇ ਵਾਪਰਨ ਸਦਕਾ, ਉੱਡਣ ਵਾਲੀ ਧੂੜ ਦੇ ਬਹਿਣ ਦੀ ਉਡੀਕ ਵੀ ਕਰਨੀ ਪੈਂਦੀ ਹੈ।

ਵਹਿਮੀ ਜੀ ਦੀ ਮਹਾਨ ਕਿਰਤ ਦੇ ਪੰਜਵੇਂ, ਛੇਵੇਂ ਹਿੱਸੇ ਵਿੱਚ ਦੇਸ਼ ਦੀ ਆਜ਼ਾਦੀ ਤੋਂ ਬਾਅਦ ਜੋ ਉਥਲ ਪੁਥਲ ਹੋਈ ਉਸ ਦਾ ਵਰਨਣ ਵੀ ਹੈ ਅਤੇ ਦੇਸ਼ ਬਟਵਾਰੇ ਤੋਂ ਬਾਅਦ ਬਦਲੀਆਂ ਹਾਲਤਾਂ ਵਿੱਚ ਨਾਮਧਾਰੀ ਸਮਾਜ ਨੇ ਜੋ ਆਪਣਾ ਇਤਿਹਾਸਕ ਨਿਸ਼ਾਨਾ, ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਦੀ ਰੌਸ਼ਨੀ ਵਿੱਚ, ਤੈਅ ਕਰਨਾ ਹੈ ਉਸਦੇ ਬੀਜ ਰੂਪ ਵੀ ਮਿਲਦੇ ਹਨ। ਆਸ ਹੈ ਕਿ ਪਹਿਲੀਆਂ ਜਿਲਦਾਂ ਵਾਂਗ ਗੁਰੂ ਜਸ ਅਭਿਲਾਖੀਆਂ, ਸਾਹਿਤਕਾਰਾਂ, ਸਮਾਜ ਸ਼ਾਸਤਰੀਆਂ ਅਤੇ ਇਤਿਹਾਸਕ ਬਿਰਤੀ ਵਾਲੇ ਖੋਜੀ ਪਾਠਕਾਂ ਦਾ ਇਸ ਪ੍ਰਕਾਸ਼ਨ ਨੂੰ ਭਰਪੂਰ ਹੁੰਗਾਰਾ ਮਿਲੇਗਾ।

ਸਵਰਨ ਸਿੰਘ ਵਿਰਕ
ਕਰੀਵਾਲਾ (ਸਿਰਸਾ) - ੧੨੫੦੭੫

## *"ਵਹਿਮੀ" ਜੀ – ਸਾਡੇ ਬਾਪੂ ਜੀ*
## *(ਕੁਝ ਯਾਦਾਂ)*

ਬਾਪੂ ਆਖਣਾ ਬਹੁਤ ਸੌਖੇ ਤੇ ਬਾਪੂ ਅਖਵਾਣਾ ਵੀ, ਪਰ ਬਾਪੂ ਬਣਨਾ, ਬਹੁਤ ਔਖਾ ਹੈ। ਇਹ ਮੈਂ ਦੋ ਬੱਚਿਆਂ ਦੇ ਬਾਪੂ ਬਣ ਕੇ ਜਾਣਿਐਂ। ਉਹ ਨੌ ਬਚਿਆਂ ਦੇ ਬਾਪੂ ਬਣ ਕੇ ਸਾਨੂੰ ਹਰ ਇਕ ਨੂੰ ਆਦਰਸ਼ ਪਿਤਾ ਤੇ ਪਿਆਰੇ ਦੋਸਤ ਵਰਗੇ ਜਾਪਦੇ ਰਹੇ।

ਜਵਾਨੀ ਚੜ੍ਹਦਿਆਂ ਹੀ ਉਹਨਾਂ ਦੇ ਪਿਤਾ ਦਾ ਸਾਇਆ ਸਿਰ ਤੋਂ ਉਠ ਜਾਣਾ, ਦੁਸ਼ਵਾਰੀਆਂ, ਜ਼ਿੰਮੇਵਾਰੀਆਂ ਨਾਲ ਜੂਝਦਿਆਂ ਵੀ ਨੈਤਿਕ ਕਦਰਾਂ ਕੀਮਤਾਂ ਨੂੰ ਅਪਣਾਈ ਰਖਣਾ, ਜਿਸਦਾ ਸ਼੍ਰੇਅ ਉਹਨਾਂ ਦੇ ਮਾਤਾ ਜੀ ਨੂੰ ਹੈ ਜਾਂ ਸਾਧ-ਸੰਤ, ਸਾਹਿਤਕ ਰੁਚੀ ਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਮਿਹਰ ਭਰਿਆ ਹੱਥ ਸਿਰ ਤੇ ਰਹਿਣ ਸਦਕਾ ਹੈ, ਬਾਪੂ ਜੀ ਅਦਬ ਭਰੇ ਸ਼ਬਦਾਂ ਨਾਲ ਦਸਦੇ ਹੁੰਦੇ ਸਨ।

ਨੰਬਰਦਾਰੀ, ਖੁੱਲ੍ਹੀ ਜ਼ਮੀਨ, ਸੱਤ ਘੋੜੀਆਂ ਤੇ ਘਰ 'ਚ ਇੱਕ ਪੁੱਤਰ ਹੀ ਹੋਣਾ ਖਲਦਾ (ਅਖਰਦਾ) ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰ ਨਾਲ ਹੀ ਚਾਰ ਪੁੱਤਰ ਹੋਏ, ਇਹ ਉਹਨਾਂ ਦੀ ਆਸਥਾ ਸੀ।

ਵਧੀਆ ਆਰਥਕ ਹਾਲਤ ਨੇ ਉਹਨਾਂ ਦੀ ਸਾਹਿਤਕ ਲਗਣ ਨੂੰ ਕਦੀ ਮਠਿਆਂ ਨਾ ਪੈਣ ਦਿੱਤਾ, ਪੁਸਤਕਾਂ ਛਪਵਾ ਅਕਸਰ ਮੁਫ਼ਤ ਦੇਣੀਆਂ, ਨਾਲ ਸਹਿਜ ਸੁਭਾ ਕਹਿਣਾ, ਆਪ ਪੜ੍ਹ ਕੇ ਹੋਰਨਾ ਨੂੰ ਵੀ ਪੜ੍ਹਾਉਣੀਆਂ।

ਸਾਡੇ ਨਿਆਂਈ ਵਾਲੇ ਖੂਹ ਤੇ ਤੂਤ ਥੱਲੇ, ਬਾਪੂ ਜੀ ਡੈਸਕ ਅੱਗੇ ਰੱਖ ਲਿੱਖ ਰਹੇ ਸਨ, ਮੈਂ ਕੋਲ ਬੈਠਾ ਪ੍ਰੀਤ ਲੜੀ ਪੜ੍ਹ ਰਿਹਾ ਸਾਂ। ਦੱਸ ਕੁ ਵਰ੍ਹਿਆਂ ਦਾ ਮੁੰਡਾ ਨੇੜਲੀ ਰੜੀ 'ਚ ਡੰਗਰ ਚਾਰ ਰਿਹਾ ਸੀ, ਥੋੜੇ ਚਿਰ 'ਚ ਕਈ ਵਾਰ ਪਾਣੀ ਪੀਣ ਆਇਆ ਤਾਂ ਕਹਿਣ ਲੱਗੇ ਗੁਰਮੁਖ ਇਸਦੇ ਵਾਰ ਵਾਰ ਪਾਣੀ ਪੀਣ ਦਾ ਕੋਈ ਕਾਰਨ ਹੈ। ਫੇਰ ਪਾਣੀ ਪੀਣ ਆਏ ਨੂੰ ਕੋਲ ਸੱਦ ਪੁੱਛਿਆ, ਨਿੱਕਿਆ ਕੀ ਗੱਲ ਈ ਵਾਰ ਵਾਰ ਇੰਨਾ ਪਾਣੀ ਕਿਉਂ ਪੀ ਰਿਹੈਂ ? ਬਾਪੂ ਜੀ ਰਾਤੀ ਵੀ ਰੋਟੀ ਨਹੀ ਖਾਧੀ, ਸਵੇਰੇ ਵੀ ਸਾਨੂੰ ਕਿਤੋਂ ਆਟਾ ਉਧਾਰਾ ਨਹੀਂ ਮਿਲਿਆ, ਜਦੋਂ ਖੋਹ ਪੈਂਦੀ ਹੈ ਪਾਣੀ ਪੀਣ ਆ ਜਾਂਦਾ ਹਾਂ ਉਸ ਉੱਤਰ ਦਿੱਤਾ। ਗੁਰਮੁਖ ਜਾਹ ਘਰ ਮਾਂ ਤੋਂ ਆਟਾ ਦਿਵਾ ਇਸ ਨੂੰ, ਬਾਪੂ ਜੀ ਨੇ ਮੈਨੂੰ ਆਖਿਆ। ਮਾਤਾ ਜੀ ਨੇ ਬਿਨਾਂ ਉਜ਼ਰ ਤੋਂ ਇੱਕ ਚਾਦਰ ਵਿੱਚ ਅਣਮਿਣਵਾਂ ਆਟਾ ਪਾ ਉਸ ਨੂੰ ਘਰ ਤੋਰਿਆ, ਮੈਂ ਵਾਪਸ ਖੂਹ ਤੇ ਆ ਤਕਿਆ, ਬਾਪੂ ਜੀ ਉਸਦੇ ਡੰਗਰ ਚਾਰ ਰਹੇ ਸਨ। ਜਿੰਨਾ ਚਿਰ ਉਹ ਮੁੰਡਾ ਰੋਟੀ ਖਾ ਕੇ ਆ ਨਹੀਂ ਗਿਆ, ਸ਼ਾਂਤ ਹੋ ਕੇ ਲਿਖਣ ਨਹੀਂ ਬੈਠ ਸਕੇ।

ਇੱਕ ਰਾਤ ਚੁਬਾਰੇ 'ਚ ਬਾਪੂ ਨਾਲ ਸੁੱਤਾ ਸਾਂ, ਮਹਿਸੂਸ ਹੋਇਆ, ਪਾਸੇ ਮਾਰ ਰਹੇ ਹਨ ਸੌਂ ਨਹੀਂ ਰਹੇ, ਫਿਰ ਉੱਠ ਬੈਠੇ। ਬਾਹਰ ਬਰਾਂਡੇ 'ਚ ਸੁੱਤੇ ਮਾਤਾ ਜੀ ਨੂੰ ਅਵਾਜ਼ ਮਾਰ ਕਿਹਾ ਕਿ ਲਾਲਟੈਣ ਜਗਾ, ਮੈਂ ਕੁੱਝ ਲਿਖਣਾ ਹੈ (ਉਦੋਂ ਸਾਡੇ ਇਲਾਕੇ 'ਚ ਬਿਜਲੀ ਨਹੀਂ ਹੁੰਦੀ ਸੀ) ਮਾਤਾ ਜੀ ਨੇ ਉਹਨਾਂ ਦੇ ਲਿਖਣ ਦੀ ਬਿਰਤੀ ਨੂੰ ਸਮਝਿਆ ਹੋਇਆ ਸੀ, ਉਹਲਾਂ ਬੱਤੀ ਜਗਾਈ ਤੇ ਲਾਲਟੈਣ ਫੱੜ ਕੇ ਮੰਜ ਕੋਲ ਖੜੇ ਰਹੇ, ਉਜਰ ਨਹੀਂ ਸਗੋਂ ਸ਼ਰਧਾਭਾਵਨਾ ਨਾਲ, ਜਿਵੇਂ ਉਹਨਾਂ ਨੂੰ ਪੂਰਾ ਅਹਿਸਾਸ



ਸੰਤ ਤਰਨ ਸਿੰਘ ਵਹਿਮੀ



ਬੀਬੀ ਲਖਬੀਰ ਕੌਰ ਧਰਮ ਪਤਨੀ
ਸੰਤ ਤਰਨ ਸਿੰਘ ਵਹਿਮੀ

Namdhari Elibrary NamdhariElibrary@gmail.com

ਹੋਵੇ ਕਿ ਇਸ ਮਹਾਨ ਕਾਰਜ 'ਚ ਮੇਰਾ ਸਹਿਯੋਗ ਜ਼ਰੂਰੀ ਹੈ। ਪਤਾ ਨਹੀਂ ਮਾਤਾ ਜੀ ਕਿੰਨਾ ਚਿਰ ਬੱਤੀ ਹੱਥ 'ਚ ਫੜੀ ਖੜੋਤੇ ਰਹੇ। ਮੈਨੂੰ ਨਹੀਂ ਧਿਆਨ ਕਿਉਂ ਕਿ ਮੈਨੂੰ ਅੰਞਾਣੇ ਨੂੰ ਤਾਂ ਨੀਂਦ ਨੇ ਆਪਣੀ ਗੋਦ 'ਚ ਲੈ ਲਿਆ ਸੀ।

ਸਾਨੂੰ ਭਰਾਵਾਂ ਨੂੰ ਖੇਤੀ ਬਾੜੀ 'ਚ ਖੁਭਿਆਂ ਵੇਖ ਖੁਸ਼ ਵੀ ਹੁੰਦੇ। ਪਰ ਨਾਲ ਹੀ ਪੜ੍ਹਨ ਲਈ ਉਤਸ਼ਾਹ ਦੇਂਦੇ ਹੋਏ ਆਖਦੇ "ਵਾਹੀ ਤਾਂ ਸਾਰੀ ਦੁਨੀਆਂ ਕਰਦੀ ਹੈ ਪਰ ਪੜ੍ਹਦੇ ਸਾਰੇ ਨਹੀਂ, ਤੁਸੀ ਕੁਝ ਨਾ ਕੁਝ ਜ਼ਰੂਰ ਪੜ੍ਹਿਆ ਕਰੋ।"

ਗਿਆਨ ਚਰਚਾ ਵੇਲੇ ਉਹ ਦਲੀਲ ਤੇ ਪਿਆਰ ਨਾਲ ਦੂਜਿਆਂ ਨੂੰ ਕਾਇਲ ਕਰ ਲੈਂਦੇ ਸਨ। ਇਕ ਵਾਰੀ ਮੈਂ ਵੀ ਨਾਲ ਸਾਂ। ਗਿਆਨੀ ਪ੍ਰਤਾਪ ਸਿੰਘ ਹੈੱਡ ਗਰੰਥੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਘਰ ਬਾਪੂ ਜੀ ਤੇ ਗਿਆਨੀ ਜੀ ਦੀ ਦੇਹਧਾਰੀ ਗੁਰੂ ਬਾਰੇ ਚਰਚਾ ਸੁਣੀ, ਅਖੀਰ ਗਿਆਨੀ ਜੀ ਇਹਨਾਂ ਦੀ ਦਲੀਲ ਦੇ ਕਾਇਲ ਹੋ ਗਏ ਕਿ ਦੇਹਧਾਰੀ ਗੁਰੂ ਦੀ ਲੋੜ ਹਮੇਸ਼ਾ ਰਹਿੰਦੀ ਹੈ।

ਪੁਸਤਕਾਂ ਲਿਖਣ, ਛਪਵਾਉਣ ਦਾ ਸ਼ੌਕ ਉਹਨਾਂ ਨੂੰ ਥੱਕਣ ਨਹੀਂ ਸੀ ਦਿੰਦਾ। ਸੁਹੇਵਾ ਸਾਹਿਬ ਪੁਸਤੱਕ ਲਿਖਣ ਲਈ ਸਮਗਰੀ ਇਕਠੀ ਕਰਨ ਵਾਸਤੇ ਉਹ ਖੁਦ ਸੁਹੇਵਾ ਸਾਹਿਬ ਗਏ, ਮੈਂ ਵੀ ਨਾਲ ਸਾਂ। ਲੋਕਾਂ ਨੂੰ ਪੁੱਛ ਪੁੱਛ ਕੇ ਗੱਲਾਂ ਲਿਖੀਆਂ। ਪੁਰਾਣੇ ਗ੍ਰੰਥ ਭਾਲਦੇ ਰਹੇ। ਜਿਥੋਂ ਵੀ ਕੋਈ ਸੂਹ ਮਿਲੀ, ਟਿਬਿਆਂ ਵਿਚ ਪੈਦਲ ਤੁਰ ਕੇ ਜਾਂਦੇ ਰਹੇ।

ਬਜ਼ੁਰਗ ਸਰੀਰ ਹੋਣ ਸਮੇਂ ਪੈਦਲ ਤੁਰਨ ਦੀ ਖੇਚਲ ਘਟਾਉਣ ਲਈ ਸਵਾਰੀ ਲੈਣ ਬਾਰੇ ਸੋਚਿਆ ਜਿਸ ਸਉਣੀ ਤੇ ਸਵਾਰੀ ਖਰੀਦਣ ਬਾਰੇ ਉਹਨਾਂ ਦਾ ਇਰਾਦਾ ਸੀ ਉਸ ਸਉਣੀ ਤੋਂ ਪਹਿਲਾਂ ਜੱਸ-ਜੀਵਨ ਛਪਵਾਉਣ ਤੇ ਆਪਣੀ ਇੱਕ ਹੋਰ ਪੁਸਤਕ ਦੀ ਸ: ਗੁਰਬਖਸ਼ ਸਿੰਘ ਤੋਂ ਭੂਮਿਕਾ ਲਿਖਵਾਉਣ ਵਾਸਤੇ ਅੰਮ੍ਰਿਤਸਰ ਤੇ ਪ੍ਰੀਤ ਨਗਰ ਗਏ। ਪ੍ਰੈਸ ਵਾਲਿਆਂ ਜਦੋਂ ਜੱਸ-ਜੀਵਨ ਦੇ ਖਰਚੇ ਦਾ ਅੰਦਾਜ਼ਾ ਦਸਿਆ ਤਾਂ ਸਵਾਰੀ ਲੈਣ ਦਾ ਵਿਚਾਰ ਪਿੱਛੇ ਪਾ ਦਿੱਤਾ ਜੋ ਅਖੀਰ ਤੱਕ ਪਿੱਛੇ ਹੀ ਪਿਆ ਰਿਹਾ।

ਮੇਰੀ ਭੂਆ ਜੀ ਦੇ ਲੜਕੇ ਦਾ ਵਿਆਹ ਸੀ, ਬਰਾਤੇ ਨਾਲ ਗਏ, ਬਰਾਤ ਤਾਂ ਵਾਪਸ ਆ ਗਈ ਪਰ ਆਪ ਦੋ ਦਿਨ ਉਸ ਸਾਧ ਨਾਲ ਹੀ ਤੁਰੇ ਫਿਰਦੇ ਰਹੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ-ਸਾਖੀਆਂ ਸੁਣਾਂਦਾ ਰਿਹਾ।

ਮੈਂ ਕਾਫੀ ਛੋਟਾ ਸਾਂ ਪਰ ਚੇਤੇ 'ਚ ਅਜੇ ਵੀ ਤਾਜਾ ਹੈ ਕਿ ਸ੍ਰੀ ਭੈਣੀ ਸਾਹਿਬ ਅਪੜਣ ਤੋਂ ਪਹਿਲਾਂ ਸੱਜੇ ਪਾਸੇ ਇੱਕ ਡੇਰਾ ਹੁੰਦਾ ਸੀ। ਇੱਕ ਕਮਰਾ, ਉਘੜ-ਦੁੱਗੜ ਸਮਾਨ, ਮੋਟੇ ਮੋਟੇ ਚੂਹੇ ਟਪਦੇ ਅਕਸਰ ਨਜ਼ਰ ਆਉਂਦੇ ਤੇ ਇੱਕ ਸੰਤ ਮੈਲੇ ਬੋ ਮਾਰੇ ਕਪੜਿਆਂ 'ਚ ਹੁੰਦੇ। ਜਿਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਦੇ ਉਹਲੇ ਬਾਦ ਅੱਖਾਂ 'ਚ ਅੱਕ ਦਾ ਦੁੱਧ ਚੋ ਲਿਆ ਸੀ। ਬਾਪੂ ਜੀ ਉਹਨਾਂ ਕੋਲ ਘੰਟਿਆਂ ਬੱਧੀ ਕਈ ਕਈ ਦਿਨ ਬੈਠਦੇ, ਬਚਨ ਪੁਛਦੇ ਰਹਿੰਦੇ। ਮੈਂ ਕਦੀ ਕਦੀ ਉਹਨਾਂ ਕੋਲ ਬੈਠਦਾ ਗੱਲਾਂ ਸੁਣਦਾ ਜੋ ਮੈਨੂੰ ਸਮਝ ਤਾਂ ਘੱਟ ਹੀ ਪੈਂਦੀਆਂ, ਪਰ ਦੋਵੇਂ ਬਜ਼ੁਰਗ ਸਿਸਕੀਆਂ ਭਰਦੇ, ਅਥਰੂ ਵਹਾਂਦੇ ਵੇਖਦਾ ਰਹਿੰਦਾ ਤੇ ਜਦੋਂ ਬਾਪੂ ਜੀ ਪੁੱਛ ਪੁੱਛ ਲਿਖਣ ਲੱਗ ਪੈਂਦੇ ਤਾਂ ਕੱਲਾ ਹੀ ਬਾਹਰ ਮਿੱਟੀ ਦੇ ਘਰ ਬਣਾ ਢਾਹ ਖੇਡਣ ਲਗਦਾ।

ਅਖੀਰ 'ਚ ਜਦੋਂ ਨਜ਼ਰ ਜਵਾਬ ਦੇ ਗਈ, ਜਿਹੜਾ ਵੀ ਜਵਾਨ ਬੱਚਾ ਵੇਹਲਾ ਹੁੰਦਾ ਪੜ੍ਹ

Namdhari Elibrary NamdhariElibrary@gmail.com

ਕੇ ਸੁਨਾਉਣ ਲਈ ਕਹਿੰਦੇ ਤੇ ਜੋ ਵੀ ਦਿਮਾਗ 'ਚ ਆਉਂਦਾ ਲਿਖਵਾਉਂਦੇ ਵੀ।

ਆਪਣੇ ਬੜੇ ਹੀ ਪਿਆਰੇ ਵੱਲੋਂ, ਆਪਣੇ ਇੱਕ ਬੜੇ ਹੀ ਪਿਆਰੇ ਨਾਲ ਜਦੋਂ ਧੱਕਾ ਹੋਇਆ ਤਾਂ ਇਹ ਗੱਲ ਦਿਲ ਨੂੰ ਲਾ ਬੈਠੇ, ਕਮਜ਼ੋਰ ਹੁੰਦੇ ਚਲੇ ਗਏ। ਇੱਕ ਬਜ਼ੁਰਗ ਦੋਸਤ ਸੰਤ ਜਗਤ ਸਿੰਘ ਜੀ "ਭਿਖੀ" ਮਿਲਣ ਆਏ ਸੰਤ ਕਹਿਣ ਲੱਗੇ, ਸੰਤ ਜੀ ਲਗਦੈ ਜਿਵੇਂ ਅੰਤ ਸਮਾਂ ਨੇੜੇ ਆ ਗਿਐ, ਜ਼ਿੰਦਗੀ ਤੇ ਕੋਈ ਸ਼ਿਕਵਾ ਤੇ ਨਹੀ ਜੋ ਬਾਪੂ ਜੀ ਬੋਲੇ, "ਸਾਰੀ ਜ਼ਿੰਦਗੀ ਗੁਰੂ ਜੱਸ ਕੀਤੈ ਤੇ ਸੱਚ ਲਿਖਿਐ ਮੈਂ ਸੰਤੁਸ਼ਟ ਹਾਂ, ਬੱਸ ਦੋ ਬੱਚੇ ਵਿਆਹੁਣ ਵਾਲੇ ਤੇ ਬਸ, ਜੱਸ-ਜੀਵਨ ਛਪਣ ਵਾਲਾ ਰਹਿੰਦੈ, ਸਤਿਗੁਰੂ ਪ੍ਰਤਾਪ ਜੀ ਅਗੇ ਅਰਜ ਕਰਦਾਂ ਕਿ ਦੋਵੇਂ ਕੰਮ ਨੇਪਰੇ ਚਾੜ੍ਹ ਜਾਵਾਂ ਅਗੋਂ ਉਹਨਾਂ ਦੀ ਰਜ਼ਾ।

ਇੱਕ ਸੁਹਰਿਦ ਦਿਸਦੇ ਸੱਜਣ ਦੇ ਵਿਚਾਰ ਜਦੋਂ ਮੈਂ ਸੁਣੇ ਕਿ ਵਹਿਮੀ ਜੀ ਆਪਣੇ ਕੋਲੋਂ ਹੀ ਝੂਠ ਲਿਖਦੇ ਰਹੇ ਹਨ ਤਾਂ ਮੇਰਾ ਮਨ ਔਖਾ ਰਿਹਾ, ਕਈ ਦਿਨ ਤੇ ਸੋਚ ਅੱਜ ਵੀ ਔਖਾ ਹੋ ਜਾਂਦੈ ਕਿ ਉਹ ਤਾਂ ਜੇ ਕੋਈ ਪ੍ਰਵਾਰ ਮੈਂਬਰ ਵਾਲਿਆਂ ਨੂੰ ਡਰਾਉਣ ਲਈ ਵੀ ਝੂਠ ਬੋਲਦਾ ਤਾਂ ਹਟਕਦੇ ਸਨ। ਕਦੀ ਵੀ ਕੁੱਤੇ ਜਾਂ ਡੰਗਰ ਨੂੰ ਵੀ ਗਾਲ ਕੱਢਦਿਆਂ ਮੈਂ ਨਹੀ ਸੀ ਸੁਣਿਆ ਤਾਂ ਆਪ ਗੁਰੂ ਬਚਣਾਂ ਨੂੰ ਉਲਟਾ ਕੇ ਕਿਵੇਂ ਝੂਠ ਲਿਖ ਸਕਦੇ ਸਨ, ਸਚੇ ਪਾਤਸ਼ਾਹ ਹੀ ਕਿਰਪਾ ਕਰਨ ਸੁਹਿਰਦ ਦਿਸਦੇ ਸਜਣ ਨੂੰ ਸੁਹਿਰਦਤਾ ਬਖਸ਼ਣ।

ਛੋਟਾ ਹੋਣ ਕਰਕੇ ਬਾਪੂ ਜੀ ਮੇਰੇ ਨਾਲ ਹੀ ਸਨ ਜਿਸ ਕਰਕੇ. ਜੱਸ-ਜੀਵਨ ੪, ੫, ੬ ਹਿੱਸੇ ਦਾ ਖਰੜਾ ਮੇਰੇ ਪਾਸ ਹੀ ਸੀ। ਇਸ ਖਰੜੇ ਨੂੰ ਨਾ ਮੈਂ ਪ੍ਰਕਾਸ਼ਤ ਕਰਵਾ ਸਕਿਆ ਨਾ ਕਿਸੇ ਨੂੰ ਦੇਣਾ ਹੀ ਮੰਨਿਆ। ਪ੍ਰੇਰਨਾ ਸਵਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਸ਼ ਅਤੇ ਮੇਰੀ ਮਾਤਾ ਜੀ ਦੀ ਪ੍ਰੇਰਨਾ ਸਦਕਾ ਇਹ ਖਰੜਾ ਅਤੇ ਨਾਲ ਹੀ ਆਪਾ ਵੀ ਸ੍ਰੀ ਸਤਿਗੁਰੂ ਜੀ ਦੇ ਪਾਵਨ ਚਰਨਾਂ ਵਿੱਚ ਅਰਪਨ ਕਰਕੇ ਹੌਲਾ ਫੁੱਲ ਹੋ ਗਿਆ ਹਾਂ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਸਤਿਗੁਰੂ ਵਾਲਾ ਪ੍ਰੇਮ ਤੇ ਬਖਸ਼ਿਆ ਹੀ ਸਗੋਂ ਮੇਰੀ ਬਾਪੂ ਜੀ ਵਾਲੀ ਘਾਟ ਨੂੰ ਵੀ ਪੂਰਿਆ ਹੈ।

ਅਖੀਰ ਸਮੇਂ ੧੯ ਜੁਲਾਈ ੧੯੭੮ ਡਾਕਟਰ ਦਵਾਈ ਦੇ ਕੇ ਚਲਾ ਗਿਆ, ਅਸੀ ਸਾਰੇ ਬੱਚੇ ਥੋੜ੍ਹਾ ਇਧਰ ਉਧਰ ਹੋਏ ਤਾਂਕਿ ਬਾਪੂ ਜੀ ਅਰਾਮ ਕਰ ਸਕਣ। ਮਾਤਾ ਜੀ ਕੋਲ ਹੀ ਬੈਠੇ ਸਨ। ਦਸਦੇ ਹਨ ਸੱਜੇ ਹੱਥ ਨਾਲ ਗੱਲ ਵਿੱਚ ਪਾਈ ਮਾਲਾ ਨੂੰ ਟੋਹਿਆ, ਹਿੱਕ ਤੇ ਲੱਗੀ ਕਲਮ ਨੂੰ ਟੋਹਿਆ ਤੇ ਇੱਕ ਲੰਮਾ ਸਾਹ ਲੈ ਕੇ ਗੁਰੂ ਚਰਨਾਂ ਵਿੱਚ ਜਾ ਬਰਾਜੇ।

ਮੈਂ ਲੇਖਕ ਨਹੀਂ ਜਦੋਂ ਮਾਤਾ ਜੀ ਨੂੰ ਦਸਿਆ ਕਿ ਸਚੇ ਪਾਤਸ਼ਾਹ ਜੀ ਮੇਰੇ ਤੋਂ ਇਹ ਸੇਵਾ ਕਰਵਾਣਾ ਚਾਹੁੰਦੇ ਹਨ ਤਾਂ ਉਹਨਾਂ ਵੀ ਉਤਸ਼ਾਹਿਤ ਕੀਤਾ, ਕਿਉਂਕਿ ਮੇਰੀ ਸਾਹਿਤਕ ਰੁਚੀ ਦਾ ਉਹਨਾਂ ਨੂੰ ਪਤਾ ਸੀ ਤੇ ਮੈਂ ਗਰੀਬ ਨਿਵਾਜ ਜੀ ਦੇ ਚਰਨਾਂ ਵਿੱਚ ਇਹੋ ਅਰਜ਼ ਕਰਦਾਂ ਕਿ ਮੈਨੂੰ ਬਲ, ਬੁੱਧ, ਸ਼ੁੱਧ ਭਾਵਨਾ ਤੇ ਸੱਚ ਲਿਖਣ ਦਾ ਹੌਸਲਾ ਬਖਸ਼ਣ ਤੇ ਆਪ ਧਾਰਨ ਕੀਤੇ ਸਤਿਗੁਰੂ ਜੀ ਦੇ ਹੁਕਮ 'ਤੇ ਚਲਕੇ ਸੇਵਾ ਕਰ ਜਨਮ ਸਫਲ ਕਰ ਸਕਾਂ ਜਿਸ ਤਰ੍ਹਾਂ ਦੇ ਮਾਤਾ ਪਿਤਾ ਤੇ ਸਤਿਗੁਰੂ ਮੈਨੂੰ ਮਿਲੇ ਹਨ ਸੱਭ ਨੂੰ ਮਿਲਣ ਇਹੋ ਮੈਂ ਅਰਦਾਸ ਕਰਦਾ ਹਾਂ। ਆਮੀਨ !

੩੧.੧.੯੫

ਗੁਰਮੁਖ ਸਿੰਘ ਗੁਰਾਇਆ
ਸ੍ਰੀ ਭੈਣੀ ਸਾਹਿਬ

Namdhari Elibrary NamdhariElibrary@gmail.com

## *ਮਿਹਨਤ ਤੇ ਬਖ਼ਸ਼ਸ਼ ਦਾ ਸਿੱਟਾ — ਜੱਸ-ਜੀਵਨ*

ਜੱਸ-ਜੀਵਨ ਗ੍ਰੰਥ ਸਤਿਕਾਰਯੋਗ ਬਾਪੂ (ਤਰਨ ਸਿੰਘ ਵਹਿਮੀ) ਜੀ ਦੀ ਮਿਹਨਤ ਤੇ ਸਤਿਗੁਰੂ ਜੀ ਦੀ ਬਖ਼ਸ਼ਸ਼ ਦਾ ਸਿੱਟਾ ਹੈ। ਉਹਨਾਂ ਇਸ ਗ੍ਰੰਥ ਵਾਸਤੇ ਖੋਜ ਕਰਨ ਲਈ ਕਿਤੇ ਵੀ ਜਾਣਾ ਮਾੜਾ ਨਾ ਸਮਝਿਆ। ਪਰ ਜੇ ਕਿਤੇ ਸਤਿਗੁਰੂ ਜੀ ਦੀ ਨਿੰਦਿਆ ਸੁਣਨ ਨੂੰ ਮਿਲਣ ਲਗੀ ਤਾਂ ਉੱਠ ਕੇ ਆ ਗਏ।

੧੯੬੬ ਦੇ ਦਿੱਲੀ ਦੇ ਹੋਲੇ ਸਮੇਂ ਮੈਂ ਵੀ ਉਹਨਾਂ ਨਾਲ ਦਿੱਲੀ ਗਿਆ ਸੀ। ਉਹ ਓਥੋਂ ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿਘ ਬਾਰੇ ਸੂਚਨਾਵਾਂ ਲੈਣ, ਮਹਾਰਾਜ ਨਿਹਾਲ ਸਿੰਘ ਦੇ ਘਰ ਗਏ। ਮਹਾਰਾਜ ਜੀ ਪੁੱਛਾਂ ਦਾ ਜੁਆਬ ਦੇਣ ਦੀ ਥਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਖਿਲਾਫ਼ ਗੱਲਾਂ ਕਰਨ ਲਗੇ ਤਾਂ ਬਾਪੂ ਜੀ ਉਹਨਾਂ ਘਰੋਂ ਉੱਠ ਕੇ ਆ ਗਏ। ਮਹਾਰਾਜ ਜੀ ਦੇ ਘਰੋਂ ਮਾਤਾ ਜੀ ਦੇ ਕਹਿਣ ਤੇ ਵੀ ਕਿ ਇਹ ਉਹਨਾਂ ਦਾ ਸੁਭਾ ਹੀ ਹੈ, ਬਾਪੂ ਜੀ ਨੇ ਗੁਰੂ ਦੀ ਨਿੰਦਿਆ ਨਾ ਸੁਣੀ ਤੇ ਨਾ ਉਥੋਂ ਕੁਝ ਖਾਧਾ ਪੀਤਾ।

ਬਾਪੂ ਜੀ ਦੇ ਓਧਰ ਜਾਣ ਕਰਕੇ ਮਹਾਰਾਜ ਬੀਰ ਸਿੰਘ ਜੀ ਵੀ ਬਾਪੂ ਜੀ ਨਾਲ ਨਰਾਜ਼ ਹੋ ਗਏ। ਮੈਨੂੰ ਮਾ. ਅਮਰੀਕ ਸਿੰਘ ਨੇ ਦੱਸਿਆ ਕਿ ਇੱਕ ਵਾਰ ਉਹ ਬਾਪੂ ਜੀ ਨਾਲ ਸ੍ਰੀ ਜੀਵਨ ਨਗਰ ਮੇਲੇ ਤੇ ਗਏ ਸਨ। ਵੱਡੇ ਗੇਟ ਲਾਗੇ ਮਹਾਰਾਜ ਜੀ ਮਿਲ ਪਏ ਉਹਨਾਂ ਕਿਹਾ, "ਵਹਿਮੀ ਜੀ ਤੁਸੀਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪਣੀ ਗੱਲ ਮੁੱਕਾ ਲੈਣੀ ਸੀ।" ਭਾਵ ਮਹਾਰਾਜ ਨਿਹਾਲ ਸਿੰਘ ਦੇ ਘਰ ਜਾਣ ਦੀ ਅਵਗਿਆ ਦੀ ਖਿਮਾ ਮੰਗ ਲੈਣੀ ਸੀ।

ਉਸ ਵੇਲੇ ਤਾਂ ਬਾਪੂ ਜੀ ਨੂੰ ਖੋਜੀ ਹੋਣ ਕਰਕੇ, ਇਹ ਗੱਲ ਪਸੰਦ ਨਾ ਆਈ ਪਰ ਨਾਮਧਾਰੀ ਮੇਲਿਆਂ ਵਿੱਚ ਜੱਸ-ਜੀਵਨ ਤਾਂ ਹੀ ਵਿਕਣ ਲਗਾ ਜਦੋਂ ਉਹਨਾਂ ਬਖ਼ਸ਼ਾ ਲਿਆ।

ਉਂਜ ਸਾਡੇ ਵੱਡਿਆਂ-ਵਡੇਰਿਆਂ ਤੇ ਸਤਿਗੁਰੂ ਦੀ ਮਰਯਾਦਾ ਵਿਚ ਰਹਿਣ ਕਰਕੇ ਕ੍ਰਿਪਾ ਰਹੀ ਹੈ। ਬਾਪੂ ਜੀ ਨੇ ਦੱਸਿਆ ਸੀ ਕਿ ਛੋਟੀ ਉਮਰੇ ਮੇਲੇ ਗਏ ਤਾਂ ਖੂਹੀ ਵਿਚੋਂ ਸੋਧਦੇ ਜੱਲ ਦਾ ਗੜਵਾ ਕਢਕੇ, ਪਹਿਲਾਂ ਦੂਰੋਂ ਲੱਜ ਫੜਕੇ, ਹੱਥ ਸੋਧ ਦੇ ਕੀਤੇ, ਫੇਰ ਗੜਵਾ ਫੜਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੇਖ ਕੇ, ਉਹਨਾਂ ਦਾ ਘਰ ਪਰਵਾਰ ਪੁੱਛਿਆ। ਬਾਪੂ ਜੀ ਨੇ ਅਰਜ਼ ਕਰਨ ਤੇ ਕਿ ਉਹ ਬਾਪੂ ਸੰਤਾ ਸਿੰਘ ਹਿੰਦੂ ਚੱਕ ਵਾਲਿਆਂ ਦਾ ਪੁੱਤਰ ਅਤੇ ਸੰਤ ਦਿਆਲ ਸਿੰਘ ਦਾ ਪੋਤਰਾ ਹੈ। ਸਤਿਗੁਰੂ ਜੀ ਨੇ ਬਚਨ ਕੀਤਾ, "ਉਹਨਾਂ ਦਾ ਪੁਤਰ ਪੋਤਰਾ ਹੈਂ ਤਾਂ ਹੀ ਸੁਚ ਸੋਧ ਦੇ ਅਸੂਲ ਜਾਣਦਾ ਹੈ।"

ਪਰਵਾਰ ਵਿੱਚ ਅਸੂਲ ਤੋੜਨ ਵਾਲੇ ਦੀ ਮੌਤ ਪਿਛੋਂ ਵੀ ਉਸਨੂੰ ਹੀ ਗ਼ਲਤ ਕਿਹਾ

ਜਾਂਦਾ ਸੀ। ਬਾਪੂ ਜੀ (ਵਹਿਮੀ ਜੀ) ਦਾ ਇੱਕ ਚਾਚਾ ਸ. ਭਗਤ ਸਿੰਘ ਕੁਸੰਗਤ ਵਿਚ ਪੈ ਗਿਆ, ਸਤਿਗੁਰੂ ਤੋਂ ਬੇ-ਮੁਖ ਹੋ ਗਿਆ ਅਤੇ ਮਾਸ ਸ਼ਰਾਬ ਖਾਣ-ਪੀਣ ਲੱਗ ਪਿਆ। ਉਹ ਬਿਮਾਰ ਰਹਿਣ ਲਗਾ ਤੇ ਅਕਾਲ ਚਲਾਣਾ ਕਰ ਗਿਆ। ਅਫਸੋਸ ਕਰਨ ਆਏ ਲੋਕਾਂ ਨੂੰ ਸਾਡੇ ਪੜਦਾਦਾ ਸੰਤ ਦਿਆਲ ਸਿੰਘ ਜੀ ਇਹ ਹੀ ਕਹਿੰਦੇ, 'ਭਗਤ ਸਿੰਘ ਨੇ ਨਾ ਬਿਮਾਰ ਹੋਣਾ ਸੀ, ਨਾ ਮਰਨਾ ਸੀ। ਉਹ ਗੁਰੂ ਤੋਂ ਬੇ-ਮੁਖ ਹੋਇਆ, ਮਾਸ-ਸ਼ਰਾਬ ਵਰਤਣ ਲੱਗਾ, ਉਸ ਨੇ ਦੁੱਖ ਪਾਇਆ ਤੇ ਕਚੀ ਉਮਰੇ ਹੀ ਦੁਨੀਆ ਤੋਂ ਚਲਾ ਗਿਆ।" ਸਾਡੇ ਬਾਪੂ ਜੀ, ਮੈਨੂੰ, ਮੇਰੇ ਤਿੰਨਾਂ ਭਰਾਵਾਂ ਨੂੰ ਤੇ ਹੋਰ ਜੀਆਂ ਨੂੰ ਕਿਹਾ ਕਰਦੇ ਸਨ, "ਭਾਈ ਗੁਰੂ ਤੋਂ ਬੇ-ਮੁਖ ਕਦੇ ਨਹੀਂ ਹੋਣਾ।"

ਉਹਨਾਂ ਦੀ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਪ੍ਰਤੀ ਸਰਧਾ ਭਾਵਨਾ ਸੀ। ੧੯੫੯ ਵਿੱਚ ਉਹਨਾਂ ਦੇ ਜੋਤੀ ਜੋਤ ਸਮਾਉਣ ਪਿੱਛੋਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਬਰਾਜਮਾਨ ਹੋਣ ਪਿਛੋਂ ਬਾਪੂ ਜੀ ਇਹਨਾਂ ਪ੍ਰਤੀ ਪੂਰਨ ਸਰਧਾ ਬਣੀ ਰਹੀ। ਏਸ ਸਰਧਾ ਦੇ ਕਾਰਨ ਉਹਨਾਂ ਗੁਰੂ-ਜੱਸ ਲਿਖਣ ਦੀ ਵੀ ਭਾਵਨਾ ਸੀ। ਏਸੇ ਭਾਵਨਾ ਕਰਕੇ ਉਹਨਾਂ ਘਰ ਦਾ ਕੰਮ ਸੰਭਾਲਣ ਲਈ ਮੈਨੂੰ ਪੰਜਵੀਂ ਪਾਸ ਕਰਨ ਪਿਛੋਂ ਸਕੂਲੋਂ ਹਟਾ ਲਿਆ। ਉਂਜ ਤਾਂ ਪੜ੍ਹਨੋਂ ਹਟਾਉਣ ਦਾ ਇੱਕ ਕਾਰਨ ਇਹ ਵੀ ਸੀ ਕਿ ਵੱਡੇ ਸਕੂਲ ਬੁਢੀ ਮਾੜੀ ਤੋਂ ਦੂਰ ਸਨ - ਇਕ ਸ੍ਰੀ ਜੀਵਨ ਨਗਰ ਸੀ ਜਿਥੇ ਜਾਣਾ, ਨਾਲੀ ਉੱਤੇ ਪੁਲ ਨਾ ਹੋਣ ਅਤੇ ਸੜਕਾਂ ਨਾ ਹੋਣ ਕਰਕੇ ਔਖਾ ਸੀ। ਦੂਜਾ ਸਕੂਲ ਐਲਨਾਬਾਦ ਸੀ ਜਿਥੇ ਟਿਬੇ ਪਾਰ ਕਰਕੇ ਜਾਣਾ ਮੁਸ਼ਕਲ ਸੀ। ਪਰ ਪੜ੍ਹਾਈ ਛਡਣ ਦਾ ਦੂਜਾ ਵੱਡਾ ਕਾਰਨ ਖੇਤੀ ਦੇ ਕੰਮ ਸੰਭਾਲਣਾ ਸੀ। ਕਿਉਂਕਿ ਬਾਪੂ ਜੀ ਤਾਂ ਜੋਰਾਂ-ਸ਼ੋਰਾਂ ਨਾਲ ਜੱਸ-ਜੀਵਨ ਦਾ ਖਰੜਾ ਦੂਜੀ ਵਾਰ ਲਿਖ ਰਹੇ ਸਨ। ਉਹਨਾਂ ਨੂੰ ਡਰ ਸੀ ਕਿ ਘਰ ਦੇ ਕੰਮਾਂ ਵਿੱਚ ਉਲਝਣ ਨਾਲ ਕਿਤੇ ਜੱਸ-ਜੀਵਨ ਲਿਖਣ ਵਿੱਚ ਵਿਘਣ ਨਾ ਪੈ ਜਾਏ। ਮੇਰੇ ਪੜ੍ਹਨ ਬਾਰੇ ਉਹ ਹੱਸ ਕੇ ਆਖ ਛਡਦੇ ਮੈਂ ਕਿਹੜਾ ਬੀ. ਏ. ਪਾਸ ਹਾਂ ਪੰਜ ਜਮਾਤਾਂ ਪਾਸ ਹਾਂ, ਸਤਿਗੁਰੂ ਦੀ ਬਖ਼ਸ਼ਸ਼ ਤੇ ਮਿਹਨਤ ਨਾਲ ਲਿਖਾਰੀਆਂ ਵਿੱਚ ਨਾਂ ਆ ਗਿਆ ਹੈ। ਮਿਹਨਤ ਕਰੋਗੇ ਤਾਂ ਪੰਜ ਹੀ ਪੰਦਰਾਂ ਹੋ ਜਾਣਗੀਆਂ। ਇਹ ਬਾਪੂ ਜੀ ਲਈ ਤਾਂ ਸੱਚ ਹੀ ਹੈ ਅਤੇ ਸਾਨੂੰ ਸਾਰੇ ਪਰਵਾਰ ਨੂੰ ਐਡੇ ਵੱਡੇ ਤੇ ਸ਼ਰਧਾਵਾਨ ਲੇਖਕ ਦੇ ਬੱਚੇ ਹੋਣ ਦਾ ਮਾਣ ਹੈ। ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕਰਨ, ਸਾਰੇ ਪਰਵਾਰ ਦੀ, 'ਬਾਪੂ ਜੀ' ਵਾਂਗ ਸ਼ਰਧਾ ਬਣਾਈ ਰਖਣ।

ਬੁੱਢੀ ਮਾੜੀ (ਰਾਮਪੁਰ) ਗੁਰਦੇਵ ਸਿੰਘ

## *ਵਹਿਮੀ ਜੀ*

ਬਾਪੂ ਜੀ ਨੇ ਜਿਸ ਵਹਿਮ ਨਾਲ ਗੁਰ ਇਤਿਹਾਸ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਜੱਸ-ਜੀਵਨ ਲਿਖਿਆ ਹੈ ਉਹ ਵਹਿਮ ਬੇਮਿਸਾਲ ਹੈ। ਤਾਂ ਹੀ ਤੇ ਮਾਤਾ ਜੀਵਨ ਕੌਰ ਜੀ ਨੇ ਕਹਿ ਦਿੱਤਾ ਸੀ ਕਿ, "ਭਾਈ ਤੂੰ ਤਾਂ ਬੜਾ ਹੀ ਵਹਿਮੀ ਹੈਂ" ਜਦੋਂ ਵੀ ਉਹਨਾਂ ਖੋਜ ਵਾਸਤੇ ਕਿਸੇ ਸਰੀਰ ਤੋਂ ਕੋਈ ਗੱਲ ਪੁੱਛਣੀ ਤਾਂ ਉਸ ਗੱਲ ਦੀ ਪੂਰੀ ਤੈਹ ਤੇ ਜਾਣ ਤੋਂ ਬਿਨਾ ਉਸਦਾ ਪਿੱਛਾ ਨਾ ਛੱਡਣਾ। ਇਸ ਗੱਲ ਦਾ ਸਬੂਤ ਉਹਨਾਂ ਦਾ ਲਿਖਿਆ ਜੱਸ-ਜੀਵਨ ਹੈ।

ਇੱਕ ਵਹਿਮ ਉਹਨਾਂ ਨੂੰ ਹੋਰ ਵੀ ਸੀ ਪਰ ਉਸ ਵਾਸਤੇ ਵਸੀਅਤ ਕਰ ਦਿੱਤੀ ਸੀ। ਪਹਿਲੀ ਇਹ ਕਿ ਸਾਡੇ ਚਹੁੰ ਭਾਈਆਂ ਵਿੱਚੋਂ ਕੋਈ ਵੀ ਗੁਰੂ ਤੋਂ ਬੇਮੁਖ ਨਹੀ ਹੋਏਗਾ। ਦੂਸਰੀ ਭਾਈ ਭਾਈ ਆਪਸ ਵਿੱਚ ਗਾਲ੍ਹ ਨਹੀ ਕੱਢੇਗਾ। ਤੀਸਰੀ ਭਾਈ ਭਾਈ ਇੱਕ ਦੂਜੇ ਨੂੰ ਸੱਟ (ਭਾਵ ਸੋਟਾ ਆਦਿ) ਨਹੀਂ ਮਾਰੇਗਾ। ਚੌਥੀ ਭਾਈ ਭਾਈ ਇਕ ਦੂਸਰੇ ਤੇ ਕੇਸ ਨਹੀਂ ਕਰੇਗਾ, ਅਦਾਲਤ ਵਿੱਚ ਨਹੀ ਜਾਏਗਾ। ਉਹਨਾਂ ਆਪਣਾ ਇਹ ਵਹਿਮ ਪੂਰਾ ਕਰਨ ਵਾਸਤੇ ਸਾਥੋਂ ਚਾਰਾਂ ਭਾਈਆਂ ਤੋਂ ਉਸ ਵਸੀਅਤ ਤੇ ਦਸਖ਼ਤ ਕਰਵਾ ਲਏ। ਇਹ ਗੱਲਾਂ ਅੱਜ ਵੀ ਫਾਇਦੇ ਵਿਚ ਹਨ। ਜਦੋਂ ਵੀ ਕੋਈ ਸਾਨੂੰ, ਹਾਲਾਤ ਨੂੰ ਮੁੱਖ ਰੱਖਕੇ ਦਿੱਕਤ ਬਣਦੀ ਹੈ ਤਾਂ ਸਾਨੂੰ ਉਪਰ ਵਾਲੀਆਂ ਗੱਲਾਂ ਮੀਲ ਪੱਥਰ ਵਾਂਗੂੰ ਕੰਮ ਦੇਂਦੀਆਂ ਹਨ।

ਜਿਥੇ ਵਹਿਮੀ ਜੀ ਦਾ ਇਹ ਵਹਿਮ ਸੀ ਕਿ ਮੇਰੇ ਬੱਚੇ ਬੇਇਤਫਾਕੀ ਦਾ ਸ਼ਿਕਾਰ ਨਾ ਹੋ ਜਾਣ, ਉਥੇ ਉਹਨਾਂ ਦਾ ਇੱਕ ਹੋਰ ਵੀ ਵਹਿਮ ਸੀ ਕੇ ਮੇਰੇ ਬੱਚੇ ਨਾਮਧਾਰੀ ਸਮਾਜ ਵਿੱਚ ਵੀ ਜਾਣੇ ਪਹਿਚਾਣੇ ਹੋਏ ਚਾਹੀਦੇ ਹਨ। ਇਸ ਦੇ ਫਲਸਰੂਪ ਵੱਡੇ ਭਾਅ ਜੀ, ਸਾਧੂ ਸਿੰਘ ਕਿਸਾਨ ਨੇ ਕਰੀਬ ੮-੯ ਸਾਲ ਦੀ ਉਮਰ ਵਿਚ ਸ੍ਰੀ ਭੈਣੀ ਸਾਹਿਬ, ਆਲਮ ਜੀ ਦੇ ਗੋਡੇ ਉੱਤੇ ਬੈਠ ਕੇ, ਸ਼ੁਧ ਪਾਠ ਸੁਣਾ ਕੇ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਪਹਿਲੇ ਦਰਜੇ ਦਾ ਇਨਾਮ ਪ੍ਰਾਪਤ ਕੀਤਾ।

ਬਟਵਾਰੇ ਤੋਂ ਬਾਅਦ ਸੰਤ ਨਗਰ, ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਹੋਰ ਸੰਗਤ ਦਾ ਰਲ ਕੀਰਤਨ ਪਰਵਾਹ ਵੇਖ ਵਹਿਮੀ ਜੀ ਦਾ ਦਿਲ ਕੀਤਾ ਮੇਰੇ ਬੱਚੇ ਵੀ ਕੀਰਤਨ ਕਰ ਕੇ ਸਾਧ ਸੰਗਤ ਵਿਚ ਮਾਣ ਪ੍ਰਾਪਤ ਕਰਨ ਵਾਲੇ ਹੋਣ।

ਰਾਸ਼ਨ ਤੇ ਖਾਣ ਸਮੱਗਰੀ ਜੀਵਨ ਨਗਰੋਂ ਲੈਂਦੇ ਸਾਂ। ਪਤਾ ਨਹੀ ਕਿਸ ਤਰ੍ਹਾਂ ਦਿੱਲੀ ਤੋਂ ਕਿਸੇ ਸੱਜਣ ਤੋਂ ਵਾਜਾ ਮੰਗਵਾ ਕੇ ਸੰਤ ਆਲਾ ਸਿੰਘ ਜੀ ਨੂੰ ਕਹਿ ਕੇ ਸੰਤ ਹਰਨਾਮ ਸਿੰਘ ਜੀ ਬੱਲੜਕਿਆਂ ਵਾਲੇ ਕੋਲ ਵਾਜਾ ਸਿੱਖਣ ਲਾਇਆ। ਇਕ ਦਿਨ ਸੰਤ ਨਗਰ ਵਾਰਾ ਲੱਗਾ ਸੀ ਮੈਥੋਂ ਸ਼ੁਧ ਵਾਜਾ ਨਾ ਵਜਦਾ ਵੇਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਵਾਜਾ ਵਜਾ ਕੇ ਮੈਨੂੰ ਦੱਸਿਆ ਤੇ ਉਸ ਤੋਂ ਬਾਦ ਮੇਰਾ ਖ਼ੂਬ ਹੱਥ ਚੱਲ ਪਿਆ। ਉਸ ਤੋਂ ਬਾਦ ਵਹਿਮੀ ਜੀ ਦਾ ਇਹ ਵਹਿਮ ਵੀ ਪੂਰਾ ਹੋਣ ਲੱਗਾ, ਜੋ ਹੁਣ ਵੀ ਮੌਜੂਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਮੈਨੂੰ ਸਾਧ ਸੰਗਤ ਵਿਚ ਮਾਣ ਸਤਿਕਾਰ ਮਿਲ ਰਿਹਾ ਹੈ।

**—ਬਲੀ ਸਿੰਘ ਰਾਮਪੁਰ**

Namdhari Elibrary NamdhariElibrary@gmail.com

## ਵਹਿਮੀ ਜੀ ਬਾਰੇ ਸੰਖੇਪ ਜਾਣਕਾਰੀ

ਮੈਨੂੰ ਮਿਤਰ ਸਤਿਕਾਰ ਦੇਣ ਵਾਲੇ, ਅਤੇ ਗੁਰਸਿੱਖੀ ਦ੍ਰਿੜਾਣ ਵਾਲੇ, ਮੇਰੇ ਸਭ ਤੋਂ ਸਨਮਾਨਤ ਵਿਅਕਤੀ, ਮੇਰੇ ਪਿਤਾ ਸ੍ਰੀ ਸੰਤ ਤਰਨ ਸਿੰਘ ਜੀ ਵਹਿਮੀ ਬਾਰੇ, ਕੁਝ ਕੁ ਨਿਜੀ ਜਾਣਕਾਰੀ ਦੇਣ ਦਾ ਜਤਨ ਕਰਦਾ ਹਾਂ।

ਆਪਣੀ ਜਨਮ ਤਰੀਕ ਬਾਰੇ ਬਾਪੂ ਜੀ ਨੇ ਇਕ ਥਾਂ ਲਿਖਿਐ ਕਿ ਉਨੀ ਸੌ ਉਨਾਹਠ ਬਿਕ੍ਰਮੀ, ਮਘਰ, ਮਾਤਾ ਜੀ ਕਹਿੰਦੇ, ਪਹਿਲੇ ਸੋਮਵਾਰ ਤੂੰ ਜਨਮਿਓ, ਥੋੜੇ ਜਿਹੇ ਦਿਨ ਰਹਿੰਦੇ, ਭਾਵ ਚਾਰ ਮਘਰ, ੧੯੫੯ ਬਿਕ੍ਰਮੀ (ਸੰਨ ੧੯੦੨)

ਵਹਿਮੀ ਜੀ ਦੀ ਮਾਤਾ ਦਾ ਪੇਕਾ ਪਿੰਡ, ਗੁਰੂਚੱਕ, ਜ਼ਿਲਾ-ਸਿਆਲਕੋਟ ਸੀ। ਪੇਕਾ ਨਾਮ ਜੀਵਾਂ ਜੀ, ਸਹੁਰਾ ਨਾਮ ਜੀਉਣ ਕੌਰ ਜੀ ਸੀ, ਗੋਤ ਬਾਜਵੇ। ਵਹਿਮੀ ਜੀ ਦੇ ਪਿਤਾ ਸੰਤ ਸਿੰਘ ਜੀ, ਦਾਦਾ ਸੰਤ ਦਿਆਲ ਸਿੰਘ, ਪੜਦਾਦਾ ਸ੍ਰ. ਅਤਰ ਸਿੰਘ ਜੀ ਗੋਤ ਗੁਰਾਇਆ ਸਨ ਜੋ ਐਸੇ ਵਿਅਕਤੀ ਸਨ ਕਿ ਇਕ ਪਾਸੇ ਅਨਪੜ੍ਹ ਹੁੰਦਿਆਂ ਵੀ ਇਲਾਕੇ ਦੇ ਆਨਰੇਰੀ ਮਜਿਸਟਰੇਟ ਸਨ ਅਤੇ ਦੂਜੇ ਪਾਸੇ ਅੰਗ੍ਰੇਜ਼ ਸੀ. ਆਈ. ਡੀ. ਦੀਆਂ ਨਜ਼ਰਾਂ ਦੇ ਵੀ ਕੇਂਦਰ ਸਨ, ਕਿਉਂਕਿ ਕੂਕਿਆਂ ਦੇ ਰੂਸ, ਕਾਬਲ ਜਾਣ ਵਾਲਿਆਂ ਦਾ ਇਹ ਪਿੰਡ ਹਿੰਦੂ ਚੱਕ ਜ਼ਿਲ੍ਹਾ ਗੁਜਰਾਂ ਵਾਲਾ, ਇਕ ਪੱਕਾ ਟਿਕਾਣਾ ਸੀ।

ਭਾਵੇਂ ਕਈ ਪੀਹੜੀਆਂ ਤੋਂ ਇਕ ਪੁਤਰੇ ਹੋਣ ਕਰਕੇ ਜ਼ਮੀਨ ਬਥੇਰੀ ਸੀ ਪਰ ਬਜ਼ੁਰਗ ਅਤਰ ਸਿੰਘ ਜੀ ਨੇ ਤਕੜੇ ਜਵਾਨ ਹਿੰਮਤੀ, ਤੇ ਸੂਲਝੇ ਹੋਣ ਕਰਕੇ ਆਪਣੇ ਪਿੰਡ ਹੋਰ ਜ਼ਮੀਨ ਤਾਂ ਖਰੀਦੀ ਹੀ ਸਗੋਂ ਨਾਲ ਲਗਦੇ ਪਿੰਡਾਂ ਸਹਿੰਸਰਾ, ਗੁਰਾਇਆ ਅਤੇ ਕਿਲ੍ਹਾ ਮੱਲਾ ਸਿੰਘ ਵਾਲਾ ਵਿੱਚ ਵੀ ਤਕੜਾ ਹੱਥ ਮਾਰਿਆ।

ਸ੍ਰੀ ਵਹਿਮੀ ਜੀ ਤਕ ਮੁਰੱਬੇ-ਬੰਦੀ ਹੋ ਕੇ ਕਰੀਬ ਸੱਤ ਮੁਰੱਬੇ ਜ਼ਮੀਨ ਪੁੱਜ ਗਈ, ਜਿਦ੍ਹੇ ਵਿਚ ਨਹਿਰੀ ਪਾਣੀ ਤਾਂ ਲਗਦਾ ਈ ਸੀ, ਸਾਡੇ ਇਲਾਕੇ ਦਾ ਗਹਿਣਾ, ਖੂਹ; ਪੰਜ ਖੂਹ ਤਾਂ ਨਵੇਕਲੇ, ਅਤੇ ਹੋਰ ਚਾਰਾਂ 'ਚ ਹਿਸੇਦਾਰੀ ਸੀ, ਜ਼ਮੀਨ ਹਿੱਸੇ ਠੇਕੇ ਤੇ ਦੇਣ ਪਾਰੋਂ ਪਿੰਡ ਦੇ ਛੋਟੇ ਜ਼ਿਮੀਂਦਾਰਾਂ (ਜੋ ਬਹੁਤੇ ਸ਼ਰਾਬੀ ਕਬਾਬੀ ਈ ਸਨ) ਨਾਲ ਖਹਿਬਾਜ਼ੀ ਬਣ ਗਈ ਸੀ, ਜੋ ਪਿੰਡ ਵਿਚ ਕੂਕ ਪੁਣਾਂ ਵਧਣ ਕਰਕੇ ਸੰਨ ਸੰਤਾਲੀ ਤਕ ਕਾਫੀ ਘਟ ਗਈ ਸੀ।

ਵਹਿਮੀ ਜੀ ਨੂੰ ਨੰਬਰਦਾਰ ਪਿਤਾ ਜੀ ਨੇ ਮਾਮਲੇ ਦੀ ਲੋੜ ਪਾਰੋਂ ਬੁਤਾਲੇ ਸ਼ਰਮ ਸਿੰਘ ਦਿਓਂ, ਮਸੀਂ ਚਾਰ ਜਮਾਤਾਂ ਪੜ੍ਹਾਈਆਂ, ਪੰਜ ਭੈਣਾਂ ਦੇ ਇਕਲੌਤੇ ਵੀਰ ਹੋਣ ਕਰਕੇ, ਸਰੀਰ ਸੁਭਾ ਖੁਲ੍ਹਾ ਤੇ ਲਡਿੱਕਾ ਸੀ, ਉਰਦੂ ਦੀ ਪੜ੍ਹਾਈ ਵਿਚੇ ਛੱਡ ਕੇ, ਪਿੰਡ ਦੇ ਮੌਲਵੀ ਨੇ ਅਮੱਤੁਲਾ ਤੋਂ ਫਾਰਸੀ ਪੜ੍ਹਨੀ ਤੇ ਇਕ ਸੂਫ਼ੀ ਫਕੀਰ ਮਿੱਤਰ, 'ਮਸਤ ਉਮਰ', ਤੋਂ ਕਵਿਤਾ ਦੀ ਚੇਟਕ ਚਮੋੜ ਲਈ, ਪੰਜਾਬੀ, ਛੋਟੀ ਉਮਰੇ ਦਾਦਾ ਦਿਆਲ ਸਿੰਘ ਜੀ ਤੋਂ ਪੰਜ ਗ੍ਰੰਥੀ ਪੜ੍ਹੀ ਹੋਈ ਸੀ।

੧੮ ਸਾਲ ਦੇ ਹੋਏ ਨਹੀ ਸਨ ਕਿ ਪਿਤਾ ਜੀ ਸਾਥ ਛਡ ਗਏ, ਤਕੜੀ ਜ਼ਿਮੀਦਾਰੀ, ਵੱਡੀ ਕਬੀਲਦਾਰੀ, ਥੋੜ੍ਹ ਉਮਰਾ ਇੱਕੱਲਾ ਵੇਖ ਦੂਰਾਡੀ ਸ਼ਰੀਕਾਦਾਰੀ ਨੇ ਤੰਗ ਕਰਨਾ ਸ਼ੁਰੂ ਕਰ ਦਿੱਤਾ, ੧੫-੧੬ ਸਾਲ ਦੀ ਉਮਰੇ ਵਿਆਹੇ ਸਨ। ਪਹਿਲੀ ਪਤਨੀ ਦੇ ਛੋਟੇ ਵੀਰ ਸਰਧਾ ਸਿੰਘ ਨੂੰ ਕੋਲ ਈ ਲੈ ਆਂਦਾ, (ਪਹਿਲੀ ਪਤਨੀ ਬਲਵੰਤ ਕੌਰ, ਪੁਤਰੀ ਮੱਲਾ ਸਿੰਘ ਭਿੰਡਰ, ਪਿੰਡ ਦਾਤੇਵਾਲ, ਜ਼ਿਲ੍ਹਾ ਸਿਆਲਕੋਟ ਵਿਚੋਂ ਦੋ ਧੀਆਂ ਸੁਰਜੀਤ ਕੌਰ ਹਰਬੰਸ ਕੌਰ ਹਨ।) ਦੂਸਰੀ ਸ਼ਾਦੀ ੨੫-੨੬ ਸਾਲ ਦੀ ਉਮਰ 'ਚ ਕੁੱਲ ਬਾਜਵੇ ਸ੍ਰ. ਹਰੀ ਸਿੰਘ ਬਾਜਵੇ ਨੰਬਰਦਾਰ ਦੀ ਲੜਕੀ ਕਰਤਾਰ ਕੌਰ ਨਾਲ

Namdhari Elibrary NamdhariElibrary@gmail.com

ਕੀਤੀ, ਜੋ ਮੇਰੇ (ਸਾਧੂ ਸਿੰਘ ਕਿਸਾਨ ਤੇ ਬਲੀ ਸਿੰਘ ਦੇ ਜਨਮਦਾਤੀ ਬਣੇ, ਇਹਨਾਂ ਦੇ ਆਉਣ ਕਰਕੇ ਸਾਡੇ ਪਿੰਡ ਵਿਚ ਜੀ ਆਖਕੇ ਬੁਲਾਣ, ਤੇ ਕਪੜੇ ਸੀਣ ਵਾਲੀ ਮਸ਼ੀਨ ਚਲਾਣ ਦੀ ਜਾਚ ਆਈ।) ਮੇਰੇ ਮਾਤਾ ਜੀ ਦੇ ਚੜ੍ਹਾਈ ਕਰ ਜਾਣ ਕਰਕੇ ਤੀਸਰੀ ਸ਼ਾਦੀ ਕੁਲ ਬਾਜਵੇ ਦੀ ਸ. ਰਛਪਾਲ ਸਿੰਘ ਦੀ ਧੀ ਲਖਬੀਰ ਕੌਰ ਨਾਲ ਕੀਤੀ, ਜਿਦ੍ਹੇ ਵਿਚੋਂ ਦੋ ਪੁੱਤਰ ਗੁਰਦੇਵ ਸਿੰਘ, ਗੁਰਮੁਖ ਸਿੰਘ, ਤਿੰਨ ਧੀਆਂ, ਸਿੰਦਰ ਕੌਰ, ਬਲਵੀਰ ਕੌਰ, ਸਿਮਰਜੀਤ ਕੌਰ ਜਨਮੀਆਂ) ਏਤੂੰ ਪਹਿਲਾਂ ਆਪਣੇ ਮਾਮੇ ਇੰਦ੍ਰ ਸਿੰਘ ਦੇ ਪੁੱਤਰ ਉਜਾਗਰ ਸਿੰਘ ਤੇ ਛੋਟੇ ਮਾਮੇ ਮੋਹਣ ਸਿੰਘ ਨੂੰ ਵੀ ਲਿਆਂਦਾ ਹੋਇਆ ਸੀ, ਸੰਬੰਧੀਆਂ ਦੇ ਆਉਣ ਕਰ ਵਿਹਲ ਮਿਲਿਆ, ਡੋਰਾਂ ਲੰਮੀਆਂ ਹੋਈਆਂ, ਅਜ ਕਿਸੇ ਪਿੰਡ ਗਿਰਜੇ 'ਚ ਵਾਅਜ਼ ਸੁਣ ਕੇ ਔਂਦਿਆਂ। ਨ੍ਹੂੰ ਅਗੇ ਕਿਤੇ ਕਵਾਲੀ ਸੁਣਨ ਦਾ ਸਨੇਹਾ ਆਇਆ ਪਿਐ, ਕਲ੍ਹ ਕਿਸੇ ਨਾਲ ਵੀਣੀ ਫੜਨ ਦਾ ਮੁਕਾਬਲਾ ਜਿਤਿਆ ਸੀ, ਅਜ ਕਿਤੇ ਸੁਹਾਗਾ ਚੁਕਣ ਦਾ ਚੈਲੇਂਜ ਆ ਗਿਐ।

ਮੌਲਵੀਆਂ ਨੇ ਮਾਲਕੀ ਵਾਲਾ ਮੁੰਡਾ ਜਾਣ ਖਿੱਚ ਕਰਨੀ ਸ਼ੁਰੂ ਕੀਤੀ, ਖਵਰੇ ਮੋਮਨ ਬਣ ਜਾਇ। ਈਸਾਈਆਂ ਨੇ ਈਸਾ ਦਾ ਗੁਣ ਗਾਨ ਵਧਾ ਦਿੱਤਾ ਸ਼ਾਇਦ ਸਾਡੀ ਠਾਹਰ ਤਕੜੀ ਹੋ ਜਾਇ। ਅਕਾਲੀਆਂ ਨੇ ਰੋੜੀ ਸਾਹਿਬ ਕਵੀ-ਦਰਬਾਰਾਂ 'ਚ ਟਾਇਮ ਦੇਣਾ ਸ਼ੁਰੂ ਕਰ ਦਿੱਤਾ, ਹੋ ਸਕਦੈ ਕਾਲੀ ਪੋਸ਼ ਹੋ ਜਾਇ ਤੇ ਕੂਕੇ ਸੰਤਾਂ ਵੀ ਗੇੜੇ ਵਧਾ ਦਿੱਤੇ ਕਿ ਸਾਡਾ ਮਾਲ ਬਗਾਨੇ ਨਾ ਚਰ ਜਾਣ। ਬਹੁਤਾ ਅਸਰ ਪੰਡਿਤ ਮਸਤ ਦਿਆਲ ਦਾ ਹੋਇਆ ਜਿੰਨ੍ਹਾ ਕਵਿਤਾ ਦਾ ਗਿਆਨ ਵਿਸਥਾਰਿਆ, ਦੀਦਾਰ ਤਾਂ ਭਾਵੇਂ ਅਗੇ ਵੀ ਕਈ ਵਾਰੀ ਕੀਤੇ ਹੋਏ ਸਨ ਪਰ ਜਦੋਂ ਮਾਲਕਾਂ ਨੇ ਤਰਨ ਸਿੰਘ ਦਾਦੇ ਦਿਆਲ ਸਿੰਘ ਦਾ ਪੋਤਰਾ ਬਜ਼ੁਰਗ ਅਤਰ ਸਿੰਘ ਦਾ ਪੜੋਤਰਾ ਦੱਸ ਕੇ ਮੋਢੇ ਹੱਥ ਧਰਿਆ, ਨਜ਼ਰਾਂ ਮਿਲੀਆਂ ਕਾਇਆਂ ਕਲਪ ਹੋ ਗਈ। ਓਦੂੰ ਬਾਦ ਇਲਾਕੇ ਦਾ ਕੋਈ ਮੇਲਾ ਨਹੀ, ਜਿੱਥੇ ਸਤਿਗੁਰੂ ਜੀ ਆਏ ਹੋਣ ਤੇ ਵਹਿਮੀ ਜੀ ਨਾ ਗਏ ਹੋਣ। ਹੋਲਾ ਮਹੱਲਾ ਤੇ ਅੱਸੂ ਦਾ ਮੇਲਾ ਤਾਂ ਪੱਕੇ ਈ ਸਨ।

ਨਾਮਧਾਰੀ ਪੰਥ ਦੇ ਯੋਗੀ ਰਾਜ ਮਹਾਂ ਪੁਰਸ਼ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆ ਤੋਂ ਵਹਿਮੀ ਜੀ ਨੂੰ ਨਾਮ ਸਿਮਰਨ ਦੀ ਏਨੀ ਲਗਨ ਲਗੀ ਕਿ ਪਿੰਡੋਂ ਅੱਧਾ ਮੀਲ ਚੜ੍ਹਦੇ, ਮੜ੍ਹੀਆਂ ਤੋਂ ਅਗੇਰੇ ਵਗਦੇ ਸੂਏ ਤੇ, ਢਲੀ ਰਾਤ ਇਸ਼ਨਾਨ ਕਰ ਸਮਾਧੀ ਸਥਿੱਤ ਹੋ ਜਾਣਾ, ਕਈ ਦਿਨ ਬਾਦ ਡਰੌਣੀਆਂ ਅਵਾਜ਼ਾਂ ਔਣੀਆਂ ਸ਼ੁਰੂ ਹੋਈਆਂ ਡਰੇ ਨਹੀ, ਹਨੇਰੀਆਂ ਝੱਖੜ ਆਏ ਤਾਂ ਡੋਲੇ ਨਹੀ, ਬੈਠਿਆਂ ਤੇ ਗੜੇ ਵੀ ਪਏ ਤਾਂ ਹਿੱਲੇ ਨਹੀ, ਇਕ ਦਿਨ ਸੱਪ ਚੌਂਕੜੇ ਤੇ ਆ ਚੜ੍ਹਿਆ, ਲੰਘ ਜਾਣ ਦਿੱਤਾ। ਅਖ਼ੀਰ ਪੈਰ ਦੀ ਉਂਗਲ ਤੇ ਕੋਈ ਜਾਨਵਰ ਕੱਟ ਗਿਆ ਪਰ ਮਨ ਕਰੜਾ ਕਰ ਕੇ ਬੈਠੇ ਰਹੇ, ਉੱਠਣ ਲਗਿਆਂ ਵੇਖਿਆ ਲਹੂ ਵਗਿਆ ਪਿਆ ਸੀ। ਜਦੋਂ ਫਿਰ ਵੀ ਨਿਯਮ ਤੇ ਡਟੇ ਰਹੇ ਫਿਰ ਕੁਝ ਨਹੀ ਵਾਪਰਿਆ, ਚਾਲੀਆ ਪੂਰਾ ਕਰਕੇ ਹਟੇ।

ਇਕ ਵੇਰਾਂ ਇਕ ਨੌਕਰ ਰੱਖ ਕੇ ਦੋ ਹਲਾਂ ਦੀ ਵਾਹੀ ਕਰ ਲਈ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਹਲ ਜੋੜਨੇ, ਜਦੋਂ ਛਾਹ ਵੇਲਾ ਔਣਾਂ ਦੁਬਾਰਾ ਇਸ਼ਨਾਨ ਕਰਕੇ ਹੀ ਪ੍ਰਸ਼ਾਦਾ ਛਕਣਾ। ਵਾਹੀ ਜੋਤੀ, ਸਜਣਾਂ ਮਿਤਰਾਂ ਦੇ ਕੰਮ, ਧੰਧੇ, ਸਾਧ-ਸੰਗਤ ਦੇ ਔਣ ਜਾਣ ਵਿਚ ਵਿਘਨ ਪੈਂਦਾ ਜਾਣ ਸਾਲ ਬਾਦ ਵਾਹੀ ਛੱਡ ਦਿਤੀ। ਜਿਵੇਂ ਦੀ ਬਹਾਰ ਹੋਵੇ ਗੰਨਾਂ, ਖਰਬੂਜ਼ਾ, ਤਰਬੂਜ਼, ਅੰਬ ਮੰਗਵਾ ਕੇ ਪਿੰਡ ਦੇ ਨੇੜਲੇ ਬਾਗ ਵਾਲੇ ਖੂਹ ਤੇ ਢੇਰ ਲਗਵਾ ਕੇ ਪਿੰਡ ਵਿਚ ਹੋਕਾ ਦਵਾ ਦੇਣਾ, ਰਾਹੀ ਪਾਂਧੀ ਗਰੀਬ ਅਮੀਰ ਜੋ ਵੀ ਔਂਦਾ ਜਾਇ, ਸਾਰਾ ਦਿਨ ਵੰਡੀ ਜਾਣਾ। ਪਿੰਡ ਵਿਚ ਗਰੀਬ ਗੁਰਬੇ ਦੀ ਔਖੇ ਵੇਲੇ ਤਾਂ ਲੋੜ ਪੂਰੀ ਕਰਨੀ ਈ ਓਹਨਾਂ ਦੀਆਂ ਧੀਆਂ ਭੈਣਾਂ ਦੇ ਵਿਆਹ ਢੰਗ ਵੇਲੇ ਵੀ ਖੁਲ੍ਹ ਦਿਲੀ ਨਾਲ ਇਮਦਾਦ ਕਰਨੀ, ਸਿਆਲ ਦੇ ਠੱਕੇ 'ਚ ਇਕ ਫ਼ਕੀਰ ਗੁੱਛਾ ਮੁੱਛਾ ਪਿਆ ਵੇਖ, ਆਪਣੀ

ਲੋਈ ਉਹਦੇ ਉਤੇ ਪਾ ਕੇ ਆਪ ਠਰੂੰ ਠਰੂੰ ਕਰਦੇ ਘਰ ਮੁੜੇ ਤਾਂ ਮਾਤਾ ਜੀ ਆਖਿਆ, ਲੈ ਅਜ ਫੇਰ ਨਵੀ ਲੋਈ ਕਿਸੇ ਪਾਲੇ ਠਰਦੇ ਨੂੰ ਦੇ ਆਏ ਜੇ।

ਸੰਤ ਅਤਰ ਸਿੰਘ ਜੀ ਦਾ ਸਾਂਝੇ ਗੁਰਦੁਆਰੇ ਦੀਵਾਨ ਲੱਗਾ, ਸ਼ਰਾਬੀ ਸ਼ਰੀਕਾਂ ਨੱਚਣ ਤੋਂ ਰੋਕਣ ਲਈ ਸੰਤਾਂ ਨੂੰ ਖੂਹੀ ਦੀ ਮਣ ਤੇ ਖੜਤਾਲਾਂ ਵਜਾਂਦਿਆਂ ਨੂੰ ਧੱਕ ਕੇ ਵਿਚ ਸੁੱਟਣਾ ਚਾਹਿਆ, ਜਵਾਨ ਸੰਤਾਂ ਦੀਆਂ ਤਕੜੀਆਂ ਬਾਹਾਂ ਨੇ ਕਈਆਂ ਨੂੰ ਥੱਲੇ ਸੁੱਟ ਲਿਆ, ਜਥੇ ਵਾਲਿਆਂ ਵੀ ਸ਼ਰਾਬੀਆਂ ਨੂੰ ਚੰਗਾ ਕੁਟਾਪਾ ਚਾੜ੍ਹਿਆ, ਹੱਡ ਭੰਨਾ ਕੇ ਸ਼ਰਾਬੀ ਥਾਣੇ ਜਾ ਵੜੇ, ਲੰਗਰ ਪਾਣੀ ਛਕਾ ਕੇ ਜੱਥੇ ਵਾਲਿਆ ਨੂੰ ਤਾਂ ਤੁਰਤ ਫੁਰਤ ਕਰ ਦਿੱਤਾ। ਵਹਿਮੀ ਜੀ ਨੇ ਆਈ ਪੁਲਿਸ ਦੀ ਸੇਵਾ ਕਰ ਸਾਰੀ ਗਲ ਸਮਝਾਈ ਤਾਂ ਕੇਸ ਉਲਟਾ ਸ਼ਰਾਬੀਆਂ ਤੇ ਹੀ ਬਣਿਆ। ਕੂਕਿਆਂ ਦੀ ਬੱਲੇ ਬੱਲੇ ਹੋ ਗਈ ਪਰ ਉਸ ਗੁਰਦੁਆਰੇ ਦੀ ਸਾਂਝਗੀਰੀ ਛੱਡ ਕੇ ਪਿੰਡ ਨੇੜਲੇ ਖੂਹ ਤੇ ਆਪਣਾ ਵੱਖਰਾ ਡੇਰਾ ਪਾ ਲਿਆ ਤਾਂ ਸਾਧਾਂ ਦੇ ਜਥਿਆ ਦੀ ਆਵਾਜਾਈ ਹੋਰ ਵਧ ਗਈ, ਚਲਦੇ ਲੰਗਰ ਦਾ ਰਾਹੀ ਪਾਂਧੀ ਨੂੰ ਵੀ ਬੜਾ ਸੁਖ ਹੋ ਗਿਆ, ਜੋ ਛਕ ਕੇ ਜਾਂਦਾ ਨਾਮਧਾਰੀਆਂ ਦੀ ਸੋਭਾ ਕਰਦਾ ਜਾਂਦਾ।

ਇਨ੍ਹੀ ਦਿਨੀ ਕਰੀਬ ਵੀਹ ਬਾਈ ਸਾਲ ਦੀ ਉਮਰ ਦਾ ਕਾਵਿ ਚੇਟਕ ਵਧਿਆ, ਸੁਭਾ ਪੁਛ ਪੜਤਾਲੀਆ ਹੋਣ ਕਰਕੇ ਮਾਤਾ ਜੀਵਾਂ ਜੀ ਕਹਿਣਾ ਤੂੰ ਬੜਾ ਵਹਿਮੀ ਹੋਈ ਜਾਨੈਂ, ਸੋ 'ਅੱਖੀਆਂ' ਪੁਸਤਕ 'ਚ ਉਪਨਾਮ ਵਹਿਮੀ ਹੀ ਵਰਤਿਆ, ਥੋੜੀ ਦੇਰ ਬਾਦ ਪ੍ਰੇਮ ਅਖਰਾਂ 'ਚ ਆਜ਼ਜ਼ ਤਖੱਲਸ ਰਖਿਆ ਜੋ ਏਥੋਂ ਤਕ ਹੀ ਰਿਹਾ ਆਮ ਪ੍ਰਚਲਤ ਵਹਿਮੀ ਹੀ ਰਿਹਾ।

ਸਤਿਗੁਰੂ ਜੀ ਬਾਰੇ ਪੁੱਛ ਪੜਤਾਲ ਕਰਕੇ ਲਿਖਦਿਆਂ ਜਾਣ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਹੁਕਮ ਕੀਤਾ, ਮੇਰੇ ਬਾਰੇ ਲਿਖਣਾ ਈ ਤਾਂ ਮਾਤਾ ਜੀਉਣ ਕੌਰ ਜੀ ਤੋਂ ਪੁੱਛ ਕੇ ਲਿਖਣਾ ਸ਼ੁਰੂ ਕਰ, ਮਾਤਾ ਜੀ ਕੋਲੋਂ ਪੁੱਛ ਪੁੱਛ ਘੋਖਣਾ ਸ਼ੁਰੂ ਕੀਤਾ।

ਲੇਖ, ਕਵਿਤਾਵਾਂ, ਸੰਤਾਂ-ਸਾਧਾਂ ਦੇ ਜੀਵਨ ਤੇ ਹੋਰ ਇਤਿਹਾਸਕ ਪੁਸਤਕਾਂ ਤਾਂ ਨਾਲੋ ਨਾਲ ਚਲਦੇ ਈ ਰਹੇ, ਪਰ ਮੁਖ ਕੰਮ ਸਤਿਗੁਰੂ ਪਰਤਾਪ ਸਿੰਘ ਜੀ ਦਾ 'ਜੱਸ-ਜੀਵਨ' ਲਿਖਣਾ ਈ ਹੋ ਗਿਆ, ਜੋ ਗੁਰਿਆਈ ਬਦਲਣ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵੀ ਨਿਰੰਤਰ ਵਹਿਮੀ ਜੀ ਦੇ ਜੀਵਨ ਪਰਯੰਤ ਚਲਦਾ ਰਿਹਾ।

ਅੰਤ ਸਮੇਂ ਤੋਂ ਕਰੀਬ ਅੱਧਾ ਪੌਣਾ ਘੰਟਾ ਪਹਿਲਾਂ, ਮੇਰੇ ਕੁਝ ਸਵਾਲਾਂ ਦੇ ਜਵਾਬ ਦੇਣ ਵੇਲੇ, ਬਾਪੂ ਜੀ ਨੇ ਬਾਕੀ ਰਹਿੰਦੇ 'ਜੱਸ-ਜੀਵਨ' ਛਪਵਾਣ ਬਾਰੇ ਪੱਕੀ ਕੀਤੀ, ਵਹਿਮੀ ਜੀ ਦੀ ਇਸ ਭਾਵਨਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਨੀ ਵਡੀ ਲਗਨ, ਮਿਹਨਤ, ਖੇਚਲ, ਖਰਚ ਨਾਲ ਸਿਰੇ ਲਾਇਐ, ਉਹ ਇਕ ਵੱਖਰੇ ਵੱਡੇ ਲੇਖ ਦੀ ਮੰਗ ਕਰਦਾ ਏ, ਅਸੀ ਸਾਰਾ ਪਰਿਵਾਰ, ਸ੍ਰੀ ਸਤਿਗੁਰੂ ਜੀ ਦੇ ਬਹੁਤ ਹੀ ਅਹਿਸਾਨਮੰਦ ਹਾਂ ਜਿਨ੍ਹਾਂ ਸਾਨੂੰ ਵਹਿਮੀ ਜੀ ਦੇ ਇਸ ਬੜੇ ਭਾਰੇ ਪਿਤਰੀ ਰਿਣ ਤੋਂ ਉਰਿਣ ਕੀਤਾ ਹੈ ਅਤੇ ਨਾਲ ਹੀ ਇਹ ਅਨਮੋਲ ਖਜ਼ਾਨਾ ਵੰਡ ਕੇ ਪੰਥ ਤੇ ਵੀ ਬਹੁਤ ਹੀ ਵਡਾ ਉਪਕਾਰ ਕੀਤਾ ਹੈ।

੧-੧੨-੯੫

—ਸਾਧੂ ਸਿੰਘ ਕਿਸਾਨ
ਰਾਮ ਪੁਰ (ਬੁਢੀ ਮਾੜੀ)
ਸਰਸਾ

Namdhari Elibrary NamdhariElibrary@gmail.com



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਤ ਤਰਨ ਸਿੰਘ ਵਹਿਮੀ ਦੇ ਸਪੁਤਰ

ਸ੍ਰ. ਗੁਰਦੇਵ ਸਿੰਘ (ਖੜ੍ਹੇ ਖੱਬੇ) ਸ੍ਰ. ਬਲੀ ਸਿੰਘ (ਖੜ੍ਹੇ ਸੱਜੇ)

ਸ੍ਰ. ਗੁਰਮੁਖ ਸਿੰਘ (ਬੈਠੇ ਖੱਬੇ) ਸ੍ਰ. ਸਾਧੂ ਸਿੰਘ ਕਿਸਾਨ (ਬੈਠੇ ਸੱਜੇ)

Namdhari Elibrary NamdhariElibrary@gmail.com

## ਤਤਕਰਾ

Namdhari Elibrary NamdhariElibrary@gmail.com

Namdhari Elibrary NamdhariElibrary@gmail.com

Namdhari Elibrary NamdhariElibrary@gmail.com

Namdhari Elibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
ਸਾਲ ੨੦੧੧ ਬਿ:

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ।*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ।।*
*ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ।*
*ਬਨਸਪਤਿ ਮਉਲੀ ਚੜਿਆ ਬਸੰਤੁ।।*
*ਇਹੁ ਮਨੁ ਮਉਲਿਆ ਸਤਿਗੁਰੂ ਸੰਗਿ।।*
*ਪਾਰ ਬ੍ਰਹਮੁ ਪਰਮੇਸਰੁ ਅਨੂਪੁ। ਸਫਲ ਮੂਰਤਿ ਗੁਰੁ ਤਿਸ ਕਾ ਰੂਪੁ।*
*ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ।*
*ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ*
*ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ।*
*ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ*
*ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ।*
*ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ।*
*ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰ ਰਹੀ ਦਿਨਸੁ ਅਰੁ ਰਾਤਿ।*
*ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨ ਮਾਨਿਆ ਮੇਰਾ।*
*ਕੋਈ ਐਸੋ ਰੇ ਸੁਖਹਦਾਈ ਪ੍ਰਭ ਕੀ ਕਥਾ ਸੁਨਾਈ*
*ਤਿਸੁ ਭੇਟੇ ਗਤਿ ਹੋਇ ਹਮਾਰੀ।*
*ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁਵੀਚਾਰਿ।*
*ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੇ ਉਰਿਧਾਰਿ।*
*ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤ ਸੁਭਾਇ।*
*ਨਾਨਕ ਮਨੁ ਸੰਤੋਖੀਐ ਇਕਸੁ ਸਿਉ ਲਿਵ ਲਾਇ।*
*ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ।।*

ਇਹ ਉਪਰ ਲਿਖੇ ਗੁਰਵਾਕ ੨੦੧੧ ਵੇਂ ਸਾਲ ਦੇ ਅਰੰਭ ਯੋਗ ਮੰਗਲ ਲਿਖ ਕੇ ਅਰਜ਼ ਕਰਦਾ ਹਾਂ ਤੇ ਗੁਰਸਿਖ ਸਰੋਤਿਆਂ ਨੂੰ ਅਰਜ਼ ਕਰਦਾ ਹਾਂ, ਮੇਰੇ ਵਾਂਗੂੰ ਆਪ ਜੀ ਇਨ੍ਹਾਂ ਗੁਰ ਵਾਕਾਂ ਨੂੰ ਹਿਰਦੇ ਵਸਾਓ। ਤੇ ਮੈਂ ਸਾਧ ਸੰਗਤ ਤੇ ਸਤਿਗੁਰ ਜੀ ਪਾਸੋਂ ਆਪ ਜੀ ਇਨਾ ਗੁਰਵਾਕਾਂ ਦੀ ਆਪਣੇਂ ਜੀਵਨ ਰਹਿੰਦੇ ਯੋਗ ਧਾਰਨਾ ਮੰਗਦਾ ਹਾਂ।

ਸਤਿਗੁਰੂ ਜੀ ੮ ਚੇਤਰ ਆਸਾ ਦੀ ਵਾਰ ਦੇ ਭੋਗ ਬਾਅਦ ਜੀਵਨ ਨਗਰ ਇੱਕ ਜੋੜੇ ਦਾ ਅਨੰਦ ਕੀਤਾ ਸੀ ਜੋ ਉਮਰ ਦਾ ਛੋਟਾ ਸੀ । ਜਿਸ ਦਾ ਹੋਲੇ ਵਿੱਚ ਅਨੰਦ ਕਰਨਾ ਯੋਗ ਨਾ ਜਾਪਦਾ ਸੀ, ਅੱਜ ਸਿੱਖਾਂ ਦੀ ਬੇਨਤੀ ਤੇ ਪਤਿ ਨੂੰ ਸੋਚਕੇ ਆਪ ਕੀਤਾ ਸੀ।

## *ਮੁਸੱਵਰ ਜੀ ਦੀ ਵਿਚੋਲਗੀ*

ਗਊਆਂ ਘੋੜਿਆਂ ਨੂੰ ਦੇਖਣ ਗਏ ਸਤਿਗੁਰੂ ਜੀ ਤਾਂ ਸੰਤ ਪ੍ਰੀਤਮ ਸਿੰਘ ਚੇਲੇਕੇ ਤੇ ਵਰਿਆਮ ਸਿੰਘ ਜੀ ਮੁਸੱਵਰ ਹੱਥ ਜੋੜ ਅਰਜ਼ ਕੀਤੀ, ਆਪ ਤਾਰਾ ਸਿੰਘ ਮੁਲਤਾਨੀ ਨਕੌੜੇ ਰਹਿੰਦੇ ਦੀ ਬਖਸ਼-ਬੰਦੀ ਕਰੋ ਜਿਸ ਦੀ ਉਗਰਾਹੀ ਸੰਤ ਨਗਰ ਹੋਲੇ ਵਿੱਚ ਨਹੀ ਲਈ ਤੇ ਆਪ ਕੋਠੇ ਦੀ ਮੱਲ ਵੰਡ ਉਸਦੀ ਤੋਂ ਉਸਤੇ ਨਾਰਾਜ਼ ਹੋ ਤੇ ਉਹ ਘਸੀਟਾ ਸਿੰਘ ਦਾ ਪੱਖੀ ਭੀ ਹੈ। ਘਸੀਟਾ ਸਿੰਘ ਦੀ ਬਖਸ਼ ਕਰੋ ਉਸਦਾ ਮਨ ਨਰਮ ਹੋਵੇ। ਤਾਂ ਉੱਤਰ ਦਿੱਤੇ ਨੇ ਭਾਈ ਉਨ੍ਹਾਂ ਦੇ ਵੱਲ ਦਾ ਹੀ ਫਿਕਰ ਰੱਖੋ। ਅੱਗੋਂ ਉਲਟ ਆਦਤਾਂ ਤੋਂ ਰੁਕ ਜਾਣ, ਮੇਰੇ ਵੱਲੋਂ ਤੇ ਬਖਸ਼ ਹੀ ਹੈ। ਨਾ ਘਸੀਟਾ ਸਿੰਘ ਤੇ ਤਾਰਾ ਸਿੰਘ ਦਿਲ ਖੋਲ੍ਹ ਕੇ ਅਗਾਂਹ ਹੋਏ ਭਾਂਵੇਂ ਜੀਵਨ ਨਗਰ ਆਏ ਸੀ ਨਾ ਸਫਾਈ ਦਾ ਰਾਹ ਖੁਲ੍ਹਾ ਤੇ ਸਤਿਗੁਰੂ ਜੀ ਦਿੱਲੀ ਚਲੇ ਗਏ।

ਸਤਿਗੁਰੂ ਸੱਚੇ ਪਾਤਸ਼ਾਹ ਗਊ ਪਾਲਕ ਜੀਓ ਨੇ ਸਤਿਜੁਗ ਦੇ ਰਸਾਲੇ ਵਿੱਚ ਉਚੇਚਾ ਲੇਖ ਲਿਖਵਾਇਆ। ਰਜਿੰਦਰ ਸਿੰਘ ਜੀ ਗੁਰੂਸਰ ਵਾਲਿਆਂ ਤੋਂ "ਗਊ ਰੱਖਿਆ ਦੇ ਵਿਗਿਆਨਕ ਸਾਧਨ" ੨੦੧੦ ਬਿ. ਚੇਤਰ੧੩੮ ਕੂਕਾ ਸੰਮਤ ਨੰਬਰ ੨ ਜਿਲਦ ਨੰਬਰ ੨੯।

ਏਸੇ ਲੇਖ ਵਿੱਚ ਗਊ ਰਖਿਆ ਦੀ ਵਜਾਹ ਦਸਦਿਆਂ ਜ਼ੋਰ ਦਿੱਤੈ ਜੇ ਨਵੇਂ ਦੁੱਧ ਹੀ ਨਾ ਹੋਏ ਗਊ ਤਾਂ ਜੋੜ ਲਈ ਜਾਵੇ ਦੋਸ਼ ਨਹੀਂ। ਸਗੋਂ ਸੁਖ ਤੇ ਗੁਣ ਬਹੁਤ ਹੁੰਦੇ ਹਨ ਨਾਂ ਗਊ ਰੁਲੇ ਨਾ ਉਜਾੜਾ ਕਰੇ ਨਾ ਛੁਰੀ ਹੇਠ ਆਵੇ। ਤੇ ਗਊ ਦੀ ਕਦਰ ਤੇ ਕੀਮਤ ਬੈਲ ਸਮਾਨ ਜੀਮ ਤੋਂ ਅੰਤ ਤੱਕ ਪਾਵੇ।

ਮੈਂ ਪੁਛਿਆ ਰਜਿੰਦਰ ਸਿੰਘ ਆਪ ਦੀ ਰਜ਼ਾ ਨਾਲ ਲਿਖ ਦਿਤੈ ਕਿ ਮਨਮਰਜ਼ੀ ਕੀਤੀ ਸੂ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਤੈਨੂੰ ਪਤੈ ਮੈਂ ਇੱਕ ਪਰਚਾ ਸਤਿਜੁਗ ਦਾ ਭੈਣੀ ਸਾਹਿਬ ਗਲਤ ਛਪ ਗਿਆ ਲੋਹ ਤੱਲੇ ਜਲਵਾਇਆ ਸੀ ਤੇ ਤੇ ਇੱਕ ਇੱਕੇ ਜੀਵਨ ਨਗਰ ਤੇ ਹਰ ਹੀਲੇ ਸਤਿਜੁਗ ਤੇ ਬਸੰਤ ਨੰ: ਤੇ ਛਪੇ ਲੇਖ ਦਾ ਗਲਤ ਭਾਵ ਦੇਖ ਮੈਂ ਉਸ ਦੀ ਤਰਦੀਦ ਕਰਾਉਂਦਾ ਹਾਂ। ਸੰਤ ਮਸਤਾਨ ਸਿੰਘ ਜੀ ਦੇ ਭੀ ਇੱਕ ਗਲਤ ਲੇਖ ਦੀ ਤਰਦੀਦ ਕਰਾਈ ਸੀ, ਕਿ ਬਸੰਤ ਨੰ: ਦੇ ਬਾਦ। ਮੈਂ ਏਸੇ ਅਰਥ ਇੱਕ ਗਊ ਨਾ ਦੁੱਧ ਦੇਣ ਵਾਲੀ ਹੁੰਦੀ ਜਾਣ ਮੈਂ ਖੂਹੀ ਭੀ ਤੇ ਗੱਡੇ ਭੀ ਕੁਝ ਦਿਨ ਜਵਾਈ ਸੀ ਕਿ ਸਭ ਨੂੰ ਸਮਝ ਪਵੇ ਕਿ ਗਊ ਦੁੱਧ

ਹੀਣ* ਜੋੜ ਲੈਣ ਦਾ ਕੋਈ ਦੋਸ਼ ਨਹੀ ਤੇ ਗਊਆਂ ਨੂੰ ਬੇਕਾਰ ਜਾਣ ਸੁੰਨੀਆਂ ਨਾ ਛੱਡੋ ਨਾ ਕਤਲ ਕਰਨ ਲਈ ਦੇਵੋ। ਸਗੋਂ ਇਹਨਾਂ ਨੂੰ ਬੈਲਾਂ ਦੇ ਸਮਾਨ ਸਾਂਭੋ ਤੇ ਹੱਲ ਖੂਹ ਜੋੜ ਲਵੋ ਤਾਂ ਗਊ ਦੀ ਬਹੁਤ ਰਖਿਆ ਭੀ ਹੋਵੇ ਤੇ ਬੈਲ ਸਸਤਾ ਭੀ ਹੋ ਜਾਵੇ। ਤੇ ਗਊ ਵੱਛੀ ਕੋਈ ਬੇਕਾਰ ਨਾ ਫਿਰੇ ਨਾ ਰੁਲੇ ਨਾ ਉਜਾੜਾ ਕਰੇ ਨਾ ਛੁਰੀ ਮੂੰਹ ਧਰੇ।

## *ਦਿੱਲੀ ਤੋਂ ਮੰਡੀ*

ਸਤਿਗੁਰੂ ਜੀ ਕਰੋਲ ਬਾਗ, ਅਰਾਮ ਬਾਗ ਲੈਨ ਪਹਾੜ ਗੰਜ, ਰਮੇਸ਼ ਨਗਰ, ਦਿੱਲੀ ੮ ਦਿਨ ਦਰਸ਼ਨ ਦਿੱਤੇ। ਨਾਮ ਸਿਮਰਨ ਕਥਾ ਕੀਰਤਨ ਹੁੰਦਾ ਰਿਹੈ। ੧੯ ਚੇਤਰ ਤੋਂ ਬਾਅਦ ਕਰਨਾਲ ਸ੍ਰ. ਅਨੂਪ ਸਿੰਘ ਐਮ. ਪੀ. ਰਾਜਾ ਜੰਗ ਵਾਲੇ ਨੂੰ ਦਰਸ਼ਨ ਦੇ ਰੋਪੜ ਸਰੂਪ ਸਿੰਘ ਸੈਣੀ ਵੱਲੋਂ ਅਖੰਡ ਪਾਠ ਰਖਾਏ ਤੇ ਦਰਸ਼ਨ ਦਿੱਤੇ। ਸਰੂਪ ਸਿੰਘ ਸੈਣੀ ਲੱਕੜ ਦਾ ਵਪਾਰ ਕਰਦਾ ਹੈ। ਕਕਰਾਲੇ ਵਾਲੇ ਰਾਗੀ ਗੁਰਬਖਸ਼ ਸਿੰਘ, ਗੁਰਦਿੱਤ ਸਿੰਘ ਭੀ ਰੋਪੜ ਪੁੱਜੇ ਸੀ। ਸਰੂਪ ਸਿੰਘ ਕੋਲ ਗਊ ਪੀਲੀ। ੧੯ ਸੇਰ ਦੁੱਧ ਦੇਣ ਵਾਲੀ ਸੀ ਉਸ ਨੂੰ ਸਤਿਗੁਰੂ ਜੀ ਜਦੋਂ ਰੋਪੜ ਜਾਂਦੇ ਬੜੇ ਪਿਆਰ ਨਾਲ ਦੇਖਦੇ। ਸਤਿਗੁਰੂ ਜੀ ਬੂਰ ਮਾਜਰੇ ਅਖੰਡ ਪਾਠ ਤੇ ਡੈਹਰ ਭੀ ਅਖੰਡ ਪਾਠ ਤੇ ਦਰਸ਼ਨ ਦੇਣ ਚਲੇ ਗਏ ਭੈਣੀ ਸਾਹਿਬ ਚਲੇ ਗਏ ਬੀੜ ਚ ਹੋ ਫੌਜੇ ਵਾਲ ਆਤਮਾ ਸਿੰਘ ਪੰਨਵ (ਆਸਾ ਸਿੰਘ ਵੈਰਾਗੀ ਦਾ ਭਰਾ) ਜੀ ਨੂੰ ਦਰਸ਼ਨ ਦਿੱਤੇ ਮੁਠੱਡੇ ਦੀ ਸੰਗਤ ਵੱਲੋਂ ਮੇਲੇ ਤੇ ਦਰਸ਼ਨ ਦਿੱਤੇ ਤੇ ਮੰਡੀ ਜਾਣ ਲਈ।

## *ਰੋਪੜ ਦੀ ਗਊ*

੨੬ ਨੂੰ ਰੋਪੜ ਦਰਸ਼ਨ ਦਿੱਤੇ ਤਾਂ ਸਰੂਪ ਸਿੰਘ ਜੋ ਗਊ ਸਾਹਵੇਂ ਲਿਆ ਖਲ੍ਹਾਰੀ ਤੇ ਅਰਜ਼ ਕੀਤੀ ਕਿ ਇਹ ਰਾਤ ਖੁਲ੍ਹੀ ਬੋਰੀ ਚੋਂ ਬਹੁਤ ਛੋਲੇ ਖਾ ਹੁਣ ਲਹੂ ਵਗਾਉਂਦੀ ਹੈ ਤੇ ਖਾਂਦੀ ਕੁਝ ਨਹੀ। ਤੇ ਮੇਰਾ ਭਰਾ ਨਰੇਸ਼ ਸਿੰਘ ਕਹਿੰਦਾ ਇਸ ਨੂੰ ਗੁਰੂ ਜੀ ਦੇਖ ਗਏ

---

*ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ ੨੦੨੩ ਜੇਠ ਵਿੱਚ ਨਾਮਧਾਰੀ ਨੌਜਵਾਨਾਂ ਦੇ ਇਕੱਠ ਵਿੱਚ ਭੈਣੀ ਸਾਹਿਬ ਭੀ ਕੁਝ ਵਿਦਿਆਰਥੀਆਂ ਵੱਲੋਂ ਇਹੋ ਪ੍ਰਸ਼ਨ ਹੋਇਆ ਸੀ ਕਿ ਗਊ ਦੁੱਧ ਹੀਣ ਜੋ ਲੈਣੀ ਚਾਹੀਦੀ ਹੈ ਕਿ ਨਹੀਂ? ਤਾਂ ਸਤਿਗੁਰੂ ਜੀ ਉੱਤਰ ਦਿੱਤਾ ਸੀ, "ਦੁੱਧ ਹੀਣ ਗਊ ਨੂੰ ਜੋ ਲੈਣ ਦਾ ਕੋਈ ਦੋਸ਼ ਨਹੀ।" ੨੯ ਅਸੂ ੨੦੨੩ ਦੇ ਸਤਿਜੁਗ ਤੇ ਗਊ ਰੱਖਿਆ ਕਾਂਡ ਦੇ ਮੁਖ ਲੇਖ ਵਿੱਚ ਗੁਰਭਜਨ ਸਿੰਘ ਨਾਮਧਾਰੀ ਗੁਰੂ ਕੇ ਸੱਕਤਰ ਗੁਰੂ ਜੀ ਦੇ ਹੁਕਮ ਨਾਲ ਲਿਖੀਐ, "ਸਤਿਗੁਰੂ ਪ੍ਰਤਾਪ ਸਿੰਘ ਜੀ ਤਾ ਆਪਣੀ ਰਸਨਾ ਤੋਂ ਫੁਰਮਾਇਆ ਕਰਦੇ ਸਨ ਕਿ ਜੋ ਗਊ ਫਰਾਰ ਹੋ ਗਈ ਹੋਵੇ ਅਤੇ, ਸਰੀਰਕ ਤੋਰ ਤੇ ਤੰਦਰੁਸਤ ਹੋਵੇ ਉਸ ਨੂੰ ਖੇਤਾਂ ਵਿੱਚ ਹੱਲ ਅੱਗੇ ਜੋਇਆ ਜਾਵੇ। ਇਹੋ ਜਿਹੀਆਂ ਗਊਆਂ ਇਸੇ ਕੰਮ ਵਰਤੀਆਂ ਜਾਣ ਇਹ ਬੱਲਦਾਂ ਦੀ ਘਾਟ ਭੀ ਪੂਰੀ ਕਰਨਗੀਆਂ ਤੇ ਪਲਿਓਂ ਭੀ ਨਹੀਂ ਪੈਣਗੀਆਂ। ਮੈਂ ਭੀ ਇਹ ਚਾਹੁੰਦਾ ਹਾਂ ਕਿ ਗਊ ਰੱਖਿਆ ਤੇ ਪਾਲਣਾ ਇਸ ਜੁਗਤ ਕੀਤੀ ਜਾਵੇ ਤੇ ਐਵੇਂ ਵਾਧੂ ਝੇੜੇ ਸਰਕਾਰ ਨੂੰ ਤੰਗ ਕਰਨ ਦੇ ਆਪ ਹੁਦਰੇ ਛੱਡੇ ਜਾਣ।

—ਤਰਨ ਸਿੰਘ ਸ੍ਰੀ ਰਾਮ ਪੁਰ

Namdhari Elibrary NamdhariElibrary@gmail.com

ਹਨ ਹੁਣ ਇਹ ਉਹਨਾਂ ਕੋਲ ਹੀ ਜਾ ਬਚੇਗੀ, ਤੇਰੇ ਕੋਲ ਨਹੀਂ ਰਹਿਣੀ ਕਹਿ ਕੋੜੇ ਬੋਲ ਬੋਲੇ ਕਰਦਾ ਏ ਸੋ ਸੁਣ ਮੇਰਾ ਮਨ ਬਹੁਤ ਖਰਾਬ ਹੁੰਦੈ ਆਪ ਕਿਰਪਾ ਕਰੋ ਇਹ ਰਾਜ਼ੀ ਹੋਵੇ।

ਸਤਿਗੁਰੂ ਜੀ ਮੁਸਕਰਾਏ। ਬਚਨ ਕੀਤਾ, "ਜਿਵੇਂ ਤੇਰਾ ਭਰਾ ਕਹਿੰਦਾ ਏ ਠੀਕ ਨੀਚ ਪੁਰਸ਼ਾਂ ਦਾਂ ਇਹੋ ਮਨ ਆਖਦਾ ਹੁੰਦੈ ਕਿਸੇ ਕੋਲ ਵਧੀਆ ਵਸਤ, ਸੋਭਾ ਮਹਿਮਾ ਦੇਖ, ਪਰ ਮੈਂ ਤਾਂ ਮਾੜਿਆਂ ਕੰਬੋਆਂ, ਸੈਣੀਆਂ, ਸਰਦਾਰਾਂ ਦੇ ਮੁਜਾਰਿਆਂ ਨੂੰ ਹੁਣ ਕਿਸੇ ਦੀ ਮਦਦ ਕਰਨ ਜੋਗ ਬਣੇ ਦੇਖ ਖੁਸ਼ ਹੁੰਦਾ ਹਾਂ ਤੇ ਚਾਹੁੰਦਾ ਹਾਂ ਇਹੋ ਜਿਹੀਆਂ ਗਊਆਂ, ਬੈਲ, ਮੱਝਾਂ ਸਭ ਦੇ ਘਰੀਂ ਹੋਣ, ਤੇ ਕਿਹਾ ਇਸ ਗਊ ਦੇ ਰਾਜ਼ੀ ਹੋਣ ਦੀ ਕੀ ਗੱਲ ਹੈ ਤੂੰ ਗਊ ਨੂੰ ਅੱਧ ਸੇਰ ਤੇਲ ਸਰ੍ਹੋਂ ਦਾ ਤੇ ਸੇਰ ਜਲ ਰਿੜਕ ਕੇ ਦੋ ਦਿਨ ਦੇ ਰਾਜ਼ੀ ਹੋ ਉਵੇਂ ਹੀ ਖੁਰਾਕ ਖਾਏ ਗੀ ਤੇ ਦੁੱਧ ਭੀ ਦਏਗੀ। ਇਹ ਤਾਂ ਹੈ ਹੀ ਆਪਣੇ ਘਰ। ਇਹਦਾ ਦੁੱਧ ਮੈ ਤੇ ਸਿੱਖ ਸਾਧ ਭੀ ਬੁਹਤ ਛਕਦੇ ਹਾਂ।" ਸੋ ਸਰੂਪ ਸਿੰਘ ਸਰ੍ਹੋਂ ਦਾ ਤੇਲ ਜਲ ਰਲਾ ਰਿੜਕ ਦਿੱਤਾ ਤੇ ਗਊ ਰਾਜ਼ੀ ਹੋ ਗਈ।

## *ਵੀਰ ਸਿੰਘ ਦੀ ਅਰਜ਼*

ਸਤਿਗੁਰੂ ਜੀ ਮੰਡੀ ਦਰਸ਼ਨ ਦਿੱਤੇ ਬਿਆਸ ਦੇ ਕੰਢੇ ਸਵਾਗਤ ਵਜੋਂ ਆਈ ਸੰਗਤ ਨੇ ਅਗਦੀ ਦੀਵਾਨ ਲਾਇਆ ਸੀ ਸਭ ਦਰਸ਼ਨ ਕਰ ਉਨ੍ਹ ਚਰਨੀ ਲੱਗੇ। ਅਗਲੇ ਰੋਜ਼ ਆਸਾ ਦੀ ਵਾਰ ਸਤਿਗੁਰੂ ਜੀ ਦੀ ਕੋਠੀ ਹੀ ਲੱਗੀ। ਵੀਰ ਸਿੰਘ ਜੀ ਮੌਜੋਕੇ ਜ਼ਿਲਾ ਸਿਆਲਕੋਟ ਦਾ ਰਾਮਗੜ੍ਹੀਆ ਕੂਕਾ ਸਿੱਖ ਚਿਰੋਂ ਸਰੀਰੋਂ ਤੇ ਘਰੋਂ ਢਿੱਲਾ ਰਹਿੰਦਾ ਸੀ ਤੇ ਹੋਰ ਸਿੱਖਾਂ ਨਾਲ ਭੀ ਕੁਝ ਉਸਦੀ ਦੁਬਿਧਾ ਰਹਿੰਦੀ ਸੀ, ਜਿਸ ਕਰਕੇਂ ਚਿੱਤ ਚਿੰਤਾ 'ਚ ਰਹਿੰਦਾ ਸੀ। ਸਤਿਗੁਰੂ ਜੀ ਤੇ ਭੀ ਗਿਲਾਨ ਸੂਖਮ ਜਿਹੀ ਮਨੋ ਕਰੇ ਕਿ ਸਤਿਗੁਰੂ ਜੀ ਉਹਨਾਂ ਸਿੱਖਾਂ ਨੂੰ ਰੋਕਦੇ ਕਿਉਂ ਨਹੀਂ ਤੇ ਮੇਰੇ ਦਿਨ ਕਿਉਂ ਨਹੀਂ ਫਿਰਦੇ ਤੇ ਦੇਹ ਕਿਉਂ ਢਿੱਲੀ ਰਹਿੰਦੀ ਹੈ, ਵੀਰ ਸਿੰਘ ਸਤਿਗੁਰੂ ਜੀ ਦੇ ਨੇੜੇ ਹੋ ਚਰਨੀ ਹੱਥ ਲਾ ਅਰਜ਼ ਕਰਨੀ ਲੋੜੇ। ਬਾਬੂ ਬੂਟਾ ਸਿੰਘ ਸਵੇਰਾ ਹੀ ਜਾਣਕੇ ਅਜੇ ਬੋਲਦੇ ਨਹੀਂ ਕੁਝ ਰੋਕ ਕੀਤੀ । ਪਰ ਸਤਿਗੁਰੂ ਜੀ ਅੰਤਰਜਾਮੀ ਜੀ ਨੇ ਕਿਹਾ, "ਬਾਬੂ ਜੀ ਆਉਣ ਦਿਉ। ਵੀਰ ਸਿੰਘ ਨੂੰ ਅੱਗੇ ਦੋ ਵੇਰ ਦੁਖੀ ਹੋ ਆਏ ਦੀ ਮੈਂ ਅਰਜ਼ ਸੁਣ ਨਹੀ ਸਕਿਆ।" ਵੀਰ ਸਿੰਘ ਚਰਨੀ ਲੱਗਾ ਤੇ ਸਾਰੇ ਦੁੱਖ ਅੱਥਰੂ ਕੇਰ ਦੱਸੇ। ਤਾਂ ਸਤਿਗੁਰੂ ਜੀ ਕਿਹਾ "ਇਹ ਤੇਰੀਆਂ ਅਰਜ਼ਾਂ ਸੁਣ ਸੋ ਦੁੱਖ ਕੱਟੇ ਜੋ ਹੋਏ ਸੀ।" ਵੀਰ ਸਿੰਘ ਕਿਹਾ, "ਮੈਂ ਕੁਝ ਜਾਣਕੇ ਹੀ ਅਰਜ਼ ਕੀਤੀ ਹੈ" ਤੇ ਕੋਲੋਂ ਸੰਤ ਆਲਾ ਸਿੰਘ ਜੀ ਕਿਹਾ, "ਜੋ ਹੋਰ ਹੈ ਇਸ ਨੂੰ ਸੋ ਦਸ ਦਿਉ", ਤਾਂ ਸਤਿਗੁਰੂ ਜੀ ਪਲ ਭਰ ਚੁਪ ਕਰ ਖੁਸ਼ ਹੋ ਮੇਹਰ ਦੀ ਨਿਗ੍ਹਾ ਭਰ ਵੀਰ ਸਿੰਘ ਵੱਲ ਦੇਖਿਆ ਤਾਂ ਉਸ ਨੂੰ ਉਸੇ ਵੇਲੇ ਭਜਨ ਫੁਰਨ ਲੱਗਾ ਤੇ ਚਰਨਾਂ ਤੇ ਸੀਸ

ਧਰ ਵੀਰ ਸਿੰਘ ਕਿਹਾ, "ਮੈਂ ਬਖਸ਼ਿਆ ਗਿਆ। ਸਾਹਿਬੋ ਤੁਸਾਂ ਨਿਹਾਲ ਕਰ ਦਿੱਤਾ" ਸਤਿਗੁਰੂ ਜੀ ਦੇ ਰੂਬਰੂ ਆਦਿ ਭੀ ਹੋਏ ਤੇ ੨੮ ਚੇਤਰ ਨੂੰ ਸਤਿਗੁਰੂ ਜੀ ਅੰਮ੍ਰਿਤਸਰ ਮੁੜੇ ਮੰਡੀਓਂ। ਥੋੜੇ ਦਿਨਾਂ ਬਾਦ ਵੀਰ ਸਿੰਘ ਦੀ ਦੇਹ ਭੀ ਅਰੋਗ ਹੋ ਗਈ। ਤੇ ਵਿਹਾਰ ਭੀ ਟੁਰਿਆ, "ਤਨ ਮਨ ਹੋਏ ਨਿਹਾਲ ਬਿੰਦ ਕੁ ਨਦਰ ਝਾਕ" ਗੁਰਵਾਕ ਤੇ ਵੀਰ ਸਿੰਘ ਦੀ ਸ਼ਰਧਾ ਬੱਝੀ। ਦੂਜੇ ਫੇਰੇ ਜਦ ਸਤਿਗੁਰੂ ਜੀ ਜਦ ਮੰਡੀ ਗਏ ਤੇ ਵੀਰ ਸਿੰਘ ਦੇ ਮਨ ਵਿੱਚ ਆਈ ਮੇਰੇ ਨਾਲ ਸਤਿਗੁਰੂ ਜੀ ਦਾ ਪਿਆਰ ਓਪਰਾ ਹੈ ਕਿ ਅੰਦਰੋਂ ਹੈ। ਤਾਂ ਵੀਰ ਸਿੰਘ ਜੀ ਦੇ ਘਰ ਗਿਆਂ ਉਸ ਨੂੰ ਬਾਹੋਂ ਫੜ ਆਪਣੇ ਸਾਥ ਖੜਾ ਕਰ ਫੋਟੋ ਲੁਹਾਈ। ਮੈਂ ਸੋ ਫੋਟੋ ਮੰਡੀ ਗਿਆਂ ਦੇਖੀ ਹੈ। ਵੀਰ ਸਿੰਘ ਜੀ ਦਸਦੇ ਹਨ ਮੇਰੀ ਸੋ ਤਸੱਲੀ ਤਾਂ ਹੋ ਗਈ ਕਿ ਮੇਰੇ ਨਾਲ ਸਤਿਗੁਰੂ ਜੀ ਦਾ ਸਨੇਹ ਕੈਸਾ ਹੈ। ਪਰ ਮੈਂ ਇਹ ਅਰਜ਼ ਨਾ ਕਰ ਸਕਿਆ ਕਿ ਸੱਚੇ ਪਾਤਸ਼ਾਹੋ ਦੁਬਿਧਾ ਦੀ ਮੇਰੇ ਮੱਥੇ ਲਿਖੀ ਰੇਖ ਮੇਟੋ।

ਸਤਿਗੁਰੂ ਜੀ ਜੀਵਨ ਨਗਰ ਰੱਖ* ਲਾਗੇ ਅਮਰਾਸਰ ਦੇ ਸਿੱਖਾਂ ਦੀ ਕਣਕ ਵੱਢਣ ਦੀ ਮੰਗ ਪਾਈ ਸੀ। ਪਿਛਲੇ ਪਹਿਰ ਦਰਸ਼ਨ ਦੇਣ ਆਏ । ਸਭ ਸਿੱਖਾਂ ਦਰਸ਼ਨ ਕਰ ਜੈਕਾਰਾ ਗਜਾਇਆ ਤੇ ਚਰਨੀ ਲੱਗੇ। ਸਤਿਗੁਰੂ ਜੀ ਸਭ ਸਿੱਖਾਂ ਨਾਲ ਖੁਸ਼ ਹੋ ਹਾਸ ਬਿਲਾਸ ਕਰਦੇ ਖੇਤਾਂ ਵਿੱਚ ਫਿਰਦੇ ਤੇ ਦੇਖਦੇ ਸੀ ਫਸਲ ਸਨੇਹ ਨਾਲ ਸਾਂਭਣ ਦੀ ਜੁਗਤ ਰਹੀ ਹੈ ਕਿ ਆਪੋ ਵਿੱਚ ਜਿਦ ਹੂੜ ਮਤ ਕੀਤੀ ਹੈ।

## *ਕਪੂਰ ਸਿੰਘ ਘਰਜਾਖ*

ਕਪੂਰ ਸਿੰਘ ਸੋਧੀ ਘਰਜਾਖ ਜ਼ਿਲ੍ਹਾ ਗੁਜਰਾਂਵਾਲੇ ਨੇ ਸੁਖ ਲਈ ਸਮਾਂ ਜਾਣ ਹੱਥ ਜੋੜ ਸਤਿਗੁਰੂ ਜੀ ਦੇ ਹਜ਼ੂਰ, ਹੱਥ ਪੈਰ ਪਟੀਆਂ ਨਾਲ ਬੱਧੇ ਦਿਖਾ, ਅਰਜ ਕੀਤੀ ਕਿ ਮੈਂ ਬਹੁਤ ਇਲਾਜ ਕਰ ਹਾਰਿਆ ਹਾਂ, ਅਰਾਮ ਨਹੀਂ ਆਉਂਦਾ। ਤੇ ਜ਼ਿਮੀਂਦਾਰੀ ਕਿਰਤ ਕਰਨ ਲਈ ਸਗੋਂ ਔਖਾ ਹੁੰਦਾ ਹਾਂ। ਤੇ ਕੋਹੜ ਤਰ੍ਹਾਂ ਦੀਆਂ ਤ੍ਰੇੜਾਂ ਅਰ ਜਖ਼ਮ ਵਿਗੜ ਬਹੁਤ ਤੰਗ ਕਰਦਾ ਹੈ। ਸੱਚੇ ਪਾਤਸ਼ਾਹੋ ਆਪ ਬਖਸ਼ਸ਼ ਕਰੋ। ਸਤਿਗੁਰੂ ਜੀ ਉਸੇ ਹਾਲ-ਬਿਲਾਸ 'ਚ ਪਿਆਂ ਹੀ ਬਚਨ ਕੀਤਾ, ਜਿਵੇਂ ਦਸਮ ਜੀ ਚੰਡੀ ਪ੍ਰਤੱਖ ਕਰਨ ਲਈ ਪੰਡਿਤਾਂ ਪਾਸੋਂ ਮੰਤਰ ਪੁਛਿਆ ਸੀ ਤਾਂ ਉਨ੍ਹਾਂ ਦੱਸਣੋਂ ਇਨਕਾਰ ਕੀਤਾ ਸੀ। ਤਾਂ ਗੁਰੂ ਜੀ ਆਪ ਹੀ ਮੰਤਰ ਮੇਲ ਸਕਤ ਨਾਲ ਤੰਤਰ ਪੈਦਾ ਕਰ ਲਈ ਸੀ ਤਿਵੇਂ ਮੈਂ ਤੈਨੂੰ ਤੰਤਰ ਦਸਦਾ ਹਾਂ। ਸੱਤ ਕਾਲੀਆਂ ਮਿਰਚਾਂ ਸੱਤ ਸੂਲਾਂ ਕਿੱਕਰ ਦੀਆਂ ਕੂਲੀਆਂ ਰਗੜ ਛੱਕ। ਅੰਮ੍ਰਿਤ ਵੇਲੇ ਸਕੇਸ ਇਸ਼ਨਾਨ ਕਰਕੇ ਚੌਕੜਾ ਮਾਰ ਸੱਤ ਦਿਨ ਭਗੌਤੀਆਂ ਦੀ ਮਾਲਾ ਕਰਕੇ ਅਕਾਲ-ਪੁਰਖ ਸਤਿਗੁਰੂ ਰਾਮ ਸਿੰਘ ਜੀ ਪਾਸੋਂ

*ਜਿਸ ਜਗ੍ਹਾ ਹੁਣ ਮਸਤਾਣਗੜ੍ਹ ਹੈ, ਉਸ ਵੇਲੇ ਇਹ ਰੱਖ (ਜੰਗਲ) ਸੀ।

Namdhari Elibrary NamdhariElibrary@gmail.com

ਬਖਸ਼ਸ਼ ਮੰਗ। ਗੁਰੂ ਮੇਹਰ ਕਰੇਗਾ।

ਮੈਂ ਕਪੂਰ ਸਿੰਘ ਨੂੰ ਜਾ ਪੁਛਿਆ ਅਮਰਾਸਰ ਵੱਡੇ ਤੇਰਾ ਰੋਗ ਹੱਥਾਂ ਪੈਰਾਂ ਦਾ ਕੋਹੜ ਰੂਪ ਕਿਵੇਂ ਹਟਿਆ ਹੈ। ਉਸ ਨੇ ਬੜੀ ਸ਼ਰਧਾ ਤੇ ਸੱਚੇ ਸੁਭਾਅ ਮੈਨੂੰ ਦੱਸਿਆ ਕਿ ਮੈਂ ਦੁੱਖੀ ਹੋ ਸਤਿਗੁਰੂ ਸੱਚੇ ਪਾਤਸ਼ਾਹ ਅੱਗੇ ਅਰਜ ਕੀਤੀ ਸੀ ਤੇ ਸਤਿਗੁਰੂ ਜੀ ਖੁਸ਼ ਹੋਇਆਂ ਮੇਰੇ ਤੇ ਮਿਹਰ ਨਿਗ੍ਹਾ ਕੀਤੀ ਤੇ ਮੇਰਾ ਦੁੱਖ ਕਟਿਆ, ਮੈਂ ਸੱਤਾਂ ਦਿਨਾਂ ਦੇ ਥਾਂ ਤਿੰਨਾਂ-ਚੋਹਾਂ ਦਿਨਾਂ ਵਿੱਚ ਹੀ ਗੁਰੂ ਦੀ ਦੱਸੀ ਦਵਾਈ ਕਰਨ ਨਾਲ ਰਾਜੀ ਹੋ ਗਿਆ ਸਾਂ। ਸਰਬ ਰੋਗ ਕਾ ਔਖਧ ਨਾਮ"। ਤੇ ਜਾਣਿਆ ਆਪ ਦੀ ਮੇਹਰ ਨਿਗਾ ਹੀ ਰੋਗ ਹਰਨ ਹੈ।

ਸਤਿਗੁਰੂ ਜੀ ੫ ਵੈਸਾਖ ਸੰਤ ਨਗਰ ਆਸਾ ਦੀ ਵਾਰ ਦੇ ਦੀਵਾਨ ਵਿੱਚ ਆ ਦਰਸ਼ਨ ਦਿੱਤੇ। ਘਸੀਟਾ ਸਿੰਘ ਭੀ ਦੀਵਾਨ ਵਿੱਚ ਆਇਆ ਸੀ। ਸਤਿਗੁਰੂ ਜੀ ਉਸ ਨੂੰ ਸੰਗਤ ਵਿੱਚ ਆਇਆ ਦੇਖ ਕਈ ਸਿੱਖਾਂ ਨੂੰ ਦਿਖਾ ਜਣਾਇਆ ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਚਿਰ ਪਿਛੋਂ ਸ਼ੁਕਰ ਹੈ ਇਹ ਸੰਗਤ ਵਿੱਚ ਆਇਆ ਹੈ।

੫ ਵੈਸਾਖ ਨਕੌੜੇ ਆਸਾ ਦੀ ਵਾਰ ਵਿੱਚ ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਤਾਰਾ ਸਿੰਘ ਜੀ ਦੀ ਅਰਜ ਤੇ ਉਸ ਦੇ ਘਰ ਚੁਬਾਰੇ ਵਿੱਚ ਚਰਨ ਪਾਏ। ਵਾਪਸ ਆਉਂਦਿਆਂ ਡਿਉੜੀ ਵਿੱਚ ਸ਼ਿਕਾਰੀ ਕੁੱਤੇ ਬੱਧੇ ਦੇਖ ਕਿਹਾ, ਇਹ ਨਹੀਂ ਸਿੱਖਾਂ ਨਾਮਧਾਰੀਆਂ ਨੂੰ ਰੱਖਣੇ ਸੋਂਹਦੇ, ਹਾਂ ਖੂਹਾਂ ਤੇ ਰਾਖੀ ਜੋਗ ਜੋ ਲੋੜ ਗੱਲ ਭਲੇ ਦੀ ਜਾਪੇ ਤਾਂ ਦੂਜੇ ਕੁੱਤੇ ਰੱਖੇ।

੮ ਵੈਸਾਖ ਸਭ ਰਸਤੇ ਖੂਹਾਂ ਤੇ ਹੋਰ ਪਿੰਡਾਂ ਨੂੰ ਜੀਵਨ ਨਗਰੋਂ ਤੇ ਸੰਤ ਨਗਰੋਂ ਪਟਵਾਰੀਆਂ ਨਾਲ ਮਿਲ ਕਾਇਮ ਕੀਤੇ।

ਸਤਿਗੁਰੂ ਜੀ ਪਾਸ ਕੰਨਸੋਆ ਆਉਂਦੀਆਂ ਕਿ ਭਾਵੇ ਹੋਲੇ ਤੇ ਬਖਸ਼ਿਸ਼ ਸਭ ਦੀ ਹੋਈ ਹੈ। ਸੰਤ ਪ੍ਰੀਤਮ ਸਿੰਘ ਜੀ ਤੇ ਵਰਿਆਮ ਸਿੰਘ ਮੁਸੱਵਰ ਦੇ ਅਰਜ ਕਰਨ ਤੇ ਕਿ, "ਤਾਰਾ ਸਿੰਘ ਮੁਲਤਾਨੀ ਤੇ ਘਸੀਟਾ ਸਿੰਘ ਦੀ ਭੀ ਬਖਸ਼ਿਸ਼ ਹੋਵੇ," ਤੁਸਾਂ ਕਹਿ ਦਿੱਤਾ ਹੈ ਕਿ, "ਮੇਰੇ ਵਲੋਂ ਤੇ ਕੋਈ ਗੱਲ ਨਹੀਂ, ਬਖਸ਼ਿਸ਼ ਹੀ ਹੈ। ਤੁਸੀਂ ਉਨ੍ਹਾਂ ਵੱਲ ਦਾ ਹੀ ਫਿਕਰ ਰੱਖੋ। ਘਸੀਟਾ ਸਿੰਘ ਨੂੰ ਸੰਗਤ ਵਿੱਚ ਆਇਆਂ ਦੇਖ ਭੀ ਖੁਸ਼ ਹੋਏ ਤੇ ਤਾਰਾ ਸਿੰਘ ਵੱਲ ਵੀ ਨਕੌੜੇ ਚਰਨ ਪਾ ਆਏ ਹੋ ਪਰ ਘਸੀਟਾ ਸਿੰਘ ਅਜੇ ਮਨੋਂ ਸਾਫ ਨਹੀਂ ਹੋਇਆ।

ਸਤਿਗੁਰੂ ਜੀ ਕਰਨਾਲੋਂ ਸਰਦਾਰ ਅਨੂਪ ਸਿੰਘ ਜੀ ਰਾਜੇ ਜੰਗ ਵਾਲਿਆਂ ਨੂੰ ਜੀਵਨ-ਨਗਰ ਸੱਦ ਕਿਹਾ, ਤੂੰ ਸਮੇਤ ਚੰਨਣ ਸਿੰਘ ਥਰਾਜ ਵਾਲੇ ਦੇ ਘਸੀਟਾ ਸਿੰਘ ਨੂੰ ਨਾਲ ਲੈ ਜਾ ਸਰਸੇ ਤੇ ਉਸ ਨੂੰ ਕਹੋ ਲਿਖ ਦੇਵੇ, ਮੈਂ ਅੱਜ ਤੋਂ ਦੁਬਿਧਾ ਛੱਡੀ ਤੇ ਪਿਛਲੇ ਸਭ ਝੇੜੇ ਛੋੜੋਂ ਦੀ ਸੁਲਾਹ ਕੀਤੀ ਹੈ। ਕਿਉਂਕਿ ਘਸੀਟਾ ਸਿੰਘ ਤੇਰਾ ਭੀ ਮੇਲੀ ਹੈ ਸਰਦਾਰ ਅਨੂਪ ਸਿੰਘ ਘਸੀਟਾ ਸਿੰਘ ਨੂੰ ਮਨਾ ੧੧ ਵੈਸਾਖ ਨਾਲ ਸਰਸੇ ਲੈ ਗਿਆ। ਪਰ ਘਸੀਟਾ ਸਿੰਘ ਕਚਹਿਰੀ ਵਿੱਚ ਜਾ ਕਿਹਾ, ਮੈਂ ਤੇ ਆਪਣੀ ਅਲਾਟ ਦੀ ਪਈ ਪਰਚੀ ਦੀ ਹੀ ਜਮੀਨ ਲੈਣੀ ਹੈ। ਸਰਦਾਰ ਅਨੂਪ ਸਿੰਘ ਨਿਰਾਸ਼ ਹੋ ਸਰਸਿਉਂ ਹੀ ਚਲਾ ਗਿਆ।

Namdhari Elibrary NamdhariElibrary@gmail.com

## *ਲਾਭ ਸਿੰਘ ਵੱਲ ਲਚਕਦਾਰ ਪਹੁੰਚ*

ਸਤਿਗੁਰੂ ਜੀ ੧੨ ਵੈਸਾਖ ਲਾਭ ਸਿੰਘ ਕੱਕੇ ਦੇ ਕੁੜਮ ਹਜਾਰਾ ਸਿੰਘ ਭਗਤ ਤੇ ਸੰਤ ਮੰਗਲ ਸਿੰਘ ਜੀ ਫੜੂਹੀ ਚੱਕੀਆਂ ਨੂੰ ਕਹਿ ਲਾਭ ਸਿੰਘ ਵੱਲ ਭੇਜ ਮਨਾਇਆ, ਤੂੰ ਕਰੀ ਵਾਲੇ ਜਾਂ ਹਾਰਨੀ ਚਲਾ ਜਾਹ ਜਮੀਨ ਬਦਲ ਕੇ ਜੇ ਬਚਨਾਂ ਤੇ ਸੁਖੀ ਰਹਿਣਾ ਈ। ਇੱਕੋ ਤੇਰੀ ਕੰਧਾਰਾ ਸਿੰਘ ਨਾਲ ਦੁਸ਼ਮਣੀ ਹੈ। ਭਾਵੇਂ ਮੈਂ ਇਹ ਖਿਆਲ ਰੱਖਿਆ ਹੈ ਕਿ ਮਹਾਰਾਜ ਨਿਹਾਲ ਸਿੰਘ ਜੀ ਕੋਲ ਇਹ ਸ਼ਿਕਾਇਤ ਨਾ ਜਾਏ ਕਿ ਲਾਭ ਸਿੰਘ ਨੂੰ ਰਾਜ਼ੀ ਨਹੀਂ ਕੀਤਾ ਗਿਆ। ਤੇ ਤੂੰ ਜਮੀਨ ਨਹਿਰੀ ਲੈ ਲਈ ਹੈ ਤੇ ਮੈਂ ਤੇਰਾ ਪੁੱਤਰ ਭੀ ਦੂਜੇ ਥਾਂ, ਚੰਗੇ ਘਰ, ਵਿਆਹਿਆ ਹੈ ਪਰ ਤੂੰ ਨਹੀਂ ਮੁੜਦਾ। ਤੂੰ ਤੇ ਕੰਧਾਰਾ ਸਿੰਘ ਵਰਨਾ ਦਾ ਸ਼ਰੀਕਾ ਕੱਢਦੇ ਹੋ। ਤੇ ਉਜਰ ਮੇਰੇ ਤੇ ਆਉਂਦਾ ਹੈ। ਲਾਭ ਸਿੰਘ ਜੀਵਨ ਨਗਰ ਆ ਕੌੜਾ ਫਿਕਾ ਬੋਲ, ਭਗਤ ਤੇ ਸੰਤਾਂ ਤੋਂ ਸੰਤ ਨਗਰ ਮੰਨ ਆਇਆ। ਜੀਵਨ ਨਗਰੋਂ ਧੱਕੇ ਨਾਲ ਚਲਾ ਗਿਆ ਤਾਂ ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਨੂੰ ਕਿਹਾ " ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਵਨ ਉਪਾਏ," ਕੌਤਕ ਹੇਰਨ ਕੇ ਨਮਿਤ ਤਿੰਨ ਮੋ ਬਾਦ ਬਦਾਏ। (ਸ਼ਸਤਰਨਾਮ ਮਾਲਾ) ਦਸਮ ਜੀ ਦੇ ਵਾਕ ਅਨੁਸਾਰ ਇਨ੍ਹਾਂ ਸਿੱਖਾਂ ਨੂੰ ਇੱਕੋ ਲਿਆ ਵਸਾਇਆ ਹੈ ਤੇ "ਆਪੇ ਇਨ੍ਹਾਂ ਨਾਲ ਦੁਬਿਧਾ ਦੀ ਵਿਧੀ" ਉਨ੍ਹਾਂ ਦੇ ਮਨਾਂ ਵਿੱਚ ਕਠਿਨਤਾ ਪਾਈ ਹੋਈ ਹੈ ਜੋ ਲਾਭੇ ਮੰਨ ਕੇ ਮੁਕਣ ਦੇ ਵੇਲੇ ਸਿਰ ਸਲਾਹ ਕਰਨੋਂ ਮੁਕਰ ਜਾਂਦੇ ਹਨ। ਕਿਸੇ ਦਾ ਇਸ ਵਿੱਚ ਕੋਈ ਵਸ ਚਾਰਾ ਨਹੀਂ ਚਲਦਾ।

## *ਅਸਲ ਬਖਸ਼ਸ਼*

੨੩ ਵੈਸਾਖ ਦਰਬਾਰਾ ਸਿੰਘ ਪਰਜਾਪਤ ਸੰਤ ਨਗਰ ਦੇ ਸਤਿਗੁਰੂ ਜੀ ਅੱਗੇ ਅਰਜ ਕਰ ਆਪਣੇ ਘਰ ਵਾਰ ਲਵਾਈ ਦੇ ਬਾਦ ਹੱਥ ਜੋੜ ਖੜੋ ਕਿਹਾ, ਮੈਂ ਮੁੰਜੀ ਲਾਣ ਲਈ ਖੇਤ 'ਚ ਮੌੜ੍ਹੇ ਚੁਗ ਅੱਗ ਲਾ ਸੌਂ ਗਿਆ ਸਾਂ ਤੇ ਅੱਗ ਰੁੱਖ ਨੂੰ ਲਗ ਗਈ ਸੀ ਤੇ ਦੁਆਲੇ ਦੇ ਨਗਰਾਂ ਤੋਂ ਸਿੱਖਾਂ ਆ ਬੁਝਾਈ ਸੀ। ਮੈਂ ਸੁਣਦਾ ਸਾਂ ਸਿੱਖ ਕਹਿੰਦੇ ਸੀ ਜੇ ਅੱਗ ਲਾਣ ਵਾਲਾ ਮਿਲ ਜਾਏ ਤਾਂ ਵਿੱਚੇ ਸੁਟ ਕੇ ਸਾੜ ਦੇਈਏ। ਡਰਦਾ ਮੈਂ ਲੁਕ ਗਿਆ ਸਾਂ। ਇੱਕ ਸਿੱਖ ਕਿਹਾ ਸੀ ਜਾਣ ਕੇ ਅੱਗ ਕਿਸੇ ਨਹੀਂ ਲਾਈ ਤੇ ਤੁਸਾਂ ਕਿਹਾ ਸੀ ਅਣਵੱਸ ਕੰਮ ਹੋਏ ਦਾ ਕਸੂਰ ਨਹੀਂ ਮੈਂ ਗ੍ਰੰਥ ਸਾਹਿਬ ਦਾ ਭੋਗ ਭੀ ਉਸ ਦੋਸ਼ ਹੋਏ ਤੋਂ ਪੁਵਾਇਆ ਹੈ। ਜੋ ਇਤਨਾ ਘਾਹ ਸੜਿਆ ਤੇ ਜੀਅ ਜਲੇ ਤੇ ਸਿੱਖਾਂ ਦੀ ਖੇਚਲ ਹੋਈ ਦੀ ਅੰਦਰੋਂ ਮਾਰ ਪੈਂਦੀ ਦੀ ਮਾਫੀ ਮੰਗਦਾ ਹਾਂ। ਮੈਂ ਨਾ ਸੌਂਦਾ ਤੇ ਨਾ ਇਹ ਕੁਝ ਹੁੰਦਾ ! ਸਤਿਗੁਰੂ ਜੀ ਬਹੁਤ ਪ੍ਰਸੰਨ ਹੋ ਇਹ ਬਚਨ ਕੀਤਾ ਅਸਲ ਬਖਸ਼ਸ਼ ਇਹੋ ਹੈ ਜੋ ਸਿੱਖਾਂ ਨੂੰ ਆਪੇ ਅੰਦਰੋਂ ਭਾਨ ਪੈਂਦੀ ਹੈ ਭੁਲ ਹੋਈ

ਦੀ।

ਸਤਿਗੁਰੂ ਜੀ ੨੪ ਵੈਸਾਖ ਜਗਜੀਤ ਨਗਰ ਸੁਹੇਲ ਸਿੰਘ ਧੀਰ ਦੇ ਟਿਊਬ-ਵੈਲ ਤੇ ਸੰਗਤ ਸਮੇਤ ਭਜਨ ਬਾਣੀ ਦਾ ਨੇਮ ਅਰੰਭਿਆ। ਸਭ ਨਗਰਾਂ ਦੁਆਲੇ ਦਿਆਂ ਵਿੱਚੋਂ, ਇਸ ਨੇਮ ਵਿੱਚ ਸਿੱਖ ਆ ਲੱਗੇ। ਲਾਭ ਸਿੰਘ ਕੱਕੇ ਨੂੰ ਸੱਦ ਅੰਮ੍ਰਿਤ ਛਕਵਾ ਸੋਧ ਰੱਖਣਾ ਉਚੇਚਾ ਸਤਿਗੁਰੂ ਜੀ ਨੇਮ ਵਿੱਚ ਲਾਇਆ।

ਸਤਿਗੁਰੂ ਜੀ ਨੇਮ ਤੇ ਬੈਠਣ ਤੋਂ ਪਹਿਲਾਂ ਦਿੱਲੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਕਹਿ ਆਏ ਸੀ ਕਿ ਤੁਸਾਂ ਸਾਡੇ ਪਿੰਡਾਂ ਵੱਲ ਨਾ ਆਉਣਾ ਮਤ ਕੋਈ ਸਿੱਖ ਕੁਵੱਲਾ ਆਪ ਨੂੰ ਬੋਲੇ। ਮਹਾਰਾਜ ਜੀ ਸਰਸੇ ਆਏ ਸੀ ਵੋਟਾਂ ਸਮੇਂ ਤਾਂ ਸਿੱਖਾਂ ਕਿਹਾ ਸੀ ਲਿਹਾਜ ਕੀਤਾ, ਨਹੀਂ ਤੇ ਕਾਲੀਆਂ ਝੰਡੀਆਂ ਆਪ ਨੂੰ ਵਿਖਾਉਂਦੇ। ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਸਰਸੇ ਭੇਜ ਮਹਾਰਾਜ ਜੀ ਨੂੰ ਜੀਵਨ ਨਗਰ ਵੱਲ ਆਉਣੋਂ ਰੋਕ ਦਿੱਤਾ ਸੀ ਤੇ ਮਹਾਰਾਜ ਜੀ ਦਿੱਲੀ ਵਾਪਸ ਚਲੇ ਗਏ ਸੀ।

ਸਤਿਗੁਰੂ ਜੀ ਭੜੋਲਿਆਂ ਵਾਲੀ ੨੮ ਵੈਸਾਖ ਮਜਬੀ ਸਿੱਖਣੀਆਂ ਦੇ ੮ ਦਿਨ ਘਿਉ ਦੀ ਜੋਤ ਜਗਾ ਰੌਲ ਟੋਰ ਕੀਤੇ ਨੇਮ ਤੇ ਭਜਨ ਬਾਣੀ ਦੇ ਭੋਗ ਤੇ ਦਰਸ਼ਨ ਦਿੱਤੇ। ਮਾਈਆਂ ਵੱਲੋਂ ਇੱਕ ਪਾਠ ਭੀ ਸਧਾਰਨ ਦਾ ਭੋਗ ਪਿਆ। ਕੜਾਹ ਪ੍ਰਸ਼ਾਦ ਭੀ ਤੇ ਅਰਦਾਸਾ ਭੀ ਉਨ੍ਹਾਂ ਆਪੇ ਹੀ ਕੀਤਾ। ਸਤਿਗੁਰੂ ਜੀ ਵਿੱਚ ਹੱਥ ਜੋੜ ਖੜੇ ਤੇ ਜੋ ਭੇਟਾ ਉਨ੍ਹਾਂ ਧਰੀ ਸੋ ਪਰਵਾਨ ਕੀਤੀ ਤੇ ਕਿਹਾ ਕਿ "ਉਹੋ ਰਾਮ ਸਾਰਿਆਂ ਦਾ ਏ ਤੇ ਸਭ ਵਿੱਚ ਵਰਤਦੈ ਕੈਸਾ ਮੇਲੋ ਦਾ ਰਸ ਬਣਿਆ ਹੈ।"

ਇਸੇ ਦਿਨ ਕੁਝ ਸਿੰਘ ਕਰੀਵਾਲੇ ਦੇ ਸਤਿਗੁਰੂ ਜੀ ਪਾਸ ਜੀਵਨ ਨਗਰ ਆਏ ਤੇ ਕਿਹਾ ਸੀ ਘਸੀਟਾ ਸਿੰਘ ਦੀ ਦੁੱਬਿਧਾ ਚੁਕੀ ਤੋਂ ਔਖੇ ਹੋ ਆਏ ਹਾਂ ਤੇ ਮੁਕਾਣ ਦਾ ਮਨ ਬਣਾ ਆਏ ਹਾਂ ਤਾਂ ਸਤਿਗੁਰੂ ਜੀ ਕਿਹਾ ਮੇਰੇ ਵਲੋਂ ਜੋ ਤੁਸੀਂ ਕਰੋਗੇ ਸੋ ਹੀ ਠੀਕ ਹੋਵੇਗਾ। ਤੁਸੀਂ ਉਹ ਪਾਸਾ ਠੀਕ ਕਰੋ। ਸਤਿਗੁਰੂ ਜੀ ਬਚਨ ਕੀਤਾ ਮਜ਼ਬੀ ਹੁਣ ਸਭ ਨਾਲ ਰਲਨਾ ਮਨੋਂ ਚਾਹੁੰਦੇ ਹਨ ਤੇ ਨਲਕੇ ਅਤੇ ਹੋਟਲਾਂ ਰਲਾ ਭੀ ਦਿੱਤੇ ਹਨ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਮਜ਼ਬੀ ਦਸਤਾਰੇ ਤੇ ਖੱਟਾ ਪਰਨਾ ਰਖਦੇ ਸੀ ਕਿ ਲੰਗਰ ਜੋਗ ਭੇਦ ਜਾਪਦਾ ਰਹੇ। ਨਾਲੋਂ ਪਹਿਲਾਂ ਇਸ਼ਨਾਨ ਕਰ, ਕ੍ਰਿਪਾਲ ਸਿੰਘ ਭਦੌੜ ਵਾਲੇ ਨੂੰ ਤੂਸ ਫੜਾ, ਆਪ ਪਵਿਆਂ ਨਾਲ ਹੀ ਨ੍ਰਿਤ ਕਰਦੇ ਰਹੇ ਸੀ। ਕ੍ਰਿਪਾਲ ਸਿੰਘ ਨੂੰ ਕਹਿ ਸ਼ਬਦ, "ਪ੍ਰਭੁ ਜੀ ਤੌ ਕਹਿ ਲਾਜ ਹਮਾਰੀ," ਰਾਗ ਰੀਤ ਵਿੱਚ ਪੜ੍ਹਾਇਆ ਸੀ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਉਸੇ ਰੀਤ ਵਿੱਚ ਉਹੋ ਸ਼ਬਦ ਪੜ੍ਹਨ ਲੱਗ ਪਏ, ਲੰਮੀ ਹੇਕ ਵਿੱਚ। ਮੈਂ ਇਹ ਸ਼ਬਦ, ਕੋਲ ਬੈਠਾ ਸੁਣ, ਬੈਰਾਗੀ ਹੋ ਗਿਆ ਤੇ ਅਰਜ ਕੀਤੀ, ਉਸ ਮੋਹਣੀ ਮੂਰਤੀ ਦੇ ਦਰਸ਼ਨ ਇਸ ਜਨਮ ਵਿੱਚ ਹੋਣਗੇ? ਇਹ ਸੁਣ ਆਪ ਭੀ ਵੈਰਾਗੀ ਹੋ ਗਏ ਤੇ ਬਚਨ ਕੀਤਾ, ਸਾਨੂੰ ਜੋ ਰਾਮ ਦੀ ਖਿੱਚ ਲਗਦੀ ਏ ਕਦੀ ਪੂਰੀ ਹੋਵੇਗੀ ਹੀ। ਤੇ ਕਿਹੋ ਨੇ, ਖਿੱਚ ਨਾਲ ਨਹੀਂ, ਬਖਸ਼ ਨਾਲ ਸੁ ਦਰਸ਼ਨ

ਹੋਣਗੇ। ਬਚਨ ਕਰਦੇ ਕਾਰ ਤੇ ਸੁਆਰ ਹੋਏ ਤੇ ਮੈਨੂੰ ਹੁਕਮ ਕੀਤੋ ਨੇ, ਕ੍ਰਿਪਾਲ ਸਿੰਘ ਭਦੌੜ ਵਾਲੇ ਦੇ ਪੁਤਰ ਹਜੂਰਾ ਸਿੰਘ ਤੋਂ ਤੂੰ ਉਹਨਾਂ ਦੇ ਬਚਨ ਪੁੱਛ, ਲਿਖੀਂ। ਉਹ ਵਿਦੇਸ਼ ਬੀ ਦਰਸ਼ਨ ਕਰਨ ਗਏ ਸੀ। ਮੈਂ ਸਤਿ ਬਚਨ ਕੀਤਾ।

ਮੈਂ ਤੇ ਚੰਦ੍ਰਹਾਂਸ ਹੁਕਮਨਾਮਿਆਂ ਦੀ ਸੈਂਚੀਆਂ ਚੋਂ ਫੋਲ ਦੱਸਿਆ ਇੱਕ ਸੈਂਚੀ ਨਹੀਂ ਲਭਦੀ। ਤਾਂ ਸਤਿਗੁਰੂ ਜੀ ਬਚਨ ਕੀਤਾ ਜਿਵੇਂ ਟਹਿਲ ਸਿੰਘ ਕੋਲ ਰਹਿਦੇ ਚੁਰਾ, ਵਿੱਚ ਗਲਤੀਆਂ ਪਾ ਰਲਾ ਛਪਵਾਏ ਸੀ ਤਿਵੇਂ ਦੇ ਵਸਾਹਘਾਤੀ ਵਿੱਚੇ ਰਹਿੰਦੇ ਹਨ।

ਇੱਕ ਸਿੱਖ ਆਲਿਮ ਜੀ ਦਾ ਲਿਖਿਆ "ਜੁਗ ਪਲਟਾਊ ਸਤਿਗੁਰੂ" ਪੁਸਤਕ ਲਿਆ ਕਿਹਾ, ਇਸ ਵਿੱਚ ਤੀਜੀ ਵਾਰੀ ਗਿਆਂ ਗੁਰੂ ਬਾਲਕ ਸਿੰਘ ਜੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਾ ਦਿੱਤੀ ਲਿਖੀ ਹੈ। ਮੈਂ ਸੁਣਿਆ ਸੀ ਪਹਿਲੀ ਵਾਰ ਹੀ ਮਿਲਿਆਂ ਦਿੱਤੀ ਸੀ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਭਾਵੇਂ ਮੈਂ ਨਾਲੋ ਨਾਲ ਸੁਣ ਕਹਿੰਦਾ ਰਿਹਾ ਹਾਂ ਪਰ ਫੇਰ ਭੀ ਕੁਝ ਉਨ੍ਹਾਂ ਆਲਿਮ ਜੀ ਤੋਂ ਛਪਣ ਸਮੇਂ ਸੁੱਧ ਨਹੀਂ ਕੀਤੀਆਂ ਗਈਆਂ। ਗੁਰਤਾ ਤੇ ਪਹਿਲੇ ਫੇਰੇ ਹੀ ਉਨ੍ਹਾਂ ਨੂੰ ਦਿੱਤੀ ਸੀ ਗੁਰੂ ਬਾਲਕ ਸਿੰਘ ਜੀ ਨੇ।

ਮੈਂ ਅਰਜ ਕੀਤੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਹਰੋ ਨਦੀ ਤੇ ਕਿਸ ਸੰਮਤੇ ਤੇ ਦਿਨ ਮਿਲੇ ਸੀ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਾ ਮਿਲਣ ਦਾ ਦਿਨ ਆਪ ਦਸੋ ਤਾਂ ਸਤਿਗੁਰੂ ਜੀ ਬਚਨ ਕੀਤਾ, "੧੮੬੯ ਵੈਸਾਖ ਸੁਦੀ ਦਸਮੀਂ ਦਸਮ ਜੀ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ ਗੁਰਤਾ ਦਿੱਤੀ ਸੀ। ਤੇ ੧੮੯੮ ਸੰਮਤ ਅੱਸੂ ਦੀ ਸੰਗਰਾਂਦ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਾ ਸੋ ਦਸਮ ਜੀ ਦੀ ਬਖਸ਼ੀ ਗੁਰੂ ਬਾਲਕ ਸਿੰਘ ਜੀ ਵਲੋਂ ਮਿਲੀ ਸੀ। ਆਲਿਮ ਜੀ ਤੇ ਚੱਕਰਵਰਤੀ ਜੀ ਤੋਂ ਭਾਵੇਂ ਉਕਾਂ ਹੀ ਹੋਈਆਂ ਹਨ ਪਰ ਉਹਨਾਂ ਇਸ ਸਬੰਧ ਵਿੱਚ ਨਾਮਧਾਰੀਆਂ ਜੋਗ ਲਿਖਿਆ ਭੀ ਬਹੁਤ ਹੈ ਖੋਜ ਕਰਕੇ ਭਾਵੇਂ ਮੈਂ ਉਹਨਾਂ ਦੀ ਮਦਦ ਇਸ ਸੇਵਾ ਵਿੱਚ ਕੀਤੀ ਹੈ।

## *ਘਸੀਟਾ ਸਿੰਘ ਫੇਰ ਮੁਕਰਿਆ*

ਕਰੀਵਾਲੇ ਦੇ ਬਾਲ ਸਿੰਘ, ਜਗਤ ਸਿੰਘ, ਗੁਰਬਖਸ਼ ਸਿੰਘ, ਦੋਵੇਂ ਬੰਤਾ ਸਿੰਘ, ਹਰਨਾਮ ਸਿੰਘ, ਕਰਮ ਸਿੰਘ, ਕਰਤਾਰ ਸਿੰਘ, ਚੇਤ ਸਿੰਘ, ਪਿਆਰਾ ਸਿੰਘ, ਕੁਲਦੀਪ ਸਿੰਘ, ਦਰਬਾਰਾ ਸਿੰਘ ਇੰਦਰ ਸਿੰਘ ਨੇ ਘਸੀਟਾ ਸਿੰਘ ਨੂੰ ਮਿਲ ਕਹਿ ਜਮੀਨ ਹਾਰਨੀਆਂ ਵਿਖਾ ਮਨਾ ਲਿਆ ਕਿ ੧੦ ਹਜ਼ਾਰ ਰੁਪਇਆ, ਖੂਹ ਕੋਠੇ ਆਦਿ ਦਾ ਲੈ ਤਬਾਦਲਾ ਕਰਨਾ ਹੈ।

੩੦ ਵੈਸਾਖ ਸਤਿਗੁਰੂ ਜੀ ਨੂੰ ਜੀਵਨ ਨਗਰ ਸੁਨੇਹਾ ਭੇਜਿਆ ਕਿ ਆਪ ਸਰਸੇ ਜਾਣ ਲਈ ਜਿਸ ਨੂੰ ਚਾਹੋ ਸਾਥ ਤਿਆਰ ਕਰੋ। ਸਤਿਗੁਰੂ ਜੀ ਸ੍ਰ: ਸਾਹਿਬ ਸਿੰਘ ਨੂੰ ਕਿਰਪਾਲ ਪੱਟੀ ਘੋੜੀ ਭੇਜੀ ਤੇ ਆਪ ਸੰਤ ਨਗਰ ਆਏ। ਇਹ ਸਭ ਝਬਰਾਂ ਦੇ ਘਰ ਬੈਨੇ ਚਾਹ ਪੀ ਰਹੇ ਦੇਖ ਕਿਹੋ ਨੇ। ਗੁਰੂ ਹਰੀ ਸਿੰਘ ਜੀ ਵਲੋਂ ਚਾਹ ਪੀਣ ਦਾ ਹੁਕਮ ਬੰਦ ਹੈ ਤੇ ਕਲਕਤੇ ਕਾਰਖਾਣੇ ਵਿੱਚ ਚੰਮ ਦਾ ਚੂਰਾ ਚਾਹ ਵਿੱਚ ਦੜਿਆ ਗਿਆ। ਅਖਬਾਰਾਂ ਤੇ ਛਪਿਆ ਸੀ ਤੇ ਅੰਮ੍ਰਿਤਸਰ ਮੋਰੇ ਸਾਹਵੇਂ ਭੀ ਚਾਹ ਵਿੱਚ ਤਮਾਕੂ ਪੈਂਦਾ ਸਾਬਤ ਹੋਇਆ ਹੈ ਜੋ ਗਰਮੀ ਦੀ ਲੋੜ ਪੂਰੀ ਕਰਨੀ ਹੋਵੇ ਤਾਂ ਲੌਂਗ ਲਾਚੀਆਂ ਸੌਂਫ ਪਾ ਕੰਮ ਸਾਰ ਲੈਣਾ ਚਾਹੀਦਾ ਹੈ। ਸਿੱਖਾਂ ਨੂੰ ਚੰਮ ਤਮਾਕੂ ਪੀਣਾ ਸੋਭਦਾ ਨਹੀਂ।

ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ ਤੇ ਜੀਵਨ ਨਗਰ ਆਏ ਕਰੀਵਾਲੀਏ ਸਮੇਤ ਦਿਆਲ ਸਿੰਘ ਆਦੋ ਦੇ। ਘਸੀਟਾ ਸਿੰਘ ਨੂੰ ਮੋਟਰ ਤੇ ਚੜ੍ਹਾ ਸਰਸੇ ਨੂੰ ਤਿਆਰ ਹੋਏ ਤਾਂ ਮੋਟਰ ਤੋਂ ਉੱਤਰ ਘਸੀਟਾ ਸਿੰਘ ਕਿਹਾ, ਮੇਰੀ ਝੋਲੀ ਏਥੇ ਹੀ ਦਸ ਹਜਾਰ ਪਾਓ, ਤਾਂ ਜਾਂਦਾ ਹਾਂ। ਤਾਂ ਦਿਆਲ ਸਿੰਘ ਕਿਹਾ, ਉਏ ਬੇਈਮਾਨਾ, ਤੂੰ ਏਨੇ ਸਿੱਖਾਂ ਨੂੰ ਏਨਾ ਖਪਾ, ਮੰਨ, ਹੁਣ ਮੁਨਕਰ ਹੋ ਕੀ ਕੀਤਾ ਈ। ਜੇ ਤੇਰਾ ਕਿਸੇ ਤੇ ਇਤਬਾਰ ਨਹੀਂ ਤਾਂ ਕੋਈ ਤੇਰੇ ਤੇ ਕਿਵੇਂ ਕਰੇ। ਰੌਲਾ ਸੁਣ, ਨਾ ਜਾਂਦਾ ਜਾਣ ਮੋਟਰ ਤੋਂ ਉੱਤਰ ਦੁਖੀ ਹੋ ਕਰੀਵਾਲੇ ਨੂੰ ਟੁਰ ਪਏ। ਤੇ ਇਹਨਾਂ ਸੰਤ ਨਗਰੋਂ ਲਹਿੰਦੇ ਆ ਅਰਦਾਸ ਕੀਤੀ, ਹੇ ਸੱਚੇ ਪਾਤਿਸ਼ਾਹ, ਜੇ ਸਾਡੇ ਦਿਲ ਵਿੱਚ ਕੋਈ ਕਸਰ ਹੈ ਤਾਂ ਸਾਡਾ ਬੁਰਾ ਹੋਵੇ ਜੇ ਉਹਦੇ 'ਚ ਕਸੂਰ ਹੈ ਤਾਂ ਤੂੰ ਜਾਣ ਉਸ ਦਾ ਕੀ ਹਾਲ ਹੋਣਾ ਚਾਹੀਦੈ। ਸ੍ਰ: ਸਾਹਿਬ ਸਿੰਘ ਕੋਠੀ ਪੁੱਜਾ ਪਰ ਸਭ ਹਾਲ ਸੁਣ ਪੁੱਠਾ ਮੁੜ ਗਿਆ ਤੇ ਸਤਿਗੁਰੂ ਜੀ ਦੁਖੀ ਸਿੱਖਾਂ ਦਿਲੋਂ ਅਰਦਾਸ ਕੀਤੀ ਸੁਣ, ਕਿਹਾ, ਉਹਨਾਂ ਇਹ ਨਾ ਸੀ ਕਰਨਾ।

ਸਿੱਖਾਂ ਤਾਂ ਬਖਸ਼ਸ਼ ਦੀ ਅਰਦਾਸ ਕਰਨੀ ਸੀ ਤੇ ਆਪਣਾ ਧਰਮ ਨਿਭਾਣਾ ਸੀ। ਬੁਰੇ ਦਾ ਭਲਾ ਕਰਨ ਵਾਲਾ। ਬਾਲ ਸਿੰਘ, ਬੰਤਾ ਸਿੰਘ, ਵਰਨਾ ਦੇ ਘਸੀਟਾ ਸਿੰਘ, ਦੇ ਮੇਲੀਆਂ ਬਾਦ ਵਿੱਚ ਕਿਹਾ ਸੀ ਤੂੰ ਸਾਥੋਂ ਜ਼ਮੀਨ ਜਿਨ੍ਹੀ ਮੰਗ ਲੈ ਪੂਰੀ ਕਰ ਲੈ ਪਰ ਗੰਦ (ਝਗੜਾ) ਮੁਕਾ ਉਸਨੇ ਕਿਹਾ ਸੀ ਮੈਂ ਉਹਨਾਂ ਤੋਂ ਲੈ ਲੈਂਦਾ ਹਾਂ ਤੁਸੀ ਵਿੱਚ ਨਾ ਆਉ ਤਾਂ ਉਹ ਟੁਰੇ ਸੀ, ਪਰ ਉਹ ਸਭ ਤੰਗ ਹੋ ਗਏ ਸੀ ਮਿਹਨਤ ਕਰਨ ਬਾਦ ਉਸਦੇ ਮੰਨ ਮੁਕਰਨ ਤੋਂ।

## *ਟਿਊਬਵੈਲ ਤੇ ਚਾਲੀਹਾ*

ਸਤਿਗੁਰੂ ਜੀ ਟਿੱਬੇ ਵਾਲੇ ਦੇ ਟਿਊਬਵੈਲ ਤੇ ਨੇਮ ਰੱਖੇ ਵਿੱਚ ਵਾਰ ਤੇ ਦੀਵਾਨ ਕਥਾ ਵਿੱਚ ਦਰਸ਼ਨ ਦਿੰਦੇ ਤੇ ਜੋਤ ਜਗਦੀ, ਵਰਨੀ ਹੁੰਦੀ ਨੂੰ ਮੱਥਾ ਟੇਕਦੇ ਸੀ। ਸਾਧ ਦਰਸ਼ਨ ਕਰ ਉਠਦੇ ਤਾਂ ਕਹਿੰਦੇ, ਤੁਸੀਂ ਬੈਠੇ ਹੀ ਰਹੋ, ਮੈਂ ਮੱਥਾ ਟੇਕਣਾ ਹੈ। ਜੋਤ ਜਗਦੀ ਤੇ ਲੰਗਰ

ਕਰਦੇ ਤੇ ਪਾਠ ਕਰਨ ਦੀ ਸੇਵਾ ਵਿੱਚ ਲੱਗੇ ਸਿੱਖ ਨੂੰ ਆਪਣੇ ਧਿਆਨ ਵਿੱਚ ਮਗਨ ਰਹਿਣਾ ਚਾਹੀਦੈ।

੧ ਜੇਠ ਟਿਊਬਵੈਲ ਤੇ ਰੱਖੇ ਨੇਮ ਦਾ ਸੰਗਤ ਵੱਲੋਂ ਭੋਗ ਪਿਆ ਤੇ ਸਤਿਗੁਰੂ ਜੀ ਸੰਗਤ ਨੂੰ ਖੜੀ ਕਰ ਕਿਹਾ, ਕੋਈ ਕੂਕਾ ਗੋਕਾ ਪਸ਼ੂ ਬਿਨਾਂ ਪ੍ਰਤੀਤ ਲਈ ਪਿੰਡਾਂ ਵਿੱਚ ਭੀ ਨਾ ਵੇਚੇ ਤੇ ਮੰਡੀ ਤੇ ਤਾਂ ਗਊ ਲਿਜਾ ਵੇਚੇ ਹੀ ਨਾ। ਕਿਉਂਕਿ ਬਪਾਰੀ ਅਗੋਂ ਮਾਰਨ ਵਾਲੀ ਥਾਈਂ ਜਾ ਵੇਚਦੇ ਹਨ।

ਟਿਊਬਵੈਲ, ਟਿੱਬੇ ਵਾਲੇ ਤੇ ਭੋਗ ਬਾਅਦ ਸ਼ਰਧਾ ਸਿੰਘ (ਨਿਮਾਣਾ) ਕਵੀ ਕਰੀਵਾਲੇ ਨੇ ਕਵਿਤਾ ਵਿੱਚ ਬੋਲਿਆ, "ਗੁਰੂ ਰਾਮ ਸਿੰਘ, ਜੇ ਤੂੰ ਨਹੀਂ ਆਉਣਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੂਪ ਵਿੱਚ ਪ੍ਰਤੱਖ ਹੋ ਅਸੀਂ ਹੋਕਾ ਦੇਈਦੇ ਮੱਖਣ ਲੁਬਾਣੇ ਵਾਂਗੂੰ। ਸੁਣ, ਸਤਿਗੁਰੂ ਜੀ ਉਸਨੂੰ ਕਿਹਾ, ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਤੇ ਪ੍ਰਤੀਤ ਰੱਖਣੀ ਚਾਹੀਦੀ ਏ। ਜਿਸ ਦੀ ਨਾਂ ਰਵ੍ਹੇ, ਉਹ ਮੇਰੇ ਤੇ ਵੀ ਨ ਜਨਾਵੇ। ਕਿਹੋ ਨੇ ਤੂੰ ਸਭ ਕੁਝ ਗਲਤ ਬੋਲਿਆ ਹੈ।

## *ਸਿਫਾਰਸ਼ ਲੈਣ ਆਇਆਂ ਨੂੰ*

ਜੀਵਨ ਨਗਰ ਕਰਨਾਲ ਦੇ ਜਿਲੇ ਚੋਂ ਪੁਜੇ ਸਿੱਖ, ਏਧਰ ਦੇ ਕੁਝ ਸਿੱਖਾਂ ਨੂੰ ਨਾਲ ਲੈ ਸਤਿਗੁਰੂ ਜੀ ਦੇ ਹਜੂਰ ਆਏ ਤੇ ਅਰਜ ਕੀਤੀ, ਸ੍ਰ: ਅਨੂਪ ਸਿੰਘ ਵਡੇ ਪੁਲਿਸ ਦੇ ਅਫਸਰ ਸਾਨੂੰ ਤੰਗ ਕਰ ਕੱਢ ਦਿੱਤੈ। ਆਪ ਉਸ ਵੱਲ ਰੁੱਕਾ ਦਿਓ, ਰਿਐਤ ਕਰੇ। ਸਤਿਗੁਰੂ ਜੀ ਉੱਤਰ ਦਿੱਤਾ– ਤੁਸਾਂ ਜਿਹਾਂ ਉਸ ਤੋਂ ਉਪਰਲੇ ਹਾਕਮਾਂ ਨੂੰ ਮਿਲ ਉਸ ਨੂੰ ਅਖਵਾਇਆ ਕਿ ਬਾਹਰ ਦੇ ਸਿੱਖਾਂ ਆਇਆਂ ਨੂੰ ਏਤਨਾ ਕਾਬੂ ਤੇ ਤੰਗ ਨਾ ਕਰ। ਤਾਂ ਉਸ ਉੱਤਰ ਦਿੱਤਾ ਸੀ, ਜੇ ਸੇਖੂਪੁਰੀਆਂ ਨੂੰ ਕਾਬੂ ਨ ਰੱਖਾਂ ਤਾਂ ਡਾਕੇ ਚੋਰੀਆਂ ਕਰ ਰਾਹ ਰੋਕ ਦੇਣਗੇ ਤੇ ਤੁਸੀਂ ਲੋਕਾਂ ਦੇ ਦੁਖ ਦੇ ਜਾਮਨ ਹੋਵੋਗੇ। ਤਾਂ ਹਾਕਮਾਂ ਡਰ ਕਿਹਾ ਸੀ, ਤੂੰ ਜਿਵੇਂ ਚਾਹੇਂ ਉਨ੍ਹਾਂ ਨਾਲ ਵਰਤਾ ਕਰ। ਮੈਨੂੰ ਪਤਾ ਹੈ ਸ੍ਰ: ਅਨੂਪ ਸਿੰਘ ਵਢੀ ਨਹੀਂ ਲੈਂਦਾ ਤੇ ਸਫਾਰਸ਼ ਨਹੀਂ ਮੰਨਦਾ। ਜੋ ਉਸ ਤੋਂ ਰਿਐਤ ਸੁਖ ਲੈਣਾ ਲੋੜਦੈ। ਪਿਛਲੇ ਗੁਨਾਹ ਮੰਨ, ਪਰ, ਅਗੋਂ ਸਾਫ ਹੋਵੇ ਉਸੇ ਕੋਲ ਜਾ। ਜਿਸ ਨੂੰ ਮੇਰੀ ਇਸ ਸਲਾਹ ਤੇ ਇਤਬਾਰ ਨਹੀਂ ਜਿਨਾਂ ਇਹ ਮਤ ਗੁਰੂ ਕੀ ਦਿੱਤੀ ਮੰਨ ਲਈ ਸੋ ਸੁਖੀ ਭੀ ਹੋ ਗਏ। ਬਾਕੀ ਜਿੰਨਾਂ ਮੰਦੇ ਵਸਬ ਰਖੇ ਸੋ ਦੁਖੀ ਹੀ ਰਹੇ। ਬਾਦ ਪਤਾ ਲੱਗਾ ਜਿਨ੍ਹਾਂ ਨੂੰ ਡਾਕੇ ਕਤਲਾਂ ਤੋਂ ਗੋਲੀ ਮਾਰ ਦੇਣ ਦਾ ਹੁਕਮ ਹੋਇਆ ਸੀ ਸੋ ਏਧਰ ਨੱਸ ਆਏ ਸੀ। ਜਿਨ੍ਹਾਂ ਗੁਰੂ ਕਾ ਬਚਨ ਮੰਨਿਆ ਸੋ ਬਚ ਭੀ ਗਏ।

Namdhari Elibrary NamdhariElibrary@gmail.com

## ਗੱਲ ਨਿਰਮਲ ਮਨਾਂ ਦੀ

ਟਿਊਬਵੈਲ ਤੇ ਨੇਮ ਸੰਜਮ ਵਿੱਚ ਲੱਗੇ ਸਮੇਂ ਇੱਕ ਦਿਨ ਲਾਭ ਸਿੰਘ ਨੇ ਚਤਰ ਸਿੰਘ ਜੀ ਚੁਪ ਅਮਰਾਸਰ ਵਾਲਿਆਂ ਤੋਂ ਪੈਰ ਧੋਣ ਲਈ ਪਊਏ, ਰੌਲ ਸਮੇਂ ਮੰਗੇ। ਉਹਨਾਂ ਕਿਹਾ, ਹੂੰ। ਭਾਵ ਨ ਲੈ। ਨੇਮ ਦੇ ਭੋਗ ਪੈਣ ਦੇ ਬਾਅਦ ਦੋਹਵਾਂ ਇੱਕ ਦੂਜੇ ਦੇ ਚਰਨੀਂ ਲੱਗੇ ਆਪੋ ਆਪਣੀ ਭੁਲ ਮੰਨੀ। ਲਾਭ ਸਿੰਘ ਕੱਕਾ ਕਿਹਾ, ਮੈਂ ਵਿਕਾਰੀ ਨੇ ਤੁਹਾਡੇ ਵਰੱਕਤੀਆਂ ਦੇ ਪਉਏ ਮੰਗੇ ਹੀ ਕਿਉਂ, ਤੇ ਤੁਹਾਡੇ ਏਧਰ ਧਿਆਨ ਕਰਨ ਦਾ ਦੋਸ਼ ਕੀਤਾ, ਉਸ ਭੁਲ ਦੀ ਮਾਫੀ ਦਿਓ। ਚਤਰ ਸਿੰਘ ਜੀ ਹੱਥ ਜੋੜ ਕਿਹਾ, ਭੁੱਲ ਤੇ ਮੈਂ ਕੀਤੀ, ਸੁਚ ਭਜਨ ਨੇਮ ਲਈ ਸਿੱਖ ਨੂੰ ਪਊਏ ਜੋ ਨ ਦਿੱਤੇ। ਸਾਂਝ ਕੀ ਨਿਕਲੀ। ਆਪਣੇ ਆਪ ਨੂੰ ਉਤਮ ਤੇ ਤੁਹਾਨੂੰ ਨੀਵਾਂ ਸਮਝਿਆ "ਨਾ ਹਮ ਊਚ ਨੀਚ ਨ ਮਧਮ ਹਰਿ ਸਰਨਾਗਤ ਹਰਿ ਕੇ ਲੋਗ" ਵਾਲੀ ਮਤ ਨ ਵਰਤੀ, ਦੋਸ਼ੀ ਮੈਂ ਹਾਂ। ਤੁਸੀਂ ਮੇਰੀ ਭੁੱਲ ਬਖਸ਼ੋ। ਸਤਿਗੁਰੂ ਜੀ ਇਹ ਸਨੇਹ-ਚਰਚਾ ਸੁਣੀ ਤੇ ਬਚਨ ਕੀਤਾ, ਇਹ ਨਿਰਮਲ ਹੋਏ ਮਨਾਂ ਦੀ ਅਵਸਥਾ ਹੈ। ਆਪਣੇ ਵਿੱਚ ਕਮੀ ਦੋਸ਼ ਸਮਝਣਾ ਤੇ ਦੂਜੇ ਨੂੰ ਉਤਮ ਸਮਝ ਭੁੱਲ ਬਖਸ਼ਾਣਾ ਭੀ।

ਸਤਿਗੁਰੂ ਜੀ ੧ ਜੇਠ ਹੀ ਲਾਭ ਸਿੰਘ ਜੀ ਨੂੰ, ਜੀਵਨ ਨਗਰ ਆਇਆਂ ਪੁਛਿਆ, ਸੁਣਾ ਹੁਣ ਅੰਦਰ ਦਾ ਕੀ ਹਾਲ ਈ? ਉਨ੍ਹਾਂ ਉੱਤਰ ਦਿੱਤਾ, ਇਸ ਸਮੇਂ ਤਾਂ ਆਪ ਦੀ ਕਿਰਪਾ ਨਾਲ ਮੇਰੇ ਵਲੋਂ ਜੋ ਆਪ ਦੇਵੋ ਕਰੋ, ਮਨਜ਼ੂਰ ਹੈ। ਪਰ ਇੱਕ ਅਰਜ ਹੈ ਜੇ ਮੇਰੇ ਵਲੋਂ ਹੇਰ ਫੇਰ ਨ ਰੁਕਣ ਤਾਂ ਆਪ ਵਲੋਂ ਮੇਹਰ ਨਾ ਰੁਕੇ। ਇਹ ਬਚਨ ਸੁਣ ਸਤਿਗੁਰੂ ਜੀ ਬਚਨ ਕੀਤਾ। ਤੈਨੂੰ ਸੰਗਤ ਦਾ ਰੰਗ ਬੜੀ ਛੇਤੀ ਚੜ੍ਹਦੈ। ਤੂੰ ਜਾਂ ਤੇ ਘਸੀਟਾ ਸਿੰਘ ਨੂੰ ਸੁਧ ਪਾਸੇ ਲਾ ਲੈ, ਜਾਂ ਉਸ ਦੀ ਸੰਗਤ ਛਡ ਦੇਹ। ਮੈਂ ਇਸੇ ਲਈ ਤੈਨੂੰ ਕਰੀਵਾਲੇ ਜਾਂ ਹਾਰਨੀ ਟੂਰ ਜਾਹ ਆਖਦਾ ਹਾਂ।

ਸਤਿਗੁਰੂ ਜੀ ਮੈਨੂੰ ਉਰਦੂ ਅਖਬਾਰ ਪ੍ਰਤਾਪ ੧੪.੫.੫੪ ਦੀ ਦੇ ਕਿਹਾ, ਦੇਖ, ਇਸ ਤੇ ਪੰਜਾਬ ਚੋਂ ਗਊ ਮਾਸ ਬਾਹਰ ਜਾਣਾ ਬੰਦ ਲਿਖਿਆ ਹੈ। ਤੇ ਕਿਹੋ ਨੇ, ਸ਼ੁਕਰ ਹੈ। ਕੁਝ ਤੇ ਹੋਇਆ ਹੈ। ਪ੍ਰਤਾਪ ਦੇ ਤਿੰਨ ਸਫੇ ਤੇ ਲਿਖਿਆ ਸੀ ਬੈਲ ਕੀ ਬਰ ਆਮਦ ਬੰਦ ਪੰਜਾਬ ਸੇ।

## ਸੰਤ ਮੰਗਲ ਸਿੰਘ ਦੀ ਦੇਸ਼ ਭਗਤੀ

ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਏਹਨੀ ਦਿਨੀਂ ਜੀਵਨ ਨਗਰ ਰਹਿੰਦੇ ਸੀ। ਸਤਿਗੁਰੂ ਜੀ ਮੈਨੂੰ ਹੁਕਮ ਕੀਤਾ ਤੂੰ ਉਹਨਾਂ ਤੋਂ ਲਿਖ ਲੈ ਕਾਂਗਰਸ ਨਾਲ ਦੇਸ਼ ਸੇਵਾ ਦਾ ਕੰਮ ਕਰਦੇ ਤੇ ਪਹਿਲੋਂ ਭੀ ਸੰਤ ਜੀ ਅੰਗਰੇਜੀ ਰਾਜ ਵਿੱਚ ਕਿਵੇਂ ਰਹੇ ਹਨ। ਮੈਂ ਸੰਤ ਮੰਗਲ

ਸਿੰਘ ਜੀ ਤੋਂ ਅਰਜ ਕਰ ਪੁਛਿਆ ਤੇ ਉਹਨਾਂ ਮੈਨੂੰ ਦਸਿਆ। ਪਹਿਲਾਂ ਦੋ ਸਾਲ ਡੋਗਰਾਂ ਵਾਲੇ ਆਪ ਦੇ ਨਾਨਕੇ ਰਿਹਾ ਨਜਰ ਬੰਦ ਸਰਕਾਰ ਦੇ ਖਿਲਾਫ਼ ਕਰੜਾ ਬੋਲਣ ਦੇ ਦੋਸ਼ੋਂ ੧੯੧੪ ਈ: 'ਚ ਦੋ ਸਾਲ ਸ਼ੇਖੂਪੁਰੇ ਦੀ ਜੇਹਲ ਵਿੱਚ ਰਿਹਾ। ਜ਼ਬਾਨ ਬੰਦੀ ਦੀ ਜ਼ਮਾਨਤ ਤੇ ਪਾਦਰੀ ਨੇ ਕਢਾਇਆ ਤੇ ਫੇਰ ਅਟਕ ਜੇਹਲ ਵਿੱਚ ੧੦ ਮਹੀਨੇ ਕੈਦ ਰਹਿਣ ਤੇ ਗਾਂਧੀ-ਇਰਵਨ ਸਮਝੌਤੇ ਕਰ ਰਿਹਾ ਹੋਇਆ। ੧੯੩੦ ਵਿੱਚ ਤੀਜੀ ਵਾਰ ਲਾਹੌਰ ਕੈਦ ਹੋਇਆ, ਇੱਕ ਸਾਲ ਮੁਲਤਾਨ ਜੇਹਲ ਵਿੱਚ ਰਿਹਾ ੧੯੩੨ 'ਚ ਚੌਥੀ ਵਾਰ ੩੬ 'ਚ ਇੱਕ ਸਾਲ ਮੁਲਤਾਨ ਜੇਹਲ 'ਚ। ਪੰਜਵੀਂ ਵਾਰ ਸਰਗੋਧਿਉਂ ਕੈਦ ਹੋ ਫੀਰੋਜ਼ਪੁਰ ੪ ਮਹੀਨੇ ਜੇਲ ਕੱਟੀ। ਛੇਵੀਂ ਵਾਰ ੧੯੪੬ 'ਚ ਦਿਲੀਉਂ ਫੜੇ ਗਏ। ਲਾਹੌਰ ਮੁਕੱਦਮਾ ਚਲਿਆ ੬ ਮਹੀਨੇ ਮੁਲਤਾਨ ਰਹੇ। ਜਦ ਗਾਂਧੀ ਜੀ ਕਿਹਾ ਸੀ। ਕੁਇਟ ਇੰਡੀਆ (ਛਡ ਦਿਓ ਹਿੰਦੁਸਤਾਨ)। ਸੰਤ ਜੀ ਕਹਿਆ ਗਾਂਧੀ ਜੀ ਤੇ ਟੈਗੋਰ ਜਲਿਆਂ ਵਾਲੇ ਬਾਗ ਦੇ ਸਾਕੇ ਤੋਂ ਬਾਅਦ ਸੁਦੇਸ਼ੀ ਰਾਜ ਦੀ ਮੰਗ ਵੱਲ ਮੁੜੇ ਸੀ। ਪਹਿਲੋਂ ਗਾਂਧੀ ਜੀ ਸੀਟਾਂ ਹੀ ਮੰਗਦੇ ਸੀ। ਤੇ ਮੈਂ ਗੁਰੂ ਹਰੀ ਸਿੰਘ ਜੀ ਦੀ ਕ੍ਰਿਪਾ ਸਦਕਾ ਬੋਲਦਾ ਹੀ ਅੰਗ੍ਰੇਜ ਦੇ ਖਿਲਾਫ ਸਾਂ ਕੂਕਾ ਹੋਣ ਕਰ ਗਾਂਧੀ ਜੀ ਤੋਂ ਪਹਿਲਾਂ ਭੀ।

## ਗਊ ਰਖਿਆ ਸੰਮੇਲਨ

ਸਤਿਗੁਰੂ ਜੀ ੨-੩ ਜੇਠ ਦਿੱਲੀ ਗਊ ਬੱਧ ਬੰਦ ਕਰਨ ਦੇ ਸਬੰਧ ਵਿੱਚ ਹੋਏ ਸੰਮੇਲਨ ਤੇ ਦਰਸ਼ਨ ਦਿੱਤੇ ਤੇ ਬੋਲੇ ਭੀ ਕਿ ਗਊ ਪੂਜ ਨ ਬਣੋ, ਗਊ ਪਾਲਕ ਬਣੋ। ਗਊ ਦੀ ਨਸਲ ਸੁਧਾਰੋ ਤੇ ਅੰਦਰੋਂ ਹੋ ਕੇ ਪਿਆਰੋ ਗਊ ਨੂੰ। ਬਹੁਤ ਦੂਰ-੨ ਤੋਂ ਹਿੰਦੂ ਗਊ ਧਰਮੀ ਲੋਕ ਆਏ ਸੀ ਤੇ ਬੋਲੇ ਭੀ ਸੀ। ਇੰਨੀ ਦਿਨੀਂ ਹੀ ਕਾਂਗਰਸ ਨੇ ਸਰਦਾਰ ਸਾਹਿਬ ਸਿੰਘ ਦੀ ਥਾਂ ਸਰਦਾਰ ਤੇਜਾ ਸਿੰਘ ਜੀ ਸਰਸੇ ਵਾਲੇ ਨੂੰ ਮੈਂਬਰੀ ਤੇ ਪੰਜਾਬ ਕੌਂਸਲ 'ਚ ਲਿਆ ਤੇ ਸਿੱਖਾਂ ਦੀਆਂ ਜਮਾਨਤਾਂ ਦਾ ਕੇਸ ਮੁਕਾ, ਜੋ ਦੂੱਵਲੀਉਂ ਸੀ।

## ਅਫਾਰੇ ਨੂੰ ਦਵਾਈ

ਇੱਕ ਦਿਨ ਇੱਕ ਸਿੱਖ ਪਸ਼ੂ ਦੇ ਅਫ਼ਾਰੇ ਦੀ ਦਵਾ ਪੁਛੀ। ਸਤਿਗੁਰੂ ਜੀ ਦੱਸਿਆ, ਹਿੰਗ ੬ ਮਾਸੇ ਪਾਣੀ ਵਿੱਚ ਕਾੜ੍ਹ ਕੇ ਦਿਓ ਤੇ ਕਿਹੋ ਨੇ, ਜੇ ਹਲਦੀ ਛਟਾਂਕੀ ਪਾ ਪਾਣੀ ਵਿੱਚ ਹਿੰਗ ਦੇ ਨਾਲ ਹੀ ਪਾ ਕਾੜ੍ਹਾ ਦੇਈਏ ਤਾਂ ਫੇਰ ਕਦੀ ਅਫਾਰਾ ਹੁੰਦਾ ਹੀ ਨਹੀਂ। ਪਰ ਜੇ ਅੱਕ ਦੇ ਪੱਤੇ ੫-੬ ਸੇਰ ਪੂੰਝਿ ਚਿਟਿਆਈ ਲਾਹ, ਮਿੱਠੇ ਤੇਲ ਨਾਲ ਦੋਏ ਬੰਨਿਉਂ ਚੋਪੜ, ਕਾਲਾ ਲੂਣ ਦੋਏ ਪਾਸੇ ਲਾ, ਟੋਆ ਪੁੱਟ ਭਾਂਡੇ 'ਚ ਪਾ, ਨੱਪ ਦੇਈਏ ਤੇ ਅੱਗ ਦੇਈਏ, ਉਹ

Namdhari Elibrary NamdhariElibrary@gmail.com

ਮਸਾਲਾ ਦਿੱਤਿਆਂ ਬਾਦੀ ਨਹੀਂ ਰਹਿੰਦੀ ਤੇ ਅਫਾਰਾ ਕਦੇ ਹੁੰਦਾ ਹੀ ਨਹੀਂ ਤੇ ਹੋਇਆ ਭੀ ਲਹਿ ਜਾਂਦਾ ਹੈ।

ਸਤਿਗੁਰੂ ਜੀ ਵਰਿਆਮ ਸਿੰਘ ਜਮਸ਼ੇਰ ਦੇ, ਮਾਲ ਦੇ ਮੁਖਤਾਰ ਨੂੰ, ਪਸ਼ੂਆਂ ਦੀਆਂ ਦਵਾਈਆਂ ਦਸਦੇ ਤੇ ਕਹਿੰਦੇ ਮੈਨੂੰ ਭਾਵੇਂ ਗੁਰੂ ਹਰੀ ਸਿੰਘ ਜੀ ਵਲੋਂ ਵਰ ਸੀ ਕਿ ਇਹ ਸਭ ਵਿਦਿਆ ਅੱਗੇ ਹੀ ਪੜ੍ਹਿਆ ਹੋਇਆ ਹੈ। ਮੈਂ ਤਾਂ ਭੀ ਮਾਤਾ ਜੀ, ਬਿਰਧਾਂ ਸਾਧਾਂ ਤੇ ਹਰ ਗੁਣਵਾਨ ਤੋਂ ਹੁਣ ਤੱਕ ਗੁਣ, ਵਿਦਿਆ, ਰਾਗ, ਦਵਾਈ ਲੈ ਲੈਂਦਾ ਹਾਂ। ਤੇ ਗੁਣ ਦੇਣ ਵਾਲੇ ਦੀ ਕਦਰ ਭੀ ਕਰਦਾ ਹਾਂ ਕਿਉਂਕਿ ਗੁਣ ਔਖੇ ਵੇਲੇ ਦਾ ਗਹਿਣਾ ਹੁੰਦਾ ਹੈ ਤੇ ਗੁਣ ਦਾਤਾ ਵਿਰਲਾ ਸੰਸਾਰ ਵਿੱਚ ਹੁੰਦਾ ਹੈ।

## *ਜੀਵਨ ਨਗਰ ਉਸਾਰੀ*

ਜੇਠ ਵਿੱਚ ਸਤਿਗੁਰੂ ਜੀ ਸੰਤ ਨਗਰ, ਸੰਤੋਖ ਪੁਰੇ, ਸੰਤਾਂ ਵਾਲੀ ਆਦਿ ਨਗਰੀਂ ਦਰਸ਼ਨ ਦਿੱਤੇ। ਉਪਦੇਸ਼ ਦਿੱਤਾ, ਮੈਂ ਜੋ ਤੁਹਾਨੂੰ ਇਤਨਿਆਂ ਨੂੰ ਏਥੇ ਇਕੱਠਿਆਂ ਕਰ ਬਹਾਇਆ ਏ, ਆਪਣੇ ਤੇ ਤੁਹਾਡੇ ਸਲੂਕ ਸਵਾਦ ਨੂੰ ਮੁੱਖ ਰੱਖ ਹੀ ਬਹਾਇਆ ਹੈ। ਕੱਲ ਜਗ ਭਾਵੇਂ ਕੋਈ ਕਸੂਤ ਭੀ ਕਰਾਵੇ। ਪਰ ਤੁਸੀਂ ਯਾਦ ਕੀਤਾ ਕਰੋਗੇ ਕਿ ਗੱਡੀ ਦੇ ਭਾੜੇ, ਦੂਰੀ ਦੀ ਖੇਚਲ ਦੇ ਨਾਤੇ ਕਰਨ ਦੀ ਭਾਲ ਮੁਕਾਈ ਸੂ। ਭਾੜੇ ਭਰਨੋ ਤੇ ਭੱਜਣੋ ਬਚ ਗਏ ਹਾਂ ਤੇ ਮਿਲ ਟੁਰ, ਜਿੱਤ ਪ੍ਰਾਪਤ ਕੀਤਿਆਂ ਭੀ ਯਾਦ ਕੀਤਾ ਕਰੋਗੇ, ਚੰਗਾ ਹੀ ਕੀਤਾ ਸੂ ਕਈ ਸੁੱਖ ਦਿੱਤੇ ਸੂ।

ਜੇਠ ਵਿੱਚ ਹੀ ਪ੍ਰੈਸ ਲਈ ਖੂਹੀਓਂ ਲਹਿੰਦੇ ਮੰਦਰ ਤੇ ਚੁਬਾਰਾ ਛੱਤਿਆ, ਪ੍ਰੀਤਮ ਸਿੰਘ ਜੀ ਪਦੀ ਵਾਲਿਆਂ ਨੂੰ ਸਮੇਤ ਸਾਥੀਆਂ ਦੇ ਸੱਦਾ ਤੇ ਜੀਵਨ ਨਗਰ ਦੇ ਨਵੇਂ ਖੂਹ ਦਾ ਟੱਪ ਸੁਰੈਣ ਸਿੰਘ ਗਾਡੀ ਕਰੀਵਾਲੇ ਦੇ ਤੋਂ ਲਵਾਇਆ। ਤੂੜੀ ਦਾਣੇ ਅੱਡ ਕਰਨ ਦੀ ਮਸ਼ੀਨ ਆਂਦੀ ਤੇ ਦਾਣੇ ਵਾਲੇ ਗੱਲੇ ਦਾ ਮੂੰਹ ਪਹਾੜ ਵੱਲ ਕਰ ਅੱਗੇ ਬਰਾਂਡਾ ਪਾਇਆ। ੨੫-੩੦ ਸੌ ਮਣ ਦਾਣਾ ਆਪਣੀ ਵਾਹੀ ਗੁਰੂ ਕੀ ਦਾ ਹੋਇਆ। ਕਣਕ ਤੇ ਹਰ ਜਿਣਸ ਆਦਿ।

## *ਸ਼ਿਮਲੇ ਅਖੰਡ ਪਾਠ ਮੇਲਾ ਤੇ ਦੌਰਾ*

ਸਤਿਗੁਰੂ ਜੀ ਸੰਤ ਨਗਰੋਂ ੨੦ ਜੇਠ ੨੦੧੧ ਬਿ: ਨੂੰ ਸ਼ਿਮਲੇ ਅਖੰਡ ਪਾਠ ਲਈ ਸਿੱਖ ਭੇਜੇ। ਸਰਦਾਰ ਤੀਰਥ ਸਿੰਘ, ਮੰਗਲ ਸਿੰਘ, ਬਾਬੂ ਬਚਨ ਸਿੰਘ, ਮਹਾਂ ਸਿੰਘ, ਬੇਅੰਤ ਸਿੰਘ, ਅਮਰ ਸਿੰਘ ਵਲੋਂ ਮੇਲਾ ਸੀ। ਆਪ ੨੨ ਨੂੰ ਪੁਜੇ ਤੇ ੨੯ ਤੱਕ ਰਹੇ। ਕਾਲਕਾ ਹਰਦਿਆਲ ਸਿੰਘ ਵੱਲ ਦਰਸ਼ਨ ਦੇ, ਰੋਪੜ ਦੀ ਸੰਗਤ ਵਲੋਂ ੨੪ ਜੇਠ ਤੋਂ ਰੱਖੇ ਨੇਮ ਦਾ ਭੋਗ ਪਹਿਲੀ ਹਾੜ ਨੂੰ ਪਾਇਆ। ਇੱਕ ਅਨੰਦ ਹੋਇਆ ਤੇ ਇੱਕ ਕੁਵੇਲੇ ਆਏ ਜੋੜੇ ਨੂੰ,

Namdhari Elibrary NamdhariElibrary@gmail.com

ਕਹਿ ਕੇ ਕੜਾਹ ਪ੍ਰਸ਼ਾਦ ਬਣਾ ਅਰਦਾਸਾ ਕਰਵਾ ਭੈਣੀ ਸਾਹਿਬ ਆਏ। ੨-੩ ਹਾੜ ਲੁਬਾਣੇ ਸਿੱਖਾਂ ਬੂਥ ਗੜ੍ਹ ਮੰਗਲੀ, ਰੌੜ, ਰਲ ਸਮਰਾਲੀ ਮੇਲਾ ਕੀਤਾ ਸੀ, ਉਥੇ ਦਰਸ਼ਨ ਦਿੱਤੇ, ੪-੫ ਸਿਆੜ੍ਹ ਪ੍ਰਤਾਪ ਸਿੰਘ, ਰਲਾ ਸਿੰਘ, ਪ੍ਰੀਤਮ ਸਿੰਘ, ਕੇਹਰ ਸਿੰਘ, ਈਸ਼ਰ ਸਿੰਘ, ਵਜੀਰ ਸਿੰਘ ਵਲੋਂ ਮੇਲੇ ਕੀਤੇ ਤੇ ੬ ਛਾਪੇ ਜੰਗੀਰ ਸਿੰਘ ਵੱਲ, ਲੋਹਟਵਦੀ ਰੋੜਾ ਸਿੰਘ ਵੱਲ, ੮ ਜਗਾਧਰੀ, ੯ ਰੁੜਕੀ ਸਰਮ ਸਿੰਘ ਕ੍ਰਿਪਾਲ ਸਿੰਘ ਵੱਲ, ੧੦ ਹਾੜ ਤੱਕ ਦਰਸ਼ਨ ਦਿੱਤੇ।

## *ਮੁੜ ਜੀਵਨ ਨਗਰ ਵਿਖੇ*

੧੧ ਦਿੱਲੀ, ੧੨ ਹਾੜ ਜੀਵਨ ਨਗਰ ਆਏ ਦਰਸ਼ਨ ਦਿੱਤੇ। ਸਭ ਸੰਗਤ ਦਰਸ਼ਨ ਕਰ ਨਿਹਾਲ ਹੋਈ। ਸਭ ਦੁਆਲੇ ਦੇ ਨਗਰਾਂ ਦੀ ਸੰਗਤ ਆਈ ਨੂੰ ਖਿੜ ਹੱਸ ਦਰਸ਼ਨ ਦਿੱਤੇ। ਸਭ ਪਸ਼ੂਆਂ ਨੂੰ ਸੱਚੇ ਪਾਤਸ਼ਾਹ ਪਿਆਰ ਨਾਲ ਮਿਲ, ਮੱਥੇ ਤੇ ਹੱਥ ਫੇਰ, ਮੂੰਹ ਵਿੱਚ ਹਰੇ ਘਾਹ ਦੀ ਮੁਚ ਦਿੰਦੇ। ਹਰ ਗੁਠੇ, ਉਠੇ, ਬੈਠੇ ਰੁਠ-ਮੁਠ ਨੂੰ ਦਰਸ਼ਨ ਦੇ ਸੁੱਖ ਪੁਛੀ, ਖੁਸ਼ੀਆਂ ਬਖਸ਼ੀਆਂ।

ਇੱਕ ਸਿੱਖ ਅਰਜ਼ ਕੀਤੀ, ਮੈਨੂੰ ਆਪ ਦੀ ਦਵਾਈ ਨਾਲ ਅਰਾਮ ਨਹੀਂ ਹੋਇਆ। ਉੱਤਰ ਦਿੱਤੋ ਨੇ, ਤੇਰੇ ਭਾਗ ਵਿੱਚ ਅਜੇ ਦੁਖ ਭੋਗਣਾ ਹੋਵੇਗਾ। ਦਵਾ ਦਾਰੂ ਦਾ ਤੇ ਸਬੱਬ ਹੀ ਬਣਦਾ ਹੈ, ਹਰ ਜੀਅ ਨੂੰ ਮਿਲਦਾ ਤੇ ਆਪਣਾ ਭਾਗ ਹੀ ਹੈ। ਸਤਿਗੁਰੂ ਜੀ ਸੰਗਤ ਵਿੱਚ ਬੈਠ ਬਚਨ ਕੀਤਾ, ਬਾਬਾ ਜਵਾਹਰ ਸਿੰਘ ਹਜਰੋਂ ਵਾਲਾ ਮਾਨਸਾ ਪੁਤ ਪਾਸ ਜਾ ਚੜ੍ਹ ਗਿਆ ਹੈ ਤੇ ਮੁਕੰਦ ਸਿੰਘ ਨੰਬਰਦਾਰ ਥਰਾਜ ਦਾ ਭੀ ਚੜ੍ਹ ਗਿਆ ਹੈ। ਮੁਕੰਦ ਸਿੰਘ ਦਾ ਜੀਵਨ ਨਗਰ ਇਲਾਕੇ ਦੇ ਮੁਰੱਬੇ ਖਰੀਦਣ ਵਿੱਚ ਚੰਗਾ ਹੱਥ ਰਿਹਾ ਹੈ। ਮਨੁੱਖ ਦੀ ਮਰੇ ਪਿਛੋਂ ਯਾਦ ਹੀ ਯਾਦ ਰਹਿ ਜਾਂਦੀ ਹੈ।

ਸਤਿਗੁਰੂ ਜੀ ਬਚਨ ਕੀਤਾ, ਘਸੀਟਾ ਸਿੰਘ ਦੀਆਂ ਝੂਠੀਆਂ ਅਰਜੀਆਂ ਹਾਕਮਾਂ ਨੂੰ ਦਿੱਤੀਆਂ ਵੱਲ ਖਿਆਲ ਦੇਕੇ, ਮੈਂ ਮਨ ਨੂੰ ਆਖਦਾ ਹਾਂ ਜੇ ਸੂਖਮ ਭੀ ਕਿਸੇ ਦੇ ਮੰਦੇ ਦਾ ਮਨ ਵਿੱਚ ਫੁਰਨਾ ਆਇਆ ਤਾਂ ਸਤਿਗੁਰ ਰਾਮ ਸਿੰਘ ਜੀ ਦਾ ਬਚਨ "ਖਿਮਾ ਸਭ ਤੇ ਸਦਾ ਕਰਨੀ" ਭੰਗ ਹੋ ਜਾਵੇਗਾ।

ਸਤਿਗੁਰੂ ਜੀ ੧੫ ਹਾੜ ਮੰਡੀ ਨੂੰ ਪਧਾਰੇ। ਮੇਰੀ ਤੇ (ਸਰਦਾਰ ਸ਼ਹਿਰ ਰਹਿੰਦੇ) ਸਰਦਾਰ ਗੋਪਾਲ ਸਿੰਘ ਜੀ ਦੀ ਸੇਵਾ ਸੰਤ ਸੰਤੋਖ ਸਿੰਘ ਜੀ ਦੇ ਲਿਖੇ ਗ੍ਰੰਥ ਦੀ ਲਾਈਨ ਕਿ ਕੋਲ ਹੋ ਕੇ ਟਾਈਪ ਕਰਾਓ। ਟਾਈਪ ਲਈ ਜਸਵੰਤ ਸਿੰਘ ਪਟਿਆਲੇ ਤੋਂ ਸਦਿਆ ਸੀ। ਬਾਰਾਂ ਆਨੇ ਸਫ਼ਾ ਦੇਣਾ ਕੀਤਾ ਸੀ, ੮੪੯ ਪੰਨੇ ਟਾਈਪ ਕੀਤੇ ੧੮ ਦਿਨ ਲੱਗੇ ਤੇ ੪੦੬ ਭਾੜੇ ਆਉਣ ਜਾਣ ਦੇ ਤੋਂ ਬਿਨਾਂ ਦਿੱਤੇ। ਹੈ ਤੇ ਸਿੰਘ ਸਭੀਆ ਸੀ ਪਰ ਕੰਮ ਬੜੇ ਪਿਆਰ ਨਾਲ ਜਸਵੰਤ ਸਿੰਘ ਕੀਤਾ ਸੀ ਵਿਚਾਲੇ ਕਾਲਾ ਕਾਗਤ ਰੱਖ ਤਿੰਨ ਕਾਪੀਆਂ ਕੀਤੀਆਂ ਸੀ। ੪੦-

੫੦-੬੦ ਸਵੇ ਰੋਜ਼ ਕਰ ਜਾਂਦਾ ਸੀ। ਸ.ਗੋਪਾਲ ਸਿੰਘ ਜੀ, ਸ੍ਰ. ਆਸਾ ਸਿੰਘ ਜੀ ਬੁਆਇਲਰ ਲਾਹੌਰ ਇਨਸਪੈਕਟਰ ਦੇ ਭਾਈ, ੬੦੦ ਮਹੀਨਾ ਲੈਂਦੇ ਇੰਜੀਨੀਅਰ ਸਨ ਤੇ ਸਰਦਾਰ ਸ਼ਹਿਰ ਰਹਿੰਦੇ ਸੀ ਤਦ।

## *ਮੰਡੀ ਵੱਲ ਦਾ ਦੌਰਾ*

ਸਤਿਗੁਰੂ ਜੀ ਮੰਡੀ ਜਾਣ ਤੋਂ ਪਹਿਲਾਂ ਖਿਆਲੇ ਸੰਤ ਦਸੌਂਧਾਂ ਸਿੰਘ ਜੀ ਦੇ ਪੁਤਰ ਸੂਰਤ ਸਿੰਘ ਨੂੰ, ਸੰਤ ਜੀ ਨਮਿੱਤ ਕੀਤੇ ਮੇਲੇ ਤੇ, ਦਰਸ਼ਨ ਦੇ ਕਿਹਾ, ਤੇਰੀ ਜੋਗ ਮਰ ਗਈ ਹੈ। ਹੁਣ ਜੀਅ ਤੇ ਸਭ ਜੰਤ੍ਰ ਲੈ ਕੇ ਜੀਵਨ ਨਗਰ ਪੁੱਜ ਜਾਹ। ਸੂਰਤ ਸਿੰਘ ਜੀਵਨ ਨਗਰ ਆ ਗੁਰੂ ਦੀ ਸੇਵਾ ਚੁਕੀ। ਸਤਿਗੁਰੂ ਜੀ ਜਮੀਨ ਬੀਜ, ਬੈਲ ਦੇ, ਫਸਲ ਬਿਜਾਇਆ ਤੇ ਫਿਰ ਸੰਤ ਨਗਰ ਟਿਕਾਇਆ ਤੇ ਕਿਹਾ ਜਦ ਵੀ ਕੋਈ ਲੋੜ ਹੋਵੇ ਤੈਨੂੰ, ਮੋੜ ਨਹੀਂ, ਆ ਥੋੜ ਪੂਰੀ ਕਰਨੀ। ਸਤਿਗੁਰੂ ਜੀ ਖਿਆਲਿਉਂ ਤਿਬੜੀ ਬਲਵੰਤ ਸਿੰਘ ਮੋਹਤਮ, ਲਾਲ ਸਿੰਘ ਜੀ ਕੌਂਟਿਆਂ ਵਾਲੀਏ ਸੰਤ ਨਗਰ ਰਹਿੰਦੇ ਦੇ ਪੁੱਤਰ ਨੂੰ ਰਾਤ ਦਰਸ਼ਨ ਦੇ, ਸਵੇਰੇ ਪ੍ਰਸ਼ਾਦਿ ਛਕ, ਅਗਲੇ ਰੋਜ ਨਗਰੋਟੇ ਹਰਬੰਸ ਸਿੰਘ ਜੀ ਨੂੰ ਦਰਸ਼ਨ ਦੇ ਮੰਡੀ ਪੁੱਜੇ।

## *ਕਾਕਾ ਕਲੇਲਕਰ ਆਇਆ*

ਅਗਲੇ ਰੋਜ ਹੀ ਭੈਣੀ ਸਾਹਿਬੋਂ ਬਾਬਾ ਜੀ ਵੱਡਿਆਂ ਦੀ ਤਾਰ ਗਈ ਕਿ ਕਾਕਾ ਕਲੇਲ ਕਰ ਆਉਣਾ ਹੈ। ਸਤਿਗੁਰੂ ਜੀ ਭੈਣੀ ਸਾਹਿਬ ਆਏ। ਕਲੇਲਕਰ ੨੨ ਹਾੜ ਆਏ ਨੂੰ ਸਤਿਗੁਰੂ ਜੀ ਅਗੇ ਹੋ ਮਿਲੇ। ਆਦਰ ਕੀਤਾ। ਜਲ ਦੁਧ ਛਕਾਇਆ ਤੇ ਭੈਣੀ ਸਾਹਿਬ ਨਾਲ ਵਰਤਿਆ ਹਾਲ ਤੇ ਨਾਮਧਾਰੀ ਇਤਿਹਾਸ ਦਸ ਸਭ ਜਗਾਹਾਂ ਦਿਖਾਈਆਂ। ਤੇ ਕਿਹਾ, ਜਿਵੇਂ ਕੂਕਿਆਂ ਨੇ ਕਾਂਗਰਸ ਤੋਂ ਪਹਿਲਾਂ ਤੇ ਨਾਲ ਮਿਲ ਦੇਸ਼ ਦੀ ਅਜਾਦੀ ਜੋਗ ਕੰਮ ਕੀਤਾ ਹੈ। ਕੁਛ ਕਾਂਗਰਸੀਆਂ ਨੇ ਕਦਰ ਨਹੀਂ ਜਾਣੀ। ਤੇ ਕਿਹਾ ਤੁਸੀਂ ਅੰਗਰੇਜ ਵੇਲੇ ਪੱਛੜੀਆਂ ਤੇ ਦਬੀਆਂ ਰਹੀਆਂ ਸ਼੍ਰੇਣੀਆਂ ਕੌਮਾਂ ਦੀ ਜੋਗ ਰੀਪੋਰਟ ਲੈਣ ਲਈ ਬਣੇ ਹੋ। ਦੇਖੀਏ ਕੀ ਲਿਖਦੇ ਹੋ, ਤੇ ਕੀ ਗੁਣ ਕਾਂਗਰਸ ਨੂੰ ਜਣਾਉਂਦੇ ਹੋ। ਤੇ ਇਹ ਭੀ ਸਤਿਗੁਰੂ ਜੀ ਕਾਕਾ ਕਲੇਲਕਰ ਜੀ ਨੂੰ ਦੱਸਿਆ ਜੋ ਹਰ ਮਹਿਕਮੇ ਵਿੱਚ ਫੇਰ ਵਸਾਊ ਆਦਿ ਦੀਆਂ ਕਮੇਟੀਆਂ ਰਾਜ ਪ੍ਰਬੰਧ ਲਈ ਬਣੀਆਂ ਹਨ। ਹਕੂਮਤ ਅੰਗਰੇਜ ਦੀ ਤੋਂ ਬਾਅਦ। ਕੇਸਰ ਕਿੱਲੀ ਜੀ ਸੰਤ ਮਹਾਵੇ ਵਾਲੇ ਕਿਹਾ ਕਰਦੇ ਸੀ, ਬਿੱਲਿਆਂ ਦੀ ਸਫਾ ਉਠਾਕੇ ਕਮੇਟੀਆਂ ਦਾ ਰਾਜ ਕਰਾਂਗੇ। ਸੋ ਵੇਖ ਲਉ। ਕੋਈ ਰਾਜਾ ਨਹੀਂ ਰਹਿ ਗਿਆ। ਸਤਿਗੁਰੂ ਜੀ ਨਾਮਧਾਰੀ ਪੰਥ ਦਾ ਇਤਿਹਾਸ ਦਸ ਰੋਸ ਭੀ ਦੱਸਿਆ ਕਿ ਸਰਦਾਰ ਆਤਮਾ ਸਿੰਘ ਵਾਲੀ ਇੱਕ ਸੀਟ ਭੀ ਸਾਨੂੰ ਕਾਂਗਰਸ ਨੇ ਨਹੀਂ

Namdhari Elibrary NamdhariElibrary@gmail.com

ਦਿੱਤੀ। ਚੰਗੀ ਨਹੀਂ ਕੀਤੀ। ਗਾਂਧੀ ਜੀ ਇਸੇ ਲਈ ਕਿਹਾ ਸੀ ਕਾਂਗਰਸ ਦਾ ਨਾਮ ਬਦਲ ਦਿਓ। ਮਤ ਬਦਨਾਮ ਹੋ ਹਟੇ। ਸੋ ਮਹਾਤਮਾ ਦਾ ਕਹਿਣਾ ਸਚ ਹੋ ਰਿਹਾ ਹੈ। ੨੫ ਹਾੜ ਤੋਂ ਮੋਂਡੀ ਦੀ ਸੰਗਤ ਨੇ ਸੰਤ ਆਲਾ ਸਿੰਘ ਜੀ ਨੂੰ ਸੰਤ ਨਗਰੋਂ ਮੰਗਾ, ਅੰਮ੍ਰਿਤ ਬਣਾ, ਰੋਜ ਦਾ ਨੇਮ ਅਰੰਭਿਆ ਸੀ। ਸਭ, ਮਾਈ ਬੱਚੇ ਬਿਆਸ ਕੰਢੇ ਅੰਮ੍ਰਿਤ ਵੇਲੇ ਇਸ਼ਨਾਨ ਕਰ, ਨੇਮ ਆ ਕਰਦੇ ਸੀ। ਅਜਬ ਨਜਾਰਾ ਰੋਜ ਬਣਦਾ ਸੀ। ੧ ਸਾਵਣ ਦੋ ਪਾਠਾਂ ਦੇ ਭੋਗ ਤੇ ਅਨੰਦ ਭੀ ਹੋਇਆ। ੨ ਸਾਵਣ ਹਵਨ ਹੋ ਮੇਲੇ ਦਾ ਭੋਗ ਪਿਆ। ਬਹੁਤ ਰਸ ਭਰਿਆ ਮੇਲਾ ਨੇਮ ਹੋਇਆ।

ਸਤਿਗੁਰੂ ਜੀ ਨਗਰੋਟੇ ਤੇ ਪਠਾਨਕੋਟ ਵਿਚਾਲੇ ਤ੍ਰਿਲੋਕ ਪੁਰ ੩੦ ਗ੍ਰੰਥ ਸਾਹਿਬ ਲਹਿਣਾ ਸਿੰਘ ਸਾਧੂ ਦੇ ਜਾ ਦੇਖੇ। ਸੋ ਸਾਧੂ ਥੋੜੇ ਚਿਰ ਦਾ ਚੜ੍ਹਾਈ ਕਰ ਗਿਆ ਸੀ। ਉਹ ਸਾਧੂ ਇਨ੍ਹਾਂ ਗ੍ਰੰਥ ਸਾਹਿਬਾਂ ਤੋਂ ਪਾਠ ਟੋਰੀ ਹੀ ਰੱਖਦਾ ਸੀ। ਬੜੀ ਸ਼ਰਧਾ ਪ੍ਰੀਤੀ ਨਾਲ ਲਿਖ ਭੀ ਹੀ ਰੱਖੇ ਸਾ ਸੂ ਤੇ ਉਪਰ ਬੌਲੀ ਬੀ ਸੰਗਤ ਦੇ ਸੁੱਖ ਲਈ ਬਣਵਾਈ ਹੈ ਸੂ ਤੇ ਜਮਾਲਪੁਰ ਦਲੀਪ ਸਿੰਘ ਨੂੰ ਦਰਸ਼ਨ ਦੇ ਸਤਿਗੁਰੂ ਜੀ ਦਸੂਏ ਦਰਸ਼ਨ ਦਿੱਤੇ। ਸੰਗਤ ਹਰ ਮਹੀਨੇ ਪਾਠ ਕਰਦੀ ਕਾਰਨ ਦਰਸ਼ਨ ਦਿੱਤੇ। ਵਾਰਾ ਲੱਗਾ। ਰਸ ਬਣਿਆ। ਭੋਗ ਪਾ ਵਿਦਾ ਹੋਏ। ਜਲੰਧਰ ਭੂਰੇ ਖਾਂ ਦੀ ਬਸਤੀ ਸੰਗਤ ਵਲੋਂ ਮੇਲਾ ਸੀ ਭੋਗ ਪਾ ਕਰਤਾਰਪੁਰ, ਰੁੜਕੀ ਦਰਸ਼ਨ ਦੇ ਭੈਣੀ ਸਾਹਿਬ ਦਰਸ਼ਨ ਦਿੱਤੇ। ਚੁੰਨੀ ਮਛਲੀ ਸੰਗਤ ਵਲੋਂ ਕੀਤੇ ਮੇਲਿਆਂ ਤੇ ਹੋ ਦਲੇਈਂ ਸਾਧੂ ਸਿੰਘ ਵੱਲ ਉਸਦੀ ਮਾਤਾ ਧੰਨ ਕੌਰ ਦੇ ਭੋਗ ਤੇ ਦਰਸ਼ਨ ਦੇ ਦਿੱਲੀ ੧੨ ਸੌਣ ਰਹੇ। ਕਈ ਮਹਿਕਮਿਆਂ ਦੇ ਵੱਡਿਆਂ ਨੂੰ ਮਿਲੇ। ੧੩ ਸੌਣ ਸ੍ਰੀ ਜੀਵਨ ਨਗਰ ਦਰਸ਼ਨ ਦਿੱਤੇ। ਸਤਿਜੁਗ ਤੇ ਛਪੇ ਦਿਨਾਂ ਦੇ ਵੇਰਵੇ ਸੰਤ ਰਤਨ ਸਿੰਘ ਜੀ ਲਿਖ ਕੇ ਤੇ ਜਬਾਨੀ ਭੀ ਰੱਖਦੇ। ਮੈਨੂੰ ਭੀ ਬੜੀ ਮਦਦ ਵੇਲੇ ਸਿਰ ਸੰਤ ਜੀ ਤੋਂ ਮਿਲਦੀ।

## *ਹਰਨਾਮ ਸਿੰਘ ਮਾੜੂ*

ਸਤਿਗੁਰੂ ਜੀ ਸੰਤ ਨਗਰ ੧੫ ਸੌਣ ੨੦੧੧ ਦਰਸ਼ਨ ਦਿੱਤੇ। ਹਰਨਾਮ ਸਿੰਘ ਮਾੜੂ ਵਰਨਾਂ ਦਾ ਸੰਤ ਆਲਾ ਸਿੰਘ ਜੀ ਦਾ ਪ੍ਰੇਮੀ ਸੀ। ਸੰਤ ਜੀ ਉਸ ਵੱਲ ਸਤਿਗੁਰੂ ਜੀ ਨੂੰ ਅਰਜ ਕਰ ਲੈ ਗਏ। ਮਾੜੂ ਚਰਨੀ ਲੱਗ ਬਹੁਤ ਰੋਇਆ, ਰੋਗ ਗਰਸਿਆ ਬਹੁਤ ਦੁਖੀ ਸੀ। ਉਸ ਅਰਜ਼ ਕੀਤੀ, ਮੇਰੇ ਪਾਪ ਬਖਸ਼ੋ ਤੇ ਬਹੁਤ ਵੈਰਾਗ ਕੀਤਾ। ਸਤਿਗੁਰੂ ਜੀ ਭੀ ਬੈਰਾਗੀ ਹੋਏ ਰਹੇ। ਕਿਹੋ ਨੇ, ਤੇਰੇ ਸਭ ਪਾਪ ਬਖਸ਼ੇ। ਤਾਂ ਉਸ ਕਿਹਾ, ਜੇ ਬਖਸ਼ੇ ਹਨ ਤਾਂ ਪੀੜਾ ਕਿਉ? ਤਾਂ ਕਿਹੋ ਨੇ ਹੁਣ ਹਟ ਜਾਏਗੀ। ਸੋ ਅਗਲੇ ਰੋਜ ਹੀ ਰਾਜੀ ਹੋ ਸੰਤ ਜੀ ਦੇ ਡੇਰੇ ਆ ਖੁਸ਼ੀ ਦੇ ਬਚਨ ਕਰਦਾ ਰਿਹਾ।

Namdhari Elibrary NamdhariElibrary@gmail.com

## *ਹਾਜ਼ਰ ਗੁਰੂ ਤੇ ਸ਼ਰਧਾ*

੧੯ ਸੌਣ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿਤੇ। ਸੰਤ ਹਰਬੰਸ ਸਿੰਘ ਜੀ ਸਮਸੇ ਵਾਲਿਆਂ ਤੇ ਚਤਰ ਸਿੰਘ ਜੀ ਜਲਣ ਵਾਲਿਆਂ ਨੇ ਘਸੀਟਾ ਸਿੰਘ ਨੂੰ ਪ੍ਰੇਰ, ਲਿਆ ਸਤਿਗੁਰੂ ਜੀ ਦੇ ਚਰਨੀਂ ਪਾਇਆ। ਸਤਿਗੁਰੂ ਜੀ ਕਿਹਾ, ਘਸੀਟਾ ਸਿੰਘਾ, ਹੁਣ ਮੋੜ ਪਾ। ਭੰਡੀ ਬਹੁਤ ਹੋ ਗਈ ਹੈ। ਉਸ ਕਿਹਾ, ਮਨ ਜ਼ਿਦ ਨਹੀਂ ਛੱਡਦਾ। ਤਾਂ ਕਿਹੇ ਨੇ ਇਹ ਜ਼ਿਦ ਮੈਨੂੰ ਮੰਗੀ ਦੇ ਛੱਡ। ਉਸ ਕਿਹਾ, ਮਨ ਨਹੀਂ ਦਿੰਦਾ।

ਤਾਂ ਸੂਬਾ ਵਰਿਆਮ ਸਿੰਘ ਜੀ ਘਸੀਟਾ ਸਿੰਘ ਨੂੰ ਧੌਣੋਂ ਫੜ ਸਤਿਗੁਰੂ ਜੀ ਦੀ ਚਰਨੀਂ ਲਾ ਕਿਹਾ, ਇਹਦੀ ਮੰਦੀ ਰੇਖਾ ਮੇਟ ਦਿਉ ਤਾਂ ਸਤਿਗੁਰੂ ਜੀ ਪਲ ਭਰ ਚੁਪ ਕਰ ਬੋਲੇ, "ਜੋ ਮੇਰੇ ਤੇ ਕਾਮਨਾ ਸਹਿਤ, ਸ਼ਰਧਾ ਰੱਖਦੇ ਹਨ ਉਨ੍ਹਾਂ ਦਾ ਇਹੋ ਹਾਲ ਹੁੰਦਾ ਹੈ ! ਤਾਂ ਸੂਬਾ ਜੀ ਕਿਹਾ ਆਪ ਦੇ ਸ਼ਰਧਾਲੂ ਦਾ ਇਹ ਹਾਲ ਕਿਉ? ਤਾਂ ਉੱਤਰ ਦਿੱਤੇ ਨੇ, "ਹਾਜ਼ਰ ਗੁਰੂ ਦੀ ਭਗਤੀ ਕਾਮਨਾ ਰਹਿਤ ਔਖੀ ਹੁੰਦੀ ਹੈ। ਕਾਮਨਾ ਪੂਰੀ ਕਰ ਧੋਖੇ ਕਰੀਦੇ ਹਨ, ਇਹ ਜੀਅ ਕਾਮਨਾ ਪਾ ਮਾਨੀ ਹੁੰਦਾ ਹੈ ਤੇ ਮਾਰਿਆ ਜਾਂਦਾ ਹੈ। ਜਿੰਨ੍ਹਾਂ ਦੀ ਹਾਜ਼ਰ ਗੁਰੂ ਤੇ ਸ਼ਰਧਾ ਨਿਹਕਾਮ ਹੁੰਦੀ ਹੈ। ਉਹ ਸਿਝਦੇ ਵੀ ਛੇਤੀ ਹਨ। ਚਕਰਵਰਤੀ ਤੇ ਮੋਹਣ ਸਿੰਘ ਭੀ ਥੋਥੇ ਹੋਏ ਹਨ। ਸੁ ਕਾਮ ਭਗਤੀ ਕਰ ਮਾਨ ਪਾਏ ਮਾਰੇ ਗਏ ਹਨ। ਮੈਂ ਤਾਂ ਗੁਰੂ ਅਗੇ ਅਰਜ ਕਰਦਾ ਹਾਂ ਕੋਈ ਭੀ ਚੜ ਕੇ ਡਿੱਗੇ ਨਾ ਪਰ ਸੋ ਰਾਮ ਰਜ਼ਾ ਦਾ ਮਾਲਕ ਹੈ। ਤੇ ਇਵੇਂ ਹੋਣਾ ਰਜਾ ਉਸੇ ਦੀ ਹੈ।

## *ਸਿੱਖਾਂ ਨੂੰ ਸਿੱਖ ਮਤ*

ਸਤਿਗੁਰੂ ਜੀ ਦੇ ਤੇ ਸਿੱਖ ਦੇ ਖਿਲਾਫ ਘਸੀਟਾ ਸਿੰਘ ਕੋਈ ਨਾ ਕੋਈ ਅਰਜੀ ਤੇ ਛੇੜ ਟੋਰੀ ਹੀ ਰੱਖਦਾ ਸੀ। ਸਤਿਗੁਰੂ ਜੀ ਸਿੱਖਾਂ ਨੂੰ ਭੀ ਤੇ ਆਪਣੇ ਸਾਹਿਬਜ਼ਾਦਿਆਂ ਤੇ ਮੁਖਤਾਰਾਂ ਨੂੰ ਸਿੱਖਿਆ ਦਿੰਦੇ, ਜਿਹੇ ਨਾਲ ਤਿਹਾ ਹੋ ਧਰਮ ਧੀਰਜ ਵੰਞਾ ਨਹੀਂ ਵਰਤਣਾ ਤੇ ਸੱਚ ਲਿਖ, ਦੱਸ, ਰੋਕ ਜ਼ਰੂਰ ਕਰੋ ਤੇ ਹਮੇਸ਼ਾ ਵਿਰੋਧੀ ਦੇ ਵਾਰ ਤੋਂ ਬਚਣ ਲਈ ਹੋਸ਼ ਰੱਖੋ। ਜਾਣ ਕੇ ਭੁੱਲ ਕਰਦੇ ਉਸ ਨੂੰ ਵਿਰੋਧੋਂ ਵਾਧਾ ਕਰਨ ਦਾ ਸਮਾਂ ਨਾ ਦਿਓ। ਆਪ ਛੇੜਖਾਨੀ ਨਾ ਕਰੋ। ਛੇੜਖਾਨੀ ਗਾਲ੍ਹ ਕੱਢਣ ਵਾਗੂੰ ਵਾਧੂ ਹੋ ਆਪਣੇ ਵੱਲ ਆਉਂਦੀ ਹੈ। ਜਿਵੇਂ ਕਬੀਰ ਦਾ "ਦੋਹਾ ਵਾਲੀ" ਵਿੱਚ ਕਥਨ ਹੈ, "ਜਾਵਤ ਗਾਲੀ ਏਕ ਹੋਏ ਆਵਤ ਹੋਏ ਅਨੇਕ। ਕਹੇ ਕਬੀਰ ਵਿਚਾਰੀਏ ਰਹੇ ਏਕ ਕੀ ਏਕ," ਹਾਂ ਸੱਚੀ ਗੱਲ ਹਾਕਮਾਂ ਤੱਕ ਪਹੁੰਚਾਉਂਦੇ ਰਹੋ। ਸਿੱਖ ਸੁਖੀ ਭੀ ਬੜੇ ਸੀ ਤੇ ਸੋਚਵਾਨ ਭੀ। ਸੁਖੀ ਇਸ ਕਰਕੇ ਕਿ ਕਿਥੇ ਖੇਚਲ ਮਾਲਕੀਆਂ ਤੇ ਪੈ ਗਈ ਹੈ, ਸੋਚਵਾਨ ਇਸ ਕਰਕੇ ਨਾਮ ਨਹੀਂ ਪੱਕੀ ਪਈ ਲੱਗਦੀ। ਕੋਈ ਭਰੋਸੇ ਵਾਲਾ ਹੀ ਨਿਰ

ਮਿਲਾਨ ਰਿਹਾ। ਜੋ ਕਹਿੰਦਾ ਸਤਿਗੁਰੂ ਜੀ ਜੋ ਕਰਨਗੇ ਸੋ ਠੀਕ ਹੀ ਹੋਵੇਗਾ। ਜਿਵੇਂ ਹੋ ਰਿਹਾ ਹੈ ਠੀਕ ਹੈ। ਕਈ ਮੇਰੇ ਜਿਹੇ ਆਪਣੀ ਅਕਲ ਦੇ ਕਾਹਲੇ ਘੋੜੇ ਦੁੜਾ, ਥੋੜੇ ਦਿਲ ਵਾਲੇ ਗੁਰੂ ਦੀ ਨਿੰਦਾ ਭੀ ਕਰਦੇ। ਇਹ ਕੰਮ ਕਿਵੇਂ ਤੇ ਕਦੋਂ ਸ਼ੁਧ ਹੋ ਸਿਰੇ ਚੜ੍ਹੇਗਾ। ਜਿਵੇਂ ਇਸ ਸਮੇਂ ਰਾਜ ਵਲੋਂ ਕੋਸ਼ਿਸ਼ ਭੀ ਬਹੁਤ ਹੋ ਰਹੀ ਸੀ ਤੇ ਪੱਲੇ ਭੀ ਕਿਸੇ ਦੇ ਉਠ ਬੈਠ ਕਰ ਅਜੇ ਕੁਝ ਨਾ ਪਿਆ ਸੀ। ਤਿਵੇਂ ਹੀ ਸਤਿਗੁਰੂ ਜੀ ਵਲੋਂ ਭੀ ਇਤਨੀ ਸੰਭਾਲ ਸੇਵਾ ਸੰਗਤ ਦੀ ਕਰਦਿਆਂ ਉਜਰ ਹੀ ਆਉਂਦੇ ਗੁਜਰਦੇ ਸੀ।

## *ਵਿਸ਼ਕਰਮਾ ਮੰਦਰ ਵਿੱਚ ਭਜਨ ਬੰਦਗੀ*

ਜਲੰਧਰ ਜਿਲੇ ਦੀ ਸੰਗਤ ਵਲੋਂ ਫਗਵਾੜੇ ੨੪ ਸੌਣ ਨੂੰ ਵਿਸ਼ਕਰਮਾ ਮੰਦਰ ਵਿੱਚ ਭਜਨ ਬਾਣੀ ਦਾ ਨੇਮ ਅਰੰਭਿਆ ਗਿਆ। ਸਤਿਗੁਰੂ ਜੀ ਸਮੇਤ ਹਜੂਰੀ ਜੱਥੇ ੨੫ ਨੂੰ ਦਰਸ਼ਨ ਦਿੱਤੇ। ਸਰਹਾਲੀਓਂ ਹੋ। ਭਾਦਰੋਂ ਆਸਾ ਦੀ ਵਾਰ ਦੇ ਭੋਗ ਬਾਦ ਹਵਨ ਹੋ, ਅੰਮ੍ਰਿਤ ਛਕਾ, ਚਾਰ ਅਨੰਦ ਭੀ ਹੋਏ। ਬਹੁਤ ਸਾਰੇ ਸਨਾਤਨ ਧਰਮੀ ਭੀ ਆਏ ਤੇ ਗਊ ਰੱਖਿਆ ਤੇ ਪੰਜਾਬੀ ਬੋਲੀ ਬਾਰੇ ਬੋਲੇ। ਸਤਿਗੁਰੂ ਜੀ ਭੀ ਕਿਹਾ, ਸਾਨੂੰ ਪੰਜਾਬੀਆਂ ਨੂੰ ਆਪਣੀ ਮਾਂ ਬੋਲੀ ਨਾਲ ਪਿਆਰ ਕਰਨਾ ਚਾਹੀਦਾ ਏ। ਤੇ ਸਰਕਾਰ ਤੇ ਜੋਰ ਪਾਉਣਾ ਚਾਹੀਦਾ ਹੈ ਕਿ ਗਊ ਬੱਧ ਨੂੰ ਰੋਕੇ। ਅੰਗਰੇਜ਼ ਸਮੇਂ ੧੪ ਲੱਖ ਗਊ ਭਾਰਤ ਤੋਂ ਬਾਹਰ ਜਾਂਦੀ ਸੀ ਹੁਣ ੬੭ ਲੱਖ ਜਾਂਦੀ ਹੈ। ਸਰਕਾਰ ਠੇਕੇ ਦੇ, ਪਹਿਲਾਂ ਤੋਂ ਵੱਧ ਪੈਸੇ ਲੈਂਦੀ ਤੇ ਪਸ਼ੂ ਮਰਵਾਉਂਦੀ ਹੈ। ਇਹ ਨਹੀਂ ਹੋਣਾ ਚਾਹੀਦਾ। ਭਾਵੇਂ ਕਾਂਗਰਸ ਰਾਜ ਸਾਂਝਾ ਸਭ ਕੌਮਾਂ ਦਾ ਰਾਜ ਹੈ ਪਰ ਬਹੁਲਤਾ ਹਿੰਦੂ ਮਤ ਦੀ ਹੈ।

## *ਗੱਲਾਂ ਦੇਸ਼ ਦੀਆਂ*

ਇੰਨੀ ਦਿਨੀਂ ਹਕੂਮਤ ਵਲੋਂ ਪੰਜਾਬ ਤੇ ਭਾਰਤ ਦਾ ਇਤਿਹਾਸ ਛਪਣਾ ਸੀ। ਸਤਿਗੁਰੂ ਜੀ ਸ.ਤੇਜਾ ਸਿੰਘ ਜੀ ਨੂੰ ਹੁਕਮ ਦੇ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਬਜੁਰਗਾਂ ਦੇ ਕਾਰਨਾਮੇ ਲਿਖ ਅੰਗਰੇਜ਼ੀ ਵਿੱਚ ਉਸ ਮਹਿਕਮੇ ਨੂੰ ਦੇਣ ਦਾ ਉਦਮ ਦਿੱਤਾ।

੨੫ ਸੌਣ ਸਤਿਗੁਰੂ ਜੀ ਦੇਸ਼ ਭਗਤ ਬਾਬਾ ਗੁਰਦਿੱਤ ਸਿੰਘ ਸਰਹਾਲੀ ਵਾਲੇ ਦੀ ਚੜ੍ਹਾਈ ਦੇ ਭੋਗ ਤੇ ਜਾ ਉਸ ਦੇ ਪੁੱਤਰ ਬਲਵੰਤ ਸਿੰਘ ਨੂੰ ਆਪਣੀ ਹੱਥੀਂ ਦਸਤਾਰ ਬਖਸ਼ੀ। ਅਰਥਾਤ ਜਣਾਇਆ ਕਿ ਦੇਸ਼ ਭਗਤਾਂ ਦੀ ਸਾਡੀ ਸਾਂਝ ਐਸੀ ਹੈ। ਇਹ ਬਾਬਾ ਗੁਰਦਿੱਤ ਸਿੰਘ ਜੀ ਅਕਾਲੀਆਂ ਤੋਂ ਵੱਖ ਹੀ ਰਹਿੰਦੇ ਸੀ ਤੇ ਕਹਿੰਦੇ ਸੀ ਅਕਾਲੀ ਪੂਜਾ ਵੱਲ ਪੈ ਗਏ ਹਨ, ਦੇਸ਼ ਸੇਵਾ ਤੇ ਪੰਥਕ ਸੇਵਾ ਛੱਡ। ਇਨੀਂ ਦਿਨੀਂ ਹੀ ਜਵਾਹਰ ਲਾਲ ਭਾਖੜਾ ਤੇ ਨੰਗਲ

ਡੈਮ ਬਣੇ ਦਾ ਬਟਨ ਦੱਬ ਪਾਣੀ ਨਹਿਰਾਂ 'ਚ ਨਵੀ ਆਬ ਪਾਸ਼ੀ ਲਈ ਛਡਿਆ। ਬਹੁਤ ਦੇਸ਼ ਤੇ ਬੇਦੇਸ਼ਾਂ ਦੇ ਉਤਸ਼ਾਹੀ ਇੰਜੀਨੀਅਰ ਤੇ ਲੋਕ ਦੇਖਣ ਆਏ। ਖੁਸ਼ੀਆਂ ਮਨਾਈਆਂ। ਪਾਕਿਸਤਾਨ ਗਿਲਾ ਕੀਤਾ ਕਿ ਤੁਸਾਂ ਸਾਡਾ ਪਾਣੀ ਰੋਕ ਲਿਆ ਹੈ। ਜਵਾਹਰ ਲਾਲ ਉੱਤਰ ਦਿੱਤਾ, ਝਨਾਂ ਜੇਹਲਮ, ਅਟਕ ਦਰਿਆ ਤੁਸਾਂ ਵੱਲ ਅਜੇ ਜਾਂਦੇ ਹਨ। ਰਾਵੀ, ਬਿਆਸ, ਸਤਿਲੁਜ ਸਾਡੇ ਵੱਲ ਹਨ। ਅਸਾਂ ਹੁਣ ਉਦਮ ਕਰ ਆਪਣਾ ਪਾਣੀ ਰੋਕ ਲਿਆ ਹੈ। ਸਗੋਂ ਇੰਨੇ ਚਿਰ ਦਾ ਅਹਿਸਾਨ ਨਹੀਂ ਜੇ ਜਾਣਿਆ ਕੂੜੀ ਗਿਲਾਨ ਕਰਦੇ ਹੋ। ਏਧਰ ਭੀ ਓਟੂ ਹੈਡ ਤੇ ਉਹੋ ਪਾਣੀ ਸਵਾਇਆ ਰੂਪ ਲੈ, ਨਹਿਰਾਂ ਵਿੱਚ ਭਾਖੜੇ ਦਾ ਆਇਆ ਤੇ ਪੱਕੇ ਪਾਣੀ ਦੀ ਉਮੀਦ ਹੋਈ।

## ਅੱਸੂ ਦਾ ਮੇਲਾ ਭੈਣੀ ਸਾਹਿਬ

ਸਤਿਗੁਰੂ ਜੀ ੧੦ ਭਾਦਰੋਂ ਭੈਣੀ ਸਾਹਿਬ ਸਦਾ ਵਾਲਾ ਭਜਨ ਬਾਣੀ ਦਾ ਨੇਮ ਤੇ ਸਾਧੂ ਮਤ ਦਾ ਸੰਜਮ ਅਰੰਭਿਆ। ੧੦ ਸਰੀਰ ਰੈਲ ਤੇ ਬੈਠਣੇ ਸ਼ੁਰੂ ਹੋਏ। ਇੱਕ ਭਜਨ ਦੀ ਤੇ ਇੱਕ ਭਰੌਤੀਆਂ ਦੀ ਵਰਨੀ ਸ਼ੁਰੂ ਕੀਤੀ। ਦੋ ਘੰਟੇ ਦੀ ਰੈਲ ਤੋਰ। ੨੦ ਭਾਦਰੋਂ ਸਭ ਪੰਥ ਦੇ ਮੁਖੀ ਸੂਬੇ ਸੱਦ, ਹਰੀ ਮੰਦਰ ਵਿੱਚ ਇਕੱਠੇ ਕਰ, ਸਤਿਗੁਰੂ ਜੀ ਬਚਨ ਕੀਤੇ ਸਭ ਇਲਾਕਿਆਂ ਵਲੋਂ ਹਿੰਦੂ ਸਿੱਖਾਂ ਦੇ ਅੰਗੂਠੇ ਲਵਾ ਉਪਰ ਵਜੀਰਾਂ ਨੂੰ ਭੇਜੋ ਕਿ ਗਊ ਬੱਧ ਬੰਦ ਹੋਵੇ। ਨਕਲਾਂ ਕੋਲ ਭੀ ਰੱਖੋ ਤੇ ਬੱਚੇ ਆਪਣੇ ਵਿਦਿਆਲਿਆਂ ਵਿੱਚ ਪੜ੍ਹਾਉ। ਮੈਂ ਕਿਸੇ ਦੇ ਮਤਾਹਿਤ ਹੋ ਨਹੀਂ ਕੋਈ ਕੰਮ ਕਰਨਾ ਚਾਹੁੰਦਾ। ਵਿਦਿਆਲਾ ਭੀ ਇਸੇ ਤਰ੍ਹਾਂ ਦਾ ਟੋਰਨਾ ਹੈ। ੨੪ ਭਾਦਰੋਂ, ਸੰਗਤ ਬਹੁਤ ਹੋਈ, ਵੱਡੇ ਹਵਨ ਵੇਲੇ ਯੱਗ ਵਾਲੇ ਥਾਂ ਵਰਨੀ ਟੋਰੀ। ਪੰਜ ਰੈਲਾਂ ਅੱਠਾਂ ਪਹਿਰਾਂ ਵਿੱਚ ਬਦਲ ਦਿਤੀਆਂ। ੨੯ ਨੂੰ ਸੌ ਸੌ ਦੀ ਰੈਲ ਹੋਈ। ਜਿਵੇਂ ਹਰ ਘੰਟੇ ਘੜਿਆਲ ਖੜਕਦਾ। ਤਿਵੇਂ ਹਰ ਰੈਲ ਤੋਂ ਪਹਿਲਾਂ ਨੌਬਤ ਵੱਜਦੀ। ਸਵੇਰੇ ਗਲੋਅ ਜਵੈਣ ਬਦਾਮਾਂ ਦੀ ਸ਼ਰਦਾਈ ਸਭ ਨੂੰ ਵਰਤਦੀ। ਲੰਗਰ ਲੱਡੂਆਂ, ਕੜਾਹ ਪ੍ਰਸ਼ਾਦ ਦੇ ਹੀ ਬਹੁਤ ਹੁੰਦੇ। ਪ੍ਰਸ਼ਾਦਾ ਦਾਲਾ ਮੰਗਿਆਂ ਹੀ ਮਿਲਦਾ। ਰਾਤ ਚਾਹਟਾ ਸਭ ਨੇਮ ਵਿੱਚ ਲੱਗੇ ਸਾਧਾਂ ਨੂੰ ਮਿਲਦਾ। ਸਭ ਭੁੰਜੇ ਸੌਂਦੇ ਤੇ ਬ੍ਰਹਮਚਰਜ ਤੇ ਸਤਿ ਸੰਤੋਖ ਰੱਖਣਾ ਸਭ ਨੇ ਧਾਰਨਾ ਬਣਾਈ ਹੋਈ ਸੀ। ਵਾਧੂ ਬੋਲਣਾ, ਫਿਰਨਾ, ਖਾਣਾ, ਸੌਣਾ ਛੱਡਿਆ ਹੋਇਆ ਸੀ। ਰੋਜ਼ ਕੀਰਤਨ ਕਥਾ ਪੰਡਿਤ ਗੋਪਾਲ ਸਿੰਘ ਜੀ, ਸੰਤ ਟਹਿਲ ਸਿੰਘ ਜੀ, ਫਤਿਹ ਸਿੰਘ ਜੀ, ਆਲਿਮ ਸਿੰਘ ਜੀ, ਸੰਤ ਮੰਗਲ ਸਿੰਘ ਜੀ ਉਚੇਚੇ ਭੀ ਗਊ ਬਧ ਬੰਦ ਹੋਵੇ ਤੇ ਬੋਲੇ।

ਸਤਿਗੁਰੂ ਜੀ ਭੀ ਕਥਾ ਵਿੱਚ ਬੋਲਦੇ, ਕਿ ਅਸਾਂ ਕਾਂਗਰਸ ਨਾਲ ਰਲ ਕੁਰਬਾਨੀ ਕੀਤੀ ਹੈ ਕੈਦਾਂ ਤੇ ਹੋਰ ਜ਼ੁਰਮ ਸਹੇ ਹਨ। ਵੋਟ ਦਿੱਤੇ ਹਨ। ਪਰ ਕਾਂਗਰਸ ਕੁਝ ਸਾਡੇ ਕਹੇ ਵੱਲ ਧਿਆਨ ਨਹੀਂ ਦਿੰਦੀ। ਸਗੋਂ ਜਵਾਹਰ ਲਾਲ ਇਕਰਾਰ ਕਰ ਲਾਰੇ ਲਾ ਹੁਣ ਮੁਕਰ

ਹੀ ਗਿਆ ਤੇ ਕਹਿੰਦੇ ਸਰਕਾਰ ਵਲੋਂ ਉਸ ਦੇ ਰਿਪੋਰਟਰ ਗੁਫੀਏ ਹਰ ਦੀਵਾਨਾ ਤੇ ਹੁੰਦੇ ਹਨ ਇਥੇ ਭੀ ਹੋਣਗੇ। ਉਨ੍ਹਾਂ ਦਾ ਫਰਜ਼ ਹੈ ਉਹ ਇਹ ਸਾਡਾ ਸੁਨੇਹਾ ਸਰਕਾਰ ਤੱਕ ਪਹੁੰਚਾਣ ਕਿ ਸਾਡਾ ਇਹ ਸਰਕਾਰ ਤੇ ਰੋਸ ਹੈ। ਸਤਿਗੁਰੂ ਜੀ ਦੱਸਿਆ ਮਥਰਾ ਵਿਚੋਂ ਸੰਘ ਤੇ ਮਹਾਂ ਵੀਰ ਦਲ ਵਾਲਿਆਂ ਤੇ ਪ੍ਰਭੂ ਦੱਤ ਬ੍ਰਹਮਚਾਰੀ ਨੇ ਸਤਿਆਗ੍ਰਹਿ ਕਰਕੇ ਗਊ ਹੱਤਿਆ ਬੰਦ ਕਰਾ ਦਿੱਤੀ ਹੈ। ਕਲੱਕਤੇ, ਮਦਰਾਸ, ਬੰਬਈ ਵਿੱਚ ਹਿੰਦੂ ਲੋਕ ਠੇਕੇ ਲੈ ਗਊਆਂ ਮਾਰਦੇ ਹਨ ਤੇ ਗੁੜਗਾਵੇਂ ਜਿਲ੍ਹੇ 'ਚ ਭੀ ਸ਼ਰੇ ਮਦਾਨ ਗਊ ਹੱਤਿਆ ਹੁੰਦੀ ਹੈ। ੧ ਅਸੂ ੫੦੦ ਪਾਠਾਂ ਆਦਿ ਗ੍ਰੰਥ ਸਾਹਿਬ ਦਿਆਂ ਦਾ ਭੋਗ ਪਿਆ। ਹਵਨ ਹੋਇਆ ਤੇ ਅੰਮ੍ਰਿਤ ਬਣਾਇਆ। ੧੧-੧੨ ਜੋੜਿਆਂ ਦੇ ਅਨੰਦ ਭੀ ਹੋਏ। ਗਊਆਂ ਦੀ ਨੁਮਾਇਸ਼ ਹੋਈ। ਦੁਆਲੇ ਤੋਂ ਆਈਆਂ ਗਊਆਂ ਨੂੰ ਇਨਾਮ ਭੀ ਸਤਿਗੁਰੂ ਜੀ ਦਿੱਤੇ। ੨ ਅੱਸੂ ਦੁਆਲੇ ਦੇ ਨਗਰਾਂ ਦੇ ਟੂਰਦੇ ਤੇ ਪੰਚਾਇਤੀ ਪੁਰਸ਼ ਸੱਦ ਸਤਿਗੁਰੂ ਜੀ ਕਿਹਾ ਤੁਸੀਂ ਅੰਗੂਠੇ ਲਾ ਮਤੇ ਪਾਸ ਕਰ, ਸਰਕਾਰ ਨੂੰ ਲਿਖੋ, ਗਊ ਬਧ ਬੰਦ ਹੋਵੇ। ਸਤਿਗੁਰੂ ਜੀ ੩ ਅੱਸੂ ਜੀਵਨ ਨਗਰ ਆਏ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ੫ ਅੱਸੂ ਸੰਤ ਨਗਰ ਮਾਈਆਂ ਦੇ ਨੇਮ ਭਜਨ ਬਾਣੀ ਦੇ ਰੱਖੇ ਤੇ ਅਰਜ ਤੇ ਆਸਾ ਦੀ ਵਾਰ ਵਿੱਚ ਹੀ ਦਰਸ਼ਨ ਦਿੱਤੇ। ਮਾਈਆਂ ਨੇ ਹੀ ਕੀਰਤਨ ਕੀਤਾ ਤੇ ਸਲੋਕ ਤੇ ਰਾਗ ਆਸਾ ਭੀ ਤਿੰਨ ਪਾਠਾਂ ਦੇ ਭੋਗ ਸਾਰੇ ਮਾਈਆਂ ਹੀ ਪੜ੍ਹੇ। ਔੜ ਕਰ ਬਾਗੜ ਭੀ ਤੇ ਨਾਲੀ ਦਾ ਇਲਾਕਾ ਬਹੁਤ ਉਦਾਸ ਸੀ। ਇਸ ਸਮੇਂ ਵਰਖਾ ਹੋਈ ਤੇ ਨਵੇਂ ਪੱਕੇ ਪਾਣੀਆਂ ਫਸਲ ਪੱਕਾ ਕੀਤਾ। ਮੁਲਕ ਵੱਸਿਆ। ਘਾਹ ਦਾਣਾ ਵਧਿਆ। ਇਸ ਸਾਲ ਬਿਰਾਨੇ ਨਹਿਰਾਂ ਪੁਟਾਈਆਂ ਸਰਕਾਰ ਤੇ ਉਪਰਲੀ ਕੌਂਸਲ ਵਲੋਂ ਹੁਕਮ ਪਟਵਾਰੀਆਂ, ਤਸੀਲਦਾਰਾਂ ਰਾਹੀਂ ਜ਼ਿਮੀਦਾਰਾਂ ਨੂੰ ਆਖਿਆ ਜਾਂ ਜ਼ਿਮੀ ਆਬਾਦ ਕਰੋ ਜਾਂ ਆਜ਼ਾਦ ਕਰੋ ਅਸੀਂ ਹਰੀਜਨਾਂ ਨੂੰ ਦੇ ਕੇ ਅਬਾਦ ਕਰਾਈਏ।

## *ਸਿਆਮ ਵੱਲ ਫੇਰਾ*

ਸਤਿਗੁਰੂ ਜੀ ੬ ਅੱਸੂ ਸੰ: ੨੦੧੧ ਸਮੇਤ ਛੋਟੇ ਬਾਬਾ ਜੀ ਤੇ ਦੋਹਾਂ ਨੂੰਹਾਂ ਪੋਤਰੇ ਤੇ ਭਾਈ ਵਜੀਰ ਸਿੰਘ ਜੀ ਤੇ ਰਤਨ ਸਿੰਘ ਜੀ ਤੇ ਪੰਡਿਤ ਗੋਪਾਲ ਸਿੰਘ ਜੀ ਤੇ ਰਾਗੀ ਦਰਸ਼ਨ ਸਿੰਘ, ਖਜਾਨ ਸਿੰਘ ਜੀ ਦੇ ਜੀਵਨ ਨਗਰੋਂ ਸਿਆਮ ਨੂੰ ਵਿਦਾ ਹੋਏ।

ਇਸ ਸਾਲ ਯੋਗ ਹੋਲੇ ਤੋਂ ਹੁਕਮ ਹੋਏ ਅਨੁਸਾਰ ਹਰ ਜ਼ਿਲੇ ਦੀ ਸੰਗਤ ਜਿਵੇਂ ਨੇਮ ਤੇ ਭਜਨ ਬਾਣੀ ਤੇ ੪੦ ਮਾਲਾ ਪੱਕੀਆਂ ਭਜਨ ਕਰਨ ਦਾ ਨੇਮ ਕੀਤਾ ਸੀ ਤਿਵੇਂ ਦਿੱਲੀ ਦੀ ਸੰਗਤ ਭੀ ੨੨ ਅੱਸੂ ਤੋਂ ਨੇਮ ਸੰਜਮ ਅਰੰਭਿਆ। ਸਤਿਗੁਰੂ ਜੀ ਸਿਆਮ ਵਲੋਂ ੩੦ ਅੱਸੂ ਨੂੰ ਦਰਸ਼ਨ ਦਿੱਤੇ। ਇੱਕ ਕੱਤਕ ਭੋਗ ਸਮੇਂ ਸਤਿਗੁਰੂ ਜੀ ਆਲਿਮ ਜੀ ਤੋਂ ਪਰਚਾਰ ਕਰਾਇਆ ਕਿ ਗਊ ਹਰ ਘਰ ਨਾਮਧਾਰੀ ਰੱਖੇ ਤੇ ਗਊ ਪਾਲਕ ਬਣੇ ਤੇ ਨੇਮ ਕਰੇ ਕਿ

ਬਿਨਾ ਪ੍ਰਤੀਤ ਗਊ ਬੈਲ ਨਹੀਂ ਵੇਚੇਗਾ। ਸਤਿਗੁਰੂ ਜੀ ਪਾਸ ਜਨ ਸੰਘੀ ਤੇ ਮਹਾਵੀਰ ਦਲ ਤੇ ਆਰੀਆ ਸਮਾਜੀ ਭੀ ਬਹੁਤ ਆਏ ਤੇ ਕਿਹਾ, ਆਪ ਸਾਡੇ ਨਾਲ ਰਲੋ ਤੇ ਗੱਡੀਆਂ ਤੇ ਗਊਆਂ ਕਤਲ ਹੋਣ ਵਾਲੀ ਸ਼ਹਿਰੀ ਜਾਂਦਿਆਂ ਸਤਿਆਗ੍ਰਹਿ ਕਰ ਰੋਕੀਏ। ਸਤਿਗੁਰੂ ਜੀ ਉੱਤਰ ਦਿੱਤਾ, ਜਿਵੇਂ ਮੈਂ ਨਾਮਧਾਰੀਆਂ ਨੂੰ ਕਹਿੰਦਾ ਹਾਂ ਹਰ ਘਰ ਗਊ ਚੰਗੀ ਨਸਲ ਦੀ ਖਰੀਦ ਰੱਖੋ ਤੇ ਚੰਗੀ ਸਾਂਭੋ ਤੇ ਬਿਨਾ ਪ੍ਰਤੀਤ ਵੇਚੋ ਭੀ ਨਾ। ਜੇ ਨਾਮਧਾਰੀ ਪੰਥ ਤੇ ਤੁਸੀਂ ਹਿੰਦੂ ਮੇਰੀ ਇਸ ਮੱਤੇ ਲੱਗੋ ਤਾਂ ਗਊ ਦੀ ਬਹੁਤ ਹੱਤਿਆ ਹੋਣੋਂ ਰੁਕ ਸਕਦੀ ਹੈ ਤੇ ਨਸਲ ਸੁਧਾਰ ਭੀ ਹੋ ਸਕਦਾ ਹੈ। ਤੁਸੀਂ ਗਾਂਧੀ ਭਗਤ ਲੀਹ ਦੇ ਹੀ ਨ ਬਣੋ ਕੁਝ ਹੋਰ ਹਿੰਮਤ ਵੀ ਕਰੋ। ਸੁਣ ਸਭ ਚੁੱਪ ਕਰ ਚਲੇ ਗਏ।

## *ਘਸੀਟਾ ਸਿੰਘ ਨਾਲ ਤਬਾਦਲਾ*

ਸਤਿਗੁਰੂ ਜੀ ੨ ਕਤੱਕ ਜੀਵਨ ਨਗਰ ਦਰਸ਼ਨ ਦਿੱਤੇ ਤੇ ੩ ਕੱਤਕ ਸਰਸੇ ਭਗਤ ਹਜਾਰਾ ਸਿੰਘ ਨਾਲ ਘਸੀਟਾ ਸਿੰਘ ਦਾ ੮੫ ਸੌ ਰੁਪਏ ਕੋਠਿਆਂ, ਖ਼ੂਹ, ਫਸਲ, ਵਰਹਾਲ ਜ਼ਮੀਨ ਦਾ ਗਿਣ ਦੇਣਾ ਕਰ ਤਬਾਦਲਾ ਹੋਇਆ। ਹਾਰਨੀ ਤੋਂ ਭਗਤ ਦੀ ਪੈਲੀ ਲਈ ਤੇ ਸੰਤ ਨਗਰ ਦੀ ਘਸੀਟਾ ਸਿੰਘ ਛੱਡੀ ਪਰ ਵਿੱਚੋਂ ਹਜ਼ਾਰ ਰੁਪਇਆ ਰੱਖਿਆ ਤਦੋਂ ਦੇਣਾ ਜਦੋਂ ਘਰੋਂ ਸੰਤ ਨਗਰੋਂ ਜਾਵੇਗਾ। ਬੁੱਧ ਸਿੰਘ ਤੇ ਸੰਤਾ ਸਿੰਘ ਦਾ ਭੀ ਊਧਮ ਸਿੰਘ ਫਿਲੋਕੇ ਵਾਲੇ ਤੇ ਜਗੀਰ ਸਿੰਘ ਵਰਨਾ ਦੇ ਉਸ ਦੇ......

(੧) ਭਗਤ ਜੀ ਦੀ ੧੭ ਸਟੈਂਡਰਡ ਏਕੜ ਸੀ ਤੇ ਘਸੀਟਾ ਸਿੰਘ ਦੀ ੨੭ ਸਟੈਂਡਰਡ ਸੀ।

ਉਸ ਦੇ ਜਵਾਈ ਨਾਲ ਕਰੀ ਵਾਲੇ ਦੇਣੀ ਕਰ ਤਬਾਦਲਾ ਹੋਇਆ। ਹਰਨਾਮ ਸਿੰਘ ਸੰਤ ਨਗਰ ਹੀ ਰਿਹਾ। ਖੱਟਿਆ ਕਿਸੇ ਭੀ ਕੁਝ ਨਾ। ਜਾਣੋ ਹਾਰ ਹੁਟ ਕੇ ਘਸੀਟਾ ਸਿੰਘ ਮੁਰੱਬਾ ਅਰਦਾਸਾ ਕੀਤਾ ਹੀ ਵਾਪਸ ਲਿਆ ਤੇ ਕੁਧਰਮ ਦੀ ਤੇ ਬੇਸੁਆਦੀ ਦੀ ਖੱਟੀ ਖੱਟੀ।

ਮੈਨੂੰ ਸਤਿਗੁਰੂ ਜੀ ਵਲੋਂ ਸਰਸੇ ਗਏ ਮੁਖਤਾਰਾਂ ਅਵਤਾਰ ਸਿੰਘ ਝਬਰ, ਸ੍ਰ.ਤੇਜਾ ਸਿੰਘ ਜੀ, ਹਜ਼ਾਰਾ ਸਿੰਘ ਜੀ ਹੋਰਾਂ ਦੱਸਿਆ ਹੈ ਕਿ ਹਾਕਮ ਤਬਾਦਲਾ ਤਸਦੀਕ ਕਰਨ ਵਾਲੇ ਐਸ.ਡੀ.ਓ.ਭੀਮ ਸਿੰਘ ਰੋਹਤਕੀ ਜਾਟ ਨੇ ਕਿਹਾ ਸੀ, "ਘਸੀਟਾ ਸਿੰਘਾ, ਤੂੰ ਇਸ ਤਬਾਦਲਿਉਂ ਬਦਲਨਾ ਤੇ ਮੈਂ ਤੇਰੇ ਤੇ ਸ਼ਹਾਦਤ ਦੇਣੀ ਹੈ ਕਿ ਇਸ ਰਕਮ ਭੀ ਲਈ ਹੈ ਤੇ ਤਬਾਦਲਾ ਭੀ ਕੀਤਾ ਹੈ ਤੂੰ ਨ ਕਰ ਹੁਣੇ ਹੀ। ਤੇ ਗੁਰੂ ਪੱਖੀ ਸਿੱਖਾਂ ਨੂੰ ਕਿਹਾ ਸਾ ਸੂ, ਅਜੇ ਏਹਨੂੰ ਨ ਕੁਝ ਦਿਓ ਨ ਤਬਾਦਲਾ ਕਰੋ, ਪਰ ਸਿੱਖਾਂ ਨੂੰ ਦੁਬਿਧਾ ਮੁਕਾਣ ਦੀ ਕਾਹਲੀ ਸੀ ਤੇ ਉਸ ਦੀ ਵਲੋਂ ਭੀ ਸ੍ਰ.ਸਾਹਿਬ ਸਿੰਘ ਲਾਭ ਸਿੰਘ ਜੇਹੇ ਜਾਮਨ ਲਏ ਸੀ। ਭਾਵੇਂ ਉਹ ਭੀ ਕਹਿ ਰਹੇ ਸੀ ਕਿ ਸਾਨੂੰ ਇਸਦਾ ਕੋਈ ਇਤਬਾਰ ਨਹੀਂ।

Namdhari Elibrary NamdhariElibrary@gmail.com

ਸਤਿਗੁਰੂ ਜੀ ਜਦ ਸੁਣਿਆ ਕਿ ਕਾਗਤਾਂ ਦੇ ਤੌਰ ਅਜੇ ਪੱਕੀ ਅਲਾਟ ਤਸਦੀਕ ਹੋ ਘਸੀਟਾ ਸਿੰਘ ਦੇ ਨਾਮ ਨਹੀਂ ਹੋਈ ਕਰ ਸਰਸੇ ਹਾਕਮ ਕਿਹਾ ਹੈ, ਘਸੀਟਾ ਸਿੰਘਾ ! ਤੂੰ ਇਸ ਤਬਾਦਲਿਓਂ ਬਦਲ ਨਾ ਤੇ ਮੈਂ ਤੇਰੇ ਤੇ ਸ਼ਹਾਦਤ ਦੇਣੀ ਹੈ। ਤਾਂ ਸਤਿਗੁਰੂ ਜੀ ਭੀ ਬਚਨ ਕੀਤਾ, "ਘਸੀਟਾ ਸਿੰਘ ਮੁਕਰ ਜਾਣੈ। ਕਿਉਂਕਿ ਜੋ ਕੁਝ ਆਦਮੀ ਦੀ ਅਸਲੀਅਤ ਹੁੰਦੀ ਹੈ,ਉਹ ਸਭ ਸਜਨ ਤੇ ਭੇਤੀ ਜਾਣਦੇ ਹਨ। ਘਸੀਟਾ ਸਿੰਘ ਦਾ ਮੇਰੇ ਤੇ ਕੀ, ਕਿਸੇ ਸੱਜਨ ਸਿੱਖ ਤੇ ਭੀ ਕੋਈ ਨਿਹਚਾ ਨਹੀਂ। ਉਹਨੂੰ ਸਰਕਾਰੀ ਲੋਕ ਜਿਵੇਂ ਕੁਰਾਹ ਦਸਣਗੇ ਟੁਰੀ ਜਾਏਗਾ। ਕਾਮਯਾਬ ਭਾਵੇਂ ਨਾ ਹੀ ਹੋਵੇ।"

ਮੈਂ ਇਤਿਹਾਸ ਜੋਗ ਗੱਲਾਂ ਪੁਛਣ ਹਾਰਨੀ ਘਸੀਟਾ ਸਿੰਘ ਦੇ ਪੁਤ ਤੇ ਪਤਨੀ ਪਾਸ ਪਿਛੇ ਜਿਹੇ ੨੦੨੩ ਬਿ: ਗਿਆ ਸਾਂ ਤੇ ਸੁਰਜੀਤ ਸਿੰਘ ਨੇ ਦਸਿਆ ਸੀ ਮੈਨੂੰ ਉਹਨਾਂ (ਪਿਤਾ ਘਸੀਟਾ ਸਿੰਘ ਹੋਰਾਂ) ਪੱਕੀ ਕੀਤੀ ਸੀ ਕੁਝ ਚਿਰ ਚੜ੍ਹਨੋਂ ਪਹਿਲਾਂ, ਤੂੰ ਕਾਂਗਰਸੀ ਲੋਕਾਂ, ਹਾਕਮਾਂ ਨੂੰ ਮਿਲੀਂ ਤੇਰੀ ਉਹ ਮਦਦ ਕਰਨਗੇ। ਇਹ ਸੁਣ ਮੈਂ ਮੰਨਿਆਂ ਕਿ ਜੋ ਸਤਿਗੁਰੂ ਜੀ ਕਿਹਾ ਸੀ ਉਸ ਨੂੰ ਸਰਕਾਰੀ ਲੋਕ ਜਿਵੇਂ ਕੁਰਾਹ ਦਸਣਗੇ ਟੁਰੀ ਜਾਏਗਾ। ਸੋ ਹੁਣ ਤਕ ਉਵੇਂ ਹੀ ਉਸਦਾ ਪੁੱਤਰ ਸੁਰਜੀਤ ਸਿੰਘ ਝਗੜਾ ਹੀ ਕਰਦੈ ਤੇ ਇਸ ਤੇ ਮਾਲ ਵਿੱਚ ਸੰਤਨਗਰ ਹਾਤ੍ਹਾ ਭੀ ਕੋਠਿਆਂ ਲਈ ਕਟਾ ਰੱਖਿਆ ਹੈ। ਹਾਕਮਾਂ ਦੀ ਮਦਦ ਨਾਲ। ਤੇ ਇੱਕ ਵਾਰੀ ਸੁਲਾਹ ਕਰਦਾ ਕਰਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮੁਕਰ ਭੀ ਗਿਆ ਹੈ। ਸਤਿਗੁਰੂ ਜੀ ਦਾ ਬਚਨ ਜੋ ਸਤਿਗੁਰੂ ਜੀ ਨੇ ਇੱਕ ਸਮੇਂ ਸੁਬਾ ਜੀ ਝਗੜਾ ਸੁਣ ਕੀਤਾ ਸੀ "ਜੇ ਤੂੰ ਇਸ ਤਰ੍ਹਾਂ ਦਾ ਸੁਭਾ ਹੀ ਰੱਖਿਆ ਤਾਂ ਘਸੀਟਾ ਸਿੰਘਾ ਤੂੰ ਏਥੇ ਨਹੀਂ ਰਹਿ ਸਕੇਂਗਾ। ਸੋ ਭਾਵੇਂ ਸਫਲ ਹੋ ਗਿਆ ਹੈ। ਸੁਰਜੀਤ ਸਿੰਘ ਦੀ ਜਮੀਨ ਭੀ ਹਾਰਨੀ ਬਹੁਤੀ ਹੈ ਤੇ ਆਮਦਨ ਭੀ ਸੰਤ ਨਗਰ ਨਾਲੋਂ ਬਹੁਤੀ ਹੈ। ਪਰ ਮੈਂ ਵੇਖ ਆਇਆ ਹਾਂ ਮੰਦੇ ਪਾਸੇ ਪੈ ਹਜ਼ਾਰਾ ਸਿੰਘ ਹੋਰਾਂ ਨੂੰ ਖਰਾਬ ਹੀ ਹੁਣ ਤਕ ਕਰ ਰਿਹਾ ਹੈ ਤੇ ਆਪ ਭੀ ਹੋ ਰਿਹਾ ਹੈ। ੪ ਹਜ਼ਾਰ ਰੁਪਈਆ ਬੈਟਰਮਿੰਟ ਟੈਕਸ ਦੇਂਦਾ ਨਹੀਂ ਤੇ ਹਾਕਮ ਭੀ ਸਭ ਕੁਝ ਜਾਣਦੇ, ਉਸ ਤੋਂ ਨਹੀਂ ਲੈਂਦੇ। ਹਜ਼ਾਰਾ ਸਿੰਘ ਮਗਰ ਹੀ ਪੈਂਦੇ ਹਨ।

ਸਤਿਗੁਰੂ ਜੀ ਨੂੰ ਸਰਕਾਰੀ ਹਾਕਮ ਜੋ ਮਿਲਦਾ ਸਤਿਗੁਰੂ ਜੀ ਗਊ ਬਧ ਬੰਦ ਹੋਣ ਤੇ ਦਾਣੇ ਉਗਰਾਹੀ ਦੇ ਇੱਕ ਜਿਲਿਉਂ ਦੂਜੇ 'ਚ ਨਾ ਜਾਣ ਤੇ ਜਮੀਨ ਖਰੀਦੀ ਤੇ ਪਾਕਿਸਤਾਨੀ ਆਈ ਦਾ ਨਾਮ ਸਿੱਖਾਂ ਦੇ ਲੱਗਣ ਵਿੱਚ ਅੜਿਕਾ ਦਸਦੇ, ਸੁਣ ਸਭ ਨਿਰੁਤ੍ਰ ਹੋ ਜਾਂਦੇ ਹਨ। ਵੋਟਾਂ ਦੀ ਮਦਦ ਮੰਗਣ ਆਏ ਮਿਲੇ ਗਿਲਾ ਸੁਣ ਢਿਲੇ ਤਾਂ ਹੋ ਜਾਂਦੇ ਪਰ ਸਤਿਗੁਰੂ ਜੀ ਦੀਆਂ ਕਹੀਆਂ ਮੰਨਣ ਵਲੋਂ ਕੰਨ ਹੀ ਵਲਾਂਦੇ ਸੀ ਤੇ ਅਸਮਰੱਥਾ ਜਨਾਉਂਦੇ ਸੀ।

Namdhari Elibrary NamdhariElibrary@gmail.com

## ਦੀਪਮਾਲਾ ੨੦੧੧

ਸਤਿਗੁਰੂ ਜੀ ਅੰਮ੍ਰਿਤਸਰ ਦੀਪ ਮਾਲਾ ਤੇ ੧੦ ਕੱਤਕ ਨੂੰ ਦਰਸ਼ਨ ਦਿੱਤੇ ਤੇ ਆਲਿਮ ਜੀ ਤੇ ਪੰਡਿਤ ਗੋਪਾਲ ਸਿੰਘ ਜੀ ਤੋਂ ਪਰਚਾਰ ਕਰਾਇਆ।

## ਖਾਲਸਾ ਦਲ

੧੧ ਕੱਤਕ ਪ੍ਰਤਾਪ ਸਿੰਘ ਕੈਰੋਂ ਊਧਮ ਸਿੰਘ ਨਾਗੋਕੇ ਈਸ਼ਰ ਸਿੰਘ ਮਝੈਲ ਨਾਮਧਾਰੀ ਧਰਮਸਾਲੇ ਆ ਚੁਬਾਰੇ ਤੇ ਸਤਿਗੁਰੂ ਜੀ ਦੀ ਚਰਨੀਂ ਲੱਗੇ ਤੇ ਅਰਜ ਕੀਤੀ, ਪਿਛਲੀਆਂ ਭੁੱਲਾਂ ਬਖਸ਼ੋ ਤੇ ਮੇਹਰ ਕਰ ਮਦਦ ਦਿਉ। ਇਹ ਸਿੱਖ ਖਾਲਸਾ ਦਲ ਬਣੇ ਸੀ ਤੇ ਅਕਾਲੀ ਆਪ ਨੂੰ ਸਿੱਖ ਪੰਥ ਬਣਾ ਗੁਰਦੁਆਰਿਆਂ ਦੀਆਂ ਚੋਣਾਂ ਤੇ ਭਿੜਨਾ ਚਾਹੁੰਦੇ ਸੀ। ਸਤਿਗੁਰੂ ਜੀ ਆਦਰ ਦੇ ਕਿਹਾ, ਆਉ ਕਿਵੇਂ ਆਏ ਹੋ। ਉਹਨਾਂ ਕਿਹਾ ਪਿਛਲੀਆਂ ਭੁੱਲਾਂ ਦੀ ਮਾਫੀ ਮੰਗਦੇ ਹਾਂ ਤੇ ਅਗੋਂ ਆਪਦੇ ਕਹੇ ਅਨੁਸਾਰ ਚਲਾਂਗੇ। ਪ੍ਰਤਾਪ ਸਿੰਘ ਕੈਰੋਂ ਨੇ ਖਾਸ ਅਧੀਨ ਹੋ ਹਥ ਜੋੜ ਕਿਹਾ, ਅਸੀਂ ਜੀਵ ਹਾਂ ਤੇ ਆਪ ਬਖਸ਼ਿੰਦ ਹੋ, ਸਦਾ ਤੁਸਾਂ ਦਾ ਕੰਮ ਬਖਸ਼ਨਾ ਹੈ। ਜੋ ਆਪਦੇ ਸਾਡੇ ਤੇ ਉਜਰ ਹਨ, ਗੁੜਗਾਂਵੇਂ ਵੱਲ ਅਸਾਂ ਗਊ ਘਾਤੀਆਂ ਨੂੰ ਫੜ ਸਜਾਵਾਂ ਦਿਤੀਆਂ ਹਨ ਤੇ ਪੰਜਾਬ ਵਿਚੋਂ ਗਊ ਘਾਤ ਰੋਕ ਲਾਗੂ ਕਰ ਦਿੱਤੀ ਹੈ। ਤੇ ਦਾਣੇ ਹਰ ਜਿਣਸ ਦੇ ਹਰ ਜਿਲੇ ਵਿੱਚ ਆਪ ਜਿਥੇ ਚਾਹੋ, ਲੈ ਜਾ ਸਕਦੇ ਹੋ। ਰੋਕ ਹਟਾ ਦਿੱਤੀ ਹੈ। ਤੇ ਜ਼ਮੀਨ ਆਪ ਸਿੱਖਾਂ ਦੇ ਨਾਮ ਜਿਵੇਂ ਲਵਾਉਣੀ ਚਾਹੁੰਦੇ ਹੋ ਤਿਵੇਂ ਦਾ ਕਨੂੰਨ ਬਣਾ ਦੇਵਾਂਗੇ। ਕਨੂੰਨ ਸਾਡੇ ਬਣਾਏ ਹਨ। ਅਸੀਂ ਤੇ ਕਨੂੰਨ ਦੇ ਬਣਾਏ ਹੋਏ ਨਹੀਂ ਹਾਂ। ਮੈਂ ਉਪਰੋਂ ਲੈ ਕੇ ਤਲੇ ਤਕ ਕ਼ਹਿ ਸਭ ਆਪ ਦੇ ਖਰੀਦੇ ਪਿੰਡਾਂ ਦੀ ਇਕੋ ਜੀਵਨ ਨਗਰ ਦੇ ਨਾਮ ਦੀ ਹੱਦ ਕਰਾਵਾਂਗਾ ਕਿ ਜਿਮੀ ਜਿਵੇਂ ਆਪ ਚਾਹੋ ਸਿੱਖਾਂ ਦੇ ਨਾਮ ਲਵਾ ਸਕੋ। ਸਤਿਗੁਰੂ ਜੀ ਕਿਹਾ, ਚੰਗਾ ਤਾਂ ਅਸੀਂ ਭੀ ਰਾਜੀ ਹਾਂ।

## ਆਦਿ ਗ੍ਰੰਥ ਜੀ ਬਾਰੇ ਝੇੜਾ

ਇਸ ਸਮੇ ਸਿੰਘ ਸਭੀਏ ਭਾਈ ਵੀਰ ਸਿੰਘ ਜੀ ਦੀ ਪਾਰਟੀ ਤੇ ਚੀਫ ਖਾਲਸੀਆਂ ਤੇ ਸ਼੍ਰੋਮਣੀ ਕਮੇਟੀ ਅਕਾਲੀਆਂ ਦਾ ਗ੍ਰੰਥ ਸਾਹਿਬ ਦੇ ਛਪਣ ਦਾ ਤੇ ਵਿਕਣ ਦਾ ਝੇੜਾ ਸੀ। ਸਤਿਗੁਰੂ ਜੀ ਪਾਸ ਸਿੰਘ ਸਭੀ ਪੱਖ ਦਾ ਗਿਆਨੀ ਹਰਭਜਨ ਸਿੰਘ ਆਇਆ ਤੇ ਕੁਝ ਆਪਣੇ ਪੱਖ ਦੇ ਛਪੇ ਕਾਗਤ ਭੀ ਲਿਆਇਆ ਤੇ ਕਹੇ "ਕਿ਼ ਗੁਰੂ ਗ੍ਰੰਥ ਸਾਹਿਬ ਗਲਤ ਛਾਪਦੇ ਹਨ। ਤੈ ਕਰਤਾਰ ਪੁਰ ਵਾਲੀ ਤੇ ਦਮਦਮੇ ਵਾਲੀ ਬੀੜ ਵਿੱਚ ਦੇਖੋ, ਆਹ ਫ਼ਰਕ ਹੈ। ਅਸੀਂ

ਆਹ ਛਾਪਦੇ ਹਾਂ, ਉਹ ਆਹ ਛਾਪਦੇ ਹਨ। ਦਿਖਾਏ ਤੇ ਪੜ ਪੜ ਸੁਨਾਏ। ਸਤਿਗੁਰੂ ਜੀ ਕਿਹਾ, ਝੇੜਾ ਆਪਣਾ ਤੇ ਤੁਸੀਂ ਆਪ ਸਾਧੋ। ਪਰ ਮੇਰੀ ਸਲਾਹ ਏ ਜੋ ਜਿਸ ਬੀੜੇ ਤੇ ਹੈ, ਰਹਿਣ ਦਿਓ। ਆਪਣੀ ਅਕਲੋਂ ਅਦਲਾ ਬਦਲੀ ਨ ਕਰੋ, ਉਸ ਕਿਹਾ, ਆਪ ਕਿਸ ਬੀੜ ਨੂੰ ਪ੍ਰਵਾਨਗੀ ਦਿੰਦੇ ਹੋ। ਸਤਿਗੁਰੂ ਜੀ ਉੱਤਰ ਦਿੱਤਾ, "ਸਤਿਗੁਰੂ ਰਾਮ ਸਿੰਘ ਜੀ ਜਿਸ ਬੀੜ ਤੋਂ ਪਾਠ* ਕਰਦੇ ਸੀ। ਉਸ ਤੇ ਉਹਨਾਂ ਗਲਤੀਆਂ ਦਾ ਸੁਧਾਰ ਕੀਤਾ ਹੋਇਆ ਹੈ। ਤੇ ਜੋ ਉਹਨਾਂ ਰਾਏ ਬਹਾਦਰ ਬੂਟਾ ਸਿੰਘ ਦੇ ਛਾਪੇ ਖਾਨੇ ਚੋਂ ਲਾਹੌਰੋਂ ਛਪਾਈਆਂ ਸੀ। ਸੋ ਅਸੀ ਪੜ੍ਹਦੇ ਹਾਂ ਤੇ ਪ੍ਰਵਾਨ ਮੰਨਦੇ ਹਾਂ।

ਸਤਿਗੁਰੂ ਜੀ ਉਸ ਗਿਆਨੀ ਦੇ ਚਲੇ ਜਾਣ ਬਾਅਦ ਕਿਹਾ, ਜਿਸ ਦੀ ਗੱਲ ਇਹ ਕਰਦੇ ਹਨ, ਉਸ ਤੇ 'ਪੋਥੀ ਦਾ ਤਤਕਰਾ' ਭੀ ਲਿਖਿਆ ਹੋਇਆ ਹੈ। ਏਹਨਾਂ ਨੂੰ ਕੀ ਹੱਕ ਹੈ।

ਇਹ ਉਹ ਅੱਖਰ ਛੱਡ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਤੇ ਜੋ ਲਿਖਦੇ ਹਨ ਤੇ ਕਿਹਾ। ਕਰਤਾਰ ਪੁਰ ਵਾਲੀ ਬੀੜ ਤੇ ਇੱਕ ਸ਼ਬਦ ਕਬੀਰ ਦਾ ਲਿਖਿਆ ਹੈ ਤੇ ਉਤੇ ਲਕੀਰ ਵੱਜੀ ਹੋਈ ਹੈ। ਸ਼ਬਦ ਪੜ੍ਹੇ ਜਾਂਦੇ ਹਨ। ਇਹ ਤੇ ਹੋ ਨਹੀਂ ਸਕਦਾ ਭਾਈ ਗੁਰਦਾਸ ਦੇ ਲਿਖੇ ਤੇ ਗੁਰੂ ਅਰਜਨ ਦੇਵ ਜੀ ਦੇ ਲਿਖਾਏ ਸ਼ਬਦ ਹੋਣ ਤੇ ਪਿਛੋਂ ਗਲਤ ਜਾਣ ਲੀਕ ਮਾਰੀ ਹੋਵੇ ਅਸਲ ਗੱਲ ਇਹ ਹੈ, ਉਹ ਅਸਲ ਬੀੜ ਤੇ ਗਵਾਚ ਗਈ ਹੋਈ ਹੈ ਤੇ ਉਦੇ ਥਾਂ ਹੋਰ ਰਖੀ ਹੋਈ ਹੈ। ਸਤਿਗੁਰੂ ਜੀ ਇਹ ਭੀ ਕਿਹਾ, "ਆਏ ਦੀ ਨਿਰਾਦਰੀ ਨਹੀਂ ਚਾਹੀਦੀ" ਇਹੋ ਹੀ ਸੋਚ ਉਸ ਨੂੰ ਹੋਰ ਕੁਛ ਨਹੀਂ ਕਿਹਾ।

## ਗਊ ਰੱਖਿਆ ਇੰਜ ਹੋਵੇ

ਸਤਿਗੁਰੂ ਜੀ ਪਾਸ ਕਲੌਤ ਤੇ ਰਾਗੀ "ਮਹਾਂਦੇਵ-ਪੰਨਾਂ ਲਾਲ ਆਏ। ਪਾਕਿਸਤਾਨੋਂ ਭਾਈ ਨਸੀਰ ਆਇਆ। ਬਾਬਾ ਜੀ ਦਾ ਜੋੜੀ ਦਾ ਉਸਤਾਦ ਸਤਿਗੁਰੂ ਜੀ ਆਦਰ ਸਤਿਕਾਰ ਕੀਤਾ। ਕਈ ਸਾਧੂ ਭੇਖ, ਕਈ ਨਿਹੰਗ ਆਏ, ਚਰਨੀ ਲੱਗੇ ਤੇ ਕਿਹਾ, ਤੁਸੀਂ ਅੱਗੇ ਲਗੋ, ਅਸੀ ਆਪਦੇ ਮਗਰ ਲਗਦੇ ਹਾਂ, ਗਊ ਰੱਖਿਆ ਤੇ ਮਾਂ ਬੋਲੀ ਪੰਜਾਬੀ ਦਾ ਮੋਰਚਾ ਲਾ ਸਰਕਾਰ ਨੂੰ ਮਜਬੂਰ

---

* ਸਤਿਗੁਰੂ ਰਾਮ ਸਿੰਘ ਜੀ ਦੇ ਪਾਠ ਕਰਨ ਵਾਲਾ ਸੈ ਗ੍ਰੰਥ ਸਾਹਿਬ ਲਿਖਤੀ ਮੰਡੀ ਹਿਮਾਚਲ ਮੈ ਸੰਤ ਲਾਭ ਸਿੰਘ ਜੀ ਦੇ ਘਰ ਵੇਖਿਆ ਸੀ ੯ ਹਾੜ ੨੦੨੨। ਲਿਖਤ ਸੋਹਣੀ ਹੈ। ਮੁਢ ਤੇ ਹਰ ਪਤ੍ਰੇ ਦੁਆਲੇ ਵੇਲ ਹੈ। ਅੰਗ (੧) ਇਕੋ ਹੈ ਪਤ੍ਰੇ ਤੇ। ੨੧੭ ਪੰਨੇ ਪਰ ਰਾਗ ਗਉੜੀ ਪੂਰਬੀ ਕਬੀਰ ਜੀ॥੫॥੫੬॥ ਤੋਂ ਸ਼ਬਦ ਸ਼ੁਰੂ ਹੁੰਦੇ। ਦੂਜੇ ਪਦ 'ਬਿਖੇ ਬਾਛੁ ਹਰਿ ਰਾਛੁ ਸਮਝੁ ਮਨ ਬਉਰਾ ਰੇ' ਦੇ ਬਾਹਰਵਾਰ 'ਦੁਰਲਭ ਦੇਹ ਕੇ ਕਾਜ' ਲਿਖਿਆ ਹੈ। 'ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾ ਜੁ॥ ਤੇ ਤੁਕ ਪੂਰੀ ਕੀਤੀ ਹੈ। ।੧।ਰਹਾਉ।੯੬੧ ਪਤ੍ਰੇ ਹਨ ਸਾਰੇ॥ ਦੁਰਲਭ ਦੇਹ ਕੇ ਕਾਜ॥ ਤੇ ਸੁਰਤ ਸਿੰਘ ਰੀਸੋ ਸਵੀਏ ਸਤਿਗੁਰੂ ਰਾਮ ਸਿੰਘ ਜੀ ਦੇ ਦੇਹਤੇ ਹੜਤਾਲ ਲਾਈ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਹੜਤਾਲ ਲਾਹ ਅਖਰ ਫੇਰ ਉਜਾਗਰ ਕੀਤੇ ਸੀ। ਮਹਾਰਾਜ ਬੀਰ ਸਿੰਘ ਜੀ ਦਸਦੇ ਹਨ। ਲਿਖਾਰੀ ਤੋਂ ਸਤਿਗੁਰੂ ਜੀ ਲਾਂਭੇ ਲਿਖਾ ਤੁਕ ਪੂਰੀ ਕੀਤੀ ਹੋਈ ਹੈ। ਲਿਖਾਰੀ ਦਾ ਨਾਮ ਨਹੀਂ। ਸੰਮਤ ਨਹੀਂ॥ ਉਸ ਬਾਰੇ ਸਰੋ ਪਾਤਿਸ਼ਾਹ ਦਾ ਅੰਤਲੇ ਪਾਸੇ ਲਿਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਇਸ ਦੀ ਭੇਟਾ ੫੦੦ ਲਿਖਣ ਵਾਲੇ ਨੂੰ ਦਿੱਤੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਸਦੇ ਸੀ। ਗੁਲਾਬ ਸਿੰਘ ਜੀ ਦਮਦਮੀਏ ਤੋਂ ਸਤਿਗੁਰੂ ਰਾਮ ਸਿੰਘ ਜੀ ਲਿਖਾਇਆ ਸੀ। —ਲੇਖਕ

' ਇਹ ਬੀੜ ਹੁਣ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜ ਪਾਸ ਮੌਜੂਦ ਹੈ।

ਕਰੀਏ। ਸਤਿਗੁਰੂ ਜੀ ਸਭ ਨੂੰ ਆਦਰ ਦੇ, ਉੱਤਰ ਦਿੱਤਾ-ਗਊ ਸਭ ਘਰ ਹਿੰਦੂ ਧਰਮੀ ਰੱਖੇ ਤੇ ਚੰਗੀ ਨਸਲ ਰੱਖੇ ਸਾਂਭੇ ਤੇ ਬਿਨਾਂ ਪ੍ਰਤੀਤ ਨ ਵੇਚੋ, ਜਿਵੇਂ ਮੈਂ ਆਪਣੇ ਸਿੱਖਾਂ ਨੂੰ ਆਖਦਾ ਹਾਂ, ਇਸਤ੍ਰਾਂ ਬਹੁਤ ਗਊਆਂ ਬੈਲ ਬਚ ਸਕਦੇ ਹਨ। ਤੇ ਪੰਜਾਬੀ ਬੋਲੀ ਨਾਲ ਮਜਬੀ ਵਿਤਕਰਾ ਕੋਈ ਨ ਵਰਤੇ ਤਾਂ ਬਹੁਤ ਆਦਰ ਤੇ ਵਾਧਾ ਮਾਂ ਬੋਲੀ ਦਾ ਹੋ ਸਕਦਾ ਹੈ। ਮੈਨੂੰ ਪਤੈ ਮਜ਼ਬੀ ਤੱਸਬ ਕਈ ਹਿੰਦੂਆ ਵਿੱਚ ਵੀ ਬਹੁਤ ਹੈ।

## ਦਰਸ਼ਨ ਦੌਰਾ

੧੧ ਕਤਕ ਅੰਮ੍ਰਿਤਸਰ ਧਰਮਸਾਲਾ ਨਾਮਧਾਰੀ ਵਿੱਚ ਹਵਨ ਹੋਣ ਬਾਅਦ ਵੇਦੀ ਕੋਲ ਅੰਮ੍ਰਿਤ ਛਕਾ, ਭਜਨ ਦੱਸ, ਸਾਦਗੀ ਤੇ ਗੁਰਮਤ ਵਿੱਚ ਕਈ ਜੋੜਿਆਂ ਦੇ ਅਨੰਦ ਹੋਏ। ਤੇ ਸਤਿਗੁਰੂ ਜੀ, ਈਸ਼ਰ ਸਿਘ ਠੇਕੇਦਾਰ ਮਲੂਵਾਲੀਏ ਨੂੰ ਹਰੀ ਕੇ ਪਤਨ ਤੇ ਆਕੇ ਦਰਸ਼ਨ ਦਿੱਤੇ।

੧੨ ਨੂੰ ਮੋਈ ਕਿਸ਼ਨ ਕੌਰ ਜੋ ਚਕੜਾਲੀ ਦੀ ਹੈ, ਜਵਾਨੀ ਤੋਂ ਦਸਤਾਰ ਸਜਾ ਰਹਿੰਦੀ, ਪਾਸ ਆ ਦਰਸ਼ਨ ਦਿੱਤੇ। ਲੋਕ ਭਾਵੇਂ ਖੁਲ੍ਹੈ ਸੀ। ਪਰ ਕੋਈ ਵੀ, ਸੱਖਣਾਂ ਮੱਥਾ ਨ ਸੀ ਸਤਿਗੁਰੂ ਜੀ ਨੂੰ ਟੇਕਦਾ। ਮਿਸਰੀ, ਪਤਾਸੇ, ਬਦਾਮ, ਮੇਵਾ ਆਦਿ ਜ਼ਰੂਰ ਭੇਟਾ ਧਰਦੇ ਸੀਸ ਨਿਵਾ। ਇਸ ਮਾਈ ਦਾ ਬੋਲਾ 'ਸਦਕੇ ਜਾਵਾਂ', 'ਬਲਿਹਾਰੇ ਜਾਵਾਂ', ਜਿਨਾਂ ਰਾਹਾ ਤੋ ਆਏ ਹੋ। ਸੁਣ ਸੁਆਦ ਪਿਆ ਆਉਂਦਾ ਸੀ। ਇਸ ਨੇ ੪੦ ਰੁ ਭੇਟਾ ਧਰੇ ਸਤਿਗੁਰੂ ਜੀ ਦੇ ਦੀਵਾਨ ਵਿੱਚ ਦਰਸ਼ਨ ਦੇਣ ਸਾਰ ਹੀ। ਸਤਿਗੁਰੂ ਜੀ ਬਚਨ ਕੀਤਾ। ਇਹ ਕੇਹੇ ਹੈਨ ? ਤੁਸੀ ਤੇ ਬਿਹੰਗਮ ਹੋ! ਤਾਂ ਮਾਤਾ ਜੀ ਕਿਹਾ, ਇਹ ੪੦ ਰੁ ਆਪ ਦੇ ਦਰਸ਼ਨ ਦੀ ਭੇਟਾ ਹਨ ਤੇ ੪੦ ਰੁ ਵਿਦਾ ਕਰਨ ਸਮੇਂ ਜੋਗ ਰਖੇ ਹਨ। ਆਪ ਹੀ ਬਖਸ਼ਦੇ ਹੋ, ਮੈਂ ਕੋਈ ਕਿਰਤ ਤਾਂ ਕਰ ਨਹੀ ਕਮਾਏ। ਇੱਕ ਸਿੱਖ ਨਥੋਂਹ ਲਹੌਰ ਦੇ ਜਿਲੇ ਦਾ, ਭਗਵਾਨ ਸਿੰਘ ਚਰਨੀ ਲਗਾ, ਸਤਿਗੁਰੂ ਜੀ ਉਸ ਨੂੰ ਪੁਛਿਆ, ਸੁਣਾ ਕੀ ਹਾਲ ਹੈ, ਉਸ ਕਿਹਾ ਸਹੀ ਹੈ ਤੇ ਹੁਣ ਦਿਨ ਫਿਰ ਪਏ ਹਨ।

## *ਸਲਾਹ ਜੋ ਨ ਮੰਨੀ ਗਈ*

ਇੱਕ ਸਿੱਖ ਸੇਖੂਪੁਰ ਜਿਲੇ ਦਾ ਆ ਚਰਨੀ ਲੱਗਾ, ਲਕਦੀ ਵਾਲਾ ਤੇ ਪਾਸ ਬੈਠ ਬੜੇ ਪ੍ਰੇਮ ਸ਼ਰਧਾ ਨਾਲ ਉਸ ਕਿਹਾ, ਜੋ ਉਧਰੋਂ ਐਥੇ ਹੋ ਆਏ ਹਨ, ਬੜੀ ਨਿੰਦਾ ਕਰਦੇ ਹਨ, ਤੇ ਜੋ ਉਧਰ ਆਪ ਨੂੰ ਦੁਖ ਦੇ ਰਹੇ ਨੇ ਨੇਕੀ ਦਾ ਸੁਖ ਧੱਕੇਸ਼ਾਹੀ ਉਹਨਾਂ ਦਾ ਰਵਈਆ ਸੁਣ ਭੀ ਦਿਲ ਨੂੰ ਬੜਾ ਦੁਖ ਲਗਦਾ ਹੈ ਜੇ ਆਪ ਗੁਸੇ ਨ ਹੋਵੋ ਤਾਂ ਦੋ ਚਹੁੰ ਦਾ ਫਾਹਾ

ਵੱਢ ਦੇਈਏ, ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਨਿੰਦਾ ਹੁੰਦੀ ਦਾ ਕੋਈ ਤੌਖਲਾ ਨਹੀਂ। ਮੇਰੀ ਕੌਮ ਤੇ ਏਤਨੇ ਪਦਾਰਥ ਸਮੇਤ ਬਚ ਤੇ ਵਸ ਗਈ ਹੈ। ਤੇ ਜੋ ਹੁਣ ਦੁਖ ਦੇਂਦੇ ਹਨ, ਮੈਨੂੰ ਉਹਨਾਂ ਤੋਂ ਭੀ ਔਖ ਨਹੀ। ਕਿਉਂਕਿ ਸਭ ਰਾਮ ਦੀ ਰਜਾ ਵਿੱਚ ਹੋ ਰਿਹਾ ਹੈ। ਤੇ ਮੇਰਾ ਚਾਰਾ ਲਗਾ ਤਾਂ ਹੋਰ ਜ਼ਮੀਨ ਭੀ ਸਿੱਖਾਂ ਨੂੰ ਲੈ ਕੇ ਦੇਣੀ ਹੈ, ਜੋ ਇਸ ਵੇਰ ਨਹੀ ਵਸ ਸਕੇ ਵਸਾਣੇ ਹਨ, ਆਪਣੇ ਪੁੱਤਰਾਂ ਦੇ ਅਥਰਪੁਣੇ ਤੋਂ ਤੇ ਗਲਤੀਆਂ ਤੋ ਅੱਕ ਸਾਕ ਸਨੇਹ ਤੇ ਨਹੀਂ ਛਡ ਦੇਂਦੇ। ਤੇ ਪੁੱਤਰ ਮਾਪਿਆਂ ਨਾਲ ਹੀ ਐਸੀਆਂ ਕਰਦੇ ਹਨ।

## *ਨਥੋਂਹ ਵਾਲੇ ਦੀ ਗੱਲ*

ਸਤਿਗੁਰੂ ਜੀ ਨਥੋਂਹ ਦੇ ਭਗਵਾਨ ਸਿੰਘ ਦੇ ਪਿਤਾ ਬੁਲਾਕਾ ਸਿੰਘ ਦੀ ਸਿਫਤ ਸੁਣਾਈ, ਜਦ ਉਹ ਕੂਕਾ ਨ ਸੀ ਹੋਇਆ ਕਿਸੇ ਟੋਬੇ ਵਿੱਚ ਮੱਛੀਆਂ ਫੜਨ ਵੜਿਆ, ਅਗੋ ਸੰਸਾਰ ਪੈ ਗਿਆ ਤਾਂ ਉਸਨੇ ਦੋਹਾਂ ਜੁਬਾੜਿਆਂ ਤੋਂ ਫੜ ਚੀਰ ਪਰੇ ਸੁੱਟ ਦਿੱਤਾ ਸੀ। ਛਕਣ ਲੱਗਾ ਭੀ ਪਦਾਰਥ ਬਹੁਤ ਛਕ ਜਾਂਦਾ ਸੀ। ਛੱਟ ਖਰਬੂਜਿਆਂ ਦੀ। ਉਸਦੇ ਘਰੋਂ ਭੀ ਮੁੜਾਸਾ ਬੰਨ੍ਹ ਸ਼ਰੀਕੋ ਦੀ ਲੜਾਈ ਸਮੇਂ ਹਥਿਆਰ ਫੜ ਸਾਵੀ ਲੜਦੀ ਸੀ। ੧੩ ਕੱਤਕ ਸਰਸੇ ਆਏ ਤਾਂ ਕੈਰੋਂ ਤੇ ਊਧਮ ਸਿੰਘ ਈਸ਼ਰ ਸਿੰਘ ਆਦਿ ਖਾਲਸਾ ਦਲ ਵੋਟਾਂ ਲਈ ਸ਼ਹਿਰਾਂ ਵਿੱਚ ਫਿਰਦੇ ਸੀ, ਸਭ ਆ ਚਰਨੀ ਲੱਗੇ।

## *ਜਪ ਪ੍ਰਯੋਗ ਜੀਵਨ ਨਗਰ*

ਸਤਿਗੁਰੂ ਜੀ ੨੩ ਕੱਤਕ ਮਹੀਨੇ ਦਾ ਨੇਮ ਭਜਨ ਬਾਣੀ ਦਾ ਜੀਵਨ ਨਗਰ ਅਰੰਭਿਆ। ਅਗਲੀ ਵਰਨੀ ਹੁੰਦੀ ਪਾਸ ਹੀ ਪੰਜਾਂ ਸਿੰਘਾਂ ਦੀ ਰੌਲ ਟੋਰੀ। ਇੱਕ ਵਿੱਚੋਂ ਭਗੌਤੀ ਦੀ ਮਾਲਾ ਕਰਦਾ, ਦੂਜੇ ਭਜਨ ਕਰਦੇ। ਮੈਂ ਭੀ ਦੋ ਘੰਟੇ ਚੌਕੜਾ ਮਾਰ ਨਿਭਾਂਦਾ ਰਿਹਾ ਸਾਂ ਸੰਗਤ ਦੇ ਪ੍ਰਤਾਪ। ਸਤਿਗੁਰੂ ਜੀ ਸਰਸੇ ਤੇ ਦਿਲੀਓਂ ਹੋ ਆਉਂਦੇ। ਸੰਤ ਰਤਨ ਸਿੰਘ ਜੀ ਦਸਦੇ ਹਨ ਕਿ ਕੈਰੋਂ ਨੇ ਸਭ ਮਾਲ ਮਹਿਕਮੇ ਵਾਲਿਆਂ ਨੂੰ ਸੱਦ ਕਿਹਾ ਸੀ ਕਿ ਸਤਿਗੁਰੂ ਜੀ ਦੇ ਖ੍ਰੀਦ ਦੇ ਪਿੰਡਾਂ ਦੀ ਹਦ ਵਖੇਵਾਂ ਤੋੜ ਇੱਕ ਜੀਵਨ ਨਗਰ ਦੇ ਨਾਂ ਲਾਓ ਦੂਜੇ ਪਿੰਡਾਂ ਨੂੰ ਪੱਤੀਆਂ ਲਿਖੋ ਜਦ ਸ਼ਮਾਂ ਮਿਲੇ ਜਿਵੇਂ ਸਤਿਗੁਰੂ ਜੀ ਚਾਹੁੰਦੇ ਹਨ ਬਿਧਿ ਬਨਾਉ।।

ਏਸੇ ਸਾਲ ਨਵੀ ਨਹਿਰੋ ਬਰਾਨੀ 'ਚ ਪਾਣੀ ਆਇਆ ਤੇ ਪਟਵਾਰੀਆਂ ਨੂੰ ਉਪਰੋਂ ਹੁਕਮ ਆਇਆ ਤੇ ਜੀਵਨ ਨਗਰ ਇੱਕ ਨਗਰ ਬਣਿਆ ਤੇ ਸੰਤ ਨਗਰ ਦਮਦਮਾ ਆਦਿ ਪੱਤੀਆਂ ਬਣੀਆਂ ਕਾਗਤੀ ਲਿਖੀਆਂ ਗਈਆਂ।

੧ ਮਾਘ ਆਸਾ ਜੀ ਦੀ ਵਾਰ ਤੇ ਭੋਗ ਬਾਅਦ ੫੦ ਆਦਿ ਗ੍ਰੰਥ ਸਾਹਿਬ ਦੇ ੩

ਦਸਮ ਦੇ ਪਾਠਾਂ ਦਾ ਭੋਗ ਪਾ ਹਵਨ ਕਰ ਮੇਲੇ ਜੀਵਨ ਨਗਰ ਦਾ ਭੋਗ ਪਿਆ। ਸਤਿਗੁਰੂ ਜੀ ਸੰਗਤ ਨੂੰ ਉਪਦੇਸ਼ ਦਿੱਤਾ- ਹੁਣ ਮਾਂਦਗੀ ਨਿਕਲ ਗਈ। ਬੜੇ ਵਧੀਆ ਬਣਕੇ ਸਫੈਦ ਬਸਤਰ ਪਹਿਨ ਮਾਈ ਭਾਈ ਤੇ ਬੱਚੇ ਸੰਗਤ ਵਿੱਚ ਦਰਸ਼ਨ ਦਿਆ ਕਰੋ। ਤੇ ਉਪਦੇਸ਼ ਦਿੱਤਾ, ਗਊਆਂ ਵੱਛੀਆਂ ਬੈਲ ਛੱਡਣ ਵਾਲਿਆ ਨੂੰ ਉਸ ਦੇ ਮਾਰ ਖਾਣ ਤੇ ਕਤਲਖਾਨੇ ਜਾਣ ਦਾ ਦੋਸ਼ ਲਗਦਾ ਹੈ। ਜੋ ਉਹਨਾਂ ਨੂੰ ਸੁੰਞੇਂ ਛਡਦੇ ਹਨ।

ਹਰ ਹਿੰਦੂ ਸਿੱਖ ਦਾ ਧਰਮ ਹੈ, ਗਊ ਚੰਗੀ ਨਸਲ ਦੀ ਰੱਖੇ ਤੇ ਅਜਮਾਏ। ਗਊ, ਮੱਝ ਨਾਲੋਂ ਖਰਚ ਆਮਦਨ ਵਿੱਚ ਲਾਹੇਵੰਦੀ ਹੁੰਦੀ ਹੈ ਤੇ ਮਿਲਦੀ ਭੀ ਬੋਲ ਕੇ ਹੈ। ਮੱਝ ਦਾ ਦੂਣਾ ਖਾ ਕੇ ਭੀ ਮਿਲਣ ਦਾ ਸ਼ੱਕ ਰਹਿੰਦਾ ਹੈ।

ਸਤਿਗੁਰੂ ਜੀ ਬਚਨ ਕੀਤਾ, ਸਵਾ ਲਖ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਅਰੰਭਨਾ ਹੈ ਤੇ ਸ਼ਬਦ ਪੜ੍ਹਾ ਕੰਠੋਂ ਹੋਣ ਬਾਅਦ ਵਾਪਸ ਕਰੋ ਕਿ ਰੁਲੇ ਨਾਂ। ਸਤਿਗੁਰੂ ਜੀ ਸੰਤ ਨਗਰ, ਸੰਤੋਖ ਪੁਰੇ, ਕਰੀਵਾਲੇ, ਸੰਗਤ ਵੱਲੋਂ ਮੇਲਿਆਂ ਤੇ ਦਰਸ਼ਨ ਦਿੱਤੇ। ਜੀਵਨ ਨਗਰ ਵਾਂਗ ਗਊਆਂ ਪਾਲਣ ਤੇ ਸੁੰਞੀਆਂ ਨ ਛਡਨ ਦਾ ਤੇ ਪਾਠ ਕਰਨ ਦਾ ਸੰਗਤ ਨੂੰ ਉਪਦੇਸ਼ ਦਿੱਤਾ।

ਸਤਿਗੁਰੂ ਸੱਚੇ ਪਾਤਿਸਾਹ ੭ ਮੱਘਰ ਜੀਵਨ ਨਗਰੋਂ ਦਿੱਲੀ ਦਰਸ਼ਨ ਦਿੱਤੇ। ਕੁਝ ਸਿੱਖਾਂ ਵੱਲ ਭੀ ਚਰਨ ਪਾਏ ਤੇ ਕਈ ਕਾਂਗਰਸੀ ਅਹੁਦੇਦਾਰਾਂ ਨੂੰ ਭੀ ਮਿਲੇ। ਤੇ ਪ੍ਰਤਾਪ ਸਿੰਘ ਕੈਰੋਂ ਭੀ ਮਿਲਿਆ ਤੇ ਉਸ ਦਸਿਆ। ਮੇਰੀ ਆਪ ਨਾਲ ਜ਼ਬਾਨ ਕੀਤੀ, ਗਊ ਰੱਖਿਆ ਤੇ ਦਾਣੇ ਹਰ ਜਿਲੇ ਚੋਂ ਜੀਵਨ ਨਗਰ ਤੇ ਭੈਣੀ ਸਾਹਿਬ ਲੰਗਰ ਗੁਰੂ ਕੇ ਜੋਗ ਲਜਾਣ ਲਈ ਤੇ ਜੀਵਨ ਨਗਰ ਹੀ ਇਕੋ ਵਡਾ ਨਗਰ ਲਿਖ, ਦੂਜੇ ਉਸ ਦੀਆਂ ਪੱਤੀਆਂ ਲਿਖ ਕਾਗਤੀ ਜਿਵੇ ਆਪ ਚਾਹੋ, ਜਮੀਨ ਸਿੱਖਾਂ ਦੇ ਨਾਮ ਲਗਣ ਵਾਲਾ ਰਾਹ ਬਣ ਗਿਆ ਹੈ।

## ਅੰਮ੍ਰਿਤਸਰ ਜ਼ਿਲੇ ਦਾ ਦੌਰਾ

ਸਤਿਗੁਰੂ ਜੀ ਹਰੀ ਕੇ ਪਤਨੋਂ ਲੰਘ ਅੰਮ੍ਰਿਤਸਰ ਦੇ ਜ਼ਿਲੇ ਦਾ ਘੋੜਿਆਂ ਤੇ ਦੌਰਾ ਕੀਤਾ। ਸ਼ਬਦੀ ਸਿੰਘ ਸੰਤ ਗਿਆਨ ਸਿੰਘ ਜੀ ਤੇ ਸੰਤ ਗਿਆਨਾ ਸਿੰਘ ਜੀ ਤੇ ਉਹਨਾਂ ਦੇ ਮੇਲੀ ੧੨-੧੪ ਸਰੀਰ ਸੰਤ ਨਗਰੋਂ ਤੇ ਪੰਡਿਤ ਗੋਪਾਲ ਸਿਘ ਜੀ ਸੰਤ ਫਤੇਹ ਸਿੰਘ ਜੀ ਮਾਂਗਾ ਆਦਿ ਨਾਲ ਲਏ ੧੪ ਮੱਘਰ ਨੂੰ ਵਡਾਲੇ ਜੌਹਲਾਂ ਤੋਂ ਦੌਰਾ ਸ਼ੁਰੂ ਕੀਤਾ। ਅਜੈਬ ਸਿੰਘ ਜਥੇਦਾਰ, ਬੰਤਾ ਸਿੰਘ, ਸ਼ਾਮ ਸਿੰਘ, ਹਰਬੰਸ ਸਿੰਘ ਆਗੂ ਸੀ ਤੇ ਮੇਲਾ ਸਭ ਨਗਰ ਦੀ ਸੰਗਤ ਵੱਲੋਂ ਹੋਇਆਂ ਖਾਪੜ ਖੇੜੀ ਟੇਕ ਸਿੰਘ ਵੱਲ। ਖਿਆਲੇ ਸੰਤ ਵੀਰ ਸਿੰਘ ਜੀ ਵੱਲ ਕਾਰ ਛੱਡੀ। ਚੇਲੇਕੇ ਆਤਮਾ ਸਿੰਘ, ਊਧਮ ਸਿੰਘ, ਰਾਏ ਸਿੰਘ ਵੱਲ। ਕੱਕੜੀ ਆਤਮਾ ਸਿੰਘ ਉਮਰਾਵ ਸਿੰਘ, ਕਰਤਾਰ ਸਿੰਘ, ਮੇਵਾ ਸਿੰਘ ਵੱਲ। ਲੋਪੋਕੀ ਆਲਿਮ ਜੀ ਦੇ ਭਰਾ ਧਿਆਨ ਸਿੰਘ ਵੱਲ

ਉਤਾਰਾ ਕੀਤਾ। ਪ੍ਰੀਤ ਨਗਰ ਦੇ ਸ੍ਰ: ਗੁਰਬਖਸ਼ ਸਿੰਘ ਨੂੰ ਸੱਦ ਸਤਿਗੁਰੂ ਜੀ ਰੂਸ ਵੱਲ ਖੇਤੀ ਕਰਨ ਦਾ ਢੰਗ ਪੁਛਿਆ ਤੇ ਉਸ ਦਸਿਆ, ਮੈ ਇੰਜੀਨੀਅਰੀ ਦਾ ਢੰਗ ਸਿਖਣ ਰੂਸ ਗਿਆ ਸਾਂ, ਖੇਤੀ ਉਧਰ ਦੀ ਬਾਬਤ ਮੈਨੂੰ ਕੋਈ ਨਹੀ ਪਤਾ। ਚੁਗਾਵੇਂ ਸਾਧੂ ਬਸੰਤ ਸਿੰਘ ਤੇ ਉਸ ਸੇਠ ਵੱਲ ਜਿਸ ਹੋਲੇ ਵਿੱਚ ਚੋਖਾ ਹਿਸਾ ਪਾਇਆ ਸੀ, ਦਰਸ਼ਨ ਦਿੱਤੇ। ਭੋਏ ਵਾਲੀ ਹਰਨਾਮ ਸਿੰਘ, ਹਜ਼ਾਰਾ ਸਿੰਘ, ਤੇ ਆਸਾ ਸਿੰਘ, ਪੰਜਾਬ ਸਿੰਘ ਵੱਲ। ਭੂਰੇ ਗਿੱਲੀ ਬੂੜ ਸਿੰਘ ਵੱਲ ਪਿਆਰਾ ਸਿੰਘ, ਲਾਭ ਸਿੰਘ ਵੱਲ, ਖਤਰਾਂਈ ਬਾਬਾ ਚੰਦਾ ਸਿੰਘ ਵੱਲ। ਝੰਡੇਰੀ ਦਇਆ ਸਿੰਘ ਜੈਮਲ ਸਿੰਘ, ਮੇਹਰ ਸਿੰਘ, ਸ਼ਿੰਗਾਰਾ ਸਿੰਘ, ਨਥਾ ਸਿੰਘ ਵੱਲ। ਮੌਜਗੜ੍ਹ ਵਿੱਚ ਤਾਰਾ ਸਿੰਘ ਜੀ ਵੱਲ ਦਰਸ਼ਨ ਦਿੱਤੇ।

ਇਸ ਦੌਰੇ ਵਿੱਚ ਖਿਆਲੇ ਇੱਕ ਅਨੰਦ ਭੀ ਹੋਇਆ ਸੀ। ਤੇ ਲੋਪੋਕੀ ਇੱਕ ਕੂਕੇ ਦੇ ਪੱਤ੍ਰ ਜੋ ਕਮਿਊਨਿਸਟ ਹੋ ਗਿਆ ਸੀ ਤੇ ਅਕਾਲੀਆਂ ਨਾਲ ਮਿਲ ਕੇ ਗੁਰਦੁਆਰਿਆਂ ਦੀ ਚੋਣ 'ਚ ਜੇਤੂ ਹੋਇਆਂ ਸੀ। ਸਤਿਗੁਰੂ ਜੀ ਪਾਸ ਉਸ ਆਲਿਮ ਜੀ ਬਾਰੇ ਅਰਜ ਕਰਾਈ ਕਿ ਉਹਨਾਂ ਮੇਰੀ ਮੁਖਾਲਫਤ ਕੀਤੀ ਹੈ। ਬੜਾ ਭੰਡਿਆ ਹੈ। ਸਤਿਗੁਰੂ ਜੀ ਉਸ ਨੂੰ ਉੱਤਰ ਦਿੱਤਾ ਆਲਿਮ ਜੀ ਖਾਲਸਾ ਦਲ ਦੀ ਹਮੈਤ ਲਈ ਫਿਰਦੇ ਸੀ: ਵੋਟਾਂ ਤੇ ਹੈਨ ਹੀ ਨਵੇ ਪੁਰਾਣੇ, ਜਾਇਜ ਨਜਾਇਜ ਔਗੁਣ ਲੈਣ ਤੇ ਭੰਡੀ ਕਰਾਉਣ ਲਈ ਹਨ। ਪਹਿਲੋਂ ਪਿਛੋਂ ਕੀਤੇ ਪਿਛੋਂ ਮੂੰਹ ਤੇ ਕੀਤੇ। ਉਹਨਾਂ ਮੈਂਬਰਾਂ ਦੀ ਭੰਡੀ ਜਰੂਰ ਹੁੰਦੀ ਹੈ।

ਇਸ ਦੌਰੇ ਵਿੱਚ ਸਤਿਗੁਰੂ ਜੀ ਪਾਠ ਕਰਨ ਤੇ ਗਊਆਂ ਚੰਗੀਆਂ ਰੱਖਣ ਤੇ ਪ੍ਰਤੀਤ ਬਿਨਾ ਕਿਤੇ ਨਾ ਵੇਚਣ ਦਾ ਪ੍ਰਚਾਰ ਕਰਾਇਆ ਸੀ। ਚੁਗਾਵੇਂ ਤੋਂ ਨਾਮਧਾਰੀ ਜਵਾਨ ਸੰਤ ਨਗਰ ਦੇ ਭੋਏ ਵਾਲੀ ਤਕ ਮੋਟਰ ਤੇ ਚੜ ਗਏ ਸੀ ਪਰ ਭੋਏ ਵਾਲੀ ਪੁੱਜੇ ਚਿਰਕੋ ਸੀ। ਸਤਿਗੁਰੂ ਜੀ ਤਾੜਨਾਂ ਕੀਤੀ ਤੇ ਕਿਹਾ, ਮੁਸਾਫਰੀ 'ਚ ਕੁਝ ਸਿਖਣ ਲਈ ਹਿੰਮਤ ਚਾਹੀਦੀ ਏ। ਤੁਸੀ ਕਮਜ਼ੋਰੇ ਜਾਪੋਂ ਹੋ।

## *ਸੰਤ ਨਗਰ ਤੇ ਕਿਰਪਾ*

ਇਹ ਦੌਰਾ ੨੬ ਮੱਘਰ ਨੂੰ ਸਮਾਪਤ ਕਰ ੨੭ ਜੀਵਨ ਨਗਰ ਦਰਸ਼ਨ ਦਿੱਤੇ ਸੀ ਤੇ ੨੮ ਮੱਘਰ ਸੰਤ ਨਗਰ ਹੋਲੇ ਲਈ ਡਿਘੀ ਕੰਢੇ ਖੂਹ ਲਗਦਾ ਦੇਖ, ਖੁਸ਼ ਹੋ ਬਚਨ ਕੀਤਾ, ਸੰਤ ਨਗਰ ਤਾਂ ਹਰ ਸਾਲ ਹੋਲਾ ਕਰ ਸਕਦਾ ਹੈ। ਸੰਤ ਨਗਰ ਸੁਤੇ ਹੀ ਸਤਿਗੁਰੂ ਜੀ ਸੰਤਾਂ ਦੇ ਪਿਆਰ ਵਜੋਂ ਦਰਸ਼ਨ ਦੇਂਦੇ ਸੀ। ਇਸਨੂੰ ਆਪਣੀ ਨਿਆਂਈ ਜਾਣਦੇ ਸੀ। ਤੇ ਜਿਵੇਂ ਜਿਮੀਦਾਰ ਸੁਤੇ ਹੀ ਨਿਆਂਈ ਚੋਂ ਹੋ ਆਉਂਦੇ, ਤਿਵੇਂ ਹੋ ਦਰਸ਼ਨ ਦੇ ਆਉਂਦੇ ਸੀ। ਸੰਤ ਨਗਰ ਤੇ ਜੀਵਨ ਨਗਰ ਵਿਚਾਲੇ ਵਿਦਿਆਲੇ ਯੋਗ ਖੂਹ ਲਾਣ ਲਈ ਆਏ ਤੇ ਕਿਹਾ, ਕਿਥੇ ਖੂਹ ਲਾਈਏ। ਮੈਂ ਤੇ ਅਵਤਾਰ ਸਿੰਘ ਛੱਬਰ ਤੇ ਹਰਨਾਮ ਸਿੰਘ ਦੁਗੈਚ ਸਾਥ ਸਾਂ, ਅਸਾਂ ਕਿਹਾ

ਜਿੱਥੇ ਆਪ ਦੀ ਰਜ਼ਾ ਹੈ। ਕੰਧਾਰਾ ਸਿੰਘ ਨੇ ਸਤਿਗੁਰੂ ਜੀ ਦੇ ਚਰਨਾਂ ਦੁਆਲੇ ਗੋਲ ਲੀਕ ਖਿੱਚ ਕਿਹਾ, ਇਸਤੋਂ ਪਵਿੱਤਰ ਹੋਰ ਕਿਹੜੀ ਜਗ੍ਹਾ ਹੈ। ਸਤਿਗੁਰ ਜੀ ਸੋ ਹੀ ਜਗ੍ਹਾ ਮਨਜ਼ੂਰ ਕਰ ਅਰਦਾਸਾ ਕਰਾ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੇ ਉਸੇ ਸਮੇਂ ਜੀਵਨ ਨਗਰੋਂ ਕੜਾਹ ਪ੍ਰਸਾਦਿ ਕਰ ਖੂਹ ਦਾ ਟੱਪ ਲਾਇਆ।

## ਜ਼ਰਾ ਧੀਰੇ ਚਲੋ

ਜੀਵਨ ਨਗਰ ਆਏ, ਆਪ ਨੇ ਬਚਨ ਕੀਤਾ, ਇਨ੍ਹਾਂ ਵੋਟਾਂ ਨੇ ਕਿਸੇ ਦਾ ਨੇਮ ਨਹੀ ਰਹਿਣ ਦਿੱਤਾ। ਕਮਿਊਨਿਸਟ ਤੇ ਅਕਾਲੀ ਸਰਕਾਰ ਪੱਖੀ ਖਾਲਸਾ ਦਲ ਨੂੰ ਮਾਰਨ ਲਈ ਮਿਲੇ ਹਨ। ਸਤਿਗੁਰੂ ਰਾਮ ਸਿੰਘ ਜੀ ਐਸੇ ਸਮੇਂ ਵਿੱਚ ਭੀ ਸਾਨੂੰ ਆਪਣੇ ਪਾਸੇ ਲਾ, ਇਨ੍ਹਾਂ ਵੋਟਾਂ ਦੀਆਂ ਫੋਟਾਂ ਤੋਂ ਬਚਾਅ ਰੱਖਿਆ ਹੋਇਐ ਹੈ।

ਇੱਕ ਸਿੱਖ ਮੁੱਖੀ ਲਹੌਰ ਦੇ ਜ਼ਿਲੇ ਦਾ ਬੜਾ ਤੇਜ਼ ਚਾਲੇ ਚੱਲਣ ਦੀ ਸਲਾਹ ਸਤਿਗੁਰ ਜੀ ਨੂੰ ਦੇਵੇ, ਗਊ-ਰੱਖਿਆ ਵਾਸਤੇ। ਸਤਿਗੁਰੂ ਜੀ ਉਹਨੂੰ ਉੱਤਰ ਦਿੱਤਾ, ਧੀਰੇ ਟੁਰਿਆਂ ਠੇਡਾ, ਨਹੀ ਲੱਗਦਾ, ਦਮ ਨਹੀ ਟੁਟਦਾ। ਤੇ ਸਾਥੀ ਭੀ ਵਧੇਰੇ ਰਲਦੇ ਹਨ। ਵੇਖੋ ਲੁਧਿਆਣੇ ਗਊ-ਰੱਖਿਆ ਸੰਮੇਲਨ ਹੋਣਾ ਹੈ। ਬਹੁਤ ਹਿੰਦੂ ਧਰਮੀ ਪਾਰਟੀਆਂ ਆਉਣਾ ਹੈ। ਭਾਵੇਂ ਹਰਦੇਵ ਸਹਾਏ ਤੇ ਪ੍ਰਭੂ ਦੱਤ ਬ੍ਰਹਮਚਾਰੀ ਸਰਕਾਰ ਨੇ ਫੜੇ ਹੋਏ ਹਨ। ਪਰ ਫੇਰ ਭੀ ਕੰਮ ਉਨ੍ਹਾਂ ਵਾਲਾ ਹੋ ਰਿਹਾ ਹੈ। ਤੇ ਸਾਥੀ ਵਧ ਰਹੇ ਹਨ।

## ਭਾਈ ਰੂਪੇ ਦਾ ਮੇਲਾ

ਭਾਈ ਰੂਪਾ ਪਟਿਆਲੇ ਜ਼ਿਲੇ ਵਿੱਚ ਸੰਗਤ ਮਿਲ ੨੨ ਮੱਘਰ ਤੋਂ ਭਜਨ ਬਾਣੀ ਦਾ ਨੇਮ ਸੰਜਮ ਅਰੰਭਿਆ ਸੀ। ਧੂਪ-ਦੀਪ ਸਹਿਤ ਪੰਜ ਸਿੱਖ ਸੋਧ ਰੱਖ ਬੈਠੇ ਸੀ। ਇੱਕ ਭਗਉਤੀ ਦੀ ਮਾਲਾ ਫੇਰਦਾ, ਚਾਰ ਭਜਨ ਕਰਦੇ। ਸਤਿਗੁਰੂ ਜੀ ੨੯ ਮੱਘਰ ਨੂੰ ਦਰਸ਼ਨ ਦਿੱਤੇ। ਇੱਕ ਪੋਹ ਹਵਨ ਹੋ ਆਸਾ ਦੀ ਵਾਰ ਦੇ ਭੋਗ ਬਾਅਦ ਮੇਲੇ ਦਾ ਭੋਗ ਪਿਆ। ਸਤਿਗੁਰੂ ਜੀ, ਪੰਡਿਤ ਗੋਪਾਲ ਸਿੰਘ ਤੋਂ ਸਵਾ ਲੱਖ ਪਾਠ ਅਰੰਭੇ ਤੇ ਗਊ ਚੰਗੀ ਨਸਲ ਦੀ ਰੱਖਣ ਤੇ ਬਿਨਾਂ ਪ੍ਰਤੀਤ ਬੈਲ ਵੱਛੀ ਗਊ ਨਾ ਵੇਚਣ ਤੇ ਪ੍ਰਚਾਰ ਕਰਾਇਆ ਤੇ ਨੇਮ ਭੀ ਕਰਾਏ ਕਿ ਸਿੱਖ ਐਸੇ ਨੇਮ ਨਿਭਾਣਗੇ।

## ਲੁਧਿਆਣੇ ਗਊ ਰਖਿਆ ਸੰਮੇਲਨ

ਘੋੜਿਆਂ, ਊਠਾਂ, ਸ਼ਬਦੀਆਂ ਤੇ ਰਾਗੀ ਦਰਸ਼ਨ ਸਿੰਘ-ਖਜਾਨ ਸਿੰਘ ਸਮੇਤ ਦੌਰਾ ਅਰੰਭਿਆ। ੨ ਪੋਹ ਢਿਲਵੀ ਮਹਿਤਾਬ ਸਿੰਘ ਪੰਜਾਬ ਸਿੰਘ ਵੱਲ। ਤਿੰਨ ਨੂੰ ਸ਼ਹਿਣੇ ਚਾਰ ਨੂੰ ਭਦੌੜ। ਸੰਗਤ ਵੱਲੋਂ ਮੇਲੇ ਤੇ ਪੰਜ ਪੋਹ ਦੁੱਲੇ ਵਾਲੇ ਬਾਬੇ ਨਿੱਕਾ ਸਿੰਘ ਵੱਲ ਦੌਰਾ ਸੀ। ਲੁਧਿਆਣੇ ਗਊ-ਰੱਖਿਆ ਸੰਮੇਲਨ ਸੀ। ਸਤਿਗੁਰੂ ਜੀ ਦੇ ਗਿਆਂ ਸਭ ਨੇ ਉਠ ਕੇ ਸਵਾਗਤ ਕੀਤਾ ਤੇ ਸਤਿਗੁਰੂ ਜੀ ਦੇ ਨਾਮ ਦੇ ਨਾਅਰੇ ਭੀ ਲਾਏ। ਲਾਲਾ ਹਰਦੇਵ ਸਹਾਏ ਭੀ ਰਿਹਾ ਹੋ ਇਸ ਸੰਮੇਲਨ ਵਿੱਚ ਆਏ ਹੋਏ ਸੀ ਤੇ ਹੋਰ ਭੀ ਕਈ ਗਊ-ਧਰਮੀ ਆਰੀਆ ਸਮਾਜੀ ਆਏ ਹੋਏ ਸੀ। ਹੋਰ ਭੀ ਕਈ ਗਊ ਰੱਖਿਆ ਯੋਗ ਬੋਲੇ। ਲਾਲਾ ਹਰਦੇਵ ਸਹਾਏ ਜੀ ਬੋਲ ਦੱਸਿਆ, ਅੰਗਰੇਜ਼ਾਂ ਦੇ ਰਾਜ਼ ਨਾਲੋਂ ਕਈ ਗੁਣਾਂ ਵੱਧ ਗਊਆਂ ਮਰਦੀਆਂ ਹਨ। ਗੱਭਣਾਂ ਗਊਆਂ ਤੇ ਬੱਚਿਆਂ ਨੂੰ ਬੁਰੀ ਤਰ੍ਹਾਂ ਦੁਖ ਦੇ ਮਾਰਿਆ ਜਾਂਦਾ ਹੈ। ਗਊ-ਰਖਿਆ ਕਰਨ ਦੇ ਇਕਰਾਰ ਕਰ ਕਰ ਹਾਕਮ ਹੁਣ ਮੁਕਰ ਗਏ ਹਨ।

ਸਤਿਗੁਰੂ ਜੀ ਉਪਦੇਸ਼ ਦਿੱਤਾ, ਜਿਵੇਂ ਮਹਾਤਮਾਂ ਗਾਂਧੀ ਜੀ ਅੰਗਰੇਜਾਂ ਨੂੰ ਜਾਣ ਲਈ ਮਜਬੂਰ ਕਰ ਦਿੱਤਾ ਸੀ ਤਿਵੇਂ ਤੁਸੀਂ ਗਊਆਂ ਨੂੰ ਪਾਲੋ ਤੇ ਬਿਨਾਂ ਪ੍ਰਤੀਤ ਵੇਚੋ ਹੀ ਨਾ। ਤਾਂ ਕਸਾਈ ਕਿਵੇਂ ਲੈਣਗੇ ਮਾਰਨ ਲਈ। ਅਸਲੀਅਤ ਇਹ ਹੈ। ਸਭ ਹਿੰਦੂ ਤੁਸੀਂ ਗੱਲਾਂ ਹੀ ਗਊ ਰੱਖਿਆ ਯੋਗ ਕਰਦੇ ਹੋ। ਹਰ ਘਰ ਗਊ ਚੰਗੀ ਰੱਖ ਸਾਂਭਦੇ ਨਹੀਂ। ਜਿਨਾਂ ਚਿਰ ਗਊ ਦੀ ਨਸਲ ਨਾ ਸੌਰੇਗੀ ਤੇ ਹਿੰਦੂ ਹਰ ਘਰ ਸਾਂਭੇਗਾ ਨਾ, ਉਨ੍ਹਾਂ ਚਿਰ ਗਊ ਨਹੀਂ ਬਚੇਗੀ।

ਇੱਕ ਸਿੱਖ ਅਰਜ ਕੀਤੀ, ਗਊ ਦੇ ਗਲੋਂ ਛੁਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਉਣੋਂ ਪਹਿਲਾਂ ਚੁੱਕੀ ਜਾਏਗੀ ਕਿ ਆਇਆਂ ਤੋਂ। ਤਾਂ ਉੱਤਰ ਦਿੱਤੋ ਨੇ "ਕੁਝ ਪਹਿਲੋਂ ਤੇ ਪੂਰੀ ਉਨ੍ਹਾਂ ਦੇ ਆਇਆਂ ਹੀ।

ਏਨ੍ਹੀਂ ਦਿਨੀ ਅਖਬਾਰਾਂ ਤੇ ਛਪਿਆ ਕਿ ਦੇਸ ਵਿੱਚ ਲੰਦਨ ਵਾਲੇ ਅਜੇ ਬੜੀਆਂ ਕੰਪਨੀਆਂ ਦੇ ਸੀਰੀ ਹਨ। ਤੇ ਬੜਾ ਧਨ ਸਾਡਾ ਲੰਦਨ ਜਾ ਰਿਹਾ ਹੈ।

## ਮਾਲਵੇ ਦਾ ਦੌਰਾ

ਸਤਿਗੁਰੂ ਜੀ ਦਾ ਸੰਗਤ ਸਮੇਤ ਦੌਰਾ ਛੇ ਪੋਹ ਸੈਦੋਂ ਸੰਗਤ ਵੱਲੋਂ ਮੇਲੇ ਤੇ। ਸੱਤ ਨੂੰ ਮਧੇਅ ਗੁਰਦਿਆਲ ਸਿੰਘ ਨੰਬਰਦਾਰ ਤੇ ਜੱਥੇਦਾਰ ਵੱਲ ਅੱਠ ਨੂੰ ਬਿਲਾਸਪੁਰ ਸੰਗਤ ਵੱਲੋਂ। ਨੌ ਗਹਿਲੀ ਵਰਿਆਮ ਸਿੰਘ ਜੀ ਵੱਲ, ਦਸ ਪੋਹ ਛੀਨੋਂ ਮੰਨਾਂ ਸਿੰਘ ਵੱਲ। ੧੧ ਰਾਇਸਰ, ੧੨ ਬਰਨਾਲੇ ਸੰਗਤ ਵੱਲੋਂ। ੧੩ ਫਰਵਾਹੀ ਭਗਤ ਸਿੰਘ ਵੱਲ। ੧੪ ਭੈਣੀ ਦੀ ਸੰਗਤ ਵੱਲੋਂ ੧੫ ਕੁੱਬੀ ਕਾਹਲਾ ਸਿੰਘ ਵੱਲੋਂ। ੧੬ ਭੀਖੀ ਮੇਲਾ ਮਾਈ ਢੀਡਸੀ ਮਾਨਾਂ ਵਾਲੇ ਵਾਲੀ

Namdhari Elibrary NamdhariElibrary@gmail.com

ਤੇ ਬਾਬਾ ਕਰਮ ਸਿੰਘ ਜੀ ਵੱਲੋਂ। ਪ੍ਰੇਮ ਭਰਿਆ ਮੇਲਾ ਹੋਇਆ। ਬਹੁਤ ਰਸ ਬਣਿਆ। ਸਤਾਰਾਂ ਪੋਹ ਭੁੱਮਾਬੱਦੀ ਬੰਤਾ ਸਿੰਘ ਵੱਲੋਂ, ੧੮ ਰੱਗੜਪੁਰ ਸੰਗਤ ਵੱਲੋਂ। ੧੯ ਜਨਾਲ ਸੰਤ ਪ੍ਰਤਾਪ ਸਿੰਘ ਜੀ ਵੱਲ, ਇਸ ਸੰਤ (ਪਿਛੋਂ ਮੱਟਵਾਂ ਜਿਲ੍ਹਾ ਗੁਜਰਾਂਵਾਲੇ ਦੇ) ਨੂੰ ਤਾਪ ਚੜ੍ਹਿਆ ਸੀ। ਪੁੱਤਰਾਂ ਕਿਹਾ, ਸਿਆਲ ਹੈ, ਕੱਪੜੇ ਇਕੱਠੇ ਕਰਨ ਦੀ ਖੇਚਲ ਹੋਵੇਗੀ। ਇਸ ਕਿਹਾ, ਮੇਰੇ ਮਰੇ ਦਾ ਭੀ ਕੁਝ ਕਰਨਾਂ ਹੀ ਜੇ ਸੋ ਭਾਵੇਂ ਨਾ ਕਰਿਆ ਜੇ, ਹੁਣ ਜਰੂਰ ਕਰੋ ਮੇਲਾ। ਸਤਿਗੁਰੂ ਜੀ ਤੇ ਸੰਗਤ ਸੌੜੇ ਥਾਂ ਤੇ ਕੱਖਾਂ ਤੇ ਹੀ ਰਾਤ ਅਨੰਦ ਨਾਲ ਗੁਜਾਰੀ। ਦੋਏ ਵੇਲੇ ਦੀਵਾਨ ਲੱਗਾ। ਸਤਿਗੁਰ ਜੀ ਪ੍ਰਤਾਪ ਸਿੰਘ ਨੂੰ ਪੁਛਿਆ, ਸੁਣਾ ਕੀ ਹਾਲ ਏ? ਪ੍ਰਤਾਪ ਸਿੰਘ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਹੱਥ ਜੋੜ ਵੈਰਾਗੀ ਹੋਏ ਕਿਹਾ, ਆਪਦਾ ਤੇ ਸਾਧ ਸੰਗਤ ਦਾ ਦਰਸ਼ਨ ਮੇਲਾ ਤੇ ਮਨ ਦੀ ਰੀਝ ਪੂਰੀ ਹੋ ਗਈ ਹੈ। ਮੈਂ ਅੰਦਰੋਂ ਬਾਹਰੋਂ ਆਪ ਦਾ ਹਾਂ।

੨੦ ਪੋਹ ਛਾਹੜ ਵੱਲੋਂ ਮੇਲਾ ਕੀਤੇ ਤੇ ਦਰਸ਼ਨ ਦਿੱਤੇ। ਏਥੇ ਹੀ ਖੇਤਲੋ ਦੀ ਮਾਈ ਬਿਰਧ ਆ ਚਰਨੀ ਲੱਗੀ। ਤੇ ਰੋਈ ਕਿ ਮੇਰੇ ਨਗਰ ਤੁਸੀਂ ਚਰਨ ਨਹੀ ਪਾਂਦੇ, ਮੈਂ ਵਰਤ ਰੱਖ ਮਰ ਜਾਵਾਂਗੀ। ਸਤਿਗੁਰੂ ਜੀ ਮਾਈ ਨੂੰ ਧੀਰਜ ਦੇ, ਸਨੇਹ ਨਾਲ ਸਮਝਾਇਆ ਕਿ ਮੇਰੀ ਦੇਹ ਢਿੱਲੀ ਹੈ। ਤੇ ਜੀਵਨ ਨਗਰ ਜਾ ਅਰਾਮ ਤੇ ਇਲਾਜ ਕਰਨਾ ਹੈ। ਤੂੰ ਫਿਕਰ ਨਾ ਕਰ, ਮੈਂ ਤੇਰੇ ਕੋਲ ਆਪੇ ਆਵਾਂਗਾ। ਸੋ ਮਾਈ ਤਾਂ ਮਸਾਂ ਰੋਂਦੀ ਚੁੱਪ ਕੀਤੀ। ਜਨਾਲ ਇੱਕ ਅਕਾਲੀ ਬਿਰਧ ਗੁਜਰਾਂਵਾਲੇ ਜਿਲੇ ਚੋਂ ਦੀਪੇ ਪੁਰ ਦਾ ਆ ਚਰਨੀ ਲੱਗਾ। ਉਸ ਦੱਸਿਆ, ਮੈਨੂੰ ਰਾਤ ਆਪ ਦਾ ਦਰਸ਼ਨ ਹੋ ਸਨੇਹਾ ਮਿਲਿਆ ਹੈ, ਤੂੰ ਜਨਾਲ ਆ। ਇਸ ਨਾਲ ਚਿਰ ਦਾ ਸਤਿਗੁਰ ਜੀ ਦਾ ਸਨੇਹ ਹੈ। ਤੇ ਇਸ ਤਰ੍ਹਾਂ ਇਸਨੂੰ ਸਨੇਹ ਤੇ ਸਨੇਹ ਮਿਲਦਾ ਰਹਿੰਦਾ ਹੈ।

## *ਸਤਿਗੁਰੂ ਜੀ ਜੀਵਨ ਨਗਰ*

ਸਤਿਗੁਰੂ ਜੀ ਦੇ ਦੌਰੇ ਦੇ ਦਿਨਾਂ ਵਿੱਚ ਗਿਆਨੀ ਕਰਤਾਰ ਸਿੰਘ ਸਰਸੇ ਆ ਗੁਰੂ ਘਰ ਤੇ ਨਾਮਧਾਰੀਆਂ ਦੇ ਖਿਲਾਫ ਬੋਲਿਆ। ਸਿੱਖ ਸੰਤ ਨਗਰ ਵੱਲੋਂ ਜਾ ਰੋਕਣਾ ਚਾਹੁੰਦੇ ਸੀ। ਵੱਡੇ ਬਾਬਾ ਜੀ ਰੋਕਿਆ ਕਿ ਕਈ ਬੋਲਦੇ ਫਿਰਦੇ ਹਨ। ਨਿੰਦਾ ਤਾਂ ਜਗਤ ਦਾ ਆਹਾਰ ਹੀ ਹੈ। ਤੁਸੀਂ ਨਾ ਖਪੋ। ੨੫ ਪੋਹ ਜੀਵਨ ਨਗਰ ਜਵਾਨਾਂ ਦੇ ਘੋਲ ਹੋਏ ਸੀ। ਦੂਰੋਂ ਨੇੜਿਉਂ ਬਹੁਤ ਆਏ ਸੀ। ਸ੍ਰ: ਅਰਬੇਲ ਸਿੰਘ ਜੀ ਮੋਰੀਵਾਲਿਉਂ ਤੇ ਮਸਤਾਨ ਸਿੰਘ ਜੋ ਹੁਣ ਖੈਰ ਪੁਰ ਹੈ, ਸਤਿਗੁਰ ਜੀ ਪਾਸ ਅਰਜ਼ ਕੀਤੀ, ਬਸੰਤ ਦਾ ਮੇਲਾ ਸਰਸੇ ਕਰੀਏ। ਤੇ ਜਲੂਸ ਕੱਢੀਏ ਤੇ ਗਿਆਨੀ ਕਰਤਾਰ ਸਿੰਘ ਦਾ ਪਾਜ ਖੋਲ੍ਹੀਏ। ਜੋ ਉਸ ਨਜਾਇਜ਼ ਨਿੰਦਾ ਨਾਮਧਾਰੀਆਂ ਦੀ ਕੀਤੀ ਏ, ਉਸਦਾ ਉੱਤਰ ਦੇਈਏ। ਸਤਿਗੁਰੂ ਜੀ ਕਿਹਾ, ਮੇਲਾ ਭੀ ਕਰੋ ਤੇ ਜਲੂਸ ਭੀ ਕੱਢੋ, ਪਰ ਨਿੰਦਾ ਨਾ ਉਸਦੀ ਕਰੋ, ਤੁਸੀਂ ਸੁਥਰੇ ਸਾਬਤ ਹੋਵੋ। ਉਹ ਆਪੇ ਥੋਥਾ ਸਾਬਤ ਹੋ

ਜਾਵੇਗਾ।

ਸਤਿਗੁਰੂ ਜੀ ਸੰਤਾਂ ਵਾਲੀ ਦੇ ਕੰਬੋਆਂ ਦਾ ਝੇੜਾ ਸੁਣ ਸਮਝਾਇਆ, ਉਹ ਠੀਕ ਨਾ ਹੋਏ। ਤਾਂ ਕਿਹੋ ਨੇ, ਮਾਲਕ ਹੋ ਤੁਸੀਂ। ਕੰਬੋਅ ਭੀ ਨਹੀ ਰਹੇ ਤੇ ਤੁਸੀਂ ਸਿੱਖੀ ਵੱਲੋਂ ਭੀ ਵਿੰਗਰੇ ਹੋ ਗਏ ਹੋ।

ਇਨ੍ਹੀ ਦਿੱਲੀ ਹੀ ਮਾਘ ਚੜੇ ਬਨੇ ਨਵੀ ਭਾਖੜੇ ਨਹਿਰ ਦਾ ਪਾਣੀ ਆਇਆ। ਨਾਲੀ ਭੀ ਹੜ ਆਈ ਤੇ ਲੁਧਿਆਣੇ ਬੋਲੀ ਦੇ ਬਾਰੇ ਜਲੂਸਾਂ ਤੋਂ ਅਕਾਲੀਆਂ ਤੇ ਜਨ-ਸੰਘੀਆਂ ਦੀ ਲੜਾਈ ਭੀ ਹੋਈ ਕੁਝ ਗਊਆਂ ਮਾਰਨ ਲਈ ਲਿਜਾਣ ਵਾਲੇ ਲੋਕਾਂ ਤੋਂ ਜਨ-ਸੰਘੀਆਂ ਛੁਡਾ ਲੋਕਾਂ ਨੂੰ ਵੰਡ ਦਿੱਤੀਆਂ। ਹਾਕਮਾਂ, ਕੋਲ ਭੀ ਗਊ-ਘਾਤੀ ਨਾ ਗਏ। ਤੇ ਡਰ ਭੀ ਗਏ, ਅੱਗੋਂ ਐਸੀਆਂ ਵੇੜ੍ਹਨਾ ਤੋਂ।

## *ਪਹਿਲਾ ਮੇਲਾ ਮਲੇਰ ਕੋਟਲੇ ਦਾ (ਜਨਵਰੀ ੧੯੫੫ ਈ: ਬਿ: ੨੦੧੧) –*

ਸਤਿਗੁਰ ਜੀ ਮਲੇਰਕੋਟਲੇ ਸ਼ਹੀਦਾਂ ਦਾ ਮੇਲਾ ੮੩ ਵਰ੍ਹਿਆਂ ਬਾਅਦ ਹਾਕਮਾਂ ਨੂੰ ਮਿਲ, ਉਸੇ "ਕੂਕਿਆਂ ਦੇ ਕੱਲਰ" ਵਾਲੀ ਜਗ੍ਹਾਂ ਤੇ ਕੀਤਾ। ੪-੫ ਮਾਘ ੨੦੧੧। ਮੁਸਲਮਾਨ ਡਰਦੇ ਸੀ। ਮੱਤ ਕੂਕੇ ਪੁਰਾਣੀ ਕਿੜ ਕੱਢਣ। ਪਰ ਸਤਿਗੁਰੂ ਜੀ ਉਨ੍ਹਾਂ ਦੇ ਆਗੂ ਸੱਦ ਧੀਰਜ ਦਿੱਤਾ ਕਿ ਤਦੋਂ ਸਭ ਗੋਰੇ ਦੀ ਸ਼ਰਾਰਤੋਂ ਹੋਇਆ ਸੀ। ਸਾਡਾ ਤੁਹਾਡਾ ਕੋਈ ਵੈਰ ਨਹੀ। ਇੱਕ ਮਾਲਕ ਦੇ ਬਣਾਏ ਬਾਲਕ ਹਾਂ। ਉਹ ਦੀਵਾਨ ਵਿੱਚ ਆ ਬੈਠ, ਸ਼ਬਦ ਤੇ ਲੈਕਚਰ ਸੁਣਦੇ ਰਹੇ।

ਆਲਿਮ ਜੀ, ਪੰਡਿਤ ਜੀ, ਆਸਾ ਸਿੰਘ ਜੀ ਵੈਰਾਗੀ, ਟਹਿਲ ਸਿੰਘ ਜੀ ਕਾਲੀਆਂ ਆਦਿ ਨੇ ਦੋ ਦਿਨ ਗਊ ਰੱਖਿਆ ਤੇ ਇਤਫਾਕ ਤੇ ਗੁਰੂਮਤ, ਸ਼ਾਂਤ ਸੁਭਾਅ ਤੇ ਸ਼ਹੀਦਾਂ ਦੇ ਕਾਰਨਾਮਿਆਂ ਦੇ ਪ੍ਰਚਾਰ ਕੀਤਾ। ਸਤਿਗੁਰੂ ਜੀ ਆਪ ਭੀ ਉਪਦੇਸ਼ ਦਿੱਤਾ। ਹਰ ਘਰ ਹਿੰਦੂ ਤੇ ਸਿੱਖ ਇੱਕ ਗਊ ਚੰਗੀ ਨਸਲ ਦੀ ਰੱਖਣ ਦਾ ਨੇਮ ਜੇ ਬਣਾਏ ਤੇ ਪ੍ਰਤੀਤ ਬਿਨਾਂ ਵੇਚੇ ਨਾ ਤਾਂ ਕਤਲਗਾਹਾਂ ਬੰਦ ਹੋ ਜਾਣ ਗੀਆਂ। ਸਭ ਆਏ ਹਿੰਦੂ ਧਰਮੀਆਂ ਨੂੰ ਹਰਦੇਵ ਸਹਾਏ ਜੀ ਇਹੋ ਪ੍ਰਚਾਰ ਕੀਤਾ। ਸਤਿਗੁਰੂ ਜੀ ਦੀ ਦੱਸੀ ਮਤ ਤੇ ਟੁਰਿਆਂ ਗਊ ਘਾਤ ਸਹਿਜੇ ਹੀ ਰੁਕ ਸਕਦਾ ਹੈ। ਸਤਿਗੁਰੂ ਜੀ ਸਭ ਨੂੰ ਨਿਰਣੇ ਕਰਕੇ ਦੱਸਿਆ ਕਿ ਇੱਕ ਮੱਝ ਦੋ ਗਊਆਂ ਤੋਂ ਵੱਧ ਪੱਠਾ ਦਾਣੇ ਖਾ ਕੇ ਦੁੱਧ ਘੱਟ ਦਿੰਦੀ ਹੈ ਤੇ ਚੋਣ ਸਾਂਭਣ ਵਿੱਚ ਭੀ ਤੇ ਆਮਦਨ ਵਿੱਚ ਭੀ ਗਊ ਮੈਂ ਅਜਮਾ ਵੇਖੀ ਹੈ ਲਾਹੇਵੰਦੀ ਰਹਿੰਦੀ ਹੈ। ਤੇ ਕਿਹਾ, ਭੈੜੀ ਨਸਲ ਤੇ ਭੈੜੀ ਸਾਂਭ ਨੇ ਗਊ ਦੀ ਕਦਰ ਗਵਾ ਦਿੱਤੀ ਹੈ।

ਕਵੀ ਦਰਬਾਰ ਭੀ ਹੋਇਆ। ਆਲਿਮ ਜੀ ਸਮੱਸਿਆ ਸਤਿਜੁਗ ਤੇ ਛਪਵਾਈ ਸੀ, "ਕੂਕੇ ਮੌਤ ਦੇ ਨਾਲ ਮਜਾਕ ਕਰਦੇ।" ਤੇ "ਗਊਆਂ ਨੂੰ ਬਚਾਇਆ ਸੀ, "ਛਾਤੀਆਂ ਸੀ ਤਾਣੀਆਂ"

ਫੇਰ ਕਹੇਂਗਾ ਸਿੱਖ ਨਹੀਂ ਮੈਂ ਸਤਿਗੁਰੂ ਚੀਨੀ ਵਾਲੇ ਦਾ।" "ਮਨਸੂਰ ਹੋਰੀ ਸਾਡੇ ਨਾਲ ਦੇ ਸਨ।", "ਖੇਡੀਆਂ ਹੋਲੀਆਂ ਸਨ,"।

ਸਾਰੀ ਰਾਤ ਜਾਗਾ (ਜਗਰਾਤਾ) ਹੋਇਆ। ਲੰਗਰ ਦੀ ਰਸਤ ਇੰਦਰ ਸਿੰਘ ਚੱਕ ਕੂਕਿਆਂ ਦੇ ਵੱਲੋਂ ਸੀ ਤੇ ਦੁਆਲੇ ਦੀ ਸੰਗਤ ਨੇ ਤੰਬੋਟੀ ਚਾਨਣੀ ਲਾਣ, ਦਰੀਆਂ ਵਿਛਾਣ, ਲੰਗਰ ਪਕਾਉਣ-ਵਰਤਾਉਣ ਦੀ ਸੇਵਾ ਕੀਤੀ।

੫ ਮਾਘ ਨੂੰ ੯ ਵਜੇ ੭ ਗ੍ਰੰਥ ਸਾਹਿਬ ਪ੍ਰਕਾਸ਼ ਸੰਗਤ ਵੱਲੋਂ ਤੇ ਸਤਿਗੁਰੂ ਜੀ ਵੱਲੋਂ ੧੪੫ ਪਾਠਾਂ ਦੇ ਭੋਗ ਪਾਏ, ਹਵਨ ਹੋਇਆ। ਕੜਾਹ ਪ੍ਰਸ਼ਾਦ ਹੋਇਆ। ਅਰਦਾਸ ਕਰ ਭੋਗ ਪਿਆ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਤੇ ਸ਼ਹੀਦਾਂ ਨਮਿਤ ਪਾਠ ਕਰ ਲਿਆਉਣੇ, ਸਤਿਜੁਗ ਤੇ ਲਿਖ ਸਿੱਖਾਂ ਨੂੰ ਹੁਕਮ ਹੋਇਆ ਸੀ। ਇਸ ਸ਼ਹੀਦੀ ਮੇਲੇ ਤੇ ਗਊ ਦੀ ਸੰਭਾਲ ਤੇ ਪਾਲਣਾ ਦੇ ਨੇਮ ਤੇ ਪੰਡਿਤ ਜੀ ਤੇ ਆਲਿਮ ਜੀ ਬਾਹਾਂ ਖੜੀਆ ਕਰਾ ਨੇਮ ਕਰਾਉਂਦੇ ਰਹੇ ਸੀ।

ਸਤਿਗੁਰੂ ਜੀ ੫ ਮਾਘ ਹੀ ਕੱਕੜਵਾਲ ਦਰਸ਼ਨ ਦਿੱਤੇ। ਪੰਡਿਤ ਗੋਪਾਲ ਸਿੰਘ ਜੀ ਉਥੇ ਭੀ ਗਊਆ ਰੱਖਣ ਤੇ ਬਿਨ ਪ੍ਰਤੀਤ ਨਾ ਵੇਚਣ ਲਈ ਬਾਹਾਂ ਖੜੀਆਂ ਕਰਾਈਆਂ। ਸਰਪੰਚ ਕਰਤਾਰ ਸਿੰਘ ਤੇ ਮਸਤਾਨੇ ਵਰਿਆਮ ਸਿੰਘ ਜ਼ੁੰਮਾ ਚੁਕਿਆ ਕਿ ਅਸੀਂ ਇਹ ਨੇ ਮ ਸੱਜਣਾ ਤੋਂ ਭੀ ਨਿਭਾਵਾਂਗੇ ਤੇ ਪ੍ਰਚਾਰ ਭੀ ਕਰਾਂਗੇ ਕਿ ਮੰਡੀਆਂ ਵਿੱਚ ਲੈ ਜਾ ਕੋਈ ਗੋਕਾ ਨਾ ਵੇਚਿਆ ਜਾਵੇ।

## ਸਰਸੇ ਵਿੱਚ ਬਸੰਤ

ਸੰਤ ਨਗਰ ਜਾ ਹੋਲੇ ਲਈ ਸਲਾਹ ਸਾਂਭਾ ਸਮਝਾਇਆ ਤੇ ਬਸੰਤ ਸਰਸੇ ੮ ਮਾਘ ਨੂੰ ਮਨਾਈ। ਜਲੂਸ ਨਿਕਲਿਆ। ਪ੍ਰਚਾਰ ਹੋਇਆ ਜੋ ਗਿਆਨੀ ਕਰਤਾਰ ਸਿੰਘ ਦੇ ਪੱਖੀ ਅਕਾਲੀ ਸੀ, ਸੋ ਭੀ ਸੱਦੇ ਦੀਵਾਨ ਵਿੱਚ ਆ ਸਾਂਤਕੀ ਸੁਲਹ ਸੁਲਾਹ ਦੇ ਵਿਚਾਰ ਸੁਣ ਉਨ੍ਹਾ ਮਾਫੀ ਮੰਗੀ, ਤੇ ਕਿਹਾ, ਅੱਗੇ ਤੋਂ ਅਸੀ ਐਸਾ ਨਹੀਂ ਕਰਾਂਗੇ।

ਸਰਸਿਉਂ ਚੜ੍ਹਦੇ ਰਾਧਾ ਸੁਆਮੀਆਂ ਦੇ ਅਸਥਾਨੋਂ ਜਿਥੇ ਲੰਗਰ ਸੀ, ਜਲੂਸ ਦਲ, ਸਾਰੇ ਸ਼ਹਿਰ ਵਿੱਚੋਂ ਪਿਆਰ ਦਾ ਪ੍ਰਚਾਰ ਕਰਦਾ, ਕਵੀ ਬੋਲਦੇ, ਗਤਕਾ ਹੁੰਦਾ, ਰਾਗ ਹੁੰਦੇ ਸ਼ਹਿਰੋਂ ਚੜਦੇ ਦੀਵਾਨ ਸਥਾਨ ਤੇ ਪੁੱਜਾ ਸੀ। ਰਾਗੀ ਨੱਥਾ ਸਿੰਘ ਭੋਰ ਲੁਧਿਆਣਿਉਂ ਆਇਆ ਸਣੇ ਸਾਥੀਆਂ। ਬੜੇ ਪ੍ਰੇਮ ਨਾਲ ਪੜਦਾ ਸੀ, "ਧੰਨ ਧੰਨ ਸਤਿਗੁਰੂ ਰਾਮ ਸਿੰਘ ਧੰਨ ਤੇਰੀ ਕਮਾਈ। ਧੰਨ ਧੰਨ ਤੇਰਾ ਪਿਤਾ ਹੈ ਧੰਨ ਤੇਰੀ ਮਾਈ"।

ਕਵੀ ਦਰਬਾਰ ਭੀ ਹੋਇਆ। ਗੁਰਦੇਵ ਸਿੰਘ ਮਾਨ, ਗੁਰਦਿੱਤ ਸਿੰਘ ਕੁੰਦਨ, ਨੰਦ ਲਾਲ ਨੂਰ ਪੁਰੀ ਉਚੇਚੇ ਸੱਦੇ ਸੀ। ਵਹਿਮੀ, ਉਧਮ ਸਿੰਘ "ਆਜਿਜ਼", ਸਰਧਾ ਸਿੰਘ ਨਿਮਾਣਾ,

ਗੁਰਬਖਸ਼ ਸਿੰਘ ਸਫਰੀ, ਆਦਿ ਨੇ ਭੀ ਕਵਿਤਾ ਪੜੀਆਂ। ਸਤਿਗੁਰੂ ਜੀ ਭੀ ਭੋਗ ਸਮੇਂ ਗੁਰੂ ਗੋਬਿੰਦ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਕਰਕੇ ਸਭ ਨੂੰ ਆਪੋ ਵਿੱਚ ਪਿਆਰ ਨਾਲ ਰਹਿਣ ਤੇ ਗਊਆਂ ਪਾਲਣ ਦਾ ਉਪਦੇਸ਼ ਦਿੱਤਾ। ਸੰਤ ਨਗਰ, ਜੀਵਨ ਨਗਰ, ਕੰਢਣ ਪੁਰ ਤੇ ਸਰਸੇ ਦੀ ਸੰਗਤ ਭੀ ਬਹੁਤ ਸੇਵਾ ਕੀਤੀ। ਮੋਰੀ ਵਾਲਾ ਆਦਿ ਦੁਆਲੇ ਦੇ ਨਗਰਾਂ ਨੇ ਸੇਵਾ ਕਰ ਰੌਣਕ ਵਧਾ ਕਸਰਾਂ ਕੱਢ ਦਿਤੀਆਂ ਤੇ ਹਵਨ ਹੋ ਮੇਲੇ ਦਾ ਭੋਗ ਪਾਇਆ। ੯ ਮਾਘ ਨੂੰ ੯ ਵਜੇ।

ਅਸਲ ਬਸੰਤ ਪੰਚਮੀ ਦਾ ਦਿਨ ੧੫ ਮਾਘ ਸੀ ਜੋ ਸਤਿਗੁਰੂ ਜੀ ਸਿਆਮ ਜਾ ਕਰਨੀ ਸੀ। ਸਤਿਗੁਰੂ ਜੀ ਸਰਸਿਓ ਹੀ ਹਜ਼ੂਰੀ ਸੇਵਕਾਂ ਭਾਈ ਜੀ, ਭਾਈ ਵਜੀਰ ਸਿੰਘ, ਸੰਤ ਰਤਨ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਆਦਿ ਸਮੇਤ ਸਿਆਮ ਨੂੰ ਪਧਾਰੇ।

## *ਬੈਂਕੋਕ ਵਿੱਚ ਬਸੰਤ*

ਸਤਿਗੁਰੂ ਜੀ ਸਿਆਮ (ਬੈਂਕੋਕ ਤੇ ਚੰਗਮਈ) ਸੰਗਤ ਨੂੰ ਸਿਨੇਮਾ, ਫੈਸ਼ਨ, ਚਾਹ ਛੁਡਾਉਣ ਦਾ ਉਪਦੇਸ਼ ਦਿੱਤਾ। ਸੋ ਸੰਗਤ ਨੇ ਟੇਪ ਰੀਕਾਰਡ ਕੀਤਾ ਜੋ ਹੁਣ ਸਤਿਗੁਰੂ ਜੀ ਦਾ ਭਾਸ਼ਨ ਨਾਮਧਾਰੀ ਮੇਲਿਆਂ ਤੇ ਸੁਣੀਦਾ ਹੈ। ਸੰਗਤ ਨੇ ਸਤਿ ਬਚਨ ਕਰ ਸਿਧੇ ਦਸਤਾਰੇ, ਸਫੈਦ ਚੂੜੀ ਦਾਰ ਸੁਥਣਾਂ ਧਾਰ, ਸ਼ਰਧਾ ਪਿਆਰ ਨਾਲ ਗੁਰੂ ਬਚਨ ਮੰਨੇ। ਸਤਿਗੁਰੂ ਜੀ ਦੇ ਸੁਆਗਤ ਤੇ ਵਿਦਾਇਗੀ ਤੇ ਹੋਰ ਭੇਟਾ ਸਰਧਾ ਵੇਲੇ ਸਿਆਮ ਦੀ ਸੰਗਤ ਬੜਾ ਉਤਸ਼ਾਹ ਰੌਣਕ ਰੱਖੀ। ਕਲਕੱਤੇ ਦੀ ਸੰਗਤ ਨੂੰ ਤੇ ਦਿੱਲੀ ਆਦਿ ਆਉਣ ਜਾਣ ਵੇਲੇ ਜੋ ਖੁਸ਼ੀਆਂ ਦਿੱਤੀਆਂ ਤੇ ਹੋਰ ਬਹੁਤਾ ਹਾਲ ਮੈਨੂੰ ਇਸ ਦੌਰੇ ਦਾ ਨਹੀ ਮਿਲ ਸਕਿਆ। ਸਿਰਫ ਸਤਿਗੁਰੂ ਜੀ ਵੱਲੋਂ ਸੰਗਤ ਨੂੰ ਇਤਫਾਕ ਨਾਲ ਰਹਿਣਾ ਤੇ ਕਲਜੁਗੀ ਕੁਰੀਤੀਆਂ ਤੋਂ ਬਚਣ ਦੇ ਉਪਦੇਸ਼ ਦਾ ਸੰਦੇਸ਼ ਮਿਲ ਸਕਿਆ ਹੈ।

## *ਹੋਲਾ ਸੰਤ ਨਗਰ (੨੦੧੧ ਬਿ:)*

ਸਤਿਗੁਰੂ ਜੀ ਭੈਣੀ ਸਾਹਿਬੋਂ ਹੋ, ਸੰਤ ਨਗਰ ਦਰਸ਼ਨ ਦਿੱਤੇ। ਹੋਲੇ ਯੋਗ ਖੂਹ, ਜਗਹ, ਲੰਗਰ ਤੇ ਦੀਵਾਨ ਜੋਗਾ ਦੇਖ ਤੇ ਬਹੁਤ ਰੌਣਕ ਸੰਗਤ ਦੀ ਆਸਾ ਦੀ ਵਾਰ ਤੇ ਕਥਾ ਕੀਰਤਨ ਵੇਲੇ ਦੀ ਦੇਖ ਖੁਸ਼ ਹੋਏ ਤੇ ਕਿਹਾ, ਸੰਤ ਨਗਰ ਤੋ ਨਿਤ ਹੀ ਹੋਲਾ ਹੁੰਦੈ। ਹੋਲਾ ੨੩, ੨੪, ੨੫ ਅਤੇ ੨੬ ਫੱਗਣ ਸੀ। ਬਹੁਤ ਜਥੇਦਾਰ ਤੇ ਰਾਗੀ ਆਏ ਸੀ। ਸਤਿਗੁਰੂ ਜੀ ਰੋਜ ਸੰਗਤ ਦਾ ਇਕੱਠ ਇਕਾਂਤ ਕਰਦੇ ਤੇ ਸਵਾ ਲੱਖ ਪਾਠ ਦੇ ਪਾਠ ਵੰਡੋ ਵਾਪਸ ਆਉਣ ਤੇ। ਗਊ ਰੱਖਿਆ ਲਈ ਉਤਸ਼ਾਹ ਤੇ ਸਮਝ ਦੇਂਦੇ ੨੫ ਫੱਗਣ ਸਤਿਗੁਰੂ ਜੀ ਦੀਵਾਨ ਵਿੱਚ ਪੰਥ ਦੇ

Namdhari Elibrary NamdhariElibrary@gmail.com

ਮੁਖੀ ਜਥੇਦਾਰ, ਸੇਠ, ਸਰਦਾਰ, ਅਮੀਰ, ਸੂਝਵਾਨਾ ਦਾਂ ਇਕੱਠ ਕੀਤਾ ਤੇ ਕਿਹਾ, "ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਮਤ ਦਾ ਆਸਰਾ ਲੈ ਤੇ ਤੁਹਾਡੇ ਭਲੇ ਲਈ ਅਨੰਦ ਮਰਿਆਦਾ ਸਾਦੀ ਨੰਗੇ ਮੂੰਹ ਤੇ, ਟੂੰਬਾਂ, ਫੈਸ਼ਨ ਆਦਿ ਦੇ ਵਾਧੂ ਖਰਚੇ ਤੇ ਭੰਬਲ ਭੂਸਿਆਂ ਤੋਂ ਬਚਾਉਣ ਲਈ ਤੁਹਾਨੂੰ, ਆਪ ਔਖਿਆਂ ਹੋ, ਏਧਰ ਲਾਇਆਂ ਹੈ ਪਰ ਤੁਸੀ ਮੁੜ ਮੁੜ ਜਗਤ ਰੀਤਾਂ ਵੱਲ ਜਾਂਦੇ ਹੋ। ਮੈਂ ਗੁਰਮੁਖੀ ਪੜ੍ਹਨਾ ਜੋੜੇ ਦਾ ਤੇ ੧੫ ਦਿਨ ਬੀਬੀ ਦਾ ਪਹਿਲੀ ਵਾਰ ਸਹੁਰੇ ਘਰ ਗਿਆਂ ਰਹਿਣਾ ਨਾ ਮੰਨੀਦਾ ਜਾਣ ਛਡ ਤੇ ਦਿੱਤਾ ਹੈ ਪਰ ਮਨ ਰਾਜੀ ਨਹੀਂ ਰਿਹਾ। ਤੇ ਜੀ ਕਰਦਾ ਏ ਨਾ ਮੈਂ ਤੁਹਾਡੇ ਵੱਲ ਜਾਵਾਂ ਨਾ ਤੁਸੀਂ ਮੇਰੇ ਕੋਲ ਆਉ। ਤਾਂ ਸਭ ਨੇ ਹੱਥ ਜੋੜ ਵੈਰਾਗੀ ਹੋ ਕਿਹਾ, ਨਾ ਅਸੀਂ ਮੁਨਕਰ ਰਹਿੰਦੇ ਹਾਂ, ਨਾ ਆਪ ਇਸ ਤਰ੍ਹਾਂ ਦਾ ਮਨ ਕਰੋ ਤੇ ਸਾਡੇ ਸਿਰ ਤੇ ਅੰਦਰ ਹਥ ਰੱਖੋ। ਤੇ ਅਸੀਂ ਆਪ ਜੀ ਦਾ ਹੁਕਮ ਮੰਨ ਸਕੀਏ। ਸਤਿਗੁਰੂ ਜੀ ਕਿਹਾ, ਤੁਸੀਂ ਮੁਕਲਾਵੇ ਪੁਜ ਜੰਞਾਂ ਜਿੰਨਾਂ ਉਮਾਹ ਕਰਦੇ ਤੇ ਦਾਜ ਵਿਖਾਲੇ ਧਰਦੇ ਹੋ। ਘੁੰਡ ਟੂੰਬਾਂ ਫੈਸ਼ਨਾਂ ਵੱਲੋਂ ਨਹੀਂ ਹਟਦੇ, ਮੈ ਦੇਖ, ਸੁਣ ਦੁਖੀ ਹੁੰਦਾ ਹਾਂ।

ਕੁਝ ਸਿੱਖਾਂ ਉੱਠ ਗਲਾਂ ਵਿੱਚ ਕਪੜੇ ਪਾ ਹੱਥ ਜੋੜ, ਅਰਜ਼ ਕੀਤਾ, ਸਾਥੋਂ ਭਾਵੇਂ ਆਪਦਾ ਹੁਕਮ ਨਹੀਂ ਮੰਨੀਦਾ ਪਰ ਹੋਰ ਭੀ ਕੋਈ ਨਹੀ ਦਿਸਦਾ ਜਿਸ ਦਾ ਲੜ ਫੜੀਏ। ਤਾਂ ਸਤਿਗੁਰੂ ਜੀ ਭੀ ਕਿਹਾ, "ਮੈਨੂੰ ਵੀ ਤੁਹਾਡੇ ਜਿਹਾਂ ਕੋਈ ਨਹੀ ਜਾਪਦਾ" ਚੁਪ ਕਰਕੇ ਉਠ ਬੈਠੇ ਤੇ ਸੰਗਤ ਵੈਰਾਗੀ ਹੋਈ, ਉਠ, ਰੋ ਦੀਵਾਨ ਵਿੱਚ ਆਈ।

ਏਕ ਸਮੇਂ ਘੜੀ ਕੀਮਤੀ ਭੀ ਠਾਕਰਾਂ (ਠਾਕੁਰ ਦਲੀਪ ਸਿੰਘ) ਤੋਂ ਡਿਗ ਟੁੱਟ ਗਈ ਸੀ ਕੋਠੀ 'ਚ ਤਾਂ ਭੀ ਰਤਨ ਸਿੰਘ ਜੀ ਨੂੰ ਸਤਿਗੁਰ ਜੀ ਕਿਹਾ, ਵੇਖੀਂ ਮਤੇ ਖਫ਼ਾ ਹੋ ਬੋਲੇਂ। ਸੰਤ ਜੀ ਦੱਸਦੇ, ਜਦ ਭੀ ਸਤਿਗੁਰੂ ਜੀ ਠਾਕਰਾਂ ਨੂੰ ਦੇਖਦੇ ਜਾਂ ਬੁਲਾਂਦੇ ਹਨ ਖੁਸ਼ ਤੇ ਬਾਗ ਬਾਗ ਹੋਏ ਰੂਹ ਸੁੱਖ ਨਾਲ ਹੀ ਪਿਆਰਦੇ ਹਨ। ਤੇ ਠੰਡੇ ਠੰਡੇ ਹੋ ਜਾਂਦੇ ਹਨ।

ਇਨ੍ਹਾਂ ਦਿਨਾਂ 'ਚ ਹੀ ਇੱਕ ਮੁਖਤਾਰ ਤੇ ਘਰ ਦਾ ਗੰਦਾ ਪਾਣੀ ਹੋਲੇ ਦੇ ਪੰਡਾਲ 'ਚ ਪੈਂਦਾ ਦੇਖ ਸੰਗਤ ਕਿਹਾ, ਰੋਕ। ਉਸ ਕਿਹਾ, ਗੁਰੂ ਕੇ ਕਹੇ ਨੂੰ ਮੰਨਾਂਗਾ। ਸਤਿਗੁਰੂ ਜੀ ਉਸਨੂੰ ਸੱਦ ਕਿਹਾ, ਰਾਜ਼ੀ ਹਾਂ। ਤੂੰ ਹੁਣ ਭੈਣੀ ਸਾਹਿਬ ਤੇ ਬਿਹੰਗਮ ਨਹੀਂ। ਤੂੰ ਸੰਗਤ ਦਾ ਕਿਹਾ ਮੰਨ, ਮੈਂ ਤਾਂ ਤੇਰੇ ਨਾਲ ਰਾਜ਼ੀ ਹਾਂ। ਤੋੜੋਂ ਲੱਗਕੇ ਨੇੜੇ ਰਹਿੰਦੇ ਹੀ ਦੁਖ ਸੁਖ ਸੋਭਾ ਹਾਨੀ ਦਾ ਕਾਰਨ ਹੁੰਦੇ ਹਨ। ਇਹ ਸੁਣ ਸੋ ਤੁਰੰਤ ਠੀਕ ਹੋ ਗਿਆ।

ਏਸ ਹੋਲੇ ਵਿੱਚ ਸਤਿਗੁਰੂ ਜੀ ਸਰਦਾਈ ਤੇ ਚਾਨਣੀਆਂ ਦੀ ਰੋਕ ਕੀਤੀ ਹੋਈ ਸੀ ਕਿ ਇਨ੍ਹਾਂ ਵਿੱਚ ਪੈ ਵਿਖਾਲਾ ਹੁੰਦਾ ਹੈ। ਲੰਗਰ ਅੱਠੇ ਪਹਿਰ ਖੁਲਾ ਰੱਖਣ ਦਾ ਹੁਕਮ ਦਿੱਤੀ ਰੱਖਿਆ ਸੀ। ਸਿਰਫ ਆਖਰੀ ਦਿਨ ਸ਼ਰਦਾਈ ਹੋਈ ਤੇ ਕਈ ਕੇਸ ਹੈਜੇ ਦੇ ਭੀ ਹੋਏ। ਪਰ ਮਹੰਤ ਹਰਨਾਮ ਸਿੰਘ ਜੀ ਵੈਦ ਦੁਰੈਚਾਂ ਵਾਲਿਆਂ ਦਵਾਈ ਬੂਟੀ ਬੜੇ ਹਿਤ ਨਾਲ ਵਰਤੀ, ਕੋਈ ਨੁਕਸਾਨ ਨਾ ਹੋਇਆ। ਹੱਟੀਆਂ ਵਾਲਿਆਂ ਨੂੰ ਦੇਸੀ ਖਾਲਸ ਘਿਉ ਦੇ ਦੇਸੀ ਖੰਡ ਹੀ ਵਰਤਣ ਦਾ ਹੁਕਮ ਰਿਹਾ ਤੇ ਚਾਹ ਦੀ ਉੱਕਾ ਮਨਾਹੀ ਰਹੀ। ਸਾਇਕਲਾਂ ਤੇ ਜੋੜਿਆਂ ਦੀ

ਸੇਵਾ ਸਰਸੇ ਦੇ ਭੁਜੰਗੀ ਜੱਥੇ ਨੇ ਬੜੇ ਉਤਸ਼ਾਹ ਨਾਲ ਕੀਤੀ।

ਕਵੀ ਦਰਬਾਰ ੨੫ ਰਾਤ ਨੂੰ ਹੋਇਆ। ਗੁਰਦੇਵ ਸਿੰਘ ਮਾਨ ਤੇ ਗੁਰਦਿੱਤ ਸਿੰਘ ਕੁੰਦਨ ਨੂੰ ਸੱਦੇ ਆਇਆਂ ਕਰ ਇਨਾਮ ਦਿੱਤੇ। ਕਵਿਤਾ ਏਨ੍ਹਾਂ ਦੀਆਂ ਬੇ-ਵਕਤੀਆਂ ਸੀ। ਕਵੀ ਸੰਤੋਖ ਸਿੰਘ ਸਾਜਨ, ਸੰਪੂਰਨ ਸਿੰਘ ਨਿਮਾਣਾ, ਗੁਰਬਖਸ਼ ਸਿੰਘ ਸਫਰੀ, ਊਧਮ ਸਿੰਘ ਆਜ਼ਿਜ਼, ਆਤਮਾ ਸਿੰਘ ਸਨਖੱਤਰਵੀ ਨੂੰ ਦੂਜੇ ਦਰਜੇ ਦਾ ਇਨਾਮ ਮਿਲਿਆ। ਸਾਧੂ ਸਿੰਘ ਕਿਸਾਨ ਦੀ ਕਵਿਤਾ ਤੇ ਅੱਵਲ ਸੀ ਪਰ ਕਰੜੀ ਹੋਣ ਕਰ ਇਨਾਮ ਯੋਗ ਨਾ ਗਿਣੀ ਗਈ ਸੀ। ਸਮੱਸਿਆ ਸਨ – "ਮਰਤਬਾ ਬੁਲੰਦ ਬੜਾ ਬਾਰਵੇਂ ਅਵਤਾਰ ਦਾ।" "ਗਊ ਚਾਹਵਦੀ ਦਿਲੀ ਪਿਆਰ ਤੇਰਾ।" "ਚੀਨੀ ਅਸਵਾਰ ਜਿਹਾ" ਨਾਮਧਾਰੀ ਇਤਿਹਾਸ ਇਨ੍ਹਾਂ ਕਵਿਤਾ ਤੋਂ ਫੁੱਟ ਫੁੱਟ ਨਿਕਲਦਾ ਸੀ। ਹੋਲੇ ਦੀ ਰਸਤ ਬਹੁਤ ਵਧੀ ਸੁਣ ਸਤਿਗੁਰੂ ਜੀ ਮੇਲਾ ਇੱਕ ਦਿਨ ਵਧਾਇਆ।

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹਰਦੇਵ ਸਹਾਏ ਜੀ ਗਊ-ਬੱਧ ਬੰਦ ਨਾ ਹੋਣ ਤੇ ਪ੍ਰਚਾਰ ਕੀਤਾ ਤੇ ਆਲਿਮ ਜੀ ਪ੍ਰਚਾਰ ਕੀਤਾ। ਅੰਗਰੇਜ਼ਾਂ ਦਾ ਅਜੇ ਭਾਰਤ ਵਿੱਚ ਖਾਸਾ ਕਈ ਕੰਪਨੀਆਂ ਵਿੱਚ ਸੀਰ ਹੈ ਤੇ ਕਰੋੜਾਂ ਈਸਟ ਇੰਡੀਆ ਕੰਪਨੀ ਜੂਟ ਤੇ ਚਾਹ ਦੇ ਕਾਰਖਾਨਿਆਂ ਰਾਂਹੀ ਵੱਲੈਤ ਲਿਜਾਂਦੀ ਹੈ। ਕਈ ਅੰਗਰੇਜੀ ਫਰਮਾਂ ਕੰਮ ਕਰ ਰਹੀਆਂ ਹਨ। ਨੀਤੀ ਭੀ ਤੇ ਨਿਆਂ ਤਰੀਕਾ ਫੌਜੀ ਢੰਗ ਦੇ ਕਾਮਨ ਵੈਲਥੀ (**Common Wealth**) ਭਾਈ ਚਾਰਾ ਭੀ ਜਾਰੀ ਹੈ। ਲਿਬਾਸ ਫੈਸ਼ਨਾਂ ਦਾ ਉਸੇ ਤਰ੍ਹਾਂ ਪ੍ਰਚਾਰ ਹੋ ਰਿਹਾ ਹੈ।

ਸਤਿਗੁਰੂ ਜੀ ਨੇ ਸਭ ਜੱਥੇਦਾਰਾਂ ਨੂੰ ਉਪਦੇਸ਼ ਦਿੱਤਾ ਕਿ ਆਪ ਸਭ ਗਊ-ਰੱਖਿਆ ਦਾ ਢੰਗ ਚੰਗੀ ਨਸਲ ਰੱਖ ਚੰਗਾ ਸਾਂਭਣ ਦਾ ਪਰਣ ਕਰਕੇ ਆਪਣੇ ਨਗਰਾਂ ਨੂੰ ਜਾਉ।

੨੭ ਵੱਗਣ ਪੰਜ ਗ੍ਰੰਥ ਸਾਹਿਬ ਪ੍ਰਕਾਸ਼ ਕਰ ਕਈ ਪਾਠੀ ਬਹਾਏ। ਸਲੋਕ ਪੜ੍ਹਨ, ਹਵਨ ਹੋਣ ਬਾਅਦ ਤੇ ਅੰਮ੍ਰਿਤ ਛਕਾ, ਭਜਨ ਦਿਵਾ ਕਰ ਵੰਝਾਂ ਤਲੇ ਹੀ ੩੭ ਜੋੜਿਆਂ ਦੇ ਅਨੰਦ ਲਾਵਾਂ ਦੇ ਉਚਾਰ ਨਾਲ ਕਰਾਏ। ੧੫੦ ਪਾਠ ਆਦਿ ਦੇ ਦੋ ਦਸਮ ਗ੍ਰੰਥ ਸਾਹਿਬ ਦੇ ਭੋਗ ਪਾਏ। ਸੰਤ ਨਗਰ ਦੀ ਸੰਗਤ ਦਾ ਧੰਨਵਾਦ ਕੀਤਾ ਤੇ ਕਿਹਾ ਬੜੇ ਬੇ ਫਿਕਰੀ ਦੇ ਰਸ ਵਿੱਚ ਇਹ ਮੇਲਾ ਹੋਲਾ ਮਹੱਲਾ ਨਿਭਿਆ ਹੈ।

ਅੱਗੋਂ ਹੋਲੇ ਦੀਆਂ ਅਰਜਾਂ ਤਾਂ ਦੁਆਬੇ ਦੀ ਸੰਗਤ, ਸੰਤ ਨਗਰ ਦੀ ਸੰਗਤ, ਤੇ ਬਹਾਵਦੀ ਦੀ ਸੰਗਤ ਦੇ ਦਿੱਲੀ ਦੀ ਸੰਗਤ ਵੱਲੋਂ ਆਈਆਂ ਹਨ। ਪਰ ਮਨਜ਼ੂਰ ਹੋਲਾ ਦਿੱਲੀ ਦੀ ਸੰਗਤ ਦਾ ਹੀ ਅਗਲੇ ਸਾਲ ਲਈ ਕੀਤਾ ਜਾਂਦਾ ਹੈ। "ਕਿ ਉਧਰ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਦਾ ਤੇ ਨਾਮ ਬਾਣੀ ਦਾ ਪ੍ਰਚਾਰ ਹੋਵੇ। ਸਤਿਗੁਰੂ ਜੀ ਆਪਣੇ ਵੱਲੋਂ ਹੁਕਮ ਕੀਤਾ, ਸਾਧ ਸੰਗਤ ਏਸੇ ਤਰ੍ਹਾਂ ਅਜ ਜੀਵਨ ਨਗਰ ਦਰਸ਼ਨ ਦੇਵੇ। ਅਰਦਾਸਾ ਹੋਇਆ ਤੇ ਕੜਾਹ ਪ੍ਰਸ਼ਾਦ ਵਰਤਿਆ।

ਸੰਤ ਨਗਰ ਪਿਛਲੇ ਪਹਿਰ ਘੋਲ ਹੋਏ ਤੇ ਗਤਕਾ, ਬੋਰੀ ਚੁਕਣ ਆਦਿ ਭੀ ਹੋਏ ਤੇ ਇਨਾਮ ਭੀ ਦਿੱਤੇ ਗਏ। ਸਤਿਗੁਰੂ ਜੀ ਜੀਵਨ ਨਗਰ ਆਸਾ ਦੀ ਵਾਰ ਦੇ ਭੋਗ ਬਾਅਦ

੨੮ ਫੱਗਣ ਕਿਹਾ ਸੰਤ ਨਗਰ ਵੱਲੋਂ ਜੋ ਘੋਲਾਂ ਤੇ ਹੋਰ ਜਵਾਨਾਂ ਦੇ ਜੋਰ ਵੇਖ ਇਨਾਮ ਦਿੱਤੇ ਗਏ ਹਨ, ਚੰਗਾ ਨਹੀਂ ਹੋਇਆ। ਇਹ ਲੋਕ ਨਾਮਧਾਰੀ ਮੇਲਿਆਂ ਦੇ ਪੁਜ ਖੁਰਾਕ ਮੰਗ ਤੰਗ ਕਰਨ ਹਿਲ ਜਾਣਗੇ, ਜੋ ਨ ਦੇਏਗਾ ਬਦਨਾਮੀ ਕਰਨਗੇ। ਇਹੋ ਜਿਹੇ ਪਿੜ ਵੱਖਰੇ ਸਮੇਂ ਹੋਣੇ ਚਾਹੀਦੇ ਹਨ। ਇਸ ਹੋਲੇ ਤੇ ਸਰਕਾਰੀ ਲੋਕ ਭੀ ਬੜੇ ਆਏ ਸੀ, ਪਰ ਉਹਨਾਂ ਦਾ ਉਤਾਰਾ ਬੰਗਲੇ ਹੀ ਹੋਇਆ ਸੀ।

੨੦੧੧ ਸਾਲ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਰਿਹਾ ਵਹਿਮੀ ਵੱਲੋਂ ਹੋਇਆ ਪੂਰਾ ਭਾਵੇਂ ਸੁਥਰਾ ਰਿਹਾ ਅਧੂਰਾ। ਸੰਗਤ ਕਰੇ ਅਰਜ ਪ੍ਰਵਾਨ। ਸੇਵਾ ਹੋਈ ਲੇਵੇ ਮਾਨ। ਤੁਛ ਬੁਧ ਮੈ ਭੁਲਨ ਹਾਰਾ ਜੋ ਕੁਝ ਆਇਆ ਵਿੱਚ ਵਿਚਾਰ। ਹੈ ਆਪਦੇ ਹਾਜਰ ਕੀਤਾ। ਸਮੇਂ ਸਮੇਂ ਜੋ ਜੋ ਲਿਖ ਲੀਤਾ। ਆਗੇ ਮਿਹਰ ਮੇਰੇ ਤੇ ਕਰਨੀ। ਸੇਵਾ ਬਖਸੋ ਹਛੀ ਕਰਨੀ। ਗੁਣਵਾਨਾਂ ਨੂੰ ਸਭ ਕੋਈ ਪੂਜੇ। ਆਪਣਾ ਜਾਣ ਲੇਹੁ ਮੁਝ ਹੂਜੇ। ਮੰਦਾ ਚੰਗਾ ਕਰੋ ਕਬੂਲ। ਦਿਓ ਦਿਲਾਸਾ ਬਖਸ਼ੋ ਭੂਲ।

Namdhari Elibrary NamdhariElibrary@gmail.com

੧੯

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।*
*ਸਾਲ ੨੦੧੨ ਬਿਕ੍ਰਮੀ (੧੯੫੫ ਈ:)*
*ਗਉੜੀ ਗੁਆਰੇਰੀ ਮ: ੫*

*ਕਹਤ ਪਵਿਤ੍ਰ ਸੁਣਤ ਪੁਨੀਤ । ਗੁਣ ਗੋਵਿੰਦ ਗਾਵਹਿ ਨਿਤ ਨੀਤ ।।*
*ਕਹੁ ਨਾਨਕ ਜਾਕਉ ਹੋਹੁ ਕ੍ਰਿਪਾਲ । ਤਿਸੁ ਜਨ ਕੀ ਸਭ ਪੂਰਨ ਘਾਲ ।।*
*ਲਿਖੁ ਲੇਖਣਿ ਕਾਗਦਿ ਮਸਵਾਣੀ । ਰਾਮ ਨਾਮ ਹਰਿ ਅੰਮ੍ਰਿਤਬਾਣੀ ।।*
*ਆਪਿ ਕਮਾਉ ਅਵਰਾ ਉਪਦੇਸ । ਰਾਮ ਨਾਮ ਹਿਰਦੈ ਪਰਵੇਸ ।।*
*ਗਉੜੀ ਮਹਲਾ ੫ ।।*
*ਤੁਮਰੀ ਕ੍ਰਿਪਾ ਤੇ ਜਪੀਐ ਨਾਉ । ਤੁਮਰੀ ਕ੍ਰਿਪਾ ਤੇ ਦਰਗਹ ਥਾਉ ।।*
*ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ।। ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ।।੧।ਰਹਾਉ।।*
*ਤੁਮ ਮਨ ਵਸੈ ਭਉ ਦੂਖੁ ਨ ਲਾਗੈ । ਤੁਮਰੀ ਕ੍ਰਿਪਾ ਤੇ ਭ੍ਰਮ ਭਉ ਭਾਗੈ ।੨।।*
*ਪਾਰਬ੍ਰਹਮ ਅਪਰੰਪਰ ਸੁਆਮੀ । ਸਗਲ ਘਟਾ ਕੇ ਅੰਤਰਿ ਜਾਮੀ ।੩।।*
*ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ।। ਨਾਨਕ ਨਾਮੁ ਮਿਲੈ ਸਚੁ ਰਾਸਿ।੪।੯੪।।*
*ਹਰਿ ਕੇ ਸੰਤ ਸੁਨਹੁ ਜਸੁ ਕਾਨੀ ।। ਹਰਿ ਹਰਿ ਕਥਾ ਸੁਨਹੁ ਇੱਕ ਨਿਮਖ ਪਲ*
*ਸਭਿ ਕਿਲਵਿਖ ਪਾਪ ਲਹਿ ਜਾਨੀ ।।*
*ਗੁਰਸਿਖ ਮੀਤ ਚਲਹੁ ਗੁਰ ਚਾਲੀ ।। ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ।।*
*ਧਨਾਸਰੀ ਮਹਲਾ ੪ ।*
*ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ।।*
*ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ।।*
*ਜੈਤਸਰੀ ਮਹਲਾ ੪ ।।*
*ਆਉ ਸਖੀ ਹਰਿ ਮੇਲਿ ਮਿਲਾਹਾ । ਸੁਣ ਹਰਿ ਕਥਾ ਨਾਮੁ ਲੈ ਲਾਹਾ ।।*

## ਪੰਜਾਬ ਵਿੱਚ ਗਊ ਬਧ ਬੰਦ

ਸਤਿਗੁਰੂ ਜੀ ਜੀਵਨ ਨਗਰ ੨੭-੨੮ ਚੇਤ੍ਰ ਮੇਲਾ ਕੀਤਾ। ਜਾਚ ਦਸੀ ਕਿ ਨੇੜੇ ਸੰਗਤ ਦਾ ਜੋੜ ਮੇਲਾ ਹੋਵੇ ਤਾਂ ਅਰਜ ਕਰ ਘਰ ਲਿਆ, ਆਦਰ ਸੇਵਾ ਕਰਨੀ ਚਾਹੀਦੀ ਏ।। ਘੰਟਾ ਨਾਮਸਿਮਰਨ ਦੇ ਦੀਵਾਨ ਤੇ ਕਥਾ ਤੇ ਗਊ ਰਖਿਆ ਹਿਤ ਪ੍ਰਚਾਰ ਭੀ ਹੋਲੇ ਵਾਗੂੰ ਹੀ ਹੋਇਆ।।

ਏਨੀ ਦਿੱਲੀ ਹੀ ਪੰ: ਜਵਾਹਰ ਲਾਲ ਨਹਿਰੂ ਦਿਲੀਓਂ ਰੇਡੀਓ ਤੇ ਬੋਲਿਆ ਸੀ ਕਿ ਗਊ ਬਧ ਬੰਦ ਨਹੀਂ ਹੋ ਸਕਦਾ ਤੇ ਦੋ ਦਿਨ ਬਾਅਦ ਠਾਕੁਰ ਦਾਸ ਭਾਰਗਵ, ਸੇਠ ਗੋਬਿੰਦ ਦਾਸ ਤੇ ਪ੍ਰਸ਼ੋਤਮ ਦਾਸ ਟੰਡਨ ਬੋਲੇ, ਜਰੂਰ ਬੰਦ ਹੋਵੇ। ਜਿਸ ਕਾਰਨ ਪੰ: ਜਵਾਹਰ ਲਾਲ ਨੂੰ ਥੋੜੇ ਦਿਨਾਂ ਬਾਅਦ ਕਹਿਣਾ ਪਿਆ, ਪੰਜਾਬ ਵਿੱਚ ਕਨੂੰਨਨ ਗਊ ਬਧ ਬੰਦ ਕੀਤਾ ਗਿਆ ਹੈ।

ਝੰਡੇਰੀ ਅੰਮ੍ਰਿਤਸਰ ਜ਼ਿਲੇ ਦੀ ਸੰਗਤ ਵੱਲੋਂ ਮਹੀਨੇ ਵਾਰ ਨੇਮ ਸੰਜਮ ੨੩ ਚੇਤਰ ਧੂਪ ਦੀਪ ਆਦਿ ਨਾਲ ਸੋਮਵਾਰ ਸਾਧਾਂ ਰੱਖਿਆ ਸੀ। ਸਤਿਗੁਰੂ ਜੀ ਉਸ ਦੇ ਭੋਗ ਸਮੇਂਦਰਸ਼ਨ ਦਿੱਤੇ ਤੇ ਦੋ ਜੋੜਿਆ ਦੇ ਅਨੰਦ ਹੋਏ। ਮੇਲੇ ਦਾ ਭੋਗ ਪਾਏ ਵੈਸਾਖੀ ਤੇ ਅੰਮ੍ਰਿਤਸਰ ਆਏ। ਕਈ ਜਨ-ਸੰਘੀਏ ਤੇ ਕਾਂਗ੍ਰਸੀ ਆਏ। ਮਿਲੇ ਤੇ ਕਿਹਾ, ਸਤਿਆ-ਗ੍ਰਹਿ ਗਊ ਬਧ ਬੰਦ ਕਰਨ ਲਈ ਅਰੰਭੀਏ ਸਤਿਗੁਰੂ ਜੀ ਉੱਤਰ ਦਿੱਤਾ, ਐਲਾਨ ਜੂ ਪੰਜਾਬ ਵਿੱਚੋਂ ਬੰਦ ਦਾ ਕੀਤਾ ਹੈ ਸਰਕਾਰ ਨੇ ਤੇ ਮੇਰੇ ਪਾਸ ਕਈ ਮੰਨੇ ਭੀ ਹਨ। ਕੁਝ ਚਿਰ ਦੇਖੋ ।। ਸਤਿਆਗ੍ਰਹਿ ਕਰ ਅਜਾਦੀ ਮਿਲੀ ਤੇ ਹੁਣ ਇਸ ਨਾਲ ਅਮਨ ਨੂੰ ਧੱਕਾ ਲਾਉਣਾ ਹੈ।

## *ਕਹੁ, ਧੰਨ ਸਤਿਗੁਰੂ ਰਾਮ ਸਿੰਘ !*

ਸੰਤਾ ਸਿੰਘ ਥਾਬਲਾਂ ਦਾ ਕਰੀ ਵਾਲੇ ਰਹਿੰਦਾ ਬਿਮਾਰ ਪਿਆ ਤੜਫੇ। ਕਵੇ, ਮੈਨੂੰ ਜਮਾਂ ਦੀ ਮਾਰ ਪੈਂਦੀ ਹੈ। ਜੇ ਸਾਧ ਕਹਿਣ ਭਜਨ ਕਰ, ਤਾਂ ਕਹੇ, ਨਹੀ ਹੁੰਦਾ। ਅੰਤ ਨੇੜੇ ਆਇਆ ਤੇ ਤੰਗੀ ਵਿੱਚ ਪਿਆ ਜਾਣ ਉਸ ਦੇ ਘਰੋਂ ਜੋਗਿੰਦਰ ਕੌਰ ਕਿਹਾ, ਤੂੰ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਕਹੁ। ਸੰਤਾ ਸਿੰਘ ਕਹੇ, ਨਹੀ ਕਿਹਾ ਜਾਂਦਾ। ਜਮਾਂ ਦੇ ਬਰਛੇ ਸੇਲੇ ਪੈਂਦੇ ਹਨ ਤਾਂ ਤੜਫਦਾ ਹਾਂ। ਜੋਗਿੰਦਰ ਕੌਰ ਦੁਖੀ ਹੋਈ ਉਸ ਦੇ ਗਲ ਦਾ ਕਪੜਾ ਫੜ ਕਿਹਾ, ਮੇਰੇ ਮਗਰ ਕਹੁ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ। ਸੰਤਾ ਸਿੰਘ ਨੇ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਕਿਹਾ, ਤੇ ਰੋਣੋਂ ਤੜਫਣੋਂ ਚੁਪ ਕਰ ਗਿਆ।। (ਸੁਖ ਹੋਇਆ ਮਾਰ ਪੈਂਦੀ ਰੁਕੀ ਜਮਾਂ ਦੀ।) ਕਿਹੋ ਸੂ ਹੁਣ ਮੈਨੂੰ ਸੁਖ ਹੋ ਗਿਆ ਹੈ ਤੇ ਨਾਮ ਵੰਨੇ ਚਿਤ ਜੁੜ ਗਿਆ ਹੈ। ਮੈਨੂੰ ਕੋਈ ਬੁਲਾਵੇ ਨ। ਥੋੜੇ ਚਿਰ ਬਾਅਦ ਭਜਨ ਕਰਦਾ ਹੀ ਚੜ ਗਿਆ। ਵੱਡੇ ਬਾਬਾ ਜੀ ੧੪ ਵੈਸਾਖ ਇਸ ਦੇ ਨਮਿਤ ਭੋਗ ਪਵਾਏ ਤੇ ਦਰਸ਼ਨ ਦਿੱਤੇ। ਸਭ ਵਾਰਤਾ ਉਸ ਦੇ ਦੁਖੀ ਸੁਖੀ ਹੋਣ ਦੀ ਸੁਣ ਕਿਹੋ ਨੇ, "ਉਚਰਤ ਰਾਮ ਭੈ ਪਾਰ ਉਤਾਰੈ। ਤੇ ਰਾਮ ਨਾਮ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ। ਜਿਹ ਸਿਮਰਤ ਸੰਕਟ ਮਿਟੈ। ਗੁਰਵਾਕ ਤੇ ਪ੍ਰਤੀਤ ਲੋੜੀ ਦੀ ਏ । ਦੁਖ ਨਹੀਂ ਰਾਮ ਦਾ ਨਾਮ ਲਿਆਂ ਰਹਿੰਦਾ। ਆਪਣੀ ਜਮੀਨ ਤੇ ਜੁਗਿੰਦਰ ਕੌਰ ਪੁਤਰ ਚੰਨਣ ਸਿੰਘ ਨੂੰ ਸੰਤਾ ਸਿੰਘ ਦੇ ਸਿੱਦਕ ਤੇ ਪਾਲਦੀ ਹੈ। ਹੁਣ ਕਰੀਵਾਲੇ ਹੀ।

## ਵਾਰਤਾ ਪ੍ਰੇਮ ਸਿੰਘ ਭਦੌੜੇ ਦੀ

ਏਕ ਸਮੇਂ ਸਤਿਗੁਰੂ ਜੀ ਮੈਨੂੰ ਹੁਕਮ ਕੀਤਾ ਸੀ, ਤੂੰ ਹਜ਼ੂਰਾ ਸਿੰਘ ਰਾਗੀ ਭਦੌੜੇ ਦੇ ਤੋ ਉਸ ਦੇ ਪਿਤਾ ਕ੍ਰਿਪਾਲ ਸਿੰਘ ਦੇ ਬਚਨ ਪੁਛ ਕੇ ਲਿਖ ਲਵੀ। ਮੈਂ ਹਜ਼ੂਰ ਸਿੰਘ ਜੀ ਤੋਂ ਹੋਲੇ ਬਾਦ ਇਹ ਬਚਨ ਲਿਖੇ।

ਕ੍ਰਿਪਾਲ ਸਿੰਘ ਜੀ ਦੇ ਪਿਤਾ ਪ੍ਰੇਮ ਸਿੰਘ ਜੀ ਨੌ ਨਿਹਾਲ ਸਿੰਘ ਜੀ ਦੀ ਫੌਜ ਵਿੱਚ ਨੌਕਰ ਸੀ। ਨਿਹੰਗੀ ਬਾਣੇ 'ਚ ਰਾਗ ਕਰਦੇ ਤੇ ਸੁਣਦੇ ਸੀ। ਖਾਲਸਾ ਰਾਜ ਬਾਦ ਪ੍ਰੇਮ ਸਿੰਘ ਹੋਰੀਂ ੧੦੦ ਸਾਖੀ ਪੜ੍ਹਦੇ। ਉਸ ਵਿੱਚ "ਰਾਮ ਸਿੰਘ ਮੇਰੋ ਹੋਏ ਨਾਮਾ। ਬਾਢੀ ਸੁਭ ਭੈਣੀ ਕੋ ਧਾਮਾ।" ਵਾਕ ਵੇਖ ਖਿੱਚ ਪੈਂਦੀ। ਆਪਣੇ ਪਿੰਡੋਂ ਸੱਤਾਂ ਕੋਹਾਂ ਤੇ ਮਸਤਾਨਾ ਰਿੱਖੀ ਸਿੰਘ ਜੀ ਜੋ ਅਗੰਮੀ ਬੋਲੇ ਕਰਦਾ ਤੇ ਕਰਮਾਤਾਂ ਵਿਖਾਉਂਦਾ ਸੀ ਨੂੰ ਤਖਤੂ ਪੁਰੇ ਜਾ ਪੁਛਿਆ, ਤੂੰ ਕਿਸੇ ਤੋਂ ਨਾਮ ਲਿਆ ਹੈ? ਤੇ ਰਾਮ ਸਿੰਘ ਕਦੋਂ ਆਉਣਾ ਹੈ? ਉਸ ਸਭ ਪਤਾ ਦਿੱਤਾ ਕਿ ਮੈਂ ਉਨ੍ਹਾਂ ਤੋਂ ਹੀ ਨਾਮ ਲਿਆ ਹੈ, ਤੂੰ ਭੀ ਭੈਣੀ ਸਾਹਿਬ ਜਾ ਦਰਸ਼ਨ ਕਰ। ਪ੍ਰੇਮ ਸਿੰਘ ਜੀ ਸਮੇਤ ਪ੍ਰਵਾਰ ਦੇ ਟੁਰਨ ਸਮੇ ਭੈਣੀ ਸਾਹਿਬ ਨੂੰ, ਚਿੱਤ ਚ' ਧਾਰੀ, 'ਅਗੋਂ ਮਿਲ, ਨਾਮ ਲੈ ਬੁਲਾਉਣ', ਤਾਂ ਮੰਨਾਂਗਾ, ਪੂਰਨ ਗੁਰੂ ਹੈ। ਸਤਿਗੁਰੂ ਜੀ ਅਕਾਲ ਬੁੰਗੇ 'ਚੋਂ ਨਿਕਲ, ਦਰਸ਼ਨ ਦੇ ਕਿਹਾ, ਆਓ ਪ੍ਰੇਮ ਸਿੰਘ ਜੀ ਬੜੀ ਮਿਹਰ ਕੀਤੀ ਜੋ ਆਪ ਨੇ ਦਰਸ਼ਨ ਦਿੱਤਾ। ਪ੍ਰੇਮ ਸਿੰਘ ਜੀ ਚਰਨੀ ਲੱਗ ਅਰਜ ਕੀਤੀ, ਨਾਮ ਦਾਨ ਮਿਲੇ। ਸਤਿਗੁਰੂ ਜੀ ਪ੍ਰੇਮ ਸਿੰਘ ਨੂੰ ਤਾਂ ਕੰਨ ਵਿੱਚ ਗੁਰ ਮੰਤਰ ਦਿੱਤਾ ਤੇ ਹੋਰ ਪ੍ਰਵਾਰ ਪ੍ਰੇਮ ਸਿੰਘ ਦੀ ਪਤਨੀ ਰਤਨ ਕੌਰ ਤੇ ਨਿਹਾਲ ਸਿੰਘ, ਕ੍ਰਿਪਾਲ ਸਿੰਘ, ਹਰਨਾਮ ਸਿੰਘ ਆਦਿ ਪੁੱਤਾਂ ਨੂੰ ਕਤਾਰ ਵਿੱਚ ਖੜਿਆ ਕਰ ਹੀ ਉੱਚੀ ਚਾਰ ਅਖਰਾਂ ਦਾ ਉਚਾਰ ਕਰ ਭਜਨ ਦਿੱਤਾ। ਨਿਹਾਲ ਸਿੰਘ ਤਿੰਨ ਦਿਨ ਬਦੇਹ ਹੋਇਆ ਉਥੇ ਹੀ ਪਿਆ ਰਿਹਾ। ਇਸ ਸਭ ਪ੍ਰਵਾਰ ਦੇ ਜੀਅ ਤਿੰਨ ਮਹੀਨੇ ਤੂਸ, ਸਿਤਾਰ ਵਜਾ ਕੇ ਕੀਰਤਨ ਕਰਦੇ ਸੀ, ਤਿਵੇਂ ਨਾਭੇ ਦੇ ਰਾਜੇ ਅਚੱਲ ਸਿੰਘ ਕੋਲ ਕੀਰਤਨ ਕਰਦੇ ਸੀ। ਉਸ ਸੱਦਿਆ, ਤਾਂ ਪ੍ਰੇਮ ਸਿੰਘ ਜੀ ਉੱਤਰ ਭੇਜਿਆ, ਹੁਣ ਅਸੀ ਤੇਰੇ ਨਿਗੁਰੇ ਦਾ ਧਾਨ ਨਹੀ ਖਾਂਦੇ। ਸੱਚੇ ਪਾਤਸ਼ਾਹ ਦੇ ਲੜ ਲੱਗ ਗਏ ਹਾਂ। ੧੯੫੦ ਸੰਮਤ ਨੂੰ ਇਸ਼ਨਾਨ ਕਰ ਬੈਠੇ, ਭਜਨ ਕਰਦੇ ਹੀ ਪ੍ਰੇਮ ਸਿੰਘ ਜੀ ਚੜ੍ਹੇ ਸੀ। ਕ੍ਰਿਪਾਲ ਸਿੰਘ ਜੀ ਦਾ ਭੀ ਸਤਿਗੁਰੂ ਰਾਮ ਸਿੰਘ ਜੀ ਨਾਲ ਪ੍ਰੇਮ ਪੈ ਗਿਆ ਹੋਇਆ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਲਈ ਕ੍ਰਿਪਾਲ ਸਿੰਘ ਜੀ, ਧੰਨਾ ਸਿੰਘ ਜੀ ਗੁਮਟੀ ਵਾਲਿਆਂ ਨਾਲ ਸਲਾਹ ਮੇਲੀ ਤੇ ਘਰੋਂ ਨਰਾਇਣ ਕੌਰ ਦਾ ਸਭ (ਤਗਾਦਾ) ਵੇਚ ਖਰਚ ਬਣਾ ਗੁਰੂ ਹਰੀ ਸਿੰਘ ਜੀ ਤੋਂ ਆਗਿਆ ਲੈ ਰੰਗੂਨ ਵੱਲ ਦਰਸ਼ਨ ਕਰਨ ਨੂੰ ਟੁਰੇ। ਰਸਤਾ ਲਿਖਾ ਲਿਆ, ਅੰਬਾਲੇ ਗਿਆਂ ਚਾਰ ਹੋਰ ਪ੍ਰੇਮੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਲੇ ਭੀ ਰਲ ਪਏ ਤੇ ਸਭ ਨੇ ਗੁਰਮੁੱਖੀ ਬਾਣੇ ਬਦਲ ਲੱਕ ਚਾਦਰੇ ਬੱਧੇ ਦਾੜ੍ਹੇ, ਪਾੜ੍ਹੇ, ਚੀਰੇ

ਲਾਲ ਕੀਤੇ। ਕਲੱਕਤਿਓਂ ਜਹਾਜੇ ਚੜ੍ਹ ਰੰਗੂਨ ਪੁਜੇ। ਕਈ ਦਿਨ ਬੰਗਲੇ ਦੁਆਲੇ ਘੁੰਮਦੇ ਰਹੇ। ਡੋਰੀ ਤੇ ਕਛਹਿਰਾ ਪਾਉਂਦਿਆ ਦਰਸ਼ਨ ਦੇ, ਸਤਿਗੁਰੂ ਜੀ ਬਚਨ ਕੀਤਾ, ਬੰਗਲੇ ਨਾਲ ਸਹਿਜੇ-ਸਹਿਜੇ ਟੁਰੋ। ਸੁੱਖ ਦੱਸੀ, ਪੁੱਛੀ ਤੇ ਕਿਹਾ, ਮਾਈ ਚੰਦੋ ਤੇ ਹਰਨਾਮ ਸਿੰਘ ਭਾਣੇ ਵਾਲੇ ਆਏ ਸੀ। ਹਰਨਾਮ ਸਿੰਘ ਸਾਡੀ ਬੱਘੀ ਤੇ ਛਾਲ ਮਾਰ ਚੜ੍ਹ ਗਿਆ ਸੀ ਤੇ ਮੈਂ ੫ ਰੁਪਏ ਦੇ- ਕੇ ਧੱਕਾ ਮਾਰ ਉਤਾਰ ਦਿੱਤਾ ਸੀ। ਗੋਰੇ ਪੁਛਿਆ ਸੀ, ਇਹ ਕੌਣ ਸੀ, ਮੈਂ ਕਿਹਾ। ਗਰੀਬ ਕੁਝ ਮੰਗਦਾ ਸੀ, ਦੇ ਮੋੜਿਆ ਹੈ ਤਾਂ ਬਚਾਅ ਹੋਇਆ ਸੀ। ਹੁਣ ਤੁਸਾਂ ਸਮਝ ਸਹਿਜ ਨਾਲ ਦੂਰ ਹੀ ਰਹਿਣਾ।

ਰੋਜ ਦਰਸ਼ਨ ਕਰਦੇ ਰਹੇ ਤੇ ਇੱਕ ਦਿਨ ਮਾਲਾ ਦੂਰੋਂ ਅੰਦਰ ਸੁੱਟੀ। ਸੱਤਵੇਂ ਦਿਨ ਸਤਿਗੁਰੂ ਜੀ ਹੁਕਮ-ਨਾਮਾ ਬਾਹਰ ਸੁੱਟਿਆ। ਧੰਨਾ ਸਿੰਘ ਫੜਿਆ। ਸਿਪਾਹੀ ਨੇ ਅੰਬ ਦੇ ਉਹਲੇ ਛੁਪੇ ਧੰਨਾ ਸਿੰਘ ਨੂੰ ਤੇ ਹੁਕਮਨਾਮਾ ਭੀ ਫੜਿਆ। ਤੇ ਥਾਣੇਦਾਰ ਪੜ੍ਹਾਉਣ ਲਈ ਉਸੇ ਡੇਰੇ ਘੱਲਿਆ ਜਿਥੇ ਰਹਿੰਦੇ ਸੀ। ਧੁੰਦਿਆਂ ਦਾ ਜ਼ਿਲਾ ਲਾਹੌਰ ਦਾ ਗੁਰਮੁੱਖੀ ਪੜਿਆ ਸੀ। ਉਸ ਸਿੱਖ ਦਾ ਮਨ ਸਤਿਗੁਰੂ ਜੀ ਨੇ ਪ੍ਰੇਰਿਆ। ਉਸ ਕਿਹਾ, ਪੰਜਾਬ ਵਿੱਚੋਂ ਇੰਨ੍ਹਾਂ ਆਇਆਂ ਨੇ ਉਨ੍ਹਾਂ ਪਾਸ ਨੌਕਰੀ ਲਈ ਕਾਗਤ ਅੰਦਰ ਸੁਟਿਆ ਤੇ ਉਨ੍ਹਾਂ ਉੱਤਰ ਦਿੱਤਾ ਹੈ। ਪੰਜਾਬ ਨੂੰ ਚਲੇ ਜਾਉ। ਸਤਿਗੁਰੂ ਜੀ ਹੋਰ ਕਾਗਤ ਤੇ ਲਿਖਿਆ ਸੀ, ਧੰਨਾ ਸਿੰਘ ਭੀ ਆ ਜਾਵੇ ਗਾ। ਤੁਸੀ ਚਲੇ ਜਾਉ। ਕ੍ਰਿਪਾਲ ਸਿੰਘ ਜੀ ਭੈਣੀ ਸਾਹਿਬ ਆ ਗੁਰੂ ਹਰੀ ਸਿੰਘ ਜੀ ਨੂੰ ਬੀਤੀ ਸੁਣਾਈ ਤੇ ਧੰਨਾ ਸਿੰਘ ਜੀ ਬਾਦ ਆ ਗਏ। ਤੇ ਹੁਕਮਨਾਮਾ ਸੋ ਹੀ ਲੈ ਆਏ।

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਰਾਗੀ ਪ੍ਰੇਮ ਸਿੰਘ ਭਦੌੜ ਤਾਰਾ ਸਿੰਘ ਅੰਮ੍ਰਿਤਸਰੀ, ਦਿੱਤੂ ਧੁਲੇਤੇ ਵਾਲੇ ਨੂੰ ਉਪਜੀਵਕਾ ਲਈ ਜਿਲ੍ਹੇ ਟੌਡ ਦਾ ਹੁਕਮ-ਨਾਮਾ ਜੋ ਦਿੱਤਾ ਸੀ, ਸੋ ਭੀ ਹਜੂਰ ਸਿੰਘ ਪਾਸ ਏ ਤੇ ਜੋ ਦਸੌਧਾ ਸਿੰਘ ਵਡਾਲੇ ਜੌਹਲਾਂ ਦੇਂ ਵਾਲੇ ਨੂੰ ਕ੍ਰਿਪਾਲ ਸਿੰਘ ਦੇ ਅਨੰਦ ਦੀ ਪੱਕੀ ਕੀਤੀ ਵਾਲਾ ਭੀ ਹੁਕਮ ਨਾਮਾ ਹਜੂਰ ਸਿੰਘ ਕੋਲ ਏ। ਸਤਿਗੁਰੂ ਪ੍ਰਤਾਪ ਸਿੰਘ ਜੀ ਏਨ੍ਹਾਂ ਦੋਹਾਂ ਹੁਕਮਨਾਮਿਆਂ ਦਾ ਉਤਾਰਾ ਕਰਾ ਲਿਆ ਹੋਇਆ ਹੈ। ਤੇ ਸਤਿਗੁਰੂ ਜੀ ਤਿੰਨ ਪੀੜ੍ਹੀਆਂ ਰਾਗੀ ਜਾਣ ਬੜਾ ਅਦਬ ਕ਼ਰਦੇ ਹਨ ਇਹਨਾਂ ਦਾ। ਬੀੜ ਵਿੱਚ ਜਮੀਨ ਭੀ ਆਪ ਖੁਟਾ ਬਿਜਾ ਦਿੱਤੀ। ਬਾਰ ਬਟਨ ਨੇ ਰਿਪੋਟ ਭੀ ਕੀਤੀ ਸੀ ਕਿ ਕਿ ਨਿਹਾਲ ਸਿੰਘ, ਕ੍ਰਿਪਾਲ ਸਿੰਘ, ਹਰਨਾਮ ਸਿੰਘ ਤਬਲਾ ਵਜਾਉਂਦੇ ਹਨ ਤੇ ਕੂਕੇ ਇਕਠੇ ਹੋ ਗਦਰ ਮਚਾਉਂਦੇ ਹਨ। ਰਾਏ ਪੁਰ ਵਾਲੇ ਸੰਤ ਦਰਬਾਰਾ ਸਿੰਘ ਜੀ ਨੇ ਇੱਕ ਸ਼ਾਦੀ ਤੇ ਸੱਦੇ ਸੀ। ਤੇ ਇਨ੍ਹਾਂ ਤਿੰਨਾ ਭਰਾਵਾਂ ਦੀ ਹੱਦ ਬੰਦੀ ਹੋ ਗਈ ਸੀ। ਅਰਜੀਆਂ ਦੇਣ ਤੇ ਛੁੱਟੀ ਮਿਲੀ। ਬਾਠਾਂ ਵਾਲੇ ਦੀ ਸੰਗਤ ਰੱਖੇ ਤੇ ਹਰ ਪਿੰਡ ਦੇ ਨਾਮਧਾਰੀ ਉਗਰਾਹੀ ਕਰ ਇੰਨ੍ਹਾਂ ਦੇ ਘਰੀ ਭੇਜਦੇ ਸੀ। ਪਾਬੰਦੀ ਹਟੀ ਤੇ ਹੀ ਪਿੰਡ ਆਏ ਸੀ। ਅਕਾਲੀ ਲਹਿਰ ਸਮੇਂ ਨਿਹਾਲ ਸਿੰਘ, ਹਰਨਾਮ ਸਿੰਘ ੭੦-੭੦ ਰੁਪਏ ਲੈ ਨੌਕਰ ਰਾਗ ਕਰਨ ਤੇ ਰਹੇ।

ਹਜੂਰਾ ਸਿੰਘ ਕਿਹਾ, ਮੈਂ ਸੋਧ ਰੱਖੀ ਹੈ। ਨਾਮਧਾਰੀ ਪੰਥ ਬਿਨਾ ਕਿਸੇ ਅੱਗੋ ਸ਼ਬਦ

ਨਹੀ ਪੜ੍ਹਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਹਜੂਰਾ ਸਿੰਘ ਨੂੰ ਸੱਦ ਕਿਹਾ, ਤੂੰ ਸਾਡੇ ਵੱਲੋਂ ਪੈਨਸ਼ਨੀ ਹੈ ਤੇ ਬੈਠਾ ਹੀ ਖਾ ਭੈਣੀ ਸਾਹਿਬ। ਤਾਂ ਹਜੂਰਾ ਸਿੰਘ ਕਿਹਾ ਸੀ, ਮੈਂ ਹੁਕਮੀ ਬੰਦਾ ਹੀ ਰਹਿ ਕੀਰਤਨ ਕਰਕੇ ਉਮਰ ਗੁਜਾਰਨੀ ਹੈ। ਹਜੂਰਾ ਸਿੰਘ ਆਪ ਭੀ ਪਾਠੀ ਹੈ ਤੇ ਪੁੱਤਰ ਭੀ। ਰਾਗ ਸ਼ਬਦ ਦੇ ਪਾਠ ਭੀ ਕਰਦੇ ਹਨ। ਸਤਿਗੁਰੂ ਜੀ ਇਨ੍ਹਾਂ ਦੀ ਸਿਫਤ ਕਰਦੇ ਸੀ ਕਿ ਗੁਣੀ ਰਾਗੀ ਹੋ ਪਰੇ ਪਰੇ ਕਰਦਿਆਂ ਤੋਂ ਵੀ ਨੇੜੇ ਹੀ ਰਹਿੰਦੇ ਹਨ ਬਿਨਾ ਸਿਦਕੋਂ ਜਣਾ-ਖਣਾ ਜਰਾ ਨਿਰਾਦਰੀ ਨਹੀ ਝੱਲਦਾ।

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹ ਸਭ ਹਜੂਰਾ ਸਿੰਘ ਜੀ ਤੋਂ ਲਿਖੇ ਬਚਨ ਸੁਣਾਏ ਤਾਂ ਸਤਿਗੁਰੂ ਜੀ ਬਚਨ ਕੀਤਾ, ਮਾਈ ਚੰਦੋ ਭਾਣੇ ਵਾਲੀ ਤੇ ਹਰਨਾਮ ਸਿੰਘ ਜੀ ਦੀ ਜੋੜੀ ਸਾਧਾਂ ਦੇ ਆਇਆਂ ਗਲ ਲੱਗ ਮਿਲਦੀ ਸੀ ਤੇ ਵੈਰਾਗੀ ਹੋਈ ਰਹਿੰਦੀ ਸੀ।

## *ਮਰਿਆਦਾ ਪਾਠ ਦੀ*

ਇੱਕ ਸਿੱਖ ਅਰਜ ਕੀਤੀ ਪਾਠ ਕਰਨ ਦੀ ਮਰਿਆਦਾ ਕੀ ਹੈ? ਉੱਤਰ ਦਿੱਤੇ ਨੇ, ਚਮੜੇ ਦੇ ਜੋੜੇ ਨਾਲ ਜਾਂ ਚਮੜੇ ਦੇ ਜੋੜੇ ਦੇ ਪੈਰਾਂ ਨਾਲ ਨਹੀ ਕਰ ਸਕਦਾ ਸੁਚੀਆਂ ਜਰਾਬਾਂ ਨਾਲ ਪਾਠ ਕਰ ਸਕਦਾ ਹੈ। ਜੰਗਲ ਜਾਕੇ ਇਸ਼ਨਾਨ ਕੀਤੇ ਬਿਨਾ ਪਾਠ ਨਹੀ ਕਰਨਾ।

## *ਬਚਨ ਪੁਸਤਕਾਂ ਬਾਰੇ*

ਸਤਿਗੁਰੂ ਮੈਨੂੰ ਤੇ ਚੰਦ੍ਰਹਾਸ ਨੂੰ ਜੋ ਗੁਰੂ ਕੀ ਹੱਟੀ ਦਾ ਕੰਮ ਕਰਦਾ ਸੀ, ਹੁਕਮ ਕੀਤਾ- ੧੭ ਵੈਸਾਖ, ਪੁਸਤਕਾਂ ਸਾਰੀਆਂ ਦੀ ਫਰਿਸ਼ਤ ਬਣਾ ਲਾਏਬ੍ਰੇਰੀ ਵਿੱਚ ਰਖੋ। ਅੱਗੇ ਕਈ ਗ੍ਰੰਥ ਨੌਹਰ ਗਏ ਰੁਲ, ਗਲ, ਗਵਾਚ ਗਏ ਹਨ। ਮੈਂ ਅਰਜ ਕੀਤੀ- ਆਪ ਦਾ ਜੀਵਨ ਜੋ ਕਾਲਾ ਸਿੰਘ ਜੀ ਲਿਖਿਆ ਹੈ, ਮੈਂ ਦੇਖਿਆ ਹੈ, ਬੜਾ ਗਲਤ ਹੈ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੂੰ ਉਸ ਵਿਚੋ ਸਾਰ ਲੈ। ਤੇ ਠੀਕ ਜੋ ਤੈਨੂੰ ਮਾਤਾ ਜੀ ਤੇ ਹੋਰ ਤੇ ਹਾਲ ਮਿਲੇ ਸੋ ਲਿਖ। ਤੈਨੂੰ ਮੇਰੇ ਵੱਲੋਂ ਖੁਲ ਹੈ। ਝੂਠ ਨਹੀ ਲਿਖਣਾ ਤੇ ਨਾ- ਜਚਦਾ ਭੀ ਬੇਸ਼ੱਕ ਛੱਡ ਦੇਵੀ।

ਇਨ੍ਹੀ ਦਿਨੀ ਸਤਿਗੁਰੂ ਜੀ ਤੇ ਕੁੱਝ ਸ਼ਰਧਾ ਰੱਖ ਨਾਹਰ ਸਿੰਘ ਐਮ. ਏ. ਨੰਗਲਾਂ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਅੰਗਰੇਜੀ ਕਾਗਤਾਂ ਤੇ ਨਾਮਧਾਰੀ ਪੰਥ ਦੀਆਂ ਪੁਸਤਕਾਂ ਪੜ੍ਹ ਲਿਖਦਾ ਹੈ। ਸਕੂਲ ਕਾਲਜਾਂ ਵਿੱਚ ਭੀ ਦੇਸ਼ ਭਗਤਾਂ ਤੇ ਅਜ਼ਾਦੀ ਹਿੱਤ ਕੰਮ ਕਰਨ ਵਾਲਿਆਂ ਦਾ ਇਤਿਹਾਸ ਪੜ੍ਹਾਇਆ ਜਾਂਦਾ ਹੈ। ਸਿੰਘ-ਸਭੀਏ ਤੇ ਅੰਗਰੇਜੀ ਸਕੂਲਾਂ ਵਿੱਚ ਪੜ੍ਹੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਤੇ ਲਿਖਦੇ ਹਨ ਪਰ ਪੂਰੀ ਵਾਕਫੀ ਤੇ ਵਾਰਤਾ ਸਹੀ ਸਰੂਪ ਵਿੱਚ ਨਹੀ ਲਿਖਦੇ। ਮਤੇ ਸਿੱਖ ਜਾਂ ਹੋਰ ਵਿਦਿਆਰਥੀ ਸਤਿਗੁਰੂ ਰਾਮ ਸਿੰਘ

Namdhari Elibrary NamdhariElibrary@gmail.com

ਜੀ ਨੂੰ ੧੨ਵਾਂ ਗੁਰੂ ਹੀ ਨਾ ਮੰਨਣ ਲੱਗ ਪੈਣ। ਨਾਮਧਾਰੀ ਅੰਗਰੇਜੀ ਘੱਟ ਪੜ੍ਹੇ ਹਨ ਪੁਰਾਣੇ, ਤੇ ਜੋ ਹੁਣ ਪੜ੍ਹਦੇ ਹਨ ਉਹ ਆਪਣਾ ਇਤਿਹਾਸ ਉਘਾੜਨ ਵੱਲ ਧਿਆਨ ਹੀ ਨਹੀ ਦਿੰਦੇ ਸਿਰਫ ਰੋਜ਼ੀ ਲਈ ਪੜ੍ਹਦੇ ਹਨ, ਜੋ ਰੁਚੀ ਅੰਗਰੇਜ਼ ਲਾਈ ਸੀ। ਆਪਣਾ ਧਰਮ ਤੇ ਉਪਕਾਰ ਕਰਨਾ ਵਿਦਿਆ ਤੋਂ ਨਹੀ ਸਿੱਖਦੇ।

## ਅਰਦਾਸ ਬੇਨਤੀ

ਸੋਰਠਿ ਮਹੱਲਾ ੪ ... ਕ੍ਰਿਪਾ ਕਰਹਿ ਤਾ ਹਰਿ ਗੁਨ ਗਾਵਹ ਹਰਿ ਰਸੁ ਅੰਤਰਿ ਪਾਈ...
ਮੇਰੇ ਗੋਬਿੰਦ ਅਪੁਨੇ ਜਨ ਕਉ ਦੇਹਿ ਵਡਿਆਈ।
ਗੁਰੁਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ। ...
ਸੋਰਠਿ ਮਹੱਲਾ ੫ ... ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ।
ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ।। ....
... ਪਤਿਤ ਪੁਨੀਤ ਕਰਿ ਲੀਨੇ । ਕਰਿ ਕਿਰਪਾ ਹਰਿ ਜਸੁ ਦੀਨੇ ।। ....

ਮੈਂ ਇਹ ਗੁਰਵਾਕ ਲਿਖ ਸਤਿਗੁਰੂ ਜੀ ਪਾਸੋ ਮੰਗ ਮੰਗੀ ਹੈ, ਜਿਵੇਂ ਆਪ ਨੇ ਮੈਨੂੰ ਪਤਿਤ ਤੋਂ ਪੁਨੀਤ ਕਰਨ ਵਾਲਾ ਆਪ ਦਾ ਜਸ ਕਰਨਾ ਦੇ ਕੇ ਕੰਮੇ ਲਾਇਆ ਹੈ, ਤਿਵੇਂ ਕ੍ਰਿਪਾ ਕਰੋ, ਮੈਂ ਅੰਦਰ ਰਸ ਪਾ, ਗੁਰਮੱਤ, ਰਾਮ ਨਾਮ ਦਾ ਖੇੜਾ ਲੈ, ਸਦਾ ਆਪ ਦੀ ਸ਼ਰਨੀ ਪਿਆ ਰਹਾਂ। ਤੇ ਹੇ ਮੇਰੇ ਸਾਹਿਬ ਦਾਤਾ ਜੀਓ! ਮੈਂ ਅਰਜ਼ ਕਰਦਾ ਹਾਂ ਤੂੰ ਕ੍ਰਿਪਾ ਕਰ ਮੈ ਆਪ ਦੇ ਰੰਗਿ, ਪ੍ਰੇਮ, ਵਿੱਚ ਰੱਤਾ ਆਪ ਜੀ ਦੇ ਗੁਣ ਗਾਵਾਂ। ਮੈ ਇਹ ਤੁਕਾਂ ਤਾਂ ਲਿਖੀਆਂ ਹਨ, ਦੋ ਤਿੰਨ ਦਿਨਾਂ ਦਾ ਮਨ ਤੇ ਸਰੀਰ ਤੇ ਵਕਤ ਢਿੱਲਾ ਪਾ ਕੁੱਝ ਨਿਬੇੜਾ ਨਹੀਂ ਕਰਦਾ ਇੱਕ ਦਿਨ ਵਿੱਚ ਇੱਕ ਪਤਰਾ ਅੱਧਾ ਭੀ ਨਹੀ ਲਿਖਦਾ ਤੇ ਮੈਂ ਚਾਹੁੰਦਾ ਹਾਂ ੨-੩ ਪਤਰੇ ਲਿਖੇ ਜਾਣ ਤੇ ਛੇਤੀ ਹੀ ਸਤਿਗੁਰੂ ਜੀ ਦਾ "ਜੱਸ-ਜੀਵਨ" ਸਿਰੇ ਚੜ੍ਹੇ।

## ਕਵੀਓ ਵਾਚ

ਸੰਤ ਨਗਰ ਵੱਡਾ ਪਿੰਡ ਹੋਣ ਕਰ ਗਲਤ ਗੇੜ ਤੇ ਨਿਤ ਨਵਾਂ ਬਖੇੜਾ ਕੋਈ ਬਣਿਆ ਹੀ ਰਹਿੰਦਾ। ਕਦੀ ਲੋਕ ਆਖਦੇ ਸੀ, "ਸ਼ਹਿਰੀ ਵੱਸਣ ਦੇਵਤੇ, ਨਗਰੀ ਵੱਸਣ ਮਨੁੱਖ, ਠਟਿਆਂ ਦੇ ਵਿੱਚ ਭੂਤਨੇ ਉਹ ਭੀ ਦਿੰਦੇ ਦੁੱਖ,", ਪਰ ਹੁਣ ਉਹ ਗੱਲ ਨਹੀ ਰਹੀ। ਹੁਣ "ਸ਼ਹਿਰੀ ਵੱਸਣ ਸ਼ਰਾਰਤੀ ਠਟਿਆਂ ਵਿੱਚ ਮਨੁੱਖ। ਨਗਰਾਂ ਦੇ ਵਿੱਚ ਚੋਧਰੀ ਚੜ੍ਹ ਚੜ੍ਹ ਦਿੰਦੇ ਦੁੱਖ"। ਵਾਲੀ ਚਾਲੀ ਹੋ ਗਈ ਹੈ। ਕਿਉਂਕਿ ਹਰ ਸ਼ਰਾਰਤ, ਕਾਨੂੰਨ, ਸਿਨੇਮੇ, ਫੈਸ਼ਨ, ਅਮਲ ਦੀ ਸ਼ਹਿਰਾਂ

'ਚ ਟੁਰਦੀ ਹੈ ਤੇ ਪਿੰਡਾਂ ਵੱਡਿਆਂ ਵਿੱਚ ਚੌਧਰੀ ਹੀ ਨਹੀ ਮਿਉਂਦੇ।

ਮੈਂ ਇਹ ਸੋਚ ਛੋਟੇ ਪਿੰਡ ਆ ਵੱਸੋਂ ਕੀਤੀ ਹੈ। ਇੱਕੇ ਕਦੀ ਲੜਾਈ ਨਹੀ ਹੋਈ, ਤੇ ਪੁਲਸੀਆਂ ਤੰਗ ਨਹੀ ਕੀਤਾ। ਇਨ੍ਹੀ ਦਿਨੀ ਵੋਟਾਂ ਦਾ ਬੜਾ ਰੋਲਾ ਹੈ। ਵੱਡੇ ਪਿੰਡਾਂ ਦੇ ਚੌਧਰੀ ਇੱਕ ਭਰਾ ਲਾਲ ਚੰਦਾ ਭੂਰਟ ਵਾਲੇ ਦੀ ਕਾਰ ਤੇ ਚੜ੍ਹਿਆ ਫਿਰਦਾ ਤੇ ਦੂਜਾ ਦੇਵੀ ਲਾਲ ਚੁਟਾਲੇ ਵਾਲੇ ਦੀ ਤੇ। ਗੁਰੂ ਕਾ ਹੁਕਮ ਤੋੜ ਚੜ੍ਹਿਆ ਫਿਰਦਾ ਦੇਖ, ਮੈ ਸਾਧੂ ਸਿੰਘ ਕਿਸਾਨ ਨੂੰ ਪੁਛਿਆ, ਇਹ ਕੀ ਵਜ੍ਹਾ ਏ? ਤਾਂ ਉਸ ਕਿਹਾ, ਚੌਧਰ ਦਾ ਚਾਅ ਨਹੀ ਟਿਕਣ ਦਿੰਦਾ।

## *ਲਾਭ ਸਿੰਘ ਕੱਕੇ ਦਾ ਕਤਲ*

ਕੰਧਾਰਾ ਸਿੰਘ ਦੀ ਮੱਝ ਤੇ ਝੋਟੀ ਲਾਭ ਸਿੰਘ ਨਹੀ ਸੀ ਮੋੜਦਾ ਤੇ ਕੰਧਾਰਾ ਸਿੰਘ ਲਾਭ ਸਿੰਘ ਨੂੰ ਆਖਦਾ ਸੀ, ਤੂੰ ਮੰਨ, ਕੇ ਕਿਵੇਂ ਮੈਥੋਂ ਵਧ ਰਹੇਂਗਾ। ਮੈਂ ਮੱਝ ਤੇ ਝੋਟੀ ਤੇਰੇ ਤੋਂ ਲੈਣੀ ਹੈ। ਇਹ ਝੇੜਾ ਇੱਕ ਦੋ ਵਾਰੀ ਪਰ੍ਹੇ ਤੇ ਗਲੀ ਬਜ਼ਾਰ ਵਿੱਚ ਭੀ ਹੋਇਆ। ਕੰਧਾਰਾ ਸਿੰਘ ਦੇ ਕਾਹਲੇ ਸੁਭਾਅ ਪਾਰੋਂ ਲਾਭ ਸਿੰਘ ਕੱਕਾ ਮੱਝ, ਝੋਟੀ ਦੇਣੋਂ ਰਿਹਾ ਤੇ ਹੋਰ ਕਈ ਝੂਠੇ ਸੱਚੇ ਮੋੜੇ ਦੇਵੇ। ਕਿਸੇ ਚੰਦਰੇ, ਇੱਕ ਦਿਨ ਕੰਧਾਰਾ ਸਿੰਘ ਨੂੰ ਮਿਹਣਾ ਮਾਰਿਆ, ਤੇਰੀ ਮੱਝ ਝੋਟੀ ਲਾਭ ਸਿੰਘ ਮੰਨ ਕੇ ਨਹੀ ਦਿੰਦਾ। ਤੂੰ ਕਲ੍ਹ ਨੂੰ ਪਰ੍ਹੇ ਵਿੱਚ ਕਿਹੜੇ ਪਿਉ ਦਾ ਪੁੱਤ ਬਣੇਂਗਾ ? ਕੰਧਾਰਾ ਸਿੰਘ ਨੂੰ ਵਰਨਾਂ ਤੋਂ ਲੈ ਲਾਭ ਸਿੰਘ ਚੁਭਦਾ ਸੀ। ਕੰਧਾਰਾ ਸਿੰਘ ਕਿਹਾ, ਲਾਭ ਸਿੰਘਾ, ਮੱਝ ਤੇ ਝੋਟੀ ਮੋੜਨੀ ਆ ਕਿ ਨਹੀਂ? ਲਾਭ ਸਿੰਘ ਕਿਹਾ, ਜਿਹੋ ਜਿਹਾ ਹੋ, ਮੈ ਚੋਰੀ ਕੀਤੀ ਮੰਨੀ ਹੈ, ਤੂੰ ਉਹੋ ਜਿਹਾ ਬਣ, ਲੈ ਦਿੰਦਾ ਹਾਂ। ਇਸ ਤਰਾਂ ਤੇ ਮੈਂ ਭੀ ਨਹੀਂ ਦਿੰਦਾ। ਕੰਧਾਰਾ ਸਿੰਘ ਕਿਹਾ, ਅਣਖ ਦਾ ਮਣਖ ਕੱਢੇ ਬਿਨਾਂ ਨਹੀ ਮਿਟਦਾ।

ਕੰਧਾਰਾ ਸਿੰਘ ਹਰ ਵੇਲੇ ਹਥ ਵਿੱਚ ਸੇਲਾ ਰੱਖਦਾ ਤੇ ਲਾਭ ਸਿੰਘ ਨੂੰ ਮਾਰਨ ਦਾ ਵੇਲਾ ਤਾੜਦਾ ਰਹਿੰਦਾ। ਇੱਕ ਦੋ ਵਾਰੀ ਆਪਣੇ ਖੂਹੋ 'ਉਰੇ ਰਾਹ ਤੇ ਭੀ ਲੁਕ ਬੈਠਾ, ਪਰ ਲਾਭ ਸਿੰਘ ਨਾਲ ਹੋਰ ਸੀਰ ਹੁੰਦਾ ਵੇਖ ਟਲ ਜਾਂਦਾ। ਅੰਤ ੨੮ ਵੈਸਾਖ ੨੦੧੨ ਬਿ: ਲਾਭ ਸਿੰਘ ਨਕੌੜੇ ਕੋਲੋ ਅਗਾਂਹ ਹਮਾਊਂ ਖੇੜੇ ਨੂੰ ਜਾਂਦਾ ਆਪਣੇ ਉਥੇ ਚਰਨੇ ਛੱਡੇ ਪਸ਼ੂਆਂ ਦਾ ਪਤਾ ਲੈਣ ਗਏ ਨੂੰ ਝਾੜੀਆਂ ਚੋਂ ਨਿਕਲ ਕੰਧਾਰਾ ਸਿੰਘ ਸੇਲੇ ਮਾਰ, ਮਾਰ ਦਿੱਤਾ।। ਪਹਿਲਾਂ ਪਤਾ ਹੀ ਚਿਰਕਾ ਲੱਗਾ। ਕਿਸੇ ਥਾਣੇ ਰਾਣੀਆਂ ਇਤਲਾਹ ਦਿੱਤੀ। ਜਦ ਪਤਾ ਲਗਾ ਕੰਧਾਰਾ ਸਿੰਘ ਮਾਰਿਆ ਹੈ, ਤਾਂ, ਘਸੀਟਾ ਸਿੰਘ ਛੋਟੇ ਬਾਬਾ ਜੀ ਦਾ ਨਾਮ ਨਾਲ ਲਿਖਾਵੇ, ਜੋ ਹਾਕਮਾਂ ਤੇ ਵਕੀਲਾਂ ਕਿਹਾ, ਕਿਉਂ ਅਨਰਥ ਕਰਦਾ ਹੈਂ? ਤਾਂ ਕੰਧਾਰਾ ਸਿੰਘ ਦੇ ਪੁੱਤਰਾਂ ਦਾ ਨਾਮ ਲਵੇ। ਥਾਣੇਦਾਰ ਸੰਤ ਨਗਰ ਆਏ ਕੋਲ ਕੰਧਾਰਾ ਸਿੰਘ ਮੰਨ ਗਿਆ ਕਿ ਮੈਂ ਇਕੱਲੇ ਹੀ ਮੱਝ ਝੋਟੀ ਨ ਦੇਣ ਦੇ ਦੁੱਖੋਂ ਮਾਰਿਆ ਹੈ।

## *ਸਤਿਗੁਰੂ ਜੀ ਆਏ*

੩ ਜੇਠ ਸੰਤ ਨਗਰ ਸੰਤ ਗੁਰਦਿਆਲ ਸਿੰਘ ਜੀ ਵੱਲ ਸਤਿਗੁਰੂ ਜੀ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ। ਲਾਭ ਸਿੰਘ ਕੱਕੇ ਦੇ ਪੁਤਰ ਹਜਾਰਾ ਸਿੰਘ ਨੇ ਦੀਵਾਨ ਸਮਾਪਤੀ ਬਾਅਦ ਅਰਜ਼ ਕੀਤੀ ਕਿ ਆਪ ਸਿੱਖਾਂ ਨੂੰ ਰੋਕੋ। ਕੰਧਾਰਾ ਸਿੰਘ ਦੀ ਮਦਦ ਨਾ ਕਰਨ। ਸਤਿਗੁਰੂ ਜੀ ਉੱਤਰ ਦਿੱਤਾ, ਘਸੀਟਾ ਸਿੰਘ ਦੀ ਮੱਦਦ ਲੈਣੀ ਛੱਡ ਦੇਹ। ਉਸ ਕਿਹਾ, ਮੈਥੋਂ ਨਹੀ ਛੁਡੀਦੀ। ਤਾਂ ਸਤਿਗੁਰੂ ਜੀ ਕਿਹਾ, ਮੈ ਕੰਧਾਰਾ ਸਿੰਘ ਦੇ ਮੱਦਤੀਆਂ ਨੂੰ ਕਿਵੇਂ ਰੋਕਾਂ। ਲੋਕਾਂ ਦੇ ਦੂਹੀ ਪਾਸੀ ਦੰਦੇ ਹੁੰਦੇ ਹਨ ਲਾਭ ਸਿੰਘ ਭੀ ਮੇਰਾ ਹੀ ਮਾਰਿਆ ਹੈ ਤੇ ਕੰਧਾਰਾ ਸਿੰਘ ਦਾ ਭੀ ਮੇਹਣਾ ਮੈਨੂੰ ਆਵੇ, ਇਹ ਮੈਂ ਨਹੀਂ ਕਰ ਸਕਦਾ।

## *ਸਤਿਗੁਰਾਂ ਦੀ ਕੋਸ਼ਸ਼*

ਸਤਿਗੁਰੂ ਜੀ ੫ ਜੇਠ ਸੰਤ ਨਗਰ ਬੰਗਲੇ ਸਭ ਪਿੰਡਾਂ ਪੰਚਾਇਤਾ ਦੇ ਮੈਂਬਰ ਤੇ ਮੋਹਤਬਾਰ ਸੱਦੇ ਤੇ ਕਿਹਾ, "ਤੁਸਾਂ ਗਾਫਲੀ ਧਾਰੀ ਹੈ ਤਾਂ ਉਪਾਧਾਂ ਵਧ ਰਹੀਆਂ ਹਨ।" ਜੇ ਇਵੇਂ ਹੀ ਤੁਸੀ ਢਿਲੇ ਰਹੇ ਤਾਂ ਚੌਕੀਆਂ ਪੈ ਜਾਣਗੀਆਂ ਤੇ ਮੰਦਿਆਂ ਨਾਲ ਚੰਗੇ ਭੀ ਚਲੇ ਜਾਣਗੇ, ਸਰਕਾਰ ਅਗੇ ਹੀ ਸਖਤੀ ਕਰਨਾ ਚਾਹੁੰਦੀ ਹੈ। ਤੇ ਤੁਹਾਡੇ ਇਸ ਇਕੱਠੇ ਹੋ ਟਿਕਣ ਦਾ ਕਈ ਚੌਧਰੀਆਂ ਨੂੰ ਦੁਖ ਹੈ। ਉਹ ਭੀ ਮੌਕਾ ਤਾੜਦੇ ਤੇ ਤੁਹਾਨੂੰ ਪਾੜਦੇ ਹਨ। ਤੁਸੀਂ ਚੋਰੀਆਂ ਕਰਦੇ ਦਾਹੜੀਆਂ ਮੁੰਨਦੇ, ਸ਼ਰਾਬ ਪੀਣ ਵਾਲਿਆਂ ਦੀ ਸੰਗਤ ਕਰਦੇ ਸਿੱਖੀ ਵੱਲੋਂ ਮਰਦੇ ਜਾਂਦੇ ਹੋ। ਮੇਰੇ ਮੋੜਦਿਆਂ, ਉੱਚਾ ਚੁਕਦਿਆਂ, ਉਲਟੇ ਪਾਸੇ ਜਾਂਦੇ ਤੇ ਤਲੇ ਡਿਗਦੇ ਹੋ। ਤੁਸਾਂ ਰਿਆਸਤ ਬਣੀ ਦਾ ਭੜ ਭੰਨ ਲੈਣਾ ਹੈ, ਹੋਰਨਾਂ ਨੂੰ ਵਿੱਚ ਵੜਨ ਦਾ ਮੌਕਾ ਦੇ, ਤੁਸੀ ਮੇਰੇ ਆਖੇ ਲਗੋ, ਅਗੋਂ ਐਸੇ ਮੰਦੇ ਕਰਮਾਂ ਵਲੋਂ ਮੋੜਾ ਪਾਉ। ਮੈ ਹਾਕਮਾਂ ਨੂੰ ਸੱਚ ਦੱਸ ਕਿਸੇ ਨੂੰ ਕੈਦ ਨਹੀ ਹੋਣ ਦੇਵਾਂਗਾਂ ਤੇ ਸਚ ਦਸ ਅਗੋਂ ਮੁੜ ਜਾਣ ਦਾ ਨੇਮ ਕਰਨ ਵਾਲੇ ਨੂੰ ਕੋਈ ਕਰੜਾ ਡੰਨ ਨਹੀ ਲਾਵਾਂਗਾ। ਤੁਸੀ ਨਾਮਧਾਰੀ ਬਣ ਕੇ ਰਹੋ।

ਸਤਿਗੁਰੂ ਜੀ ੬ ਜੇਠ ਅਮਰਾਸਰ ਵੱਡੇ ਛੋਟੇ ਤੇ ੭ ਜੇਠ ਸੰਤ ਨਗਰ ਕਿਹਾ, ਤੁਸੀ ਗੁਰਬਾਣੀ ਸੁਣ ਮੇਰੇ ਰੋਕਦਿਆਂ ਚੋਰੀ ਰਖ ਚੋਂ ਘਾਹ ਵੱਢਣੋਂ ਤੇ ਵੈਹੜੇ ਖੱਸੀ ਕਰਨੋਂ ਨਹੀ ਮੁੜਦੇ ਤੇ ਤੁਹਾਡੇ ਮਨ ਏਡੇ ਮੈਲੇ ਹੋ ਗਏ ਹਨ, ਅਗੋਂ ਮੁੜਨ ਦਾ ਚੇਤਾ ਹੀ ਚਿਤੋਂ ਨਿਕਲ ਗਿਆ ਏ। ਦੋਹਾਂ ਪਿੰਡਾਂ ਵਿੱਚੋਂ ਇੱਕ ਸਿੱਖ ਨੇ ਭੀ ਪਿਛਲਾ ਦੋਸ਼ ਦਸ ਅਗੋਂ ਕੰਨ ਨੂੰ ਹਥ ਲਾ ਭੱਲ ਨਹੀ ਖੱਟੀ। ਹਛਾ, ਹੁਣ ਮੈ ਅਪਣੇ ਵੱਲੋਂ ਛਡਦਾ ਹਾਂ, ਤੁਸੀ ਤੇ ਨਹੀ ਮੰਦੇ ਪੰਧ ਪੈ ਛਡਦੇ।

## ਗੱਲ ਬੀੜ ਵਾਲੀ ਜਮੀਨ ਦੀ

ਏਨ੍ਹੀ ਦਿਨੀ ਹੀ ਸਰਕਾਰ ਨਾਲ ਨਾਭੇ ਵੱਲੋਂ ਮਿਲੀ ਬੀੜ ਦੀ ਬੇਦਖਲੀ ਦਾ ਮੁਕੱਦਮਾਂ ਤੇ ਸਤਿਗੁਰੂ ਜੀ ਵੱਲੋਂ ਕਬਜ਼ੇ ਦਾ ਮੁਕੱਦਮਾਂ ਚਲਦਾ ਸੀ। ਸੋ ਬਚਨ ਕਰਦਿਆਂ ਕਿਹੋ ਨੇ, "ਜਾਂ ਤੇ ਜਮੀਨ ਕਿਸੇ ਕੋਲ ਵਾਹੁਣ ਤੋਂ ਵਾਧੂ ਨ ਰਹੇਗੀ ਜਾਂ ਸਭ ਜ਼ਮੀਨ ਦੇ ਮਾਲਕ ਹੋਣਗੇ। ਸਤਿਗੁਰੂ ਜੀ ਬੇਮਾਲਕਾਂ ਨੂੰ ਬੀੜ ਬਾਬਤ ਛਿੜੇ ਮੁਕੱਦਮੇ ਦੀ ਗੱਲ ਦੱਸ ਕਿਹਾ, ਜੋ ੨੦੦ ਪਰਚੇ ਜੋਗ ਦੇਵੇ, ਦਸ ਘੁਮਾਂ ਉਸ ਨੂੰ ਜਿਤੇ ਮੁਕਦਮੇ ਤੋਂ ਬਾਅਦ ਦੇਵਾਂਗੇ। ਕਈ ਜਿਲਿਆਂ ਵਿੱਚੋਂ ਸਿੱਖਾਂ ਰਕਮ ਦਿੱਤੀ।

## ਜ਼ਮੀਨ ੩੦ ਸਟੈਂਡਰਡ ਏਕੜ

੩੦ ਸਟੈਂਡਰਡ ਏਕੜ ਤੋਂ ਉੱਤੇ ਜ਼ਮੀਨ ਕਿਸੇ ਕੋਲ ਨਹੀ ਰਹਿਣੀ ਸਰਕਾਰੀ ਐਲਾਨ ਹੋ ਗਿਆ। ਮੈਂ ਭੀ ਸੰਤ ਨਗਰੋਂ ਵੇਚ ਬੁਢੀ ਮਾੜੀ, (ਸ੍ਰੀ ਰਾਮ ਪੁਰ) ਆ. ਏਸੇ ਵਿਚਾਰ ਨਾਲ ਪੁੱਤਰਾ ਦੇ ਨਾਮ ਖ੍ਰੀਦੀ ਸੀ। ਏਹਨਾਂ ਦਿਨਾਂ ਵਿੱਚ ਹੀ ਸਤਿਗੁਰੂ ਜੀ ਦਿਲੀਉ ਹੋ ਆ ਦਸਿਆ, ਇਸਤੇਮਾਲ ਦਾ ਖਰਚਾ ਬੜਾ ਪੈਣਾ ਹੈ ਸੋ ਅਸੀ ਰੋਕ ਆਏ ਹਾਂ ਕਿ ਕਬਜੇ ਵਾਰ ਅੱਗੇ ਹੀ ਸਿੱਖਾਂ ਦੀ ਜ਼ਮੀਨ ਇਕੱਠੀ ਹੈ ਤੇ ਜੀਵਨ ਨਗਰ ਪਿੰਡ ਤੇ ਹੋਰ ਸਭ ਪੱਤੀਆਂ ਲਿਖ ਜ਼ਮੀਨ ਸਿੱਖਾਂ ਦੇ ਨਾਮ ਲੱਗਣ ਦੀ ਬਿਧਿ ਬਣ ਗਈ ਹੈ। ਉਪਰਲੇ ਹਾਕਮ ਲਿਹਾਜ ਤੇ ਬਹੁਤ ਕਰਦੇ। ਪਰ ਸਿੱਖਾਂ ਨੂੰ ਕਿਹੋ ਨੇ, "ਤੁਸੀ ਭੀ ਦਰਖਾਸਤਾਂ ਦਿਉ, ਸਾਨੂੰ ਇਸਤੇਮਾਲ ਦੀ ਕੋਈ ਲੋੜ ਨਹੀ, 'ਜਮੀਨ ਅੱਗੇ ਹੀ ਇਕੱਠੀ ਹੈ। ਪਰ ਮੁਫਤ ਹੀ ਸਭ ਕੁਝ ਕਰਣ ਹਿਲ ਗਿਆਂ ਸਿੱਖਾਂ ਕਿਤੇ ਜਾ ਲਿਖ ਕੇ ਨ ਕੁਝ ਕੀਤਾ।

ਪਟਿਆਲਿਓਂ ਪਸ਼ੂ ਪ੍ਰਦਸ਼ਨੀ ਤੋਂ ਸਤਿਗੁਰੂ ਜੀ ਦੇ ਪਸ਼ੂਆਂ ਨੂੰ ਇਨਾਮ ਬਹੁਤ ਮਿਲੇ। ਏਨ੍ਹੀ ਦਿਨੀ ਹੀ ਪਸੂਆਂ ਲਈ ਵੱਡਾ ਲੰਮੇ ਗੱਡਰ ਪਾ ਕੋਠਾ ਛੱਤਿਆ, ਹਵੇਲੀ ਕੋਲ ਹੀ।

## ਗਲਤੀ ਦੱਸ ਦੋਸ਼ ਮੁਕਤ ਹੋਵੋ

ਸਤਿਗੁਰੂ ਜੀ ੨੫ ਜੇਠ ਦਮਦਮੇ ਦੀਵਾਨ ਵਿੱਚ ਦਰਸ਼ਨ ਦਿੱਤੇ। ਪਿਛਲੇ ਪਹਿਰ ਘੰਟਾ ਨਾਮ ਸਿਮਰਨ ਸਭ ਸੰਗਤ ਵਿੱਚ ਬੈਠ ਕੇ ਕਰਨ ਬਾਅਦ ਸਤਿਗੁਰੂ ਜੀ ਬੜੇ ਨਰਮਾਈ ਦੇ ਸੁਭਾ ਦੇ ਬਚਨ ਕੀਤੇ ਕਿ ਮੈਂ ਆਪਣੇ ਵੱਲੋਂ ਤੁਹਾਨੂੰ ਆਪਣੇ ਜਾਣ ਕੇ ਤੁਸਾਂ ਕੋਲ ਆਇਆ ਹਾਂ, ਤੁਸੀ ਪਿਛੇ ਮੰਦੇ ਕਰਮ ਕੀਤੇ। ਮਾਸ ਸ਼ਰਾਬ ਵਰਤੇ। ਦਾਹੜੀ ਕੇਸ ਕਤਰੇ। ਚੋਰੀ ਜੋਰੀ

Namdhari Elibrary NamdhariElibrary@gmail.com

ਕੀਤੀ, ਵੈਹੜੇ ਖੱਸੀ ਕੀਤੇ, ਕਿਸੇ ਤੇ ਵਾਧਾ ਕੀਤਾ, ਵਿਆਹ ਘਰ ਕੀਤਾ ਆਦਿ ਦੇ ਕਰਮ ਸਵੇਰੇ, ਆਸਾ ਦੀ ਵਾਰ ਦੇ ਬਾਅਦ ਸੰਗਤ ਵਿੱਚ ਖੜੋ ਦੱਸੋ। ਮੈਂ ਕਿਸੇ ਨੂੰ ਕੁਛ ਨਹੀ ਕਹਿੰਦਾ। ਇਸ ਸਮੇਂ ਸਤਿਗੁਰੂ ਜੀ ਦੇ ਸਾਥ ਪੰਡਿਤ ਗੋਪਾਲ ਸਿੰਘ, ਸੰਤ ਫੌਜਾ ਸਿੰਘ, ਟਹਿਲ ਸਿੰਘ ਕਾਲੀਆ ਤੇ ਪਿਆਰਾ ਸਿੰਘ ਜੀ ਬਾਜਵਾ ਤੇ ਨਿਰੰਜਣ ਸਿੰਘ ਜੀ ਕੱਕੜ ਸਬਦੀ ਰਾਗੀ ਲਏ ਸੀ। ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਕਈ ਸਿੰਘਾਂ ਨੇ ਸੰਗਤ ਵਿੱਚ ਖੜੋ ਕੇ ਆਪਣੇ ਮੰਦੇ ਕੀਤੇ ਕਈ ਕਰਮ ਦੱਸੇ ਤੇ ਅਗੋਂ ਮੰਦਾ ਕਰਮ ਕਰਨ ਤੋਂ ਕੰਨਾਂ ਨੂੰ ਹਥ ਲਾਏ।

੨੬ ਨੂੰ ਲਹਿੰਦੇ ਕਰੀਵਾਲੇ ਪਿਛਲੇ ਪਹਿਰ ਦਰਸ਼ਨ ਦਿੱਤੇ ਦੁਪਹਿਰ ਗਰਮੀ ਦੇ ਬਚਾ ਲਈ ਜੀਵਨ ਨਗਰ ਆ ਬਿਰਾਜਦੇ ਸੀ ਤੇ ਲਾਂਗਰੀ ਤੇ ਸਬਦੀ ਅਗਲੇ ਨਗਰ ਟੋਰ ਦੇਂਦੇ ਸੀ। ਪਿਛਲੇ ਪਹਿਰ ਦੀਵਾਨ ਵਿੱਚ ਦਰਸ਼ਨ ਘੰਟਾ ਨਾਮ ਸਿਮਰਨ ਦੇ ਬਾਦ ਸਤਿਗੁਰੂ ਜੀ ਸੰਗਤ ਨੂੰ ਜੈਸੇ ਕੋਮਲ ਤੇ ਨਰਮ ਸੁਭਾਉ ਹੋ ਬਚਨ ਕੀਤੇ, ਮੈ ਉਵੇਂ ਦੇ ਲਿਖ ਹੀ ਨਹੀਂ ਸਕਦਾ। ਪਰ ਉਹਨਾਂ ਦਾ ਸਾਰ ਆਪਣੀ ਸਮਝ ਅਨੁਸਾਰ ਲਿਖਦਾ ਹਾਂ। ਸਤਿਗੁਰੂ ਜੀ ਕਿਹਾ "ਤੁਹਾਨੂੰ ਆਪਣੇ ਜਾਣ ਮਾਣ ਨਾਲ ਤੁਹਾਡੇ ਅਗੇ ਤਰਲਾ ਕਰਨ ਆਇਆ ਹਾਂ। ਮੈਨੂੰ ਆਸ ਹੈ, ਆਪ ਮੇਰੀ ਅਰਜ ਮੰਨੋਗੇ। ਜਿਸ ਤੋਂ ਕੋਈ ਮੰਦ ਕਰਮ ਗੁਰਮਤ ਦੇ ਉਲਟ ਹੋਇਆ ਹੈ, ਸਵੇਰੇ ਆਸਾ ਦੀ ਵਾਰ ਦੇ ਦੀਵਾਨ ਬਾਅਦ ਸੰਗਤ ਵਿੱਚ ਖੜੋ ਦਸੋ ਤੇ ਅਗੋਂ ਵੈਸਾ ਨ ਕਰਨ ਲਈ ਕੰਨਾਂ ਨੂੰ ਹਥ ਲਾਵੋਂ। ਮੈਂ ਆਪ ਭੀ ਤੁਹਾਨੂੰ ਕੁਝ ਨਹੀ ਕਹਿੰਦਾ ਤੇ ਸਰਕਾਰੀ ਭੀ ਸਜਾ ਤੋਂ ਬਚਾ ਲਵਾਂਗਾ। ਮੈਂ ਏਤਨੀ ਸੰਗਤ ਨਾਲ ਲੈ, ਤੁਸਾਂ ਕੋਲ ਚਲਕੇ ਆਇਆ ਹਾਂ ਕਿ ਕਿਵੇਂ ਮੋੜਾ ਪਵੇ। ਸਾਨੂੰ ਨਾਮਧਾਰੀਆਂ ਨੂੰ ਐਸੇ ਮੰਦੇ ਕਰਮ ਸੋਭਦੇ ਨਹੀ। ਤੁਸੀ ਸਿੱਖੀ ਧਰਮ ਤੇ ਗੁਰਮੁਖੀ ਕਰਮਾਂ ਤੇ ਮੁਨਕਰ ਹੋ ਰਹੇ ਹੋ। ਆਸ ਹੈ, ਮੇਰਾ ਆਉਣਾਂ ਮੰਨੋਗੇ।" ਸਵੇਰੇ ਵਾਰ ਦੇ ਭੋਗ ਬਾਅਦ ਕੁਝ ਸਿੰਘ ਹਥ ਜੋੜ ਖੜੋਤੇ ਸਿੱਧੇ ਮਥੇ ਕੀਤੇ ਮੰਦ ਕਰਮ ਦਸ, ਅਗੋਂ ਕੰਨਾਂ ਨੂੰ ਹਥ ਲਾਏ ਤੇ ਬਖਸ਼ਿਸ਼ ਕਰਾਈ।

ਘਸੀਟਾ ਸਿੰਘ ਦਾ ਆਮ ਘਰੀ ਫੇਰਾ ਸੀ। ਉਚੇਚਾ ਜਾ ਉਸ ਕਿਹਾ ਕੋਈ ਕਰਮ ਨ ਮੰਨੋ, ਕੋਈ ਮੱਥਾ ਨ ਟੇਕੋ। ਸਤਿਗੁਰੂ ਜੀ ਸਿੱਖਾਂ ਤੋਂ ਸੁਣਿਆਂ ਤੇ ਕਿਹਾ, "ਤਬਾਦਲਾ ਹੋ ਨਿਆਂ ਦੇ ਲੈ, ਪਿੰਡ ਬਦਲਿਆ ਗਿਆ ਹੈ। ਉਸਨੂੰ ਕਹੋ, ਹੁਣ ਇਹ ਗਲ ਸੋਭਦੀ ਨਹੀ, ਜੇ ਉਸ ਦਾ ਕੋਈ ਨਿਆਂ ਮੇਰੇ ਵੱਲ ਏ, ਤਾਂ ਗੱਲ ਕਰ ਲਵੇ ਮੁਨਸਫਾਂ ਸਾਹਵੇ। ਤੇ ਕਿਹਾ ਤੁਸੀ ਤੇ ਉਮੈਦ ਤੋਂ ਵਧ ਚੰਗੇ ਨਿਕਲੇ ਹੋ। ਅਸੀ ਏਥੇ ਆਸ ਨਾਲ ਚਲਕੇ ਆਏ ਹਾਂ।

੨੭ ਨੂੰ ਚੜ੍ਹਦੇ ਕਰੀਵਾਲੇ ਲੰਗਰ ਹੋਇਆ। ਦੀਵਾਨ ਲੱਗਾ ਤੇ ਸਤਿਗੁਰੂ ਜੀ ਜੀਵਨ ਨਗਰੋਂ ਜਾ ਪਿਛਲੇ ਪਹਿਰ ਦਰਸ਼ਨ ਦਿੱਤੇ। ਅਪਣੇ ਗਲ ਵਿੱਚ ਰਮਾਲੀ ਪਾ ਅਰਜ਼ ਕੀਤੀ, ਅਸੀ ਆਪ ਚਲ ਕੇ ਤਰਲਾ ਕਰਨ ਆਏ ਹਾਂ ਕਿ ਆਇਆਂ ਦਾ ਮਾਣ ਰਖਣਗੇ ਤੇ ਮੰਨ ਹੀ ਜਾਣਗੇ, ਸੋ,ਭਾਈ ਸਾਡੇ ਭਲੇ ਲਈ ਤੇ ਆਪਣੇ ਸੁਭਾਗ ਲਈ ਸਵੇਰੇ ਦਿਵਾਨ ਤੋਂ ਬਾਅਦ ਸੰਗਤ 'ਚ ਖੜੋ ਦਸੋ, ਤੇ ਕੰਨਾਂ ਨੂੰ ਹਥ ਲਾਵੋ ਅਗੋਂ ਤੋਂ ਐਸਾ ਨਿੰਦ ਕਰਮ ਕੋਈ ਨਾ ਕਰਾਂਗੇ।

ਹੋਰ ਜੋ ਮੇਰੇ ਵਾਸਤੇ ਜੋਗ ਹੈ ਮੈ ਰੋਜ਼ ਦਸਦਾ ਹੀ ਹਾਂ। ਰਾਤ ਕਰੀਵਾਲੇ ਰਹੇ।

## *ਘਸੀਟਾ ਸਿੰਘ ਦੀ ਹੋਰ ਖਿੜਕਣ*

ਚੇਤ ਸਿੰਘ, ਬਿਕਰਮ ਸਿੰਘ, ਹਰੀ ਸਿੰਘ, ਬਾਲ ਸਿੰਘ, ਸ਼ਿੰਗਾਰਾ ਸਿੰਘ ਆਏ। ਸਤਿਗੁਰੂ ਜੀ ਪਾਸ, ਤੇ ਕਿਹਾ, ਘਸੀਟਾ ਸਿੰਘ ਬਿਕਰਮ ਸਿੰਘ ਨੂੰ ਕਿਹਾ ਹੈ, ਤੁਸੀਂ ਲਹੌਰੀਏ ਮੇਰੇ ਨਾਲ ਰਲੋ। ਇਸ ਕਿਹਾ ਹੈ, ਤੇਰਾ ਕੋਈ ਇਤਬਾਰ ਨਹੀਂ ਜੇ ਆਪ ਭੀ ਚਾਹੋ, ਅਸੀ ਚਾਰਾ ਕਰੀਏ। ਸਤਿਗੁਰੂ ਜੀ ਉੱਤਰ ਦਿੱਤਾ "ਮੇਰਾ ਥਾਂ ਤੇ ਨਹੀਂ ਉਸ ਨਾਲ ਸਾਵਿਆਂ ਬੈਠ ਗੱਲ ਕਰਨ ਦਾ, ਪਰ ਸੰਗਤ ਜਿਵੇਂ ਚਾਹੁੰਦੀ ਹੈ, ਮੈ ਗੱਲ ਕਰਨ ਨੂੰ ਤਿਆਰ ਹਾਂ। ਪਰ ਪੰਜ ਪੰਜ ਹਜਾਰ ਧਰਿਆ ਜਾਵੇ ਜੋ ਝੂਠਾ ਹੋਵੇ ਮੁਨਸਫ ਉਸਦਾ ਜਬਤ ਕਰਨ, ਇਹ ਮੋੜਵਾਂ ਉੱਤਰ ਸੁਣ ਘਸੀਟਾ ਸਿੰਘ ਕਿਹਾ ਸੀ, "ਤੁਹਾਡੇ ਅਰਦਾਸਾ ਕਰਨ ਤੇ ਕਿ ਝੂਠੇ ਦਾ ਬੁਰਾ ਹੋਵੇ, ਮੇਰੀ ਅਗੇ ਨੂੰਹ ਗਈ ਹੈ। ਮੈ ਹੁਣ ਪੁਤਰ ਦੇ ਦੁਬਾਰਾ ਵਿਆਹ ਕਰਨ ਬਾਅਦ ਹੀ ਗੱਲ ਕਰਾਂਗਾ।

## *ਗ਼ਲਤੀ ਦੱਸ ਭੁਲ ਬਖਸ਼ਾਈ*

ਸਵੇਰੇ ਆਸਾ ਦੀ ਵਾਰ ਬਾਅਦ ਸੰਗਤ ਵਿੱਚ ਖੜੋ ਕੁਝ ਸਰੀਰਾਂ ਨੇ ਮੰਦੇ ਕਰਮ ਦਸੇ ਤੇ ਸਤਿਗੁਰੂ ਜੀ ਚੋਰੀ ਦਾ ਮਾਲ ਮੋੜ ਦੇਣ ਦੇ ਕਰਜਾ ਲਿਆ ਵਾਪਸ ਦੇਣ ਤੇ ਕਿਸੇ ਦਾ ਦਿਲ ਦੁਖਾਏ ਨਿੰਦਾ ਕੀਤੀ ਦਾ ਉਸੇ ਤੋਂ ਹੀ ਬਖਸ਼ਾਣ ਦਾ ਹੁਕਮ ਦੇਂਦੇ ਤੇ ਸਿਖੀ ਵੱਲੋਂ ਕੁਰਹਿਤ ਹੋਈ ਤੇ ਅੰਮ੍ਰਿਤ ਛਕ ਅਗੋਂ ਤਿਆਰ ਬਰ ਤਿਆਰ ਰਹਿਣ ਦਾ ਹੁਕਮ ਦਿੱਤਾ।

ਉਸ ਸਮੇਂ ਵਰਖਾ ਭੀ ਹੋਈ ਤਾਂ ਸਤਿਗੁਰੂ ਜੀ ਬਚਨ ਕੀਤਾ, "ਇਹ ਮੇਲਾ ਪ੍ਰਵਾਨ ਹੋਏ ਦੀ ਨਿਸ਼ਾਨੀ ਹੈ "ਤੇ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਚੇਤੇ ਆਇਆ ਹੈ ਜੇ ਤੁਸੀ ਚੰਗੇ ਹੋਵੋਗੇ ਤਾਂ ਮੈਨੂੰ ਮੰਦਾ ਕਿਉਂ ਕੋਈ ਕਹੇਗਾ। ਜਿਵੇਂ ਦੇ ਧਕੇ ਲੜਾਈਆਂ ਸ਼ੁਰੂ ਹੋਏ ਹਨ, ਜੇ ਖੜੋ ਜਾਣ ਤਾਂ ਮੇਰੀ ਭੀ ਬਦਨਾਮੀ ਜੋ ਹੋ ਰਹੀ ਹੈ, ਕੋਈ ਕਿਉਂ ਕਰੇ।

੨੮ ਜੇਠ ਨੂੰ ਧਰਮ ਪੁਰੇ ਲੰਗਰ ਦੀਵਾਨ ਹੋਇਆ। ਸੈਣੀ ਸਿੱਖਾਂ ਨੇ ਬੜਾ ਉਤਸ਼ਾਹ ਕੀਤਾ ਹੋਇਆ ਸੀ। ਚਾਨਣੀਆਂ ਦਰੀਆਂ ਝੰਡੀਆਂ ਲਾਊਡ ਸਪੀਕਰ ਆਦਿ ਲਿਆਂਦਾ। ਦੁਆਲੇ ਦੇ ਨਗਰਾਂ ਦੇ ਸਿੱਖ ਭੀ ਬਹੁਤ ਹਰ ਦਿਨ ਸਾਥ ਹੁੰਦੇ ਸੀ। ਸਤਿਗੁਰੂ ਜੀ ਦੇ ਤੇ ਜਥੇਦਾਰਾਂ ਦੇ ਉਪਦੇਸ਼ ਤੋਂ ਬਹੁਤ ਪ੍ਰਭਾਵਤ ਹੋਏ ਸੀ।

ਸਤਿਗੁਰੂ ਜੀ ਅਗੋਂ ਕੰਨਾਂ ਨੂੰ ਹੱਥ ਲਵਾ ਬਖ਼ਸ਼ ਤੇ ਦੇਂਦੇ ਪਰ ਕਹਿੰਦੇ ਸੀ, ਜਿਸਦਾ ਰਿਦਾ ਬਖਸ਼ਸ਼ ਵਾਲਾ ਬਣ ਜਾਵੇ, ਅਸਲ ਬਖਸ਼ਿਆ ਤਾਂ ਸੋ ਹੀ ਜਾਂਦਾ ਹੈ। ਨਹੀਂ ਤੇ ਇਹ

ਬਖਸ਼ਾਣਾ ਜਗਤ ਵਖਾਲਾ ਹੀ ਹੈ। ਪਰ ਮੈਂ ਵੇਖਿਆ ਹੈ, ਗੁਰੂ ਕੇ ਸਿੱਖਾਂ ਸਚ ਬੋਲਣ ਲਗਿਆਂ, ਕਿਸੇ ਡੋਲ ਨਹੀ ਖਾਧੀ।

ਸਤਿਗੁਰੂ ਜੀ ਘੰਟਾ ਨਾਮ ਸਿਮਰਨ ਬਾਅਦ ਬਚਨ ਕੀਤਾ, "ਅਸਾਂ ਸੁਣਿਆਂ ਹੈ, ਕਈ ਸਾਨੂੰ ਕਹਿੰਦੇ ਹਨ, ਹੁਣ ਦਾਣੇ ਮੁਕ ਗਏ ਹਨ ਤਾਂ ਮੰਗਣ ਚੜ ਪਏ ਹਨ। ਭਾਈ ਸਾਡੇ ਦਾਣੇ ਤਾਂ ਸਦਾ ਸੰਗਤ ਗੋਚਰੇ ਹਨ। ਮੁਢੋਂ ਸੰਗਤ ਦਾ ਹੀ ਛਕਦੇ ਹਾਂ। ਕਦੀ ਅਸੀ ਜਾ ਲੈਂਦੇ ਹਾਂ, ਕਦੀ ਸਿੱਖ ਆ ਦੇਂਦੇ ਹਨ। ਭਾਈ ਅਸੀ ਬੁਲ੍ਹੇ ਵਾਗੂੰ ਬਣ, ਸਭ ਕੁਝ ਝਲ ਟੁਰੇ ਹਾਂ "ਬੁਲ੍ਹਿਆ ਜੇ ਤੈਨੂੰ ਕੋਈ ਕਾਫਰ ਆਖੇ ਤੂੰ ਆਹੋ ਆਹੋ ਆਖ।"

ਸਵੇਰੇ ਸਿਰਫ ਇਕੋ ਸਿੰਘ ਹੀ ਅਮਰਾ ਸਰੀਆਂ ਦੇ ਖੂਹ ਤੋਂ ਆ ਭਾਰਾ ਕੁਕਰਮ ਕੀਤਾ ਮੰਨਿਆ। ਸਤਿਗੁਰੂ ਜੀ ਉਸ ਦੀ ਉਮਰ ਤੇ ਸਿਧੇ ਸਾਦੇ ਤਰਾਂ ਦੇ ਬਚਨਾਂ ਤੇ ਖੁਸ਼ ਹੋ ਬਚਨ ਕੀਤਾ, ਅਸਲ ਬਖਸ਼ਿਸ਼ ਹੁੰਦੀ ਹੀ ਇਸੇ ਤਰ੍ਹਾਂ ਦੋਸ਼ ਮੰਨਿਆ ਹੈ।

## *ਕੁਸੰਗੀਆਂ ਦੇ ਬੋਲ*

ਕੋਈ ਸਿੱਖ ਜਮੀਨ ਤੇ ਲਬ ਨੂੰ ਸਿੱਖ ਸਜੇ ਤੇ ਕਈ ਕੁਸੰਗੀ ਭੁਖੇ ਮਰਦੇ ਆ ਉਹਨਾਂ ਕੋਲ ਸਨੇਹੀ ਬਣ ਟਿਕੇ ਸੀ। ਤੇ ਕੂਕਿਆਂ ਦੇ ਮੂੰਡੇ ਉਹਨਾਂ ਕੁਸੰਗੀਆਂ ਦੀ ਬਹਿਣੀਉਂ ਗੁਵਾਚੇ ਸੀ ਕਈ ਅਜੇਹੇ ਘਰਾਂ ਦੀ ਉਗਰਾਹੀ ਕੀਤੀ ਹੋਈ ਸਤਿਗੁਰਾਂ ਲੈਣੀ ਰੋਕੀ ਹੋਈ ਸੀ। ਸਤਿਗੁਰੂ ਜੀ ਧਰਮ ਪੁਰੇ ਦਸਿਆ ਦਿੱਲੀ ਗਿਆਂ ਪਛੜੀਆਂ ਸ਼੍ਰੇਣੀਆਂ ਤੇ ਕੌਮਾਂ ਦੀ ਰਿਪੋਟ ਕਰਨ ਵਾਲਾ ਕਾਕਾ ਕਾਲੇਲਕਰ ਮਿਲਿਆ ਸੀ, ਮੈ ਉਸਨੂੰ ਕਹਿ ਦਿੱਤਾ ਹੈ, ਮੇਰੇ ਪੁਛੇ ਬਿਨਾਂ ਕਿਸੇ ਤੇ ਇਤਬਾਰ ਨਹੀ ਕਰਨਾ ਕਿ ਇਹ ਪੱਕਾ ਕੂਕਾ ਹੈ।

## *ਦੋਸ਼ ਦੱਸ ਬਖਸ਼ਾਣ ਦੇ ਮੇਲੇ*

੨੯ ਜੇਠ ਹਾਰਨੀ ਦਰਸ਼ਨ ਦਿੱਤੇ। ਏਥੇ ਗੁਰੂ ਚਕ ਦੇ ਸਿੱਖ ਸਾਹਿਬ ਸਿੰਘ, ਹਜਾਰਾ ਸਿੰਘ, ਹਰਨਾਮ ਸਿੰਘ, ਹਰਿਦਿਆਲ ਸਿੰਘ, ਪ੍ਰਤਾਪ ਸਿੰਘ, ਸ਼ਿੰਗਾਰਾ ਸਿੰਘ, ਭਗਵਾਨ ਸਿੰਘ ਤੇ ਭਗਵਾਨ ਸਿੰਘ ਵਰਨਾਂ ਦੇ ਰਹਿੰਦੇ। ਲੰਗਰ ਹੋਇਆ, ਦੀਵਾਨ ਲੱਗਾ। ਦੁਸੌਧਾ ਸਿੰਘ ਜੀ ਮਸਤਾਨੇ ਦਮਦਮਿਓਂ ਗਲਾਸ ਜਲ ਵਰਤਨ ਲਈ ਬਿਨਾ ਪੁਛੇ ਚੁਕ ਆਂਦਾ ਸੀ ਪਿੰਡ ਹਾਰਨੀ ਆ ਕੇ ਭਾਨ ਪਈ ਤੇ ਮੰਨ ਕਿਹੋ ਸੂ, ਅਸਾਂ ਕਿਸੇ ਦੇ ਕੀ ਦੋਸ਼ ਬਖਸ਼ਨੇ ਹਨ। ਆਪ ਹੀ ਨਹੀਂ ਦੋਸ਼ ਕਰਨੋਂ ਮੁੜਦੇ। ਸਤਿਗੁਰੂ ਜੀ ਦਮਦਮੇ ਗਿਲਾਸ ਦੇਣ ਭੇਜਿਆ ਤੇ ਕਿਹਾ, ਇਹ ਹੀ ਸੰਗਤ ਦਾ ਪ੍ਰਭਾਵ ਹੈ ਜੋ ਭਾਨ ਪੈਂਦੀ ਹੈ।

ਹਾਰਨੀ ਇੱਕ ਦੋ ਸਿੰਘਾਂ ਦਾਹੜੀ ਮੁਨਾਈ ਤੇ ਕਛਹਿਰੇ ਲਾਹੇ ਮੰਨੇ। ਸਤਿਗੁਰੂ ਜੀ

Namdhari Elibrary NamdhariElibrary@gmail.com

ਅੰਮ੍ਰਿਤ ਛਕ, ਤਿਆਰ ਬਰ ਤਿਆਰ ਰਹਿਣ ਦਾ ਹੁਕਮ ਦਿੱਤਾ। ਆਪ ਰਾਤ ਜੀਵਨ ਨਗਰ ਜਾ ਬਿਰਾਜੇ ਤੇ ਮਿਰਜਾਪੁਰ ਸੰਤ ਗਿਆਨਾ ਸਿੰਘ ਜੀ ਜਥੇ ਸਮੇਤ ਜਾ ਰਹੇ। ਸਵੇਰੇ ਆਸਾ ਦੀ ਵਾਰ ਲਾਈ। ਬਾਅਦ ਸਤਿਗੁਰੂ ਜੀ ਹਜ਼ੂਰ ਕੁਝ ਸਿੰਘਾਂ ਖੋਟੇ ਕਰਮ ਕੀਤੇ ਮੰਨੇ। ਤਾਂ ਸਤਿਗੁਰੂ ਜੀ ਬਚਨ ਕੀਤਾ ਜੋ ਸੰਗਤ 'ਚ "ਖੜੇ ਲੋਕ ਲਾਜ ਲਾਹ। "ਸਾਧ ਸੰਗਤ ਮਹਿ ਸਚ ਖੰਡੋ ਸਤਿਗੁਰੂ ਪੂਰਨ ਬ੍ਰਹਮ ਕੋ ਨਿਵਾਸ ਹੈ।, ਦੋਸ਼ ਮੰਨਦਾ ਹੈ ਉਸ ਤੌਂ ਪਸਚਾਤਾਪ ਕਰੇ ਤੇ ਬਖਸ਼ਸ਼ ਹੋ ਜਾਂਦੀ ਹੈ। ਸੰਤ ਦਸੌਧਾ ਸਿੰਘ ਜੀ ਕਿਹਾ, ਏਤਨੀ ਸਜ਼ਾ ਹੀ ਕਾਫੀ ਹੈ ਕਿ ਹੋਰ ਭੀ ਜੋਗ ਹੈ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜੋ ਸੰਗਤ ਵਿੱਚ ਖੜੋ ਦੋਸ਼ ਮੰਨਦਾ ਹੈ, ਉਹ ਸਜਾ ਭੀ ਭੁਗਤ ਸਕਦਾ ਹੈ ਪਰ ਗੁਰੂ ਕਾ ਦਰ ਬਖਸ਼ਿਸ਼ਾਂ ਦਾ ਹੈ।

ਸਤਿਗੁਰੂ ਜੀ ੩੧ ਜੇਠ ਅਮਰਾਸਰੌਂ ਪਰੇ ਅਹਿਲੀ, ਜਿਸ ਦਾ ਨਾਮ ਹੁਣ ਪਰਤਾਪ ਨਗਰ ਹੈ ਤੇ ਜਿਥੇ ਸਿਆਲਕੋਟ ਦੇ ਹੀ ਸਿੱਖ ਰਹਿੰਦੇ ਹਨ। ਵਾਰ ਵਿੱਚ ਦਰਸ਼ਨ ਦਿੱਤੇ। ਦੀਵਾਨ ਦੇ ਬਾਅਦ ਏਥੇ ਵੀ ਸਿੰਘਾਂ ਦੋਸ਼ ਦੱਸ ਭੁਲਾਂ ਬਖਸ਼ਾਈਆਂ ਸਤਿਗੁਰੂ ਜੀ ਬਚਨ ਕੀਤਾ ਮਾਲਾ ਫੇਰ ਜੀਆਂ ਦੇ ਮਾਲਕ ਖਾਲਕ ਤੋਂ ਬਖਸ਼ਿਸ਼ ਮੰਗੋ।

ਸਤਿਗੁਰੂ ਜੀ ਅਮਰਾਸਰ ਗਲ ਵਿੱਚ ਰੁਮਾਲੀ ਪਾ, ਘੰਟਾ ਨਾਮ ਸਿਮਰਨ ਬਾਅਦ ਅਰਜ ਕੀਤੀ, ਅਸਾਂ ਸੁਣਿਆ ਹੈ ਕਈ ਆਖਦੇ ਹਨ, ਹੁਣ ਡਰਦੇ ਹਨ। ਭਾਈ ਠੀਕ ਅਸੀ ਡਰਦੇ ਹਾਂ। ਤੁਸੀ ਡਰਦਿਆਂ ਤੇ ਤਰਸ ਕਰੋ। ਅਸਾਂ ਚਲਕੇ ਆਇਆਂ ਢੀਠ ਹੋ ਕੇ ਭੀ ਸਾਧ ਸੰਗਤ ਤੋਂ ਇਹ ਦਾਨ ਮੰਗਣਾ ਹੈ। ਸਤਿਗੁਰੂ ਜੀ ਦੀ ਅਤਿ ਨਿਮਰਤਾਈ ਭਰੀ ਇਹ ਅਵਾਜ ਸੁਣ ਜਿਨ੍ਹਾਂ ਅਗੇ ਆਇਆਂ ਦੀ ਪ੍ਰਵਾਹ ਨਹੀ ਕੀਤੀ ਸੀ ਉਹਨਾਂ ਸਭ ਦੀਆਂ ਭੁੱਬਾਂ ਨਿਕਲ ਅਥਰੂਆਂ ਦਾ ਪ੍ਰਵਾਹ ਚਲ ਪਿਆ ਤੇ ਸਤਿਗੁਰੂ ਜੀ ਆਪ ਭੀ ਵੈਰਾਗ ਰੂਪ ਹੋਏ ਰਹੇ। ਤੇ ਭਰੇ ਗਲੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਵਿਜੋਗੀ ਜਿਉੜਿਆ ਸੰਤ ਟਹਿਲ ਸਿੰਘ ਜੀ, ਸਮੁੰਦ ਸਿੰਘ ਜੀ, ਸਰਮੁਖ ਸਿੰਘ ਜੀ ਗੁਰਦਿਤ ਸਿੰਘ ਜੀ ਤੇ ਕਿਰਪਾਲ ਸਿੰਘ ਜੀ ਧੰਨਾ ਸਿੰਘ ਜੀ ਦੀ ਬਦੇਸ਼ ਗਿਆਂ ਦੀ ਵਾਰਤਾ ਸੁਣਾਈ। ਕਿ ਬਾਣੇ ਤਾਂ ਉਹਨਾਂ ਅੰਬਾਲਿਓਂ ਹੀ ਬਦਲ ਲਏ ਸੀ ਪਰ ਰੰਗੂਨ ਬੰਗਲੇ ਕੋਲ ਜਾ ਸਰਮੁਖ ਸਿੰਘ ਤੇ ਮੂੰਹ ਭੀ ਕਾਲਾ ਕਰ ਲਿਆ ਸੀ ਤੇ ਅੰਦਰ ਚਿਠੀ ਲਿਖ ਸੁੱਟੀ ਸੀ- ਸੱਚੇ ਪਾਤਿਸਾਹੋ ਲਾਖਾ ਦਰਸ਼ਨ ਦੀ ਅਰਜ ਕਰਦਾ ਏ। ਟਹਿਲ ਸਿੰਘ ਜ਼ੀ ਅੰਬ ਤਲੈ ਸ਼ਬਦ ਪੜਦੇ ਸੀ। ਦੇਹੁ ਦਰਸ ਨਾਨਕ ਬਲਿਹਾਰੀ ਜਿਅੜਾ ਬਲਿ ਬਲਿ ਕੀਨਾ। ਸਤਿਗੁਰੂ ਜੀ ਦਇਆਲ ਹੋਏ ਦਰਸ਼ਨ ਭੀ ਦਿੱਤਾ, ਧਰਵਾਸ ਭੀ ਤੇ ਹੁਕਮ ਨਾਮਾ ਭੀ ਦਿੱਤਾ ਸੀ।

ਸੂਬਾ ਵਰਿਆਮ ਸਿੰਘ ਜੀ ਇੱਕ ਸਬੰਧੀ ਨੂੰ ਧੌਣੋ ਫੜ, ਲਿਆ ਚਰਨੀ ਪਾਇਆ ਤੇ ਸੰਗਤ 'ਚ ਖੜਾ ਕੀਤਾ (ਮੈਂਬਰ ਪੰਚਾਇਤ ਸੀ) ਤਾਂ ਸਤਿਗੁਰੂ ਜੀ ਕਿਹਾ, ਸਨਬੰਧੀ ਦਾ ਇਹੋ ਧਰਮ ਹੈ ਜੋ ਤੁਸਾਂ ਤੇ ਇਸ ਨਿਭਾਇਆ ਹੈ। ਕਹਿਣਾ ਤੇ ਇਵੇਂ ਮੰਨਣਾ।

ਮੌਜੂ ਖੇੜੇ ਦੀ ਸੰਗਤ ਆ ਦਰਸ਼ਨ ਦੇਣ ਦੀ ਅਰਜ ਕੀਤੀ ਤਾਂ ਕਿਹੋ ਨੇ, ਅਸਾਂ ਤੇ ਆਪੇ ਆਉਣਾ ਸੀ, ਤੁਸਾਂ ਵੱਡੀ ਛਾਲ ਮਾਰੀ, ਅੱਗਾ ਵੱਲ ਲਿਆ ਹੈ। ਸਤਿਗੁਰੂ ਜੀ ਕਿਰਪਾਲ ਪੱਟੀ ਰਾਤ ਰਹੇ। ਇੱਕ ਸਿੱਖ ਆਈ ਸੰਗਤ ਜੋਗ ਜਲ ਛਕ ਕੇ ਜਾਣ ਦੀ ਅਰਜ ਕਰਦਾ ਜੋ ਨ ਅਟਕਦਾ ਡਾਂਗ ਨਾਲ ਡੱਕ ਜਲ ਛਕਾ ਟੋਰਦਾ। ਮੌਜੂ ਖੇੜੇ ਚਰਨ ਕਈ ਘਰੀ ਪਾਏ ਸਤਿਗੁਰੂ ਜੀ ਤੇ ਦੋਸ਼ ਅਮਰਾਸਰ ਦੇ ਕਿਰਪਾਲ ਪਟੀ ਦਿਆ ਤੇ ਏਥੋ ਦੇ ਸਾਧਾਂ ਨੇ ਮੰਨ ਬਖਸ਼ ਮੰਗੀ ਸੀ। ਆਸਾ ਦੀ ਵਾਰ ਦੇ ਦੀਵਾਨ ਬਾਅਦ ਦਿਦਾਰ ਸਿੰਘ, ਬਲਵੰਤ ਸਿੰਘ, ਬੀਰ ਸਿੰਘ, ਬਘੇਲ ਸਿੰਘ, ਜਗੀਰ ਸਿੰਘ, ਗੁਰਦੀਪ ਸਿੰਘ, ਅਮਰਜੀਤ ਸਿੰਘ, ਕਿਸ਼ਨ ਸਿੰਘ, ਉਸਤਾਦ ਨੱਥਾ ਸਿੰਘ ਦੇ ਪੁਤਰ ਪ੍ਰੀਤਮ ਸਿੰਘ ਆਦਿ ਨੇ ਖੜੋ ਕਿਹਾ, ਖੋਹਾ ਮੋਹੀ ਵਿੱਚ ਕੋਈ ਕਰਮ ਮੰਦਾ ਤੇ ਧਕਾ ਕਰਨ ਦੀ ਕਸਰ ਨਹੀ ਛੱਡੀ।

## *ਖਿਆਲੇ ਦਾ ਮਸਤਾਨਾ*

ਸਤਿਗੁਰੂ ਜੀ ਸਭ ਨੂੰ ਕਿਹਾ, ਪਿਛੇ ਜੋ ਹੋਇਆ ਸੋ ਹੋਇਆ, ਕਰਤੇ ਦਾ ਭੈ ਵਰਤੋ। ਸਤਿਗੁਰੂ ਜੀ ਕਿਰਪਾਲ ਪਟੀ, ਦਸੌਧਾ ਸਿੰਘ ਜੀ ਨੂੰ ਪੁਛਿਆ, ਆਪ ਦਾ ਕੀ ਹਾਲ ਹੈ। ਤਾਂ ਉਸ ਕਿਹਾ, ਜੋ ਆਪ ਦਾ ਏ ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਮੇਰੀ ਰੀਸ ਤੈਥੋਂ ਨਹੀ ਨਿਭਣੀ। ਲੋਕ ਮੈਨੂੰ ਕਈ ਊਜਾਂ ਲਾਂਦੇ ਹਨ ਪਰ ਫੇਰ ਭੀ ਮੱਥੇ ਟੇਕਦੇ ਹਨ। ਤੂੰ ਕੁਝ ਕਰਕੇ ਵੇਖ ਕੀ ਭਾ ਵਿਕਦੀ ਏ? ਸੰਤ ਆਲਾ ਸਿੰਘ ਜੀ ਦਸੌਧਾ ਸਿੰਘ ਨੂੰ ਭੈੜਾ ਪਿਆ ਦੇਖ ਤਾਲੀ ਵਜਾ ਕਿਹਾ : ਹੰਸਾਂ ਨਾਲ ਟਟੀਹਰੀ ਕਿੰਵ ਪਹੁੰਚੇ ਦੌੜੀ।

ਸਤਿਗੁਰੂ ਜੀ ੧ ਹਾੜ ਪਿੰਡ ਕੁਤੇ ਵੱਢ ਵਿੱਚ ਕਿਹਾ, ਜਿਸ ਨੇ ਭੀ ਕੋਈ ਮੰਦ ਕਰਮ ਕੀਤਾ ਹੈ, ਮੰਨੋ ਤੇ ਅਗੋਂ ਮੁੜੋ। ਮੈ ਹਾਕਮਾਂ ਦੀ ਜਿੰਮੇਵਾਰੀ ਲੈਂਦਾ ਹਾਂ। ਏਸ ਨਗਰ ਸੰਤ ਜਵੰਦ ਸਿੰਘ ਜਿੰਦਾ ਸ਼ਹੀਦ ਖਿਆਲੇ ਵਾਲਿਆਂ ਦੇ ਸਾਕ ਟਿਕੇ ਹਨ ਤੇ ਹਿੰਦੂ ਘਰ ਬਹੁਤੇ ਦੇਖ ਪੰਡਿਤ ਜੀ ਪ੍ਰਚਾਰ ਕੀਤਾ, ਮਾਤਾ ਬੱਚੇ ਨੂੰ ਧੱਕੇ ਨਾਲ ਭੀ ਦਵਾਈ ਦੇਂਦੀ ਹੈ ਤੇ ਹੱਥ ਫੜ ਕੇ ਭੀ ਫੋੜਾ ਚੀਰ ਦੇਂਦੀ ਹੈ। ਜਿਸ ਤੋਂ ਬਚੇ ਨੂੰ ਬਾਅਦ ਸੁਖ ਹੁੰਦਾ ਹੈ। ਤੁਸੀ ਲੋਕ ਸਭ ਭਜਨ ਪੁਛੋ ਤੇ ਵੇਖੋ ਕੀ ਸੁਖ ਹੁੰਦਾ ਹੇ। ਬਹੁਤ ਸ੍ਰੀਰਾਂ ਏਥੇ ਭਜਨ ਪੁਛਿਆ- ਬੰਤਾ ਸਿੰਘ, ਸਾਧੂ ਸਿੰਘ, ਸੂਬਾ ਸਿੰਘ, ਟਹਿਲ ਸਿੰਘ, ਆਦਿ ਨੂੰ ਸਤਿਗੁਰੂ ਜੀ ਉਪਦੇਸ਼ ਦਿੱਤਾ ਰੋਜ ਰਲ ਕੇ ਘੰਟਾ ਨਾਮ ਸਿਮਰਨ ਕਰੋ ਨਹੀ ਤੇ ਗੁਰੂਵਾਰ ਤਾਂ ਜਰੂਰ ਇਕੱਠੇ ਹੋਏ ਬੈਠ ਭਜਨ ਕਰਿਆ ਕਰੋ।

ਕੋਟਲੀ ਦਾ ਅਮਰ ਸਿੰਘ ਫੱਤੂਭੀਲੇ ਜਿਲੇ ਅੰਮ੍ਰਿਤਸਰ ਦੇ ਲੰਗਰ ਦੀ ਅਰਜ ਕੀਤੀ ਪਰ ਸਤਿਗੁਰੂ ਜੀ ਦਰਸ਼ਨ ਦੇ, ਚਰਨ ਪਾ ੨ ਹਾੜ ਨਕੌੜੇ ਜਾ ਦਰਸ਼ਨ ਦਿੱਤੇ। ਤੇ ਕਿਹਾ, ਜੋ ਬਖਸ਼ਾਣਾਂ ਲੋੜੇ ਸੋ ਸਵੇਰੇ ਮੰਦੇ ਕਰਮ ਕੀਤੇ ਮੰਨੋ ਤੇ ਅਗੋਂ ਮੁੜੋ। ਆਸਾ ਦੀ ਵਾਰ ਦੇ ਭੋਗ ਬਾਅਦ ਸੋਹਣ ਸਿੰਘ, ਪ੍ਰੀਤਮ ਸਿੰਘ, ਜੁਗਿੰਦਰ ਸਿੰਘ, ਬੁਲਾਕਾ ਸਿੰਘ, ਸਾਧੂ ਸਿੰਘ ਤੇ

Namdhari Elibrary NamdhariElibrary@gmail.com

ਇੱਕ ਮਜਹਬੀ ਸਿੰਘ ਖੜੇ ਹੋ, ਹੱਥ ਜੋੜ ਕਿਹਾ ਬੜੇ ਦੋਸ਼ ਕੀਤੇ ਹਨ ਕਿੰਨੇ ਕੁ ਗਿਣ ਕੇ ਦੱਸੀਏ। ਗੁਰਬਖਸ਼ ਸਿੰਘ, ਸੁਰਜਨ ਸਿੰਘ ਖੜੇ। ਸਤਿਗੁਰੂ ਜੀ ਕਿਹਾ, ਹੁਕਮ, ਬੇਨਤੀ ਤੇ ਬਚਨ ਹੈਨ ਤਾਂ ਅਡੋ ਅਡ ਮੈਂ ਆਪ ਅਗੇ ਇਕਠੇ ਹੀ ਕਰਦਾ ਹਾਂ, ਆਪ ਜਿਵੇਂ ਜਾਣੋਂ ਮੰਨੋ। ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਜੁਤ ਤਾਂ ਮੈਨੂੰ ਪੈਣਗੇ। ਤੂੰ ਆਹ ਨਹੀਂ ਕੀਤਾ ਪਰ ਮੈਂ ਤੁਹਾਡੀ ਮਾਰ ਸਹਿ ਲਵਾਂਗਾ। ਤੇ ਤੁਸੀ ਮੇਰੀ ਥਾਂ ਹੋ ਖੜੋਇਆ ਜੇ ਤਾਂ ਉਹ ਮੈਨੂੰ ਭੀ ਬਖਸ਼ਣਗੇ। ਕਹਿੰਦੇ ਆਪ ਵੀ ਵੈਰਾਗੀ ਹੋ ਗਏ। ਸੰਗਤ ਭੀ ਵੈਰਾਗੀ ਹੋ ਗਈ।

ਸਤਿਗੁਰੂ ਜੀ ਧੁਪ, ਲੰਗਰ ਦੀ, ਪੰਧ ਦੀ, ਨ ਪਰਵਾਹ ਕਰਦਿਆਂ ਕੋਟਲੀ, ਮੌਜੂ ਖੇੜੇ, ਹਮਾਯੂ ਖੇੜੇ, ਸੰਤਾ ਵਾਲੀ, ਚਰਨ ਪਾਏ ਇਹ ਪਰਉਪਕਾਰੀ ਦੌਰਾ ਵਲੀ ਕੰਧਾਰੀ ਤੇ ਸਜਨ ਠੱਗ ਨੂੰ ਜਾ ਗੁਰੂ ਨਾਨਕ ਜੀ ਦੇ ਉਪਕਾਰਾਂ ਵਾਗੂੰ ਦਾ ਸਤਿਗੁਰੂ ਜੀ ਦਾ ਸਮੇਤ ਸੰਗਤ ਦੇ ਕੀਤਾ। ਮਾਸ ਸ਼ਰਾਬ ਛੁਡਾਏ। ਚੋਰੀ ਦੇ ਮਾਲ ਮੁੜਵਾਏ, ਰੁਠੇ ਮੇਲੇ, ਰੋਸ ਗਵਾਏ, ਕਈਆਂ ਦੇ ਕੇਸ ਦਾਹੜੀਆਂ ਕੱਟਨੇ ਹਟਾ, ਭਜਨ ਵੱਲ ਲਾਏ।

## ਬਖਸ਼ਸ਼ ਦਾ ਮੇਲਾ

ਸਤਿਗੁਰੂ ਜੀ ੩ ਹਾੜ ਜੀਵਨ ਨਗਰ ਸਭ ਨਗਰਾਂ ਦੇ ਸਿੱਖ ਬਿਰਧ ਜਵਾਨ ਸੱਦ ਬਹਾ ਕਿਹਾ, ਸਭ ਬਖਸ਼ਿਸ਼ ਮੰਗੋ ਤੇ ਅਰਦਾਸਾ ਕਰਿਆ ਕਰੋ ਕਿ ਸਤਿਗੁਰੂ ਜੀ ਦੇ ਬਦੇਸ਼ੋ ਆਉਣ ਤਕ ਇਹ ਬਹੁਕਰ ਬੱਝੀ ਰਹੇ ਤੇ ੧੯੨੦ ਬਿਕਰਮੀ ਵਿੱਚ ਲਿਖਿਆ ਹੁਕਮ ਨਾਮਾ ਸੁਣਾਇਆ। ਤੇ ਦੱਸਿਆ, ਪਾਬੰਦੀ ਲਗਣ ਸਮੇਂ ਸਤਿਗੁਰੂ ਜੀ ਸੰਗਤ ਵੱਲ ਇਹ ਲਿਖਿਆ ਸੀ, "ਸਭ ਸਿੱਖ ਪੰਚਾਂ ਨੇ ਦ੍ਰਿੜ ਰਹਿਣਾ" ਜਿਵੇ ਉਹਨਾਂ ਸੂਬਿਆਂ ਅਤੇ ਸਿੱਖਾਂ ਪ੍ਰਤੀ ਕਿਹਾ ਸੀ ਤਿਵੇ ਮੇਰੀ ਅਰਜ਼ ਹੈ। ਮੈਂ ਜਿਵੇਂ ਏਧਰ ਆਉਣਾ ਨਹੀ ਸਾਂ ਚਾਹੁੰਦਾ ਪਰ ਮਾਤਾ ਜੀ ਦੇ ਤੇ ਸੰਤ ਆਲਾ ਸਿੰਘ ਜੀ ਏਧਰ ਲੈ ਆਏ ਤੇ ਤੁਹਾਥੋਂ ਹੁਣ ਕਿਤੇ ਜਾ ਨਹੀ ਸਕਦਾ। ਤੁਸੀ ਤੇ ਮੈਨੂੰ ਕਈ ਵਾਰ ਛਡੋਗੇ ਪਰ ਮੈਂ ਤੁਹਾਨੂੰ ਨਹੀਂ ਛਡਨਾਂ। ਮੇਰੇ ਇਸ ਇਕੱਠ, ਏਨੇ ਪਿੰਡਾਂ ਦੇ ਕੀਤੇ ਦੇ ਜਦੋਂ ਜਦੋਂ ਫਾਇਦੇ ਸੁਖ ਤੁਹਾਨੂੰ ਚੇਤੇ ਆਉਣਗੇ, ਮੈਨੂੰ ਅੰਦਰੋਂ ਯਾਦ ਕਰੋਗੇ। ਏਥੇ ਬੰਦਗੀ ਭੀ ਬੜੀ ਹੋਵੇਗੀ ਤੇ ਦੁਆਲੇ ਪ੍ਰਭਾਵ ਭੀ ਬੜਾ ਪਿਆ ਰਵੇਗਾ। ਜੇ ਇਤਫਾਕ ਰੱਖੋਗੇ ਤੇ ਨੇਕ ਹੋ ਕੇ ਰਹੋਗੇ। ਨੌਜਵਾਨਾਂ ਨੂੰ ਕਿਹੋ ਨੇ, ਤੁਸੀ ਸਤਿਗੁਰੂ ਰਾਮ ਸਿੰਘ ਜੀ ਦੇ ਹੋ ਕੇ ਰਹੋ। ਨਾਮਧਾਰੀ ਦੀ ਵਧੀਆ ਵਰਤੋ ਹੀ ਸਾਰੀ ਸ਼ੋਭਾ ਤੇ ਸਚਾਈ ਅਤੇ ਰਹਿਤ ਹੈ। ਤੁਹਾਡੇ ਤੇ ਬੜੀਆਂ ਆਸਾਂ ਹਨ। ਮੈ ਚਾਹੁੰਦਾ ਹਾਂ, ਤੁਹਾਡੇ ਪਿੰਡ ਐਸੇ ਹੋਣ ਕਿ ਲੋਕ ਆ ਆ ਕੇ ਵੇਖਣ। ਹੁਕਮ ਸਤਿਗੁਰਾਂ ਦਾ, ਮੈ ਤੇ ਪਹਿਰੇਦਾਰ ਹਾਂ। ਸਤਿਗੁਰੂ ਜੀ ਬਚਨ ਕੀਤਾ। ਸੰਹੁ ਤੇ ਨਾ ਪਾਉ, ਦੋਵੇਂ ਪੱਖ ਆਪ ਨਿਤਾਰ ਸਹੀ ਨਿਆਂ ਕਰੋ। ਸਤਿਗੁਰੂ ਜੀ ਆਪਣੀ ਬਾਂਹ ਖੜੀ ਕਰ ਕਿਹਾ, ਮੇਰੇ ਵੱਲ ਕਿਸਦਾ ਨਿਆਂ ਹੈ, ਕਹਿ ਕੇ ਲਵੇ।

ਚੇਤ ਸਿੰਘ ਕਰੀਵਾਲੀਏ ਘਸੀਟਾ ਸਿੰਘ ਦੇ ਕੁੜਮ ਕਿਹਾ, ਉਹ (ਘਸੀਟਾ ਸਿੰਘ) ਸਾਡੇ ਨਾਲ ਕੀਤੇ ਕਰਾਰੋਂ ਭੀ ਮੁਕਰ ਗਿਆ ਹੈ। ਅਸੀ ਤੁਹਾਨੂੰ ਕੀ ਕਹੀਏ। ਸਤਿਗੁਰੂ ਜੀ ਚੇਤ ਸਿੰਘ ਨੂੰ ਕਿਹਾ, ਤੂੰ ਸਾਨੂੰ ਵਿਆਹ ਨਹੀਂ ਵਿਖਾਣਾ? ਜਿਸ ਦਾ ਭਾਵ ਇਹ ਸੀ ਕਿ ਘਸੀਟਾ ਸਿੰਘ ਜੇ ਠੀਕ ਹੋ ਜਾਵੇ ਤਾਂ ਅਸੀ ਉਸ ਦਿਨ ਰਾਣੀਆਂ ਚਲੇ ਜਾਵਾਂਗੇ ਤੇ ਵਿਆਹ ਸਾਡੇ ਰੂ-ਬ-ਰੂ ਸੰਗਤ ਵਿੱਚ ਹੋਵੇ। ਚੇਤ ਸਿੰਘ ਕਿਹਾ, ਉਹ ਨਹੀ ਮੰਨਦਾ ਤਾਂ ਸਤਿਗੁਰੂ ਜੀ ਕਿਹਾ, ਮਿਤਰਤਾ 'ਚ ਤਾਂ ਨਜਾਇਜ ਭੀ ਮੰਨਣੀ ਪੈਂਦੀ ਏ। ਜਿਹੜਾ ਜਾਇਜ ਭੀ ਨਾ ਮੰਨੈ, ਉਹਨੂੰ ਸਹਿਜ ਨਾਲ ਸਮਝਾਉ ਜੇ ਫੇਰ ਭੀ ਨਾ ਮੰਨੇ ਤਾ ਬੋਲਣਾ ਵਰਤੋਂ ਹਟਾ ਲੈਣੀ ਚਾਹੀਦੀ ਏ।

੩ ਹਾੜ ੧੦ ਅਨੰਦ ਭੀ ਹੋਏ। ਪਰ ਵਰਖਾ ਹੋਣ ਕਰ, ਹਵਨ ਵੇਦੀ ਤੋਂ ਬਿਨਾ ਅਰਦਾਸਾ ਕਰ ਹੀ ਕਹਿ ਦਿੱਤਾ ਸਤਿਗੁਰੂ ਜੀ, ਜਾਓ ਖੁਸ਼ੀਆਂ। ਤੇ ਆਪ ਸ਼ਬਦ ਪੜਿਆ, "ਸ਼ਾਮ ਬਿਨਾ ਅਤਿ ਭਈ ਦੁੱਖਦਾਈ" ਤੇ ਸਾਰਾ ਦਿਨ ਵੈਰਾਗੀ ਹੀ ਹੋਏ ਰਹੇ।

## ਦੋਵੇਂ ਕਾਕੇ

ਮੇਰੀ ਅਰਜ਼ ਦੇ ਉੱਤਰ ਵਿੱਚ ੪ ਹਾੜ ਸਤਿਗੁਰੂ ਜੀ ਬਚਨ ਕੀਤਾ, ਮੇਰੀ ਮੁੱਢੋਂ ਕਿਸੇ ਨਹੀ ਮੋੜੀ। ਹੁਣ ਨਾ ਮੰਨੀ ਜਾਣ ਕਰ, ਮੈਂ ਆਪ ਲਹਿ ਟੁਰਿਆ ਹਾਂ। ਕੋਈ ਅਜਮਾ ਕੇ ਵੇਖ ਲਵੇ ਜੋ ਚੜ੍ਹ ਕੇ ਵਗਣ ਵਾਲਾ ਏ, ਲਿਫ ਕੇ ਟੁਰਿਆਂ ਉਹਦੇ ਸਾਥੀ ਵੱਧ ਜਾਂਦੇ ਨੇ। ਸੁਤੇ ਬਚਨ ਕੀਤਾ ਸਤਿਗੁਰੂ ਜੀ, ਭਾਵੇਂ ਹੁਣ ਕੋਈ ਕਰੜਾਈ ਨਹੀ ਝਲਦਾ ਪਰ ਇਹ ਦੋਵੇਂ ਕਾਕੇ ਮੇਰਾ ਕਿਹਾ ਕਰਦੇ ਤੇ ਕਰੜਾਈ ਜਰਦੇ ਹਨ।

ਸਤਿਗੁਰੂ ਜੀ ਬਚਨ ਕੀਤਾ, "ਦਿੱਲੀ ਗਊ ਬੱਧ ਬੰਦ ਹੋਣ ਤੇ ਜਦ ਪਾਰਲੀਮੈਂਟ 'ਚ ਵੋਟ ਪਏ ਪੰ: ਜਵਾਹਰ ਲਾਲ ਨਾ ਬੰਦ ਹੋਣ ਵਾਲੇ ਪਾਸੇ ੯੭ ਤੇ ਟੰਡਨ ਵੱਲ ਬੰਦ ਕਰਾਉਣ ਤਰਫ ੧੨ ਪਏ ਤਾਂ ਪੁਰਸ਼ੋਤਮ ਦਾਸ ਟੰਡਨ ਜੀ ਅਸਤੀਫਾ ਦੇ ਦਿੱਤਾ ਕਿ ਜਿਸ ਸਭਾ ਵਿੱਚ ਗਊ ਹਤਿਆਰਿਆਂ ਦੀ ਗਿਣਤੀ ਵੱਧ ਹੈ ਉਸਦਾ ਮੈਂਬਰ ਹੀ ਨਹੀ ਰਹਿੰਦਾ ਤੇ ਕਿਹਾ ਮੈਂ ਭੀ ਉਸ ਦਿਨ ਤੋਂ ਜਵਾਹਰ ਲਾਲ ਦੀ ਉਕਾ ਹਿਰਸ ਲਾਹ ਛੱਡੀ ਹੈ।

ਸਤਿਗੁਰੂ ਜੀ ੬ ਹਾੜ ਤੋਂ ਬਾਦ ਮੋਰੀਵਾਲੇ, ਬਹਾਵਦੀ, ਕੰਡਣ ਪੁਰ, ਰਾਣੀਆਂ-ਦਰਸ਼ਨ ਦਿੱਤੇ ਤੇ ਸਿੱਖਾਂ ਨੇ ਸੰਗਤ 'ਚ ਖੜੋ ਦੋਸ਼ ਮੰਨੇ ਤੇ ਬਖਸ਼ ਮੰਗੀ। ਰਾਣੀਆਂ ਦੇ ਹਰੀ ਸਿੰਘ, ਘਸੀਟਾ ਸਿੰਘ ਦੇ ਕੁੜਮ ਤੇ ਹੋਰਨਾ ਭੁੱਲ ਮੰਨੀ ਕਿ ਜਦ ਆਪ ਮੰਨ ਗਏ ਸਉ ਅਸੀ ਘਸੀਟਾ ਸਿੰਘ ਨਾਲ ਗੱਲ ਬਾਤ ਕਰਨ ਨੂੰ ਤਿਆਰ ਹਾਂ ਤਾਂ ਸਾਨੂੰ ਚਾਹੀਦਾ ਸੀ ਝੂਠੇ ਬੇ-ਜ਼ੁਬਾਨੇ ਝਿਜਕਦੇ ਦੀ ਗੱਲ ਨਾ ਮੰਨਦੇ।

## *ਰਾਜਸੀ ਹਾਲਤ*

ਇੰਨ੍ਹੀ ਦਿਨੀ ਅਕਾਲੀ ਪੰਜਾਬੀ ਸੂਬਾ ਮੰਗਦੇ। ਨਾਹਰੇ ਲਾਉਂਦੇ "ਪੰਜਾਬੀ ਸੂਬਾ ਜਿੰਦਾਬਾਦ", "ਮਾਸਟਰ ਤਾਰਾ ਸਿੰਘ ਜਿੰਦਾਬਾਦ" ਤੇ ਜਲੂਸ ਸ਼ਹਿਰਾਂ ਵਿੱਚ ਕੱਢਦੇ। ਰਾਜ ਇੰਨ੍ਹਾਂ ਨੂੰ ਜੇਲ੍ਹੀ ਡੱਕਦਾ। ੨੦-੨੫ ਦਿਨੀ ਜਵਾਹਰ ਲਾਲ ਨਹਿਰੂ ਕਿਸੇ ਹੋਰ ਦੇਸ਼ ਗਿਆ, ਆਇਆ ਤੇ ਭੀਮ ਸੈਨ ਸੱਚਰ ਪੰਜਾਬ ਦੇ ਮੁਖ ਮੰਤਰੀ ਨੂੰ ਕਿਹਾ ਤੂੰ ਇਹ ਕੀ ਕੀਤਾ ਹੈ? ਸਰਕਾਰੀ ਖਜ਼ਾਨਾ ਖਾਲੀ ਕਰਨ ਦੀ ਵਿਧੀ ਬਣਾ ਲਈ ਹੈ? ਪੁਲਿਸ ਨੇ ਸਣੇ ਜੋੜਿਆ ਹਰਿਮੰਦਰ ਵਿੱਚ ਅੰਮ੍ਰਿਤਸਰ ਜਾ ਸਿੱਖ ਫੜੇ। ਸਭ ਸਿੱਖ ਪੰਥ ਵਿੱਚ ਰੋਸ ਵਧਿਆ ਤੇ ਕੈਦ ਹੋਣ ਵਾਲੇ ਵਧੇ।

ਸਤਿਗੁਰੂ ਜੀ ਭੀ ਕਿਹਾ, ਭਾਵੇਂ ਅਸੀ ਇਨ੍ਹਾਂ ਝਮੇਲਿਆਂ 'ਚ ਨਹੀ ਪੈਂਦੇ ਪਰ ਗੁਰਦੁਆਰੇ ਤਾਂ ਸਾਡੇ ਭੀ ਉਵੇਂ ਦੇ ਹੀ ਹਨ ਜਿਵੇਂ ਅਕਾਲੀਆਂ ਨੂੰ। ਗੁਰਦੁਆਰਿਆਂ ਦੀ ਬੇ-ਅਦਬੀ ਕਰਨ ਦਾ ਸਰਕਾਰ ਨੇ ਵਾਧਾ ਕੀਤਾ ਹੈ।

ਮਾਸਟਰ ਤਾਰਾ ਸਿੰਘ ਨੂੰ ਜਵਾਹਰ ਲਾਲ ਨੇ ਦਿੱਲੀ ਸੱਦ ਦਿਲਾਸਾ ਦਿੱਤਾ ਤੇ ਪੰਜਾਬੀ ਸੂਬੇ ਦਾ ਕੰਮ ਖਟੇ ਪਿਆ। ਮਾਸਟਰ ਜੀ ਦੀ ਬਦਨਾਮੀ ਹੋਈ ਕਿ ਚਾਹ ਦੀ ਪਿਆਲੀ ਪੀ ਬਹਿ ਗਿਆ ਹੈ।

## *ਮੰਡੀ ਸੁਕੇਤ ਵਿੱਚ ਦਰਸ਼ਨ*

ਸਤਿਗੁਰੂ ਜੀ ਪਹਿਲੀ ਸੌਣ ਸਮੇਤ ਹਜ਼ੂਰੀ ਸੇਵਕਾਂ ਤੇ ਚੰਦਰਹਾਸ ਤੇ ਲਿਖਤੀ ਗ੍ਰੰਥ ਸਤਿਗੁਰੂ ਬਿਲਾਸ ਦੇ ਨਾਲ ਮੈਨੂੰ ਕਾਰ ਤੇ ਲੈ ਮੰਡੀ, ਬਿਆਸ ਕੰਢੇ ਪੁਜੇ। ਆਲਿਮ ਜੀ ਤੇ ਹੋਰ ਸਿੰਘ ਪੰਡਿਤ ਜੀ ਆਦਿ ਭੀ ਸੱਦੇ। ਹੁਕਮਨਾਮੇ ਭੀ ਸਾਥ ਲੈ ਰੋਜ ਪੜ੍ਹਦੇ, ਦੀਵਾਨ ਲੱਗਦੇ, ਗ੍ਰੰਥ ਲਿਖਤੀ ਦੀ ਕਥਾ ਕਰਦੇ। ਪੰਜ ਸੌਣ ਸੁਕੇਤ ਦਰਸ਼ਨ ਦਿੱਤੇ। ਕੁਝ ਸਿੱਖਾਂ ਦੀ ਆਪੋ 'ਚ ਅਜੋੜਤਾ ਸੀ, ਸੋ ਮੁਕਾਈ।

ਸੱਤ ਸੌਣ ਨੂੰ ਮੁੜਨ ਸਮੇਂ ਮਾਈ ਪ੍ਰੇਮ ਕੌਰ ਬਿਰਧ ਆ ਚਰਨੀ ਲੱਗੀ। ਪਰ ਉਸ ਤੋਂ ਚਰਨ ਚੁੰਮਣ ਲਈ ਜਰਾਬਾ ਨਾ ਲਹਿਣ ਤਾਂ ਸਤਿਗੁਰੂ ਜੀ ਆਪ ਜੁਰਾਬਾਂ ਲਾਹ ਚਰਨ ਉਸ ਵੱਲ ਕੀਤੇ, ਤਾਂ ਉਸ ਨੇ ਚਰਨ ਚੁੰਮੇ, ਤੇ ਕਿਹਾ, ਮੇਰੀ ਇਹ ਰੀਝ ਹੈ। ਇਹ ਚਰਨ ਸਦਾ ਮੇਰੇ ਹਿਰਦੇ ਵਿੱਚ ਵਸਣ। ਇਹ ਮਾਈ ਪ੍ਰਤੀ ਸੁਹੇਵੇ ਸਾਹਿਬੋਂ ਪਰੇ ਥਲੀ ਦੀ ਲਾਇਲਪੁਰ ਜ਼ਿਲੇ 'ਚ ਗੰਗਾ ਸਿੰਘ ਵਾਲੇ ਸਣੇ ਪਤੀ ਮਜੂਰੀ ਕਰਦੀ ਸੀ। ਪਤੀ ਚੜ੍ਹੇ ਤੇ ਸੰਤ ਨਥਾ ਸਿੰਘ ਪਤੰਗ ਜੀ ਤੋਂ ਭਜਨ ਲੈ ਧਰਮਸ਼ਾਲਾ ਰਹੀ। ਇੱਕ ਦੋ ਵਾਰੀ ਅਨੰਦ ਕਰਨ ਦਾ ਸੰਕਟ ਬਣਿਆ ਬਚ, ਨੱਸ ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲਿਆ ਦੀ ਸ਼ਰਨ ਵਿੱਚ ਆ ਰਹੀ। ਸੰਤ ਰਲਾ ਸਿੰਘ ਜੀ ਸਾਥ ਸੁਕੇਤ ਆਈ। ਸੰਤਾਂ ਪ੍ਰੇਮ ਕੌਰ ਨਾਮ ਰੱਖਿਆ। ਇਹ ਮਾਈ ਬੰਦਗੀ ਕਰਦੀ।

ਟੁਟੇ ਸਿੱਖਾਂ ਨੂੰ ਮੇਲਣ ਦਾ ਉਪਕਾਰ ਤੇ ਗੁਰੂ ਕੇ ਡੇਰੇ ਦੀ ਸੇਵਾ ਕਰਦੀ।

ਸਤਿਗੁਰੂ ਜੀ ਸਾਨੂੰ ਸਾਰਿਆਂ ਨੂੰ ਰਵਾਲਸਰ ਸੈਰ ਕਰਾਉਣ ਲੈ ਗਏ। ਉਥੇ ਜੈ ਸਿੰਘ ਸਾਧੂ ਚੁਗਾਵੇਂ ਭੇਰਾਂ ਦਾ ਗ੍ਰੰਥਾਂ ਦੀ ਰਾਖੀ ਜੋਗ ਰਹਿੰਦਾ ਸੀ। ਦਸਮ ਜੀ ਦਾ ਗੁਰਦੁਆਰਾ ਉਚੇ ਥੜੇ ਤੇ ਹੈ। ਭੋਲ੍ਹੇ ਲੋਕ ਇਸ ਮੰਦਰ ਵਿੱਚ ਜੋਤ ਘਿਉ ਦੀ ਇੱਕ ਰਸ ਜਗਾਈ ਰੱਖਦੇ ਹਨ। ਤਲਾ ਵਿੱਚ ਤਰਦੀਆਂ ਘਾਹ ਦੀਆਂ ਤੜਬੀਆਂ ਤੇ ਜਲ ਡੂੰਘਾ ਹੈ। ਆਖਦੇ ਹਨ ਕਿਸੇ ਨੇ ਏਥੋਂ ਇੱਕ ਮੱਛੀ ਨੂੰ ਨੱਥ ਪਾਈ। ਉਹ ਮੱਛੀ ਮੰਡੀ ਨੇੜੇ ਕਈ ਮੀਲ ਤਰ ਕੇ ਨਾਗ ਚਲੇ (ਮੰਡੀ ਤੇ ਨੇਰ ਚੌਕ ਦੇ ਰਾਹ ਵਿੱਚ) 'ਚ ਜਾ ਨਿਕਲੀ ਸੀ। ਇਸ ਰਵਾਲਸਰ ਤੇ ਰਖਿਆ ਦਾ ਦਸਮ ਜੀ ਦਾ ਬਚਨ ਹੈ, ਸੁਹੇਵੇ ਸਾਹਿਬ ਵਾਗੂੰ ਬਿਆਸ ਕੰਢੇ ਕੋਠੀਆਂ ਦੀ ਸੰਭਾਲ ਤੇ ਜ਼ਮੀਨ ਦੀ ਵਾਹੀ ਦਾ ਕੰਮ ਸੰਤ ਟਹਿਲ ਸਿੰਘ ਜੀ ਆਪਣੇ ਪੁੱਤਰ ਵੀਰ ਸਿੰਘ ਦੇ ਸਮੇਤ ਹੁਕਮ ਵਿੱਚ ਕਰਦੇ ਹਨ। ਆਪ ਪੈਨਸ਼ਨ ਭੀ ਲੈਂਦੇ ਹਨ ਸਰਕਾਰੋਂ। ਕੋਠੀ ਦਾ ਕਿਰਾਇਆ ਜਮੀਨ 'ਚ ਕਿਰਤ ਕਰ ਪੂਰਾ ਕਰਦੇ ਹਨ। ਸੰਤ ਜੀ ਗੁਰਦਾਸ ਪੁਰ ਜਿਲ੍ਹੇ ਚੌਂ ਡੇਰੇ ਬਾਬੇ ਨਾਨਕ ਪਾਸ ਸੰਤਾਂ ਵਾਲੀ ਦੇ ਹਨ। ਇੱਕ ਪੁੱਤਰ ਸ਼ਿੰਗਾਰਾ ਸਿੰਘ ਸੰਤ ਜੀ ਦਾ ਉਥੇ ਚੰਗਾ ਕਾਰੀਗਰ ਹੈ। ਇੱਕ ਹਵੇਲੀ ਵਿੱਚ ਖੂਹੀ ਲਵਾ ਉਥੇ ਗੁਰੂ ਕਿਰਪਾ ਕਰਾ ਆਏ ਹਨ। ਤੇ ਇਹ ਟੱਬਰ ਗੁਰੂ ਕੀ ਸੇਵਾ, ਲੱਕੜ ਦੀ ਕੋਠੀ ਵਿੱਚ ਚਿਰਾਂ ਤੌਂ ਇੱਕੋ ਕਰਦਾ ਹੈ।

ਸਤਿਗੁਰੂ ਜੀ ਦੇ ਹਜ਼ੂਰ ਦੋ ਵੇਲੇ ਕੀਰਤਨ ਹੁੰਦਾ। ਹੁਕਮਨਾਮੇ ਭੀ ਪੜ੍ਹੀਦੇ। ੯ ਸੌਣ ਸਤਿਗੁਰੂ ਜੀ ਸਭ ਮੰਡੀ ਦੇ ਨੌਜਵਾਨ ਸੱਦੇ। ੫੦-੬੦ ਸੀ। ਤੇ ਕਿਹਾ, ਤੁਸੀ ਪੰਥ ਦੀ ਪਨੀਰੀ ਹੋ ਤੇ ਭਵਿੱਖ ਦੀ ਸੰਭਾਲੂ ਸੀਰੀ ਹੋ। ਤੁਸੀ ਸਿਨੇਮੇ ਜਾ, ਨਜਰ ਤੇ ਪੈਸੇ ਤੇ ਵਕਤ ਬਰਬਾਦ ਕਰਦੇ ਹੋ। ਉਥੇ ਜਾਣਾ ਛੱਡੋ ਤੇ ਨਾਮ ਬਾਣੀ ਦਾ ਨੇਮ ਬਣਾਉ। ਤੁਸੀ ਆਪ ਚੰਗੇ, ਉੱਚੇ ਬਣੋਗੇ ਤਾਂ ਹੀ ਭਲਾ ਹੈ। ਕਹਿਣ ਦੀ ਲੋੜ ਨਹੀ, ਜਿਵੇਂ ਵੱਡੀ ਲੀਕ ਪਹਿਲੀ ਨੂੰ ਛੋਟਿਆ ਕਰ ਦਿੰਦੀ ਹੈ।

ਕਈ ਸਾਧਾਂ ਦੇ ਝਗੜੇ ਮੁਕਾਏ, ਗਲੀ ਮਿਲਾਏ ਤੇ ਕਿਹਾ, ਮੈ ਚਾਹੁੰਦਾ ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੱਕ ਇਹ ਬਹੁਕਰ ਬੱਝੀ ਰਹੇ। ੧੦ ਸੌਣ ਸੰਤ ਲਾਭ ਸਿੰਘ ਸਾਹਿਬ ਸਿੰਘ ਜੀ ਵੱਲੋਂ ਲੱਡੂਆਂ ਦਾ ਲੰਗਰ ਹੋਇਆ। ਇੰਨਾ ਦੀ ਬਿਰਧ ਮਾਤਾ ਸਵਾ ਸੈ ਪਾਠ ਤੁਕ-ਤੁਕ ਲੈ ਕੀਤਾ ਹੈ। ਇਹ ਮਾਤਾ ਨੇਤਰਹੀਨ ਸੀ। ਸਤਿਗੁਰੂ ਜੀ ਸੰਗਤ ਨੂੰ ਕਿਹਾ, ਜੋ ਅਨੰਦ ਹੋਣੇ ਹਨ ਬਾਬੂ ਬੂਟਾ ਸਿੰਘ ਜੀ * (*ਬਾਬੂ ਜੀ ਇਸ ਸਮੇ ਮੰਡੀ ਦੇ ਸੂਬੇ ਸੀ ਸਤਿਗੁਰੂ ਜੀ ਵੱਲੋਂ।) ਕਰਾਉਣਗੇ। ਅਸਾਂ ਸਵੇਰੇ ਟੁਰ ਜਾਣਾ ਹੈ।

ਸਤਿਗੁਰੂ ਜੀ ਦੀ ਦੇਹ ਢਿੱਲੀ ਰਹਿੰਦੀ ਸੀ, ਕਿਸੇ ਦਿਨ ਹੀ ਮੰਡੀ ਵਾਰ ਵਿੱਚ ਜਾਂਦੇ ਸੀ। ਜੰਗਲ ਤੇ ਉਬਾਕ ਆਉਂਦੇ ਸੀ। ਸੰਗਤ ਦੀ ਅਰਜ ਤੇ ਆਲਿਮ ਜੀ, ਪੰਡਿਤ ਜੀ ਨੂੰ ਕੁਝ ਦਿਨ ਮੰਡੀ ਛੱਡਿਆ।

Namdhari Elibrary NamdhariElibrary@gmail.com

## *ਮੰਡੀਓਂ ਵਾਪਸੀ*

ਸਤਿਗੁਰੂ ਜੀ ੧੧ ਸੌਣ ੪ ਵਜੇ ਚਲੇ ਤੇ ਰਾਤ ਨਗਰੋਟੇ ਹਰਬੰਸ ਸਿੰਘ ਸੁਖਾਣਿਆਂ ਦੇ ਵੱਲ ਆ ਰਹੇ। ਸਵੇਰੇ ਜਲੰਧਰ ਇੱਕ ਬਲਦੇਵ ਕ੍ਰਿਸ਼ਨ ਕਾਂਗਰਸੀ ਵੱਲ ਦਰਸ਼ਨ ਦਿੱਤੇ। ਭਾਈ ਮੰਗਲ ਸਿੰਘ ਜੀ ਤੋਂ ਚਾਰਾਂ ਜੀਆਂ ਨੂੰ ਭਜਨ ਦੁਵਾਇਆ। ਗਰੀਬ ਜਾਪਦੇ ਸੀ। ਸਤਿਗੁਰੂ ਜੀ ਭੇਟਾ ਨਾ ਲੈਣ ਤਾਂ ਭੀ ਉਨ੍ਹਾਂ ੧੦-੧੦ ਰੁਪਏ ਭੇਟਾ ਧਰ ਮੱਥਾ ਟੇਕਿਆ। ਐਸ.ਐਸ. ਅਮੋਲ ਲਿਖਾਰੀ ਦੀ ਧੀ ਦੀ ਬਾਂਹ ਨੂੰ ਦੇਖ ਦਰਦ ਦੀ ਦਵਾਈ ਦੱਸੀ। ਸਾਧੂ ਸਿੰਘ ਜਲੰਧਰ ਦੇ ਨੂੰ ਨਾਲ ਲੈ ਫਿਰਦੇ। ਜਲੰਧਰ ਵਿੱਚ ਇਹ ਸਰਕਾਰੀ ਲੋਕਾਂ ਨੂੰ ਮਿਲ ਸਿੱਖਾਂ ਦੇ ਕੰਮ ਕਰਾਉਣ ਜਾਂਦਾ ਸੀ। ੧੨ ਨੂੰ ਦਿੱਲੀਓਂ ਭੈਣੀ ਸਾਹਿਬੋਂ ਹੋ ਜੀਵਨ ਨਗਰ ਦਰਸ਼ਨ ਦਿੱਤੇ।

## *ਦਿੱਲੀ ਵਿਖੇ ਸਤਿਗੁਰੂ ਜੀ*

ਸਤਿਗੁਰੂ ਜੀ ਮੈਨੂੰ ਹੁਕਮ ਕੀਤਾ ਹੋਇਆ ਸੀ, ਤੂੰ ਬ੍ਰਿਜ ਭਾਸ਼ਾ ਵਿੱਚ ਗਉ ਰੱਖਿਆ ਤੇ ਕਵਿਤਾ ਲਿਖੀ, ਮਥਰਾ ਜਾਣਾ ਹੈ। ੨੫ ਸੌਣ ਨੂੰ ਮੈਨੂੰ ਤੇ ਪੰਡਿਤ ਜੀ ਨੂੰ ਸਾਥ ਲੈ ਦਿੱਲੀ ਸੁੱਚਾ ਸਿੰਘ ਜੀ ਦੇ ਘਰ ਅਰਾਮ ਬਾਗ ਲੇਨ ੨੪ ਨੰਬਰ ਕੁਆਟਰ ਪੁਜੇ। ੨੬ ਨੂੰ ਸੈਰ ਕਰਦੇ ਕਰਮ ਚੰਦ ਚੋਪੜੇ ' ( ਸਤਿਗੁਰੂ ਜੀ ਦੇ ਪੁਰਾਣੇ ਮੇਲੀ ਸੀ।) ਦੇ ਘਰ ਗਏ। ਉਸਦਾ ਪੁੱਤਰ ਪ੍ਰਾਣ ਨਾਥ ਸਿੱਖ ਇਤਿਹਾਸ ਲਿਖਦਾ। ਗਲਤ ਟਾਈਪ ਕੀਤਾ ਦੇਖ, ਉਸ ਨੂੰ ਪੰਥ ਪ੍ਰਕਾਸ਼ ਗਿਆਨ ਸਿੰਘ ਜੀ ਦਾ ਵਿਖਾਲ ਕਿਹਾ ਗੁਰੂ ਗੋਬਿੰਦ ਸਿੰਘ ਜੀ ਦੇ ਏਸੇ ਹੁਕਮ ਅਨੁਸਾਰ ਹੀ ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਾ ਦਿੱਤੀ ਹੈ ਤੇ ਮੈਨੂੰ ਸਤਿਗੁਰੂ ਜੀ ਕਿਹਾ, ਤੂੰ ਦਸਮ ਜੀ ਦਾ ਨੰਦੇੜੋਂ ਬਾਦ ਦਾ ਜੀਵਨ ਲਿਖ। ਮੈਂ ਤੈਨੂੰ ਦਸਮ ਜੀ ਦੇ ਇਤਿਹਾਸ ਦੀ ਵਾਕਫੀ ਦੇਵਾਂਗਾ। ਮੈਂ ਸਤਿਗੁਰੂ ਜੀ ਦੀ ਦਇਆ ਤੇ ਦਿੱਤੇ ਗ੍ਰੰਥਾਂ ਦੇ ਆਸਰੇ ਹੀ ਨੰਦੇੜੇ ਬਾਦ ਦਾ ਦਸਮ ਜੀ ਦਾ ਜੀਵਨ ਲਿਖਿਆ ਹੈ।

ਸਤਿਗੁਰੂ ਜੀ ਦੇ ਚਰਨਾਂ ਪਾਸ, ਦਿੱਲੀ ਕਰਮ ਚੰਦ ਦੇ ਸਭ ਜੀਆਂ ਭੇਟਾ ਮਾਇਆ ਤੇ ਫਲ ਰੱਖੇ। ਪ੍ਰਾਣ ਨਾਥ ਦੀ ਸੁਪਤਨੀ ਪ੍ਰਸ਼ਾਦ ਸਤਿਗੁਰੂ ਜੀ ਦੇ ਹੱਥੋਂ ਲੈਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਪ੍ਰਸ਼ਾਦ ਦੇ ਕਿਹਾ, ਤੁਸਾਂ ਭਜਨ ਜੋ ਲਿਆ ਹੋਇਆ ਸੋ ਅੰਮ੍ਰਿਤ ਵੇਲੇ ਜੰਗਲ ਹੋ ਇਸ਼ਨਾਨ ਕਰ ਚੌਕੜਾ ਲਾ ਪਤੀ ਦੇਵ ਜੀ ਦਾ ਧਿਆਨ ਧਾਰ ਕਰਨਾ ਤੇ ਕਰਤੇ ਰਾਮ ਤੋਂ ਬਖਸ਼ ਮੰਗਣੀ ਤੇ ਉਸ ਬੀਬੀ ਨੂੰ ਕਿਹਾ, ਮੈਨੂੰ ਪਤੈ ਜਿਸ ਲੋੜ ਲਈ ਮੈਥੋਂ ਹੱਥੋਂ ਪ੍ਰਸ਼ਾਦ ਮੰਗਿਆ, ਉਸ ਮੰਗ ਲਈ। ਇਸ ਬੀਬੀ ਨੂੰ ਬੱਚੇ ਦੀ ਇੱਛਾ ਸੀ। ਕਿਸੇ ਮਾੜੇ ਦੀ ਸੰਗਤ ਨਹੀ ਕਰਨੀ। ਮਾੜਾ ਖਾਣਾ ਬਾਣਾ ਬੋਲ ਬਾਣੀ ਨਹੀ ਨੇੜੇ ਆਉਣ ਦੇਣੇ। ਵੱਡਿਆਂ

ਦੀ ਸੰਗਤ, ਸੇਵਾ ਤੇ ਅਦਬ ਕਰਨਾ।

ਸਤਿਗੁਰੂ ਜੀ ਪਾਸ ਸੁੱਚਾ ਸਿੰਘ ਦੇ ਘਰ ਨਾਹਰ ਸਿੰਘ ਐਮ. ਏ. ਆਏ। ਚਰਨੀ ਲੱਗੇ। ਕਈ ਪ੍ਰਕਾਰ ਦੇ ਬਚਨ ਬਿਲਾਸ ਹੋਏ। ਨਾਹਰ ਸਿੰਘ ਦੱਸਿਆ ੩੦੦ ਸਫਾ ਨਾਮਧਾਰੀ ਇਤਿਹਾਸ ਦਾ ਛਪ ਗਿਆ ਹੈ। ਜਿਲਦ ਕੈਸੀ ਹੋਵੇ? ਸਤਿਗੁਰੂ ਜੀ ਕਿਹਾ, ਸਾਦੀ ਤੇ ਪੱਕੀ। ਸਤਿਗੁਰੂ ਜੀ ਨਾਹਰ ਸਿੰਘ ਸਿੰਘ-ਸਭੀਏ ਨੂੰ ਪ੍ਰੇਰਨਾ ਦੇ ਸਰਕਾਰੀ ਕਾਗਜ਼ਾਂ ਤੋਂ ਸਹੀ ਵਾਕਿਆ ਲਿਖਵਾਏ।

## *ਮਥਰਾ ਵਿੱਚ ਸਤਿਗੁਰੂ ਜੀ*

ਸਤਿਗੁਰੂ ਜੀ ੨੬ ਸੌਣ ਹੀ ਪਿਛਲੇ ਪਹਿਰ ਮਥਰਾ ਪੁੱਜੇ। ਗਊ ਰੱਖਿਆ ਸੰਮੇਲਨ ਵਿੱਚ ਲਾਲਾ ਹਰਦੇਵ ਸਹਾਏ, ਪ੍ਰਭੂ ਦੱਤ ਜੀ ਬ੍ਰਹਮਚਾਰੀ ਤੇ ਪ੍ਰਸ਼ੋਤਮ ਦਾਸ ਟੰਡਨ ਜੀ ਇਸ ਸੰਮੇਲਨ ਦੇ ਆਗੂਆਂ ਸਤਿਗੁਰੂ ਜੀ ਦਾ ਅੱਗੋਂ ਹੋ, ਮਿਲ, ਸੁਆਗਤ ਕੀਤਾ। ਸਤਿਗੁਰੂ ਜੀ ਦੇ ਨਾਮ ਦੇ ਜੈ ਕਾਰੇ, ਜੈ-ਜੈ ਕਾਰ ਦੇ ਨਾਹਰੇ ਭੀ ਲਾਏ। ਗਊ ਹੱਤਿਆ ਤੇ ਰੱਖਿਆ ਸਬੰਧੀ ਪ੍ਰਦਸ਼ਨੀ ਭੀ ਨਾਲ ਹੋ ਕੇ ਦਿਖਾਈ। ਸ਼ਹੀਦ ਵਰਿਆਮ ਸਿੰਘ ਜੀ ਮਰ੍ਹਾਜ ਵਾਲਿਆਂ ਦੀ ਫੋਟੋ ਭੀ ਢੀਮਾਂ ਜੋੜ, ਛਾਤੀ ਤਾਣ ਖੜਿਆਂ ਦੀ ਬਣਾ, ਉਤਸ਼ਾਹ ਭੀ ਤੋਪ ਸਾਹਵੇਂ, ਦਿਖਾਈ ਹੋਈ ਸੀ। ਸਤਿਗੁਰੂ ਜੀ ਥੋੜਾ ਚਿਰ ਹੀ ਕੁਝ ਸੁਣ ਤੇ ਕੁਝ ਨਾਮਧਾਰੀਆਂ ਵਲੋਂ ਗਊ ਰੱਖਿਆ ਹਿੱਤ ਕੀਤੀ ਕੁਰਬਾਨੀ ਬੋਲ ਦੱਸ ਤੇ ਮੇਰੀ ਕਵਿਤਾ ਗੁਪਤ ਹੀ ਵੇਖ ਉੱਕਾਂ (ਗਲਤੀਆਂ) ਦੱਸ, ਰਾਤ ਦਿੱਲੀ ਹੀ ਆ ਬਿਰਾਜੇ। ਗਊ ਪੂਜਾ ਤੇ ਜਲੂਸ ਵਿੱਚ ਕ੍ਰਿਸ਼ਨ ਬਣੇ ਮੁੰਡੇ ਤੋਂ ਵਾਰਨੇ ਜਾਂਦੇ ਗਾਉਂਦੇ ਲੋਕ ਦੇਖੇ। ਕ੍ਰਿਸ਼ਨ ਜੀ ਦੇ ਜਨਮ ਅਸਥਾਨ ਤੇ ਮਥਰਾ 'ਚ ਮਸੀਤ ਬਣੀ ਹੋਈ ਹੈ। ਗੁਜਰੀਆਂ ਜਮਨਾ ਤੋਂ ਪਾਣੀ ਭਰਨ, ਸ਼ਿੰਗਾਰ ਕਰ, ਟੋਲੀਆਂ ਬਣ ਹੀ ਜਾਂਦੀਆਂ ਹਨ। ਵਿਧਵਾ ਦੇ ਸਿਰ ਮੁੰਨੇ ਤੇ ਨੰਗੇ ਹੁੰਦੇ ਹਨ। ਪੰਡਿਤ ਜੀ ਅਗਲੇ ਰੋਜ ਬੋਲੇ ਤੇ ਚਲੇ ਆਏ। ਮੈਂ ਅਗਲੇ ਰੋਜ ਕੁਝ ਪੰਜਾਬੀ ਤੇ ਕੁਝ ਬ੍ਰਿਜ ਬੋਲੀ 'ਚ ਕਵਿਤਾ ਪੜ੍ਹੀ ਜੋ ਇਸ ਤਰ੍ਹਾਂ ਦੀ ਸੀ।

ਕਬਿਤ :- ਬਿੰਦਰਾ ਬਨ ਮਨ ਹਰਨ ਮਨੋਹਰ ਕ੍ਰਿਸ਼ਨ ਚਰਾਵੇਂ<br>
ਗਊਆਂ ਮਿਲ ਬ੍ਰਿਜ ਗਵਾਲੋਂ ਸੇ।<br>
ਗਊਅਨ ਦੇ ਪ੍ਰੇਮ ਨੇਮ ਬਨ ਕੋ ਬਜਾਂਵੇ ਆਵੇ,<br>
ਧੰਨ ਧੂਲ ਕੋ ਮਿਟਾਵੇ ਰਸਨਾ ਰੁਮਾਲੋਂ ਸੇ।<br>
ਗੋਪਾਲ ਗੁਜਰ ਗੁਪਾਲ ਨਾਮ ਧੇਨ ਚਾਰੀ,<br>
ਪਿਆਰੀ ਗਊ ਕਾਠ ਕਰ ਪਿਆਰ ਗਊ ਪਾਲੋਂ ਸੇ।

ਗੀਤਾ ਵਾਕ ਗਊ ਸੇਵਾ ਦੇਵਤਾ ਸਮਾਨ ਫਲ,
ਗਊ ਹਿਤ ਬਲੀ ਪ੍ਰਧਾਨ ਅਨ ਘਾਲੋਂ ਸੇ।.

ਚੁਟਕੀ: ਗਊ ਮੇ ਗੁਣ ਬਹੁ ਅਵਗਣ ਨਾਹੀ।
ਗੁਰੂਅਨ ਸੰਤਨ ਸਰਬ ਸਲਾਹੀ।
ਗਊ ਬਿਨ ਬਸੇ ਨਹੀ ਕ੍ਰਿਸਾਨ।
ਜਿਸ ਕਿਰਤ ਖਾਵੇ ਸਗਲ ਜਹਾਨ॥

## ਅੱਸੂ ਦਾ ਮੇਲਾ ਭੈਣੀ ਸਾਹਿਬ

ਸਤਿਗੁਰੂ ਜੀ ਭੈਣੀ ਸਾਹਿਬ ੧ ਭਾਦਰੋਂ ਤੋਂ, ਸਦਾ ਵਾਲਾ ਭਜਨ ਬਾਣੀ ਦਾ ਨੇਮ, ਸਾਧਾਂ ਸਮੇਤ ਭਗੌਤੀ ਦੀ ਵਰਨੀ ਅਰੰਭ, ਟੋਰਿਆ। ਕੰਧਾਰਾ ਸਿੰਘ ਕਚਹਿਰੀ ਗਿਆ ਲਾਭ ਸਿੰਘ ਦੇ ਮਾਰਨੋਂ ਤੇ ਘਸੀਟਾ ਸਿੰਘ ਵੱਲੋਂ ਵੇਲੇ ਨਾਲ ਸਹੀ ਪਰਚਾ ਨ ਦੇ ਸਕਣ ਅਤੇ ਮੌਕੇ ਦਾ ਕੋਈ ਸੱਚਾ ਗਵਾਹ ਨਾ ਹੋਣ ਪਾਰੋਂ ਬਰੀ ਹੋ ਭੈਣੀ ਸਾਹਿਬ ਜਾ ਅੰਮ੍ਰਿਤ ਨੇਮ 'ਚ ਲੱਗਾ। ਉਸ ਸਾਧਾਂ ਨੂੰ ਕਹਿ ਅਰਜ ਕੀਤੀ ਕਿ ਕ੍ਰੋਧ ਵਸ ਮੈਥੋਂ ਇਹ ਪਾਪ ਹੋ ਗਿਆ ਹੈ। ਬਖਸ਼ਿਸ਼ ਕਰੋ। ਸਤਿਗੁਰੂ ਜੀ ਨੇ ਚੋਖਾ ਸਮਾ ਸਮਝਾ ਕੇ ਕਿਹਾ ਜੇ ਮੇਰਾ ਕਿਹਾ ਮੰਨਦਾ ਹੈਂ ਤਾਂ ਅੱਗੋਂ ਐਸੇ ਕੰਮੋਂ ਕੰਨਾਂ ਨੂੰ ਹੱਥ ਲਾ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਮਾਫੀ ਮੰਗ। ਕੰਧਾਰਾ ਸਿੰਘ ਕੰਨਾਂ ਨੂੰ ਹੱਥ ਲਾ ਸਤਿ ਬਚਨ ਕੀਤਾ।

ਸਤਿਗੁਰੂ ਜੀ ੧ ਵਜੇ ਪਿੱਛਾ ਰਾਤ ਜੰਗਲ ਜਾ ਦਾਤਣ ਇਸ਼ਨਾਨ ਕਰ ੨ ਘੰਟੇ ਸਫੈਦ ਸਿਲਾ ਤੇ ਜੋਤ ਜਗਾ ਬੈਠ ਨਿੱਜ ਸਰੂਪ ਤੇ ਭਜਨ ਲੀਨ ਹੋ ੪ ਵਜੇ ਆਸਾ ਦੀ ਵਾਰ ਵਿੱਚ ਦਰਸ਼ਨ ਦਿੰਦੇ। ਕੀਰਤਨ ਕਥਾ ਹੁਕਮਨਾਮੇ ਆਦਿ ਵਿੱਚ ਹੋ ਸੁਣਦੇ ਤੇ ਸਭ ਨੂੰ ਪ੍ਰਸ਼ਾਦ ਚਾਹਟਾ ਇੱਕ ਰਸ ਮਿਲਦਾ। ਕਦੀ ਕਦੀ ਲੱਡੂ ਅਤੇ ਕੜਾਹ ਪ੍ਰਸ਼ਾਦ ਭੀ ਹੁੰਦਾ। ਦੋਵੇ ਬਾਬੇ ਤੇ ਉਨ੍ਹਾਂ ਦੇ ਘਰੋਂ ਸੰਗਤ ਦੇ ਭਾਂਡੇ ਮਾਂਜਦੇ। ਠਾਕੁਰ ਜੀ ਖੇਡਦੇ, ਰੋਤੇ ਤੋ। ਅਧ ਭਾਦਰੋਂ ਨੂੰ ਹਜ਼ਾਰ ਸੰਗਤ ਹੋਈ। ਸੰਤ ਗਿਆਨਾ ਸਿੰਘ ਜੀ ਵਾਰਾ ਲਾਉਂਦੇ ਤੇ ਸੂਰਜ ਉੱਗੇ ਤੋ ਪਹਿਲਾ ਭੋਗ ਪੈਂਦਾ। ਪਾਕਿਸਾਤਾਨੋਂ ਭਾਈ ਨਸੀਰ ਤੇ ਭਾਈ ਤਾਬਾ ਸਾਜੀ ਮੰਗਾਏ ਸੀ। ਦੋਵੇਂ ਬਾਬਾ ਜੀ, ਰਜਿੰਦਰ ਸਿੰਘ ਤੇ ਚੰਦਰਹਾਸ ਆਦਿ ਰਲ ਰਾਗ ਕਰਦੇ। ਸੰਗੀਤ ਸੰਥਾ। ਗੁਰਬਖਸ਼ ਸਿੰਘ, ਗੁਰਦਿਤ ਸਿੰਘ, ਰਾਗੀ ਕਕਰਾਲੇ ਵਾਲੇ ਤੇ ਗੁਰਬਖਸ਼ ਸਿੰਘ ਲੁਧਿਆਣਾ ਤੇ ਸੰਤਾ ਸਿੰਘ ਸੂਰਮਾਂ ਭੈਣੀ ਸਾਹਿਬ ਜਗਤ ਸਿੰਘ ਰਬਾਬੀ ਭਾਈ ਨਥੂ ਦਾ ਪੁੱਤਰ ਤੇ ਮਹਾਂਦੇਵ ਕੱਥਕ ਬੱਚਿਆਂ ਸਮੇਤ ਅੰਮ੍ਰਿਤਸਰੋਂ ਸੱਦੇ ਤੇ ਦਰਸ਼ਨ ਸਿੰਘ- ਖਜਾਨ ਸਿੰਘ ਆਦਿ ਸਤਿਗੁਰੂ ਜੀ ਨੂੰ ਸੁਣਾਂਦੇ। ਤੇ ਵਾਰੀ ਵਾਰੀ ਭੀ ਕੀਰਤਨ ਕਰਦੇ।

੨੬ ਭਾਦਰੋਂ ਪਸ਼ੂ ਪ੍ਰਦਰਸ਼ਨੀ ਹੋਈ ਜੋ ਪਸ਼ੂ ਸਾਹਨੇ ਤੇ ਜਗਰਾਓਂ ਹੋਈ ਸਰਕਾਰ ਵੱਲੋਂ ਪਸ਼ੂ ਪ੍ਰਦਰਸ਼ਨੀ ਚੋਂ ਅਵਲ ਆਏ ਸੀ, ਸੋ ਭੀ ਏਥੇ ਆਏ। ਸਭ ਪਸ਼ੂਆਂ ਦੀਆਂ ਚੋਣ ਕਰ ਆਪਣੇ ਵੱਲੋਂ ਇਨਾਮ ਦਿੱਤੇ। ਉਪਦੇਸ਼ ਦਿੱਤਾ। ਪਸ਼ੂ ਚੰਗਾ ਰੱਖੋ ਤੇ ਬਿਨਾਂ ਪ੍ਰਤੀਤ ਨ ਵੇਚੋ ਤੇ ਨਵੇ ਖੋਰਾਂ ਨੂੰ ਕਦੀ ਨ ਦਿਓ। ਪੰਡਿਤ ਗੋਪਾਲ ਸਿੰਘ ਜੀ, ਆਲਿਮ ਜੀ, ਸੰਤ ਫਤੇ ਸਿੰਘ ਜੀ, ਗਿਆਨ ਸਿੰਘ ਜੀ, ਸੇਵਾ ਸਿੰਘ ਜੀ, ਬਹਾਲ ਸਿੰਘ ਜੀ, ਇਸ ਮੇਲੇ ਵਿੱਚ ਰੋਜ ਗਊ ਰੱਖਿਆ ਤੇ ਨਾਮਧਾਰੀ ਪੰਥ ਦੇ ਖਾਣੇ ਬਾਣੇ ਤੇ ਪ੍ਰਚਾਰ ਕੀਤਾ। ੨੮ ਭਾਦਰੋਂ ਤਕ ਇੱਕ ਰਸ।

੨੯-੩੦-੩੧ ਭਾਦਰੋਂ ਮੇਲਾ ਭਰਿਆ ਸਤਿਗੁਰੂ ਜੀ ਵੱਡੇ ਹਵਨ ਜਗ ਵਾਲੇ ਥਾਂ ਪਾਠ ਵਰਨੀ ਟੋਰੇ। ਤੇ ਦੀਵਾਨ ਆਸਾ ਜੀ ਦੀ ਵਾਰ ਲਾਉਣਾ ਅਰੰਭਿਆ "ਹਵਨ ਬਾਅਦ ੧੯ ਜੋੜਿਆਂ ਦੇ ਅਨੰਦ ਹੋਏ, ੧੬ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ। ੩੦ ਨੂੰ ਖਾਸ ਇਕੱਤਰਤਾ ਹੋਈ ਤੇ ਗਊ ਰੱਖਿਆ ਤੇ ਮਤਾ ਪਾਸ ਕੀਤਾ ਤੇ ਪ੍ਰਚਾਰਕ ਕਾਨਫਰੰਸ ਭੀ ਹੋਈ। ਪੰਜ ਪੰਜ ਸਤ ਸਤ ਮਿੰਟ ਹਰ ਬੋਲਣ ਵਾਲੇ ਨੂੰ ਗਊ ਰੱਖਿਆ ਤੇ ਪਾਲਨ ਤੇ ਬੋਲਨ ਜੋਗ ਦਿੱਤੇ ਗਏ। ੩੧ ਭਾਦਰੋਂ ੭ ਅਨੰਦ ਹੋਏ ਤੇ ੧੦੧ ਭੋਗ ਆਦਿ ਗ੍ਰੰਥ ਸਾਹਿਬ ਦਾ ਪਾਇਆ। ਇਸੇ ਮੇਲੇ ਤੇ ਸਿੱਖਾਂ ਵੱਲੋਂ ਚਾਰ ਹਸਪਤਾਲ ਖੁਲ੍ਹੇ ਰਹੇ। ੧ ਸੰਤ ਰਤਨ ਜੀ ਲਾਂਗਰੀ ਵੱਲੋਂ, ੨ ਹਰਨਾਮ ਸਿੰਘ ਜੀ ਦਰੀਚਾਂ ਵਾਲੇ ਸੰਤ ਨਗਰੋਂ, ੩ ਤਰਲੋਕ ਸਿੰਘ ਵੈਦ ਰੋਪੜ ਰਹਿੰਦੇ ਵੱਲੋਂ। ੪ ਗੁਰਬਖ਼ਸ਼ ਸਿੰਘ ਮਾਂਗਟ ਵੱਲੋਂ। ਇਸ ਮੇਲੇ ਤੇ ਸਦਾ ਵਾਗੂੰ ਦੇਸੋਂ ਤੇ ਦੂਰ ਦੇਸ਼ਾਂ ਪ੍ਰਦੇਸਾਂ ਸਿਆਮ, ਡਾਲਟਨਗੰਜ, ਕਲਕੱਤਾ, ਬੰਗਾਲ, ਬਿਹਾਰ, ਮੰਡੀ (ਹਿਮਾਚਲ ਪ੍ਰਦੇਸ), ਬੀਕਾਨੇਰ, ਯੂ.ਪੀ., ਅਫਰੀਕਾ, ਪਾਕਿਸਤਾਨ ਆਦਿ ਤੋਂ ਸੰਗਤਾਂ ਆਈਆਂ ਸੀ। ਤੇ ਰਸ ਭੀ ਬੜਾ ਨਿਭਿਆ ਸੀ।

## *ਇੱਕ ਮੇਲਾ ਜੀਵਨ ਨਗਰ*

ਸਤਿਗੁਰੂ ਜੀ, ਸੰਤ ਆਲਾ ਸਿੰਘ ਜੀ, ਸੰਤ ਨਗਰ ਦੀ ਸੰਗਤ ਨਾਲ ਮਤਾ ਮੇਲ ਅਸੂ ਦੇ ਮੇਲੇ ਦੀ ਵਧੀ ਰਸਤ 'ਚੋਂ ੬ ਅਸੂ ਵਿਦਿਆਲੇ ਪਾਸ ਪੱਕੇ ਕੋਠੇ ਬਣੇ ਵਿੱਚ ਘਿਉ ਦੀ ਜੋਤ ਜਗਾ, ਸਿੱਖ ਭਗੌਤੀ ਦੀ ਮਾਲਾ ਫੇਰਨ ਤੇ ਚਾਰ ਸਿੱਖ ਸੋਧ ਦਾ ਅੰਮ੍ਰਿਤ ਛੱਕ ਭਜਨ ਕਰਨ ਦੀ ਰੌਲ ਬਣਾ ਲਾਏ। ਗੇਨਤੀ ਮਾਲਾ ਦੀ ਬਦਾਮਾਂ ਨਾਲ ਸੇਵਕ ਨਾਲੋਂ-ਨਾਲ ਕਰਨ ਤੇ ਲਾਏ। ਹੋਰ ਸਾਧਾਂ ਦੇ ਆਇਆਂ ਸਵਾ ਲੱਖ * ਪਾਠ ਵਿਚੋ ਸੁਖਮਨੀ ਦੇ ਸ਼ਬਦ ਵੰਡ ਦਿੱਤੇ। ਸਤਿਗੁਰੂ ਜੀ ਜੀਵਨ ਨਗਰ ਹੀ ਰਾਤ ਜਾ ਰਹਿੰਦੇ ਤੇ ਹਰ ਦੀਵਾਨ ਕਥਾ ਪਾਠ ਸ਼ਬਦ ਵਿਚਾਰ ਵਿੱਚ ਦਰਸ਼ਨ ਦਿੰਦੇ।

---

*ਪਹਿਲੇ ਸਵਾ ਲੱਖ ਪਾਠ ਦਾ ਪ੍ਰਬੰਧ ਮਾਸਟਰ ਬਲਵੰਤ ਸਿੰਘ ਜੀ ਪਾਸ ਸੀ, ਦੂਜੀ ਵਾਰ ਅਮਰ ਸਿੰਘ ਜੀ ਡਾਗੋ ਵਾਲੀਏ ਪਾਸ, ਤੀਜੀ ਵਾਰ ਦੇ ਇੰਨ੍ਹਾਂ ਪਾਠਾਂ ਤੇ ਸੁਖਮੋਂ ਸਾਹਿਬ ਦੇ ਪਾਠਾਂ ਦਾ ਠੰਦਰ ਸਿੰਘ ਜੀ ਫਰੀਦ ਪਾਸ ਸੀ। ਭਾਵੇਂ ਬੋੜੀ ਸ਼ਬਦਾਂ ਦੇ ਪਾਠ ਵੰਡਣ ਵਾਲੇ ਹੋਰ ਸਿੱਖ ਭੀ ਜਿਲੇ ਵਾਰ ਹੁੰਦੇ ਸੀ।

੯ ਅੱਸੂ ਸਤਿਗੁਰੂ ਜੀ ਨੂੰ ਨਹਿਰ ਦੇ ਖੁਨਣਾਂ ਦਾ ਬਿਸ਼ਨ ਸਿੰਘ ਮਿਲਿਆ। ਚਰਨੀ ਲੱਗਾ ਜੋ ਹੁਣ ਦਮਦਮੇ ਹੈ। ਉਸ ਦੇ ਜਾਣ ਬਾਦ ਸਤਿਗੁਰੂ ਜੀ ਬਚਨ ਕੀਤਾ। ਸ਼ਰੀਕਾਂ ਨੇ ਇਸ ਤੇ ਕਤਲ ਪਾ ਦਿੱਤਾ। ਇਹ ਬਰੀ ਹੋ ਗਿਆ ਤੇ ਉਹਨ੍ਹਾਂ ਨੂੰ ਮਾਰ ਦੇਣਾ ਧਾਰਿਓ ਸੂ। ਮੈ ਮੋੜਿਆ ਤੇ ਇਹ ਮੁੜ ਗਿਆ। ਭਾਵੇਂ ਇਹ ਬਲੀ ਭੀ ਹੈ ਪਰ ਵੱਡੀ ਮਰਦਾਨਗੀ ਇਹ ਹੈ ਕਿ ਕਿਸੇ ਦੇ ਕਹੇ ਮਨ ਦੀ ਧਾਰੀ ਤੇ ਮੰਦੇ ਇਰਾਦਿਓਂ ਮੁੜਨਾ।

## *ਸੰਤ ਸੁੱਚਾ ਸਿੰਘ ਸਮਸਾ ਦੀ ਜ਼ਮੀਨ*

ਸਤਿਗੁਰੂ ਜੀ ਦੇ ਹਜ਼ੂਰ ੧੨ ਅੱਸੂ ਭੀ ਕੁਝ ਗੱਲ ਹੋਈ ਤੇ ਫੇਰ ਜੀਵਨ ਨਗਰ ਭੀ ਸੁੱਚਾ ਸਿੰਘ ਸਮਸੇ ਦੇ ਸੰਤ ਦੀ ਸਤਿਗੁਰੂ ਜੀ ਨੂੰ ਜਮੀਨ ਅਰਦਾਸ ਕਰਾਈ ਦੀ। ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਨੇ ਸਮਝਾਇਆ ਭੀ ਉਸ ਦੇ ਨਜ਼ਦੀਕੀ ਹਜਾਰਾ ਸਿੰਘ, ਵੀਰ ਸਿੰਘ, ਹੀਰਾ ਸਿੰਘ, ਦਰਬਾਰਾ ਸਿੰਘ, ਤਾਰਾ ਸਿੰਘ, ਹਰਨਾਮ ਸਿੰਘ, ਇੰਦ੍ਰ ਸਿੰਘ, ਆਦਿ ਨੂੰ। ਫਿਰ ਭੀ ਇਹਨਾਂ ਨੂੰ ਬੁਸ-ਬੁਸ ਕਰਦੇ ਦੇਖ, ਸਤਿਗੁਰੂ ਜੀ ਕਿਹਾ, ਅਸਾਂ ਜਮੀਨ ਛੱਡੀ। ਤਾਂ ਸੰਤਾਂ ਕਿਹਾ, ਇਸ ਤਰ੍ਹਾਂ ਇਹ ਧਰਮ ਵੱਲੋਂ ਮਰਦੇ ਹਨ। ਸਤਿਗੁਰੂ ਜੀ ਕਿਹਾ, ਅਸੀ ਛੱਡ ਚੁਕੇ ਹਾਂ। ਇਹ ਨਜ਼ਦੀਕੀ ਤੇ ਸੁੱਚਾ ਸਿੰਘ ਦੇ ਜਿਉਂਦਿਆਂ ਹੀ ਵਾਹਣ ਨੂੰ ਕਾਹਲੇ ਸੀ। ਪਰ ਸੂਬਾ ਜੀ ਤੇ ਸੰਤਾਂ ਕਹੇ ਉਹਨੇ ਕਿਹਾ। ਅੰਗੂਠੇ ਲਵਾ ਲਵੋ, ਅਸਾਂ ਲੋਹ ਦੇ ਨਾਮ ਹੀ ਰਹਿਣ ਦਿੱਤੀ। ਪਰ ਜੀਵਨ ਨਗਰ ਆ ਅਵਤਾਰ ਸਿੰਘ ਨੂੰ ਕਿਹਾ ਸਤਿਗੁਰੂ ਜੀ ਜਿੰਨਾ ਚਿਰ ਸੁੱਚਾ ਸਿੰਘ ਹੈ, ਉਨ੍ਹਾ ਚਿਰ ਏਥੇ ਦੁੱਧ, ਕੱਪੜਾ, ਪ੍ਰਸ਼ਾਦ ਉਸ ਨੂੰ ਮਿਲੇ ਤੇ ਬਾਦ ਜ਼ਮੀਨ ਨਜਦੀਕੀਆਂ ਨੂੰ ਮਿਲੇ। ਸੱਚੇ ਪਾਤਸ਼ਾਹ ਸਭ ਦੀ ਸ਼ਰਧਾ ਤੇ ਲੋੜ ਭੀ ਪਾ ਲਈ ਤੇ ਸਿੱਖਾਂ ਦੇ ਅੰਦਰ ਆਪਣੇ ਤੇ ਗਿਲਾਨ ਭੀ ਨਾ ਆਉਣ ਦਿੱਤੀ ਤੇ ਸੁੱਚਾ ਸਿੰਘ ਜੀ ਦੇ ਆਦਰ ਦੀ ਵਜ੍ਹਾ ਭੀ ਬਣਾਈ ਰੱਖੀ। ਸਤਿਗੁਰੂ ਜੀ ਦੇ ਅਤੇ ਹੁਣ ਸੁੱਚਾ ਸਿੰਘ ਜੀ ਦੇ ਚੜ੍ਹੇ ਬਾਦ, ਮੈਂ ਦੇਖਿਆ ਹੈ ਸਤਿਗੁਰੂ ਜਗਜੀਤ ਸਿੰਘ ਜੀ ਨੇ ਠੀਕ ਨਿਆਂ ਕੀਤਾ ਹੈ। ਤੇ ਨਜ਼ਦੀਕੀਆਂ ਜਮੀਨ [1] ਲੈ ਲਈ ਹੈ।

## *ਮਾਈਆਂ ਨੂੰ ਉਪਦੇਸ਼*

ਸਤਿਗੁਰੂ ਜੀ ਨੇ ੧੪ ਅੱਸੂ ਹਾਸ-ਬਿਲਾਸ ਹੁੰਦਿਆਂ ਢੋਟੀਆਂ ਦੇ ਸੰਤ ਗੰਡਾ ਸਿੰਘ ਜੀ ਤੇ ਆਸਾ ਸਿੰਘ ਜੀ ਦੁਹਾਂ ਬਿਰਧਾਂ ਨੂੰ ਵਰਖਾ ਹੋਈ। ਬਾਂਦ ਦੌੜਦਿਆਂ ਦੇਖਿਆ ਤੇ ਬੜੇ

---

[1] ਪਰ ਤਾਰਾ ਸਿੰਘ ਤੇ ਹੀਰਾ ਸਿੰਘ ਜੀ ਜੋ ਸ੍ਰੀ ਰਾਮਪੁਰ ਹੀ ਹਨ, ਨੇ ਤੇ ਸੂਬਾ ਜੀ ਤੇ ਸੁੱਚਾ ਸਿੰਘ ਦੀ ਭਣੇਵੀ ਹਰਬੰਸ ਕੌਰ ਨੇ ਲੰਗਰ ਗੁਰੂ ਕੇ ਖੇਖ ਹੀ ਆਪਣਾ ਹਿੱਸਾ ਰਹਿਣ ਦਿੱਤਾ ਹੈ।

Namdhari Elibrary NamdhariElibrary@gmail.com

ਖੁਸ਼ ਹੋਏ ਜਿਵੇਂ ਮਾਪੇ ਬੱਚਿਆਂ ਨੂੰ ਖੇਡਾਂ ਖੇਡਦੇ ਦੇਖ ਖੁਸ਼ ਹੁੰਦੇ ਹਨ। ਸਤਿਗੁਰੂ ਜੀ ਕਥਾ ਵਿੱਚ ਮਾਈਆਂ ਨੂੰ ਉਪਦੇਸ਼ ਦਿੱਤਾ, ਤੁਸੀ ਆਪ ਸਫੈਦ ਤੇ ਸਾਦੇ ਵਸਤਰ ਰੱਖਿਆ ਕਰੋ ਤੇ ਬੱਚਿਆਂ ਨੂੰ ਭੀ ਸਾਦੇ ਹੀ ਬਣਾਓ। ਰੋਜ ਸਕੇਸ ਇਸ਼ਨਾਨ ਕਰ ਕੇਸ ਹਰੇ ਕਰ ਜੂੜੇ ਕਰਿਆ ਕਰੋ। ਸਤਿਗੁਰੂ ਰਾਮ ਸਿੰਘ ਜੀ ਗੁੱਤ ਲੰਮੀ ਪਰਾਂਦੀ ਨਾਲ ਕਰਨੀ ਹਟਾਈ ਹੈ। ਹੁਣ ਤੇ ਕਈ ਗੁੱਤਾਂ ਹੋਣ ਜਾਂ ਤੀਵੀਆਂ ਦੇ ਕੇਸ ਕਟਾਉਣ ਦਾ ਭੀ ਬੁਰਾ ਰਿਵਾਜ ਨਿਕਲ ਪਿਆ ਹੈ ਤੁਸੀ ਆਪ ਭੀ ਬਚੋ ਤੇ ਸੰਤਾਨ ਨੂੰ ਭੀ ਬਚਾਓ।

## *ਗੁਰਦਿਤ ਸਿੰਘ ਸ਼ਹੀਦ*

ਗੁਰਦਿੱਤ ਸਿੰਘ (ਸ਼ਹੀਦ) ਵਰਨਾਂ ਦਾ ਇਸ ਨੇਮ ਵਿੱਚ ਲੱਗੇ ਇੱਕ ਦਿਨ ਸੱਪ ਨਿਕਲੇ ਨੂੰ ਬੋਰੀ 'ਚ ਵੱਲ੍ਹੇਟ ਦੂਰ ਜਾ ਸੁਟਿਆ ਪਰ ਸਪ ਡੰਗ ਮਾਰ ਦਿੱਤਾ। ਸ਼ਹੀਦ ਨੇ ਨਾਮ ਤੇ ਸੇਵਾ ਵਿੱਚ ਰੁਝੇ ਖਿਆਲ ਨਾ ਦਿੱਤਾ। ਨਾ ਜ਼ਹਿਰ ਜਾਹਰ ਹੋਇਆ। ਇਹ ਗੁਰਦਿਤ ਸਿੰਘ ਗ੍ਰਹਿਸਤੀ ਹੁੰਦਾ, ਵਰਨਾਂ ਤੋਂ ਲੈ ਹੁਣ ਤਕ ਕਿਸੇ ਨਾਲ ਲੜਿਆ ਨਹੀ। ਸਹਿਜ ਸੰਤੋਖ ਦਾ ਪੁਤਲਾ ਸੰਤ ਨਗਰ ਰਹਿੰਦਾ ਹੈ। ੧੯ ਤੋਂ ਰੋਜ ਵਰਖਾ ਹੁੰਦੀ। ਧਰਤੀ ਰਿਜ ਗਈ। ਮਸਾਂ ਕੋਠੀਓਂ ਲੰਗਰ ਪਕ ਪੁਜਦਾ। ਕਾਰ ਦੇ ਭੀ ਪਹੀਏ ਖੁਭਦੇ। ਸੱਪ ਭੀ ਨਿਕਲਦੇ ਸਿੱਖ ਫੜ ਦੂਰ ਸੁਟ ਆਉਂਦੇ। ਵੱਡੇ ਤੰਬੂ ਤਲੇ ਹੀ ਕਥਾ ਹੁੰਦੀ।

## *ਸੰਤਾ ਸਿੰਘ ਵਰਨ ਦੀ ਅਰਜ*

੧੪ ਅੱਸੂ ਸੰਤਾ ਸਿੰਘ ਵਰਨਾਂ ਦੇ ਘਸੀਟਾ ਸਿੰਘ ਦੇ ਸਾਥੀ ਘੰਟਾ ਨਾਮ ਸਿਮਰਨ ਬਾਅਦ ਖੜੋ ਹਥ ਜੋੜ ਸਤਿਗੁਰੂ ਜੀ ਅਗੇ ਅਰਜ ਕੀਤੀ ਕਿਉਂਕਿ ਇਹ ਅਜੇ ਕਰੀਵਾਲੇ ਨਹੀ ਗਿਆ ਸੀ, ਮੇਰੀ ਭੂਲ ਬਖਸ਼ੀ ਜਾਵੇ ਤੇ ਸੰਗਤ ਨਾਲ ਮਿਲਾਇਆ ਜਾਵੇ। ਮੇਰਾ ਇਤਿਹਾਸ ਚੋਂ ਤੇ ਦਰਗਾਹ ਵੱਲੋ ਕਾਗਤ ਚੋ ਕਾਫਰ ਪੁਣੇ ਦਾਂ ਨਾਮ ਕੱਟਿਆ ਜਾਵੇ। ਸਤਿਗੁਰੂ ਜੀ ਕਿਹਾ, ਤੂੰ ਸਰਕਾਰੇ ਜਾ ਲਿਖ ਦੇ ਕਿ ਮੈਂ ਅੰਗੂਠੇ ਲਾ ਆਪ ਝੂਠੇ ਪੱਖ ਪੈ ਜੋ ਗਲਤ ਮੁਕੱਦਮਾ ਕੀਤਾ ਸੀ, ਉਸ ਦੀ ਸੁਲਾਹ ਲਿਖ ਦੇਂਦਾ ਹਾਂ। ਸੰਤਾ ਸਿੰਘ ਸਤ ਬਚਨ ਕੀਤਾ ਤੇ ਸਤਿਗੁਰੂ ਜੀ ਅਵਤਾਰ ਸਿੰਘ ਝੱਬਰ ਨੂੰ ਕਿਹਾ, ਤੂੰ ਇਸ ਤੋਂ ਜਾ ਸਰਸੇ ਜਿਵੇਂ ਮੈਂ ਕਿਹਾ ਹੈ ਲਿਖਵਾ ਦੇ ਉਪਰਲੇ ਹਾਕਮਾਂ ਨੂੰ। ਸੋ ਉਸ ਉਵੇਂ ਕੀਤਾ ਤੇ ਸਤਿਗੁਰੂ ਜੀ ਮੈਨੂੰ ਕਿਹਾ, ਤੂੰ ਇਸ ਦੇ ਇਸ ਮਾਫੀ ਨਾਮੇ ਦੇ ਅੱਖਰ ਇਵੇਂ ਹੀ ਲਿਖਣੇ ਹਨ ਜਿਵੇਂ ਇਸ ਮਹਾਂ ਸਿੰਘ ਮੁਕਤੇ ਵਾਂਗੂੰ ਕਹੇ ਹਨ।

Namdhari Elibrary NamdhariElibrary@gmail.com

## *ਅਸਲੀ 'ਵੱਡਾ ਕਰਨਾ'*

ਲਾਲ ਸਿੰਘ ਪਿੰਡ ਕੱਟਿਆ ਵਾਲੇ ਵਾਲਾ ਸਮੇਤ ਭਰਾਵਾਂ ਮਾਈ ਦੀ ਚੜ੍ਹਾਈ ਤੇ ਚੋਖਾ ਵਖਾਲਾ ਕਰਨਾ ਚਾਹੁੰਦਾ ਸੀ। ਸਤਿਗੁਰੂ ਜੀ ਚੌਹਾਂ ਭਰਾਵਾਂ ਸੰਤ ਬਹਾਦਰ ਸਿੰਘ ਜੀ, ਵਰਿਆਮ ਸਿੰਘ ਜੀ ਉਸਤਾਦ, ਨਿਹਾਲ ਸਿੰਘ ਜੀ ਤੇ ਲਾਲ ਸਿੰਘ ਜੀ ਨੂੰ ਸੱਦ ਕਿਹਾ, ਤੁਸੀ ਜਗਤ ਕਰਤੂਤ ਦੇ ਭੂਤ ਤੋਂ ਬਚੋ ਤੇ ਜੋ ਆਮ ਭੀ ਖਰਚ ਕਰਨਾ ਜੇ ਤਾਂ ਗ੍ਰੀਬਾਂ ਨੂੰ ਦਾਨ ਦਿਉ ਤੇ ਬਸਤ੍ਰ ਜੋੜੇ, ਮਾੜਿਆਂ ਨੂੰ ਲਵੇਰਾ ਲੈ ਦੇਵੋ ਤੇ ਦਾਲ ਪ੍ਰਸ਼ਾਦਾ ਸਭ ਆਏ ਸੱਦੇ ਨੂੰ ਛਕਾਓ। ਸਭਨਾਂ ਨੇ ਸਤ ਬਚਨ ਕੀਤਾ।

## *ਕੁਢੰਗੇ ਜੋੜ*

ਸੰਤ ਨਗਰ ਵਸਦੇ ਦੋ ਘਰਾਂ ਗਵਾਂਢੀ ਤੇ ਨਿਗਦੇ ਸਾਕਾਂ ਆਪੋ 'ਚ ਕੁੜੀ ਮੁੰਡੇ ਦਾ ਅਨੰਦ ਕਰਨ ਦੀ ਅਰਜ ਕੀਤੀ। ਸਤਿਗੁਰੂ ਜੀ ਬਚਨ ਕੀਤਾ, ਇਸਤ੍ਰਾਂ ਬੇਢੰਗੇ, ਕੋਝੇ ਤੇ ਮੁਸਲਮਾਨਾਂ ਵਾਂਗੂੰ ਲੱਗੀਦਾ ਏ। ਸਭ ਸਰੀਰਾਂ ਦਵੱਲੀ ਦੇ ਘਰਾਂ ਚੋਂ ਬੁਸ-ਬੁਸ ਕੀਤੀ ਤਾਂ ਕਿਹੋਨੇ, ਤੂੰ ਏਨੀ ਮਨਧਾਰੀ ਤੋ 'ਹੀ ਹਟਦਾ ਨਹੀ, "ਬੰਤਾ ਸਿੰਘ ਸਬਦੀ ਖਾਨੋ ਵਾਲੀਏ ਦਾ ਕਾਹਲੋਂ ਗੋਤ ਵਿਚੋਲਿਆਂ ਜਾਣ ਨਰੈਣ ਸਿੰਘ ਢੋਟੀਆਂ ਵਾਲੇ ਦੀ ਧੀ ਨਾਲ ਅਨੰਦ ਕਰਾ ਦਿੱਤਾ। ਉਸੇ ਦਿਨ ਗੌਰੇ ਨੰਗਲ ਗਿਆਂ ਸ਼ਬਦ ਪੜ੍ਹਾਏ ਗਏ। ਬੰਤਾ ਸਿੰਘ ਨੂੰ, ਈਸੋ, ਹਜ਼ਾਰਾ ਸਿੰਘ ਮਾਫ਼ੀ ਦੇ ਘਰੋਂ ਨੇ ਕਿਹਾ, "ਵੇ ਤੂੰ ਇਹ ਕੀ ਕੀਤਾ। ਤੂੰ ਭੀ ਗਿੱਲ ਤੇ ਉਹ ਢੋਟੀਆਂ ਵਾਲੇ ਭੀ ਗਿੱਲ।" ਬੰਤਾ ਸਿੰਘ ਫਤਹਿਗੜ੍ਹ ਚੂੜੀਆਂ ਤੋਂ ਗੱਡੀ ਚੜ੍ਹ ਮੇਰੇ ਕੋਲ ਲਹੌਰ ਪੁੱਜਾ ਤੇ ਸਭ ਸੁਣੀ ਦੱਸੀ ਤੇ ਆਪਣੇ ਯੋਗ ਪੁਛਿਆ, ਤਾਂ ਮੈਂ, ਕਿਹਾ, ਤੂੰ ਅਜੇ ਪਿੰਡ ਜਾਹ ਹੀ ਨਾ। ਭਲਾ ਹੋਇਆ ਤੂੰ ਇੱਕ ਰਾਤ ਭੀ ਘਰ ਨਹੀ ਗਿਆ। ਤੂੰ ਕੁਝ ਦਿਨ ਘਰ ਨਾ ਜਾਹ ਜੇ ਉਹ ਜਤਨ ਕਰਨ ਤੂੰ ਮੇਰੇ ਕਹੇ ਤੇ ਪੱਕਾ ਰਹੀ। ਢੋਟੀਆਂ ਵਾਲੇ ਮੇਰੇ ਕੋਲ ਕਾਲੇ ਖਤਾਈ ਪੁਜੇ ਤੇ ਕਹਿਣ, ਗਿੱਲਾਂ ਦੀਆਂ, ਅਠਮੂਹਰੀਆਂ ਹਨ – ਸ਼ੇਰ ਗਿਲ, ਭੂਰੇ ਗਿਲ, ਅਸਲ ਗਿਲ, ੭ਜੱਟ ਗਿਲ, ਬਦਣ ਗਿੱਲ ਤੇ ਗਿੱਟਣ ਆਦਿ ਤੇ ਸਾਕ ਆਪੋ ਵਿੱਚ ਕਰ ਲੈਂਦੇ ਹਨ। ਮੈ ਕਿਹਾ, ਮੂਹਰੀ ਰਲਦੀ ਚੋਂ ਸਾਕ ਲੈਣਾ ਨਹੀ ਚਾਹੀਦਾ, ਜਿਵੇਂ ਗੁਰਾਇਆ ਤੇ ਢਿਲਵਾਂ ਦੀ ਰੱਲਦੀ ਹੈ ਪਰ ਉਹ ਆਪੋ 'ਚ ਨਾਤਾ ਨਹੀ ਲੈਂਦੇ। ਢੋਟੀਆਂ ਵਾਲਿਆਂ ਬੰਤਾ ਸਿੰਘ ਨੂੰ ਮਨਾਣ ਦਾ ਜਤਨ ਕੀਤਾ ਪਰ ਉਹ ਮੇਰਾ ਪਕਾਇਆ ਹੋਇਆਂ ਨਾ ਹੀ ਮੰਨਿਆ। ਮੇਰੇ ਕਹੇ ਬੀਬੀ ਨੂੰ ਬੰਤਾ ਸਿੰਘ ਭੈਣੀ ਸਾਹਿਬ ਮਾਤਾ ਜੀ ਕੋਲ ਛਡ ਖਾਨੋ ਵਾਲ ਜਾ ਟਿਕਿਆ ਤੇ ਬੰਤਾ ਸਿੰਘ ਦਾ ਮੈਂ ਸੰਤਾ ਸਿੰਘ ਦੀ ਧੀ ਨਾਲ ਅਨੰਦ ਕਰਾ ਦਿੱਤਾ। ਢੋਟੀਆਂ ਵਾਲਿਆਂ ਬੀਬੀ ਨੂੰ ਹੋਰ ਥਾਂ ਟੋਰ ਦਿੱਤਾ। ਮੇਰੇ ਕਹੇ ਅਰਦਾਸਾ ਕਰਾ ਦਿੱਤਾ। ਇਹ ਵਾਰਤਾ ਸੁਣ ਸੋ ਭੀ ਮੰਨ ਗਿਆ

Namdhari Elibrary NamdhariElibrary@gmail.com

ਜੋ ਸਰੀਰ ਭੁੱਲ ਨਾ ਮੰਨਦਾ ਸੀ।

ਏਨ੍ਹੀ ਦਿਨੀ ਸਤਿਗੁਰੂ ਜੀ ਦੀ ਸੱਜੇ ਹਥ ਦੀ ਮੂਹਰਲੀ ਉਂਗਲੀ ਘੋੜੇ ਦੇ ਪੈਰ ਤਲੇ ਦੇਖਦਿਆਂ ਮਿਧੀ ਗਈ ਸੀ ਤੇ ਮਾਲ੍ਹਾ ਸਿੰਘ ਪਿੱਦੀ ਦਾ ਆਪਣੇ ਬਣਾਏ ਤੇਲ ਨਾਲ ਰੋਜ ਘੰਟਾ ਮਲਦਾ ਸੀ। ਜੀਵਨ ਨਗਰ ਤੇ ਹੋਰ ਥਾਂਈ ਘੋੜੀਆਂ ਹੀ ਬਚੇ ਦੇਣ ਵਾਲੀਆਂ ਵਧੀਆ ਨਸਲਾਂ ਦੀਆਂ ਸਤਿਗੁਰੂ ਜੀ ਰੱਖੀਆਂ ਸੀ ਦੌੜਾਂ 'ਚ ਜਾਣਾ ਛੱਡ।

੧੮ ਅੱਸੂ ਪੱਠੇ ਕੁਤਰਨ ਵਾਲੀ ਮਸ਼ੀਨ 'ਚ ਆ ਝੰਡਾ ਸਿੰਘ ਪੱਖੋ ਦੇ ਪੁਤਰ ਸੁਰਜੀਤ ਸਿੰਘ ਦੀ ਬਾਂਹ ਕੱਟੀ ਗਈ। ਸਰਸੇ ਪਹੁੰਚਾਇਆ। ਤੁਰਤ ਰਾਜ਼ੀ ਹੋਇਆ ਤੇ ਇਹ ਹੁਣ ਇਨਾਮੀ ਪਾਠੀ ਹੋ ਜੀਵਨ ਨਗਰ ਹੀ ਰਹਿੰਦਾ ਹੈ।

## *ਬੂਟਾ ਸਿੰਘ ਦੀ ਬੇਨਤੀ*

ਬੂਟਾ ਸਿੰਘ ਗਿੱਲਾਂ ਦੇ ਹਾਰਨੀਓਂ ਸਤਿਗੁਰੂ ਜੀ ਅੱਗੇ ਅਰਜ ਕੀਤੀ। ਹਿੰਦੂਆਂ ਤੋਂ ਅਲਾਟ ਹੋਈ ਜ਼ਮੀਨ ਲਈ ਤੇ ਸਰਕਾਰ ਹੁਣ ਤੁਰਕਾਂ ਨੂੰ ਏਧਰ ਦੇ ਹੀ ਵੱਸਦੇ ਬਣਾ, ਦੇਂਦੀ ਹੈ। ਝਾੜੀਆਂ ਪੁਟਾ ਬੜਾ ਵਖਤ ਕੀਤਾ ਹੈ। ਪਾਣੀ ਦੇ ਦੁਖੋਂ ਬਹਾਵਦੀ ਤੋਂ ਆਇਆ ਸਾਂ, ਏਥੇ ਇਹ ਅੜੰਗਾ ਪੈ ਗਿਆ ਹੈ। ਸਤਿਗੁਰੂ ਜੀ ਉੱਤਰ ਦਿੱਤਾ, "ਹੋਰ ਐਸੇ ਹੀ ਸਾਥੀ ਰਲ ਅਰਜ਼ੀਆਂ ਦਿਉ। ਤੁਸਾਂ ਹੀ ਅਲਾਟ ਕੀਤੀ ਹੈ। ਸਾਡਾ ਕੀ ਕਸੂਰ ਹੈ। ਪਰ ਸਰਕਾਰ ਮੰਨਣੀ ਤਾਂ ਨਹੀਂ"। ਵੋਟਾਂ ਲਈ ਮੁਸਲਮਾਨਾਂ ਨੂੰ ਪਿਆਰਦੇ ਹਨ। ਝੂਠਿਆਂ ਹੀ ਕਰਨਾ ਜੇ।

ਇਹ ਬੂਟਾ ਸਿੰਘ ਸਣੇ ਪ੍ਰਵਾਰ ਹੁਣ ਮੌਜੂ ਖੇੜੇ 'ਚੋਂ ਜਮੀਨ ਖ੍ਰੀਦ ਨਹਿਰੋਂ ਲਹਿੰਦੇ ਰਹਿੰਦਾ ਹੈ। ਇਸ ਤਰ੍ਹਾਂ ਦੀਆਂ ਹੋਰ ਭੀ ਤਕਲੀਫਾਂ ਲੋਕਾਂ ਨੂੰ ਸਰਕਾਰ ਦਿੱਤੀਆਂ। ਗਲਤੀ ਆਪ ਕੀਤੀ ਵੋਟਾਂ ਦੇ ਲਾਲਚ ਨੂੰ।

ਹਜਾਰਾਂ ਸਿੰਘ, ਲਾਭ ਸਿੰਘ ਕੱਕੇ, ਦੇ ਪੁਤ੍ਰ ਉਹ ਅੱਠ ਘੁਮਾਂ ਜ਼ਮੀਨ ਜੋ ਲਾਭ ਸਿੰਘ ਲੱਭ ਕਰ ਲਈ ਸੀ, ਛੱਡ ਦਿੱਤੀ। ਮੈਂ ਹਜਾਰਾ ਸਿੰਘ ਨੂੰ ਮਿਲਿਆ, ਹੁਣ ਇਸ ਵੇਰਵੇ ਲਈ ਤਾਂ ਉਸ ਦਸਿਆ। ਮੈਂ ੮ ਤੋਂ ਵਧਾ ੧੧ ਕਰੀਵਾਲੇ ਚੰਗੀ ਜ਼ਮੀਨ ਜਾ ਲਈ ਸੀ ਨਹਿਰੀ। ਏਥੋਂ ਬਰਾਨ ਵੇਚ ਕੇ। ਜੋ ਮੈਂ ਧਾਰੀ ਸੀ ਸਤਿਗੁਰੂ ਜੀ ਦੀ ਰਜ਼ਾ ਹੀ ਸਾਰੇ ਨਫੇ ਹਨ, ਸੱਚੀ ਹੋਈ ਹੈ।

ਸੰਤ ਨਗਰ ਮਾਈਆਂ ਦੇ ਨੇਮ ਤੇ ਸੁਖਮਨੀ ਸਾਹਿਬ ਦੇ ਲਿਆਂ ਪਾਠਾਂ ਦਾ ਭੋਗ ਭੀ ਵਰਖਾ ਵਿੱਚ ਦੋ ਆਦਿ ਗ੍ਰੰਥ ਸਾਹਿਬ ਦੇ ਭੋਗਾਂ ਸਮੇਤ ਪਾਇਆ।

੨੦ ਅੱਸੂ, ੨੦੧੨ ਬਿ: ਮੇਲੇ ਦੇ ਭੋਗ ਸਮੇਂ ਕਵਿਤਾ ਸਰਧਾ ਸਿੰਘ ਕਰੀਵਾਲਾ ਤੇ ਸੰਤੋਖ ਸਿੰਘ ਸੰਤ ਨਗਰ ਨੇ ਪੜ੍ਹੀਆਂ। ਸਤਿਗੁਰੂ ਜੀ ਸਿਖਿਆ ਦਿੱਤੀ। ਲੋਕਾਂ ਕਿਸਿਆਂ ਵੱਲੋਂ

Namdhari Elibrary NamdhariElibrary@gmail.com

ਵੱਖ ਕਰੜੇ ਸ਼ਬਦ ਗੁਰੂ ਜੀ ਦੀ ਸ਼ਾਨ ਵਿੱਚ ਸਿੱਖ ਨੂੰ ਕਦੇ ਨਹੀ ਕਹਿਣੇ ਜੋਗ। ਜਿਵੇਂ ਕਿਸੇ ਕਿਹਾ ਹੈ।

"ਅੜਿਆ ਪ੍ਰਦੇਸ਼ਾਂ ਦੀ ਖੱਟੀ ਕੀ ਕਰਨੀ ਹੈ,
ਜਿੰਦੜੀ ਜੋ ਨਿਕਲ ਗਈ ਹਉਕਿਆਂ ਦੇ ਨਾਲ
ਗਰਮੀ ਭੀ ਗੁਜਰੀ ਬਰਸਾਤਾਂ ਭੀ ਬੀਤੀਆਂ,
ਸੁਖਨਾਂ ਸੁਖਦਿਆਂ ਨੂੰ ਆਇਆ ਸਿਆਲ
ਠੰਢੀਆਂ ਲੰਮੀਆਂ ਸੁਞੀਆਂ ਰਾਤਾਂ
ਅਖਾਂ ਚੋਂ ਕੱਢਣੀਆਂ ਹੋਈਆਂ ਮੁਹਾਲ,
ਕਉਲਾਂ ਦਿਆਂ ਕੱਚਿਆ ਕਾਹਨੂੰ ਤੜਫਾਨਾ ਏ,
ਕੁਸਦੇ ਕਲੇਜੇ ਨੂੰ ਆ ਕੇ ਸੰਭਾਲ"

ਤੇ

"ਤੂੰ" ਤੇ "ਉਏ" ਤੇ "ਜਾ" ਭੀ ਨਹੀ ਕਹਿਣਾ ਚਾਹੀਦਾ। ਕਿਉਂਕਿ ਪ੍ਰੀਤਮ ਨੂੰ "ਤੁਮ ਘਰਿ ਆਵਹੁ ਮੇਰੇ ਮੀਤ" ਦੀ ਤਰ੍ਹਾਂ ਲਿਖਣਾ ਜੋਗ ਹੈ। ਆਜਾ ਤੇ ਵਿਗੜਿਆ ਬੋਲ ਏ। ਤੇ "ਤੂੰ" ਜੋ ਗ੍ਰੰਥ ਸਾਹਿਬ ਵਿੱਚ ਹੈ। ਸੋ ਅਭੇਦ ਹੋ ਉਚਰੇ ਸਮੇਂ ਦਾ ਬੋਲਾ ਹੈ। ਤੇ ਤਦੋਂ ਬੋਲੀ ਹੀ ਐਸੀ ਸੀ, ਹੁਣ ਵਾਗੂੰ ਸ਼ੇਖੀ 'ਚ ਪੈ ਕਵੀ ਬੇਅਦਬੀ ਨਹੀਂ ਸੀ, ਪ੍ਰੀਤਮ ਦੀ ਕਰਦੇ।

## *ਮਾਈਆਂ ਦਾ ਮੇਲਾ*

੨੦ ਅਸੂ ਭੋਗ ਪੈਣ ਸਮੇਂ, ਸਵਾ ਸਤ ਵਜੇ, ਹਵਨ ਹੋਣ ਬਾਅਦ ੭ ਜੋੜਿਆਂ ਦੇ ਅਨੰਦ ਹੋਏ। ੨੬ ਪਾਠ ਸੁਧਾਰਨਾਂ ਦੇ ਭੋਗ ਪਏ। ਸਵਾ ਲਖ ਪਾਠ ਤੋਂ ਸੂਬੇ ਜਥੇਦਾਰਾਂ ਹਥੀ ਦਿੱਤੇ ਸ਼ਬਦ ਪਾਠ ਪੜਨ ਦੀ ਪੜਤਾਲ ਕੀਤੀ।

ਨਾਹਰ ਸਿੰਘ ਐਮ. ਏ. ਵੱਲੋਂ ਪਹਿਲਾਂ ਹਿੱਸਾ ਨਾਮਧਾਰੀ ਇਤਿਹਾਸ ਦਾ ਜਿਲਦ ਸਣੇ ਛਪ ਆਇਆ। ੧੦ਰੁ ਕੀਮਤ ਸੀ। ਬਾਅਦ ਪ੍ਰਚਾਰ ਨੂੰ ਮੁਖ ਰੱਖ ੫ ਰੁ ਕੀਤੀ ਸਤਿਗੁਰੂ ਜੀ। ਇੰਦਰ ਸਿੰਘ ਵੈਦ ਗਰੀ ਮਹਿਲ ਦੇ ਭੀ ਦਸਮ ਜੀ ਦਾ ਜੀਵਨ ਇਸ ਮੇਲੇ ਤੇ ਲਿਆ ਸਤਿਗੁਰੂ ਜੀ ਨੂੰ ਭੇਟ ਕੀਤਾ। ਸੋ ਬਹੁਤ ਚੰਗਾ ਹੈ, ਕਿਹੋ ਨੇ।

## *ਮੇਲਾ ਸਿਆਮ ਵਿੱਚ*

ਸਤਿਗੁਰੂ ਜੀ ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਉਤਸ਼ਵ ਅਸੂ ਵਦੀ ਤੀਜ, ਅੱਸੂ ਦੇ ਤੀਜੇ ਨੁਰਾਤੇ ਸਮੇਤ ਹਜੂਰੀ ਸੇਵਕਾਂ ਦੇ ਬੈਂਕੋਕ, ਸਿਆਮ ਦਰਸ਼ਨ ਦਿੱਤੇ। ਮਹੀਨੇ ਭਰ ਦਾ

ਭਜਨ ਬਾਣੀ ਦਾ ਨੇਮ ਰੱਖਿਆ। ਸਫੈਦ ਬਾਣੇ ਗੁਰਮੁਖੀ ਨਾਲ ਸਭ ਮਾਈ ਭਾਈ ਬੱਚੇ ਬੁਢੇ ਬਾਲੇ ਨੇ ਸਤਿਗੁਰੂ ਜੀ ਦੇ ਹਜ਼ੂਰ ਭੋਗ ਪਾਇਆ। ਸੰਤ ਰਤਨ ਸਿੰਘ ਜੀ ਮੈਨੂੰ ਦੱਸਿਆ। ਸਤਿਗੁਰੂ ਜੀ ਇੱਕ ਘਰ ਸਤਿਗੁਰੂ ਰਾਮ ਸਿੰਘ ਜੀ ਦੇ ਬਰਾਬਰ ਲੱਗੀ ਆਪਣੀ ਫੋਟੋ ਦੇ-ਖ ਕਿਹਾ ਸੀ, ਮੇਰੀ ਫੋਟੋ ਗੁਰੂ ਸਾਹਿਬਾਂ ਸਾਥ ਨਾ ਲਾਇਆ ਕਰੋ। ਇਸ ਤਰ੍ਹਾਂ ਮੇਰੀ ਹਿਮਾਕਤ ਸਾਬਤ ਹੁੰਦੀ ਹੈ। ਮੈ ਗੁਰੂਆਂ ਦਾ ਸੇਵਕ ਹਾਂ। "ਸਾਹਿਬ ਸਮਸਰ ਦਾਸ ਨ ਹੋਤਾ।"

ਮੇਲੇ ਦੇ ਭੋਗ ਸਮੇਂ "ਪੂਰੀ ਆਸਾ ਜੀ ਮਨਸਾ" ਸ਼ਬਦ ਪੜ੍ਹਦਿਆਂ ਸੰਗਤ ਨੂੰ ਕਿਹਾ ਸੀ, ਗੁਰੂ ਹਰੀ ਸਿੰਘ ਜੀ ਦਾ ਹੁਕਮ ਹੈ– ਇਹ ਸ਼ਬਦ ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਪੜ੍ਹਾਂਗੇ। ਹੁਣ "ਤੁਮ ਘਰਿ ਆਵਹੁ ਮੇਰੇ ਮੀਤ" ਹੀ ਪੜ੍ਹਨਾ ਚਾਹੀਦਾ ਏ। ਸਤਿਗੁਰੂ ਜੀ ੮, ੯ ਦਿਨ ਸਿਆਮ ਰਹੇ।

## ਵਾਪਸ ਜੀਵਨ ਨਗਰ

ਭੈਣੀ ਸਾਹਿਬ ਤੇ ਜਲੰਧਰ ਵੱਲੋਂ ਤੇ ਹੜ੍ਹਾਂ ਮਾਰੇ ਜਿਲਿਆਂ ਵੱਲੋਂ ਹੋ ੯ ਕੱਤਕ ਆ ਪਿਛਲਿਆਂ ਜਿਲ੍ਹਿਆਂ ਦੀ ਹਾਲਤ ਦੱਸੀ ਤੇ ਬਚਨ ਕੀਤਾ, ਨਿੱਕੇ ਕਾਕੇ ਕਈ ਕੋਹ ਜਲ ਲੰਘ ਉਜੜੇ ਸਿੱਖਾਂ ਨੂੰ ਜਾ ਦਿਲਾਸਾ ਦਿੱਤਾ ਤੇ ਮਦਦ ਦਿੱਤੀ ਹੈ ਤੇ ਮੈਂ ਭੀ ਹੁਣ ਜਿਤਨੀ ਹੋ ਸਕੇ, ਉਜੜੇ ਡੁੱਬੇ ਸਿੱਖਾਂ ਦੀ ਮਦਦ ਕਰਨੀ ਹੈ।। ਸਤਿਗੁਰੂ ਜੀ ਦੇ ਸਿਆਮ ਗਿਆਂ ਪਿਛੋ ਨਾਲੀ 'ਚ ਹੜ੍ਹ ਚੜੇ ਤੇ ਜੀਵਨ ਨਗਰ ਤੇ ਸੰਤ ਨਗਰ ਦੇ ਸਿੱਖਾਂ ਦੀ ਸੂਆ ਤੋੜਨ ਤੋਂ ਹੁੰਦੀ ਲੜਾਈ ਵੱਡੇ ਬਾਬਾ ਜੀ ਵਿੱਚ ਪੈ ਕੇ ਰੋਕੀ। ਏਧਰ ਭੀ ਬੜੀ ਪਿੰਡੀਂ ਪਾਣੀ ਚੜ੍ਹ ਫਸਲ ਮਾਰ ਕੀਤੀ। ਤੇ ਵਰਖਾ ਨੇ ਬਰਾਨੇ ਬੜੇ ਪਕਾਏ ਤੇ ਫਸਲ ਬੀਜਾਈ।। ਸਤਿਗੁਰੂ ਜੀ ਤਿੰਨ ਵਾਰੀ ਸਰਸੇ ਬਾਗੜ ਤੇ ਸਿੱਖਾਂ ਦਾ ਇਕੱਠ ਕੀਤੀ। ਤੇ ਕਿਹੋ ਨੇ, "ਤੁਸੀ ਬੋਲੀ ਤੋਂ ਨਾ ਲੜੋ। ਤੁਹਾਨੂੰ ਚਾਹੀਦੈ। ਜੋ ਬੋਲਦੇ ਹੋ ਉਸ ਤੋਂ ਮੁਕਰੋ ਨਾ ਤੇ ਜੋ ਕੋਈ ਬੋਲਦਾ ਨਹੀ, ਉਸ ਤੇ ਠੋਸੋ ਨਾਂ, "ਮਾਸਟਰ ਜੀ ਪੰਜਾਬੀ ਸੂਬਾ ਜੋ ਮੰਗਦੇ ਹਨ ਇਹ ਗਲਤ ਗੱਲ ਹੈ। ਪੰਜਾਬੀ ਨੂੰ ਛੋਟੀ ਥਾਂ ਘੇਰ ਕੇ ਵਡੇ ਇਲਾਕੇ ਤੋਂ ਹੱਥ ਧੋਣਾਂ ਹੈ। ਤੇ ਸਰਕਾਰ ਭੀ ਗਲਤ ਵਰਤਦੀ ਹੈ। ਜਦ ਗਾਂਧੀ ਜੀ ਕਿਹਾ ਹੋਇਆ ਹੈ, ਸਿੱਖਾਂ ਨਾਲ ਗਵਾਣੀ ਨਹੀਂ ਤਾਂ ਕਿਉਂ ਸਿੱਖਾਂ ਤੇ ਵਾਧੇ ਕਰਦੀ ਹੈ। ਦਰਬਾਰ ਸਾਹਿਬ ਦੀ ਬੇਅਦਬੀ ਕਰ ਸਭ ਸਿੱਖਾਂ ਦੇ ਦਿਲ ਦੁਖਾਏ ਸੂ। ਲੋਕ ਮਾਸਟਰ ਜੀ ਦੀ ਭੀ ਨਿੰਦਾ ਕਰਦੇ ਹਨ। ਚਾਹ ਦੀ ਪਿਆਲੀ ਪੀ ਕੀ ਕੀਤਾ ਸੂ। ਅਕਾਲੀ ਪੱਤਰਕਾ ਵਿੱਚ ਮੈਂ ਆਪ ਪੜ੍ਹਿਆ ਹੈ।

## *ਹੜ ਮਾਰਿਆਂ ਦੀ ਸੁਧ ਲਈ*

ਸਤਿਗੁਰੂ ਜੀ ਰੋਹਤਕ, ਦਿੱਲੀ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ, ਲੁਧਿਆਣੇ, ਫੀਰੋਜਪੁਰ ਆਦਿ ਜਿਲਿਆਂ ਵਿੱਚ ਜਾ ਮੀਂਹ ਹੜ੍ਹਾਂ ਮਾਰਿਆਂ ਪਿੰਡਾਂ ਤੇ ਸਿੱਖਾਂ ਦੀ ਸੁਰਤ ਲਈ। ਏਹਨਾਂ ਸ਼ਹਿਰਾਂ ਦੇ ਬਜਾਰਾਂ ਵਿੱਚ ਕਈ ਦਿਨ ਬੇੜੀ ਚਲੀ। ਜੋ ਕਈ ਡੁਬੇ ਉਜੜੇ ਤਾਂ ਸਤਿਗੁਰੂ ਜੀ ਮੱਦਦ ਜਾ ਕੇ ਦੇਂਦੇ। ਮਾਲਦਾਰਾਂ ਨੂੰ ਵੀ ਤਰਸ ਤੇ ਮੱਦਦ ਕਰਨ ਦਾ ਮੌਕਾ ਮਿਲਿਆ। ਕਈ ਖੂਹ ਕੋਠੇ ਧਰਤੀ ਵਿੱਚ ਗਰਕ ਗਏ। ਪੁਲ ਸੜਕਾਂ ਲਾਈਨਾਂ ਬਹਿ ਗਏ। ਲੁਧਿਆਣੇ ਆਲਿਮ ਜੀ ਦੀ ਸੁਪਤਨੀ ਸੁਜਾਨ ਜੀ ਨੂੰ ਸੁਪਨੇ ਵਿੱਚ ਰਾਤ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇ ਕਿਹਾ, ਵਰਖਾ ਨਾਲ ਕੋਠਾ ਡਿਗਦਾ ਹੈ, ਛੇਤੀ ਜਾਗ ਬਾਹਰ ਹੋਵੋ। ਉਸ ਟਿੱਕਾ ਤ੍ਰਿਲੋਚਨ ਸਿੰਘ ਤੇ ਆਲਿਮ ਜੀ ਨੂੰ ਜਗਾਇਆ ਤੇ ਭੱਜ ਨਿਕਲੇ ਤੁਰਤ ਇਹਨਾਂ ਦੇ ਨਿਕਲਿਆਂ ਕੋਠਾ ਡਿੱਗਾ। ਮਰਨੋਂ ਤੇ ਬਚੇ, ਭਾਵੇਂ ਸਣੇ ਬਸਤ੍ਰਾਂ ਭਿਜੇ।* ਸਤਿਗੁਰੂ ਜੀ ਤੰਬੂ, ਛੌਲਦਾਰੀਆਂ, ਦਾਣੇ, ਪਿਛਲੀ ਜਿਲ੍ਹੀ ਵੰਡੇ ਤੇ ਸਰਕਾਰ ਭੀ ਏਧਰ ਉਧਰ ਸਹਾਇਤਾ ਕੀਤੀ। ਕਈ ਸਿੱਖਾਂ ਨੂੰ ਜੀਵਨ ਨਗਰ ਵੱਲ ਆਉਣ ਭੀ ਕਹਿ ਆਏ ਸਤਿਗੁਰੂ ਜੀ ਤੇ ਉਹਨਾਂ ਨੂੰ ਕੋਠੇ, ਜਮੀਨ, ਬੈਲ, ਬੀਜ ਭੀ ਦਿੱਤੇ ਸਤਿਗੁਰੂ ਜੀ।

੨੯ ਕਤਕ ਦੀਪ ਮਾਲਾ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਜਥੇਦਾਰਾਂ ਤੇ ਸੂਬਿਆਂ ਨੂੰ ਉਜੜੇ ਸਿੱਖਾਂ ਨੂੰ ਆਪਣੇ ਉਗਰਾਹੀ ਦੇ ਦਾਣੇ ਉਹਨਾਂ ਜਿਲਿਆਂ ਵਿੱਚ ਪਏ ਦੇਣੇ ਕਹੇ। ਬਸਤ੍ਰ ਦੇਣੇ ਕਹੇ। ਛੋਟੇ ਬਾਬਾ ਜੀ ਨੂੰ ਕਈ ਪਿੰਡੀ ਭੇਜਿਆ।

੩ ਮੱਘਰ ਰੂਸ ਦਾ ਪ੍ਰਧਾਨ ਮੰਤਰੀ ਬੁਲਗਾਨਨ ਤੇ ਕਮਿਊਨਿਸਟ ਪਾਰਟੀ ਦਾ ਵੱਡਾ ਸਕੱਤਰ ਖਰੁਸਚੋਵ ਦਿੱਲੀ ਆਏ। ਹਰ ਪਾਰਟੀ ਨੇ ਉਹਨ੍ਹਾਂ ਦਾ ਸੁਆਗਤ ਬਹੁਤ ਗਿਣਤੀ

---

*ਸਤਿਗੁਰੂ ਜੀ ਜਿਵੇਂ ਆਲਿਮ ਜੀ ਦੀ ਰੱਖਿਆ ਸੁਪਨੇ ਵਿੱਚ ਦ੍ਰਿਸ਼ਟਾਂਤ ਦੇ ਕੀਤੀ ਤੇ ਵਾਰਤਾ ਸਤਿਜੁਗ ਤੇ ਹੋਰ ਅਖਬਾਰਾਂ ਵਿੱਚ ਵੀ ਛਪੀ। ਤਿਵੇਂ ਹੀ ਮੈਨੂੰ ਸੰਤ ਰਤਨ ਸਿੰਘ ਜੀ ਵਾਰਤਾ ਸੁਣਾਈ। ਇੱਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਹਰਨਾਮ ਸਿੰਘ ਜੀ ਬਰਮੀ ਜਿਲਾ ਲੁਧਿਆਣੇ ਵਾਲੇ ਵਰੱਕਤ ਵਿਰਤੀ ਸੰਤਾਂ ਨੂੰ ਸੁਖੇਤ ਹੁਕਮ ਕੀਤਾ, ਤੁਸਾਂ ਜਾਗੂ ਵੱਲੋਂ ਰਸਤਾ ਵੇਖ ਉਧਰ ਜਾਣ ਲਈ ਮੰਡੀ ਬਿਆਸ ਕੰਢੇ ਮੈਨੂੰ ਪਤਾ ਦੇਣਾ ਕਿ ਕੋਈ ਰੋਕ ਤੇ ਨਹੀਂ। ਸੰਤ ਜੀ ਅਧੀ ਰਾਤੇ ਜਾਗੀ ਤਾਂ ਨੇਤਰ ਬੰਦ ਹੀ ਰਹੇ। ਖੁਲਣ ਨਾ। ਤਾਂ ਸੰਤ ਜੀ ਹੱਥ ਜੋੜ ਸਤਿਗੁਰੂ ਰਾਮ ਸਿੰਘ ਜੀ ਦਾ ਧਿਆਨ ਧਾਰ ਅਰਜ਼ ਕੀਤੀ, ਮੈਂ ਤੇ ਰਸਤੇ ਦਾ ਪਤਾ ਕਰ ਬਿਆਸ ਕੰਢੇ ਪੁਜਣਾ ਸੀ। ਔਖਾਂ ਬਖਸ਼ੋ। ਤਾਂ ਸਤਿਗੁਰੂ ਜੀ ਪ੍ਰਗਟ ਦਰਸ਼ਨ ਦੇ ਇੱਕ ਬੂਟੀ ਦੇ ਪੱਤੇ ਲਿਆ ਮਲ, ਘੁਟ ਜਲ ਮੇਰੇ ਨੇਤਰਾਂ ਵਿੱਚ ਪਾ, ਨੇਤ੍ਰਾਂ ਦੀ ਜੋਤਿ ਜਗਾਈ ਤੇ ਕਿਹਾ। ਜਾਹ ਰਸਤੇ ਦਾ ਪਤਾ ਕਰਕੇ ਉਹਨਾਂ ਪਾਸ ਪੁੱਜ। ਸੰਤ ਜੀ ਰਸਤਾ ਦੇਖ ਜਾ ਸਤਿਗੁਰੂ ਜੀ ਨੂੰ ਬੀਤੀ ਵਾਰਤਾ ਦਸੀ। ਤਾਂ ਸਤਿਗੁਰੂ ਜੀ ਸੰਤ ਜੀ ਨੂੰ ਪੁਛਿਆ, ਤੁਹਾਨੂੰ ਉਸ ਬੂਟੀ ਦੀ ਪਛਾਣ ਹੈ। ਸੰਤ ਜੀ ਕਿਹਾ, ਬੂਟੀ ਤੇ ਨਹੀਂ ਜਗ੍ਹਾ ਦਸ ਸਕਦਾ ਹਾਂ ਜਿਥੋਂ ਜਾ ਲਿਆਂਦੀ ਸਾਨੇ। ਤਾਂ ਸਤਿਗੁਰੂ ਜੀ ਬਚਨ ਕੀਤਾ– ਉਹ ਹਥ ਹੋਣ ਤਾਂ ਹੀ ਬੂਟੀ ਅਸਰ ਕਰੇਗੀ। ਮੈਂ ਉਸ ਬੂਟੀ ਤੋਂ ਕੀ ਲੈਣਾ ਏ।

ਸੰਤ ਪਿਆਰਾ ਸਿੰਘ ਜੀ ਨਾਥ ਸੰਤ ਨਗਰ ਵਾਲਿਆਂ ਵਾਰਤਾ ਸੁਣਾਈ ਕਿ ਇਸੇ ਤਰ੍ਹਾਂ ਜਗਦੇਆਂ ਦੇ ਸੰਤ ਗੁਲਜ਼ਾਰ ਸਿੰਘ ਜੀ ਨੂੰ ਰਾਤ ਸੁਤਿਆਂ ਨੂੰ ਸਤਿਗੁਰੂ ਜੀ ਦਰਸ਼ਨ ਦੇ ਕਿਹਾ, ਤੇਰੇ ਜੋੜੇ ਵਿੱਚ ਸੱਪ ਹੈ ਚਹਿਰੀ। ਜੋੜਾ ਵੇਖ, ਝਾੜ ਕੇ ਪਾਵੀਂ। ਸੰਤ ਗੁਲਜ਼ਾਰ ਸਿੰਘ ਜੀ ਜਾਗ ਕੇ ਡਿਠਾ, ਕੁੰਡਲੀ ਮਾਰੀ ਸੱਪ ਜੋੜੇ ਵਿੱਚ ਬੈਠਾ ਸੀ। ਉਸ ਬੋਤਲ ਔਂਧੀ ਕੀਤੀ। ਸਪ ਵਿੱਚ ਵੜ ਗਿਆ ਤੇ ਗੁਲਜ਼ਾਰ ਸਿੰਘ ਉਹ ਸੱਪ ਕਈਆਂ ਨੂੰ ਵਿਖਾਇਆ ਤੇ ਰਾਤ ਦਾ ਦ੍ਰਿਸ਼ਟਾਂਤ ਹੋਇਆ ਭੀ ਸੁਨਾਇਆ। ਤੇ ਕਿਹਾ, ਮੇਰੀ ਸਤਿਗੁਰੂ ਜੀ ਇਸ ਤੋਂ ਆਪ ਰੱਖਿਆ ਕੀਤੀ ਹੈ।

ਸੰਤ ਦਲੀਪ ਸਿੰਘ ਜੀ (ਕਮੋ) ਹੁਣ ਸੰਤਾਂ ਵਾਲੀ ਰਹਿੰਦੇ ਹਨ, ਨੇ ਕੋਲੋਂ ਆਪਣੇ ਨਾਲ ਵਰਤੀ ਇੱਕ ਸਮੇਂ ਦੀ ਵਾਰਤਾ ਸੁਣਾਈ ਕਿ ਮਾਨਾਂ ਵਾਲੇ ਦੀ ਬੁਰਜੀ ਵਿੱਚ ਬਾਹਮਣੀ ਵਾਲੇ ਰਹਿਣ ਵੇਲੇ ਮੁਨਸ਼ੀ ਮੈਥੋਂ ਪੈਲੀ ਚਲਵਾ ਪਾਣੀ ਦੇਣੋਂ ਇਨਕਾਰੀ ਹੋ ਗਿਆ, ਮੈਂ ਬੜਾ ਝੂਰਦਾ ਸੁੱਤਾ ਤਾਂ ਅਧੀ ਰਾਤੇ ਅਵਾਜ਼ ਦੇ ਗੁਰੂ ਜੀ ਜਗਾਇਆ ਤੇ ਕਿਹਾ, ਤੂੰ ਪਾਣੀ ਜਾ ਕੇ ਲਾ, ਪੈਲੀ ਪਿਆ, ਸੜਕੇ ਐਵੇਂ ਪਾਣੀ ਪਿਆ ਜਾਂਦਾ ਹੈ। ਮੈਂ ਕਹੀ ਲੈ ਦੌੜਿਆ ਤਾਂ ਠੀਕ ਸੜਕੇ ਪਾਣੀ ਜਾ ਰਿਹਾ ਸੀ। ਸੋ ਮੈਂ ਅਗੋਂ ਰੋਕ ਖੇਤ ਨੂੰ ਨੱਕਾ ਕੀਤਾ ਤੇ ਉਹੋ ਖੇਤ ਨਕੋ ਨਕ ਭਰ ਘਤਾ। ਮੈਂ ਇਹ ਵਾਰਤਾ ਇਸ ਲਈ ਲਿਖੀਆਂ ਹਨ ਕਿ ਕਰਤੇ ਦੀ ਕੁਦਰਤ ਕਦੇ ਕਦੇ ਇਸ ਤਰ੍ਹਾਂ ਅਚਾਨਕ ਮੋਅਜਜ਼ਾ ਕਰ ਵਿਖਾਂਦੀ ਹੈ। ਜਿਸ ਕਰਕੇ ਮੰਨਣਾ ਪੈਂਦਾ ਹੈ। "ਦਾਤੀ ਸਾਹਿਬ ਸੰਦੀਆ ਕਿਆਂ ਚਲੈ ਤਿਸੁ ਨਾਲਿ। ਇੱਕ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲ ।।"

ਵਿੱਚ ਅਗੋਂ ਮਿਲ ਕੀਤਾ।

੧੨ ਮੱਘਰ ਸਤਿਗੁਰੂ ਜੀ ਸਭ ਜ਼ਿਲਿਆਂ 'ਚੋਂ ਡੁਬੇ ਸਿੱਖਾਂ ਦੀ ਸੁਰਤ ਲੈ ਆਏ ਜੀਵਨ ਨਗਰ ਤੇ ਕਿਹਾ, ਸਿੱਖ ਮਸਾਂ ਮੱਦਦ ਲੈਂਦੇ ਹਨ ਤੇ ਕਹਿੰਦੇ ਹਨ, ਸਾਡਾ ਸੇਵਾ ਭੇਟਾ ਦੇਣ ਦਾ ਥਾਂ ਹੈ।

## ਕੁਝ ਹੋਰ ਹਾਲਾਤ

ਨਾਲੀ ਦੇ ਹੜ ਮੂੰਜੀ ਬਹੁਤ ਡੋਬੀ। ਮਸਾਂ ਭਿਜੀ ਮੈਲੀ ਹੋਈ ਨਿਕਲਦੀ ਸੀ। ਪਰ ਭਾ ਪਰ ਨਾਲੋਂ ਚੜ੍ਹ ਗਿਆ। ਪਰ ੬ ਤੋਂ ੮ ਤਕ ਰਿਹਾ ਐਤਕੀ ੮ ਤੋਂ ੧੧ ਤਕ ਮਣ ਦਾ ਗਿਆ। ਸਰਕਾਰ ਤਕਾਵੀਆਂ ਵੀ ਬਹੁਤੀਆਂ ਦੇਂਦੀ। ਮੱਦਦ ਹਰੀਜਨਾਂ ਨੂੰ ਹੀ ਦੇਂਦੀ ਕਿਉਂਕਿ ਇਹ ਮਹਾਤਮਾਂ ਗਾਂਧੀ ਦਾ ਟੋਰਿਆ ਨਾਮ ਹੈ। ਪਸੂਆਂ ਨੂੰ ਬਹੁਤ ਵਰਖਾ ਕਰ ਗਲਘੋਟੂ ਦੀ ਬਿਮਾਰੀ ਬਹੁਤ ਪਈ। ਗੁਲ ਪਵਾਣ ਤੇ ਰਗਾਂ ਵਿੱਚ ਕੋਈ ਹੀ ਬਚਦਾ। ਪਟਵਾਰੀ ਤੇ ਤਸੀਲਦਾਰ ਸਨਦਾਂ ਵੇਖ ਜਮੀਨਾਂ ਪੱਕੀਆਂ ਕਰਦੇ ਏਹਨੀ ਦਿਨੀ।

੧੪ ਮੱਘਰ ਸਰਕਾਰੀ ਮਹਿਕਮੇ ਪਸ਼ੂ ਪਾਲਣ ਵਾਲੇ ਦਾ ਅਫਸਰ ਨੰਦ ਕੁਮਾਰ ਆ ਸਤਿਗੁਰੂ ਜੀ ਤੋਂ "ਕਈ ਵੈਹੜੇ ਕਈ ਸੰਢੇ ਮੁਲ ਲੈ ਗਿਆ ਤੇ ਸਤਿਗੁਰੂ ਜੀ ਆਪਣੇ ਵੱਲੋਂ ਮੁਫਤ ਸਾਨ੍ਹ ਹਰ ਪਿੰਡ ਨੂੰ ਦਿੱਤਾ ਚੰਗਾ ਤੇ ਟਹਿਲ ਦੀ ਪੱਕੀ ਕੀਤੀ। ਮੈਨੂੰ ਪਤਾ ਏ ਕੌਡੂ ਸਾਨ੍ਹ ਸੰਤ ਨਗਰ ਦੇ ਨੇ ਜਿਮੀਦਾਰਾਂ ਨੂੰ ਗਊਆਂ ਰੱਖਣ ਦਾ ਸ਼ੌਕ ਲਾ ਦਿੱਤਾ ਸੀ।

ਏਹਨੀ ਦਿਨੀ ਹੀ ਕੋਠੀਓਂ ਚੜਦੇ ਸਰਕਾਰੀ ਮਹਿਕਮੇ ਗੁਰੂ ਜੀ ਕਾ ਟਿਊਬਵੈਲ ਲਾਉਣਾ ਅਰੰਭਿਆ ਪਰ ਥੱਕ ਹੰਭ ਹਾਰ ਗਏ ਹਨ।

੧੪ ਮੱਘਰ ਗੁਰੂ ਨਾਨਕ ਪ੍ਰਕਾਸ ਦਿਨ ਤੇ ਅੰਮ੍ਰਿਤਸਰ ਸਿੱਖਾਂ ਤੇ ਹਿੰਦੂਆਂ ਦੀ ਪੰਜਾਬੀ ਸੂਬਾ ਤੇ ਮਹਾਂ ਪੰਜਾਬ ਦੇ ਨਾਹਰੇ ਲਾਣ ਤੇ ਲੜਾਈ ਹੋਈ। ਪਰ ਮੰਗਲ ਸਿੰਘ ਲਾਇਲਪੁਰੀ ਮੇਰੇ ਨਾਮ ਤਲੇ ਸਰਕਾਰ ਦੇ ਖਿਲਾਫ ਲੇਖ ਲਿਖਿਆ ਤੇ ਸਤਿਗੁਰੂ ਜੀ ਕਿਹਾ, "ਉਹ ਜਬਾਨੀ ਮੇਰੇ ਕੋਲ ਮੰਨਣਾਂ ਕਹਿ ਬਚਿਆ ਹੈ।

## ਦੁਖੀ ਮੁਸ਼ਲਮਾਨ ਦੀ ਮਦਦ

ਸੰਤ ਰਤਨ ਸਿੰਘ ਜੀ ਨੂੰ ਮੈ ਪੁਛਿਆ, ਸਤਿਗੁਰੂ ਜੀ ਸਿੱਖਾਂ ਦੀ ਮਦਦ ਕਰਦੇ ਹਨ ਹਰ ਥੁੜੋਂ ਵਾਲੇ ਦੀ? ਤਾਂ ਸੰਤ ਜੀ ਮੈਨੂੰ ਦਸਿਆ, ਲਹੌਰ ਰੇਸਾਂ 'ਚ ਇੱਕ ਮੁਸਲਮਾਨ ਜੋ ਸਦਾ ਖਿੜ ਮਿਲਦਾ ਸੀ ਤੇ ਘੋੜੀ ਦੁੜਾਂਦਾ ਸੀ। ਇੱਕ ਸਮੇਂ ਬੜੇ ਭੜੇ ਜਿਹੇ ਚੇਹਰੇ ਨਾਲ ਮਿਲਿਆ। ਸਤਿਗੁਰੂ ਜੀ ਪੁਛਿਆ, ਮੀਆਂ ਸਾਹਿਬ, ਕੀ ਵਜ੍ਹਾ ਆਪ ਅਜ ਉਦਾਸ ਜੇਹੇ ਫਿਰਦੇ ਜਾਪਦੇ

ਹੋ। ਉਹ ਮੀਆਂ ਅੱਖਾਂ ਵਿੱਚ ਮੁਠਾਂ ਦੇ ਬੈਠ ਕੇ ਰੋਣ ਲਗ ਪਿਆ ਤੇ ਦੱਸਿਉ ਸੁ ਪਾਤਸ਼ਾਹੋ ਜੋ ਮੇਰੀ ਤੇ ਮੇਰੇ ਟੱਬਰ ਦੀ ਰੋਜ਼ੀ ਦਾ ਵਸੀਲਾ ਘੋੜੀ ਸੀ, ਸੋ ਮਰ ਗਈ ਹੈ। ਮੈ ਉਦਾਸ ਹਾਂ, ਕਿਸ ਤੋਂ ਲੋੜ ਟੁਰੇਗੀ। ਕਿਵੇਂ ਜੀਅ ਪਲਣਗੇ। ਸਤਿਗੁਰੂ ਜੀ ਉਸੇ ਵੇਲੇ ਉਸ ਨੂੰ ਧਰਵਾਸ ਦੇ ਬਾਹੋਂ ਫੜ ਕਾਰ ਵਿੱਚ ਬਹਾ ਆਪਣੀ ਕੋਠੀ ਲਿਆ ਇੱਕ ਘੋੜੀ ਕਈ ਹਜ਼ਾਰ ਦੀ ਉਸ ਦੇ ਹੱਥ ਫੜਾਈ ਤੇ ਸਿੱਖਾਂ ਨੂੰ ਕਿਹਾ, ਨਿਹਾਰੀ ਭੀ ਇਸ ਨੂੰ ਦੋ ਚਾਰ ਮਹੀਨਿਆਂ ਦੀ ਘੋੜੀ ਵਾਸਤੇ ਜਰੂਰ ਦੇਣੀ। ਅਗਲੇ ਰੋਜ ਭਾਈ ਵਜੀਰ ਸਿੰਘ ਜੀ ਸਤਿਗੁਰੂ ਜੀ ਨੂੰ ਕਿਹਾ, ਕੁਛ ਉਸ ਮੀਏਂ ਤੋਂ ਲੈਣਾ ਵੀ ਸੀ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਮਨ ਦਾ ਸੁਖ ਤਾਂ ਤੁਰੰਤ ਲੈ ਲਿਆ ਹੈ। ਜੋ ਉਸਨੂੰ ਦੁਖੀ ਦੇਖ ਆਪਣੇ ਹਿਰਦੇ ਨੂੰ ਖੇਦ ਹੋਇਆ ਸੀ ਸੋ ਨਵਿਰਤ ਕਰ ਤੇ ਕੁਝ ਨਾਲੋਂ ਨਾਲ ਉਸ ਨੂੰ ਉਸੇ ਤਰ੍ਹਾਂ ਸੌਖਾ ਤੇ ਖੁਸ਼ੀ ਸੁਖ ਮਿਲਦਾ ਵੇਖ ਲਵਾਂਗੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ "ਜੋ ਅਮੀਰ ਸੁਵਾਲ ਨ ਕਰਨ ਵਾਲੇ ਹੋਣ ਉਨ੍ਹਾਂ ਦੀ ਮਦਦ ਕਰ ਨੀਤੀ ਧਰਮ ਹੈ, ਦੀ ਕੀ ਕੀਮਤ ਕਹੀਏ। ਇਹ ਬਚਨ ਮੇਰੇ ਸੁਣਦਿਆਂ ਦੇ ਕੋਲ ਸੇਰ ਸਿੰਘ ਜੋ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਘੋੜਿਆ ਦੀ ਦੇਖ ਰੇਖ ਦਾ ਆਗੂ ਹੈ ਨੇ ਬਚਨ ਸੁਣਾਇਆ, ਦਿੱਲੀ ਇੱਕ ਨਾਰੂ ਨਾਮ ਦਾ ਘੋੜਿਆਂ ਦਾ ਸ਼ੌਕੀ ਤੇ ਮਾੜਾ ਜਾਣ ਸਤਿਗੁਰੂ ਜੀ ਉਸ ਨੂੰ ਅਬਲਕ ਘੋੜੀ ਦਿੱਤੀ ਉਹ ਬਹੁਤ ਚਿਰ ਦੂਣਾ ਖੱਟੀ ਖਾਂਦਾ ਰਿਹਾ ਪਰ ਜਦ ਇੱਕ ਵੇਰ ਉਸਨੇ ਵੱਢੀ ਲੈ ਕੇ ਉਹ ਘੋੜੀ ਖਿਚ ਰਖ ਹਰਾਈ ਤਾਂ ਸਤਿਗੁਰੂ ਜੀ ਘੋੜੀ ਵਾਪਸ ਲੈ ਲਈ ਸੀ, ਨਾਮ ਆਪਣੇ ਰੱਖੀ ਹੋਈ ਤੇ ਦੁੜਾਣ ਦੀ ਮੁਖਤਾਰੀ ਉਸ ਨੂੰ ਦਿੱਤੀ ਦਾ ਰਾਜ ਖੁਲਾ। ਇਹ ਸੁਣ ਸੰਤ ਜੀ ਕਿਹਾ ਬਹੁਤ ਮੁਖਤਿਆਰੀ ਬੇ ਸਬਰਾ ਕਰ ਮਨੁਖ ਨੂੰ ਸੁਖ ਸੌਝੀਓ ਖੁੰਝਾ ਮੰਦੀ ਕਬਰੇ ਸੁਟ ਦੇਂਦੀ ਹੈ। ਇਹ ਸ਼ੇਰ ਸਿੰਘ ਸੰਤ ਨਗਰ ਰੰਹਿੰਦਾ ਤੇ ਏਨਾਂ ਸਾਹਿਬਾਂ ਦਾ ਬਾਲ ਸਖਾ ਹੈ।

ਸਤਿਗੁਰੂ ਜੀ (ਸੋਨੀਪਤ) ਭਟਗਾਓਂ (੨੫) ਮੱਘਰ ਸਮੇਤ ਹਜੂਰੀ ਜਥੇ ਦਰਸ਼ਨ ਦਿੱਤੇ। ਉਥੇ ਸਰਕਾਰ ਨੇ ਆਪਣੇ ਵੱਲੋਂ ਸੜਕ ਬਣਾ ਪਸ਼ੂਆਂ ਦੀ ਨੁਮਾਇਸ਼ ਦਾ ਸਾਂਝਾਂ ਕੀਤਾ ਸੀ। ਸਤਿਗੁਰੂ ਜੀ ਭੀ ਆਪਣੇ ਚੰਗੇ ਪਸ਼ੂ ਭੇਜੇ ਸੀ। ਰੂਸ ਦੇ ਮੁਖੀ ਭੀ ਇਸ ਸਮੇਂ ਪੁਜੇ ਸੀ। ਬੁਲਗਾਨਨ ਤੇ ਖਰੁਸਚੇਵ ਸਤਿਗੁਰੂ ਜੀ ਦੇ ਆਪਣੇ ਵੱਲੋਂ ੧੨ ਸੇਰ ਦੁਧ ਦੇਂਦੀ ਮੱਝ ਕਾਲੀਬੋਲ੍ਹੀ ਤੇ ਬੈਲ ਤੇ ਸੰਢਾ ਸ਼ਾਨ ਇਨਾਮ 'ਚ ਅਵੱਲ ਆਏ। ਉਨ੍ਹਾਂ ਨੂੰ ਪੁਰਾਣੀ ਮਿਲਤ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਵਜੋਂ ਮਹਿਮਾਨੀ ਦੇਣੀ ਚਾਹੀ ਪਸ਼ੂ ਸਾਹਵੇ ਖੜੇ ਕਰ। ਪਰ ਉਨ੍ਹਾਂ ਕਿਹਾ ਆਪ ਵੱਲੋਂ ਸਾਨੂੰ ਪੁਜੇ ਪਰ ਇਹ ਜਾ ਨਹੀ ਸਕਦੇ। ਜਿਵੇਂ ਜੰਗ ਸਾਹਿਬ (ਜੰਗ ਬਹਾਦਰ) ਨੈਪਾਲ ਦੇ ਰਾਜੇ ਨਾਲ ਮੱਝਾਂ ਸਿੱਖ ਦੇ ਹੱਥੀ ਭੇਜ ਸਤਿਗੁਰੂ ਰਾਮ ਸਿੰਘ ਜੀ ਨੇ ਮਿਲਤ ਵਧਾਈ ਸੀ ਤਿਵੇਂ ਸਤਿਗੁਰੂ ਜੀ ਪਸ਼ੂ, ਰੂਸ ਦੇ ਮੁਖੀਆਂ ਨੂੰ ਦੇ ਪੁਰਾਣੀ ਮਿਲਤ ਵਧਾਈ।

ਸਤਿਗੁਰੂ ਜੀ ਜੀਵਨ ਨਗਰ ਵਡੇ ਬਾਬਾ ਜੀ ਨੂੰ ਨੋਟ ਕਰਾਇਆ ੧੯੪੭ ਈ:

੮ ਅਗਸਤ ਨੂੰ ਮੈ ਲਾਲ ਹਰਦੇਵ ਸਹਾਇ ਤੇ ਆਲਿਮ ਜੀ ਦਿੱਲੀ ਜਾ ਪੰ: ਜਵਾਹਰ ਲਾਲ ਨੂੰ ਗਊ ਬਧ ਬੰਦ ਹੋਣ ਹਿਤ ਮਿਲੇ ਸਾਂ ਤੇ ਲਾਲਾ ਜੀ ਕਿਹਾ ਸੀ ਗਊ ਆਰਥਕ ਤੌਰ ਭੀ ਲਾਹੇ ਵੰਦੀ ਹੈ। ਤਾਂ ਜਵਾਹਰ ਲਾਲ ਉੱਤਰ ਦਿੱਤਾ ਸੀ ਮੈ ਧਰਮ ਦੇ ਪਾਰੋਂ ਭੀ ਜਾਣਦਾ ਹਾਂ।

ਏਹਨੀ ਦਿਨੀ ਪਟਵਾਰੀ ਜਮੀਨਾਂ ਪੱਕੀਆਂ ਕਰ ਰਹੇ ਸੀ। ਸਤਿਗੁਰੂ ਜੀ ਮੈਨੂੰ ਨੇੜੇ ਸਦ ਮਾਘਾ ਸਿੰਘ ਅਲੌੜ ਵਾਲੇ ਦੇ ਵਡੇਰੇ ਦੀ ਅੰਗਰੇਜ ਨਾਲ ਨਾ ਮਿਲਵਰਤਨ ਦੀ ਸਾਖੀ ਸਾਰੀ ਸੁਣਾ ਕਿਹਾ ਉਸ ਨਿਹਾਲ ਸਿੰਘ ਨੇ ਸਰ ਲੁਈਸ ਜਾਨ ਨੂੰ ਆਪਣੇ ਖੇਤਾਂ ਦੇ ਰਾਹੇ ਸ਼ਰਾਬੀ ਹੋਏ ਡਿਗੇ ਨੂੰ ਸਮੇਤ ਘੋੜੀ ਸੰਭਾਲ ਘਲ ਤੇ ਬਾਦ ਪਿਛੇ ਜਾ ਕੀਮਤੀ ਘੜੀ ਲੱਭ ਭੀ ਦਿੱਤੀ ਸੀ। ਤੇ ਗੋਰੇ ਨੇ ਨਿਹਾਲ ਸਿੰਘ ਨੂੰ ਬਹੁਤ ਇਨਾਮ ਦੀ ਚਿੱਠੀ ਤੇ ਆਪਣੀ ਫੋਟੋ ਦਿੱਤੀ ਸੀ। ਪਰ ਨਿਹਾਲ ਸਿੰਘ ਸੋ ਨ ਕਿਤੇ ਵਖਾ ਇਨਾਮ ਲਿਆ, ਮੈ ਸੁਣ ਮੰਗਾ ਦੇਖੀ ਤਾਂ ਉਸ ਨੇ ਦੂਜੀ ਵਾਰ ਮੁਰੱਬੇ ਵੰਡਨ ਵਾਲੇ ਗੋਰੇ ਵੱਲੋਂ ਚਾਰ ਮੁਰੱਬੇ ਚੰਗੇ ਦੇਣੇ ਲਿਖੇ ਸੀ। ਮੈਥੋਂ ਮਹਾਰਾਜ ਨਿਹਾਲ ਸਿੰਘ ਜੀ ਕੋਲ ਭੇਜਣ ਜਾਂ ਮਾਸਟਰ ਬਲਵੰਤ ਸਿੰਘ ਕੋਲ ਰੱਖਣ ਸਮੇਂ ਸੋ ਚਿੱਠੀ ਗਵਾਚ ਗਈ। ਉਸੇ ਦੇ ਇਵਜ ਮੈਂ ਮਾਘਾ ਸਿੰਘ ਨੂੰ ਇੱਕ ਮੁਰੱਬਾ ਦਮਦਮੇ ਦਿੱਤਾ ਹੈ ਤੇ ਹੋਰ ਦੇਣੇ ਹਨ। ਮੈ ਇਹ ਸਾਰਾ ਲੇਖ ਪੋਹ ਦੇ ਰਸਾਲੇ ਤੇ ੨੦੧੨ 'ਚ ਗੁਰਸਿਖ ਮੀਤ ਚਲੇ ਗੁਰਚਾਲੀ ਤਲੇ ਦਿੱਤਾ ਹੈ। ਤੇ ਮਾਸਟਰ ਨਿਹਾਲ ਸਿੰਘ ਜੀ ਨੇ ਬਾਈਕਾਟ ਪੁਸਤਕ 'ਚ ਭੀ ਸਾਖੀ ਦਿੱਤੀ ਹੈ। ਜਮੀਨ ਜਿੰਨੀ ਸ਼ੁਰੂ ਤੋਂ ਸਤਿਗੁਰੂ ਜੀ ਕਹੀ ਸੀ ੧੯੫ ਪੈਲੀਆਂ ਉਤਨੀ ਹੀ ਸਭ ਪਾਸ ਰਹੀ ਤੇ ਗਊਆਂ ਵਿਦਿਆਲੇ ਤੇ ਲੰਗਰ ਦੀ ਵਖ ਵਖ ਹੋਈ। ਏਨੀ ਦਿੱਲੀ ਸਤਿਗੁਰੂ ਜੀ ਦਿੱਲੀਓਂ ਆ ਦਸਿਆ ਰੰਗੂਨ ਤੇ ਮਰਗੋਈ ਵੱਲੋਂ ਸਤਿਗੁਰੂ ਜੀ ਦੀਆਂ ਚਿਠੀਆਂ ਸਿੱਖਾਂ ਹੱਥੀ ਭੇਜੀਆਂ ਅੰਗਰੇਜਾਂ ਦੇ ਕਾਗਜਾਂ 'ਚੋਂ ਬਹੁਤ ਮਿਲੀਆਂ ਹਨ। ਸਤਿਗੁਰੂ ਜੀ ਥੋੜੇ ਦਿਨ ਲੁਧਿਆਣੇ ਦੇ ਜਿਲੇ 'ਚ ਦੌਰੇ ਤੇ ਗਏ। ਦੇਹ ਢਿਲੀ ਹੋਣ ਕਰ ਸਮਰਾਲਿਓਂ ਹੀ ੨੫ ਪੋਹ ਨੂੰ ਜੀਵਨ ਨਗਰ ਆਏ ਤੇ ਦੱਸਿਆ ਸੇਵਾ ਸਿੰਘ ਲਖਣਪੁਰੀਏ ਦੇ ਭਰੌਤੀਆਂ ਦੀ ਮਾਲਾ ਕਰ ਬਖਸਸ ਮੰਗੀ ਤਾਂ ਤਕੜਾ ਹੋਇਆਂ ਹਾਂ ਤੇ ਕਿਹਾ ਹੁੰਦਾ ਤੇ ਧੁਰ ਦਾ ਹੁਕਮ ਹੀ ਹੈ ਪਰ ਜੋ ਬਿਧਿ ਬਣ ਕਾਰਜ ਹੋਣਾ ਹੁੰਦਾ ਹੈ ਸੋ ਬਿਧਿ ਬਣੇ ਤੇ ਹੀ ਹੁੰਦੀ ਹੈ।

੨੯ ਪੋਹ ਸੰਤਾਂ ਵਾਲੀ ਦੀ ਸੰਗਤ ਵੱਲੋਂ ਨੇਮ ਭਜਨ ਬਾਣੀ ਦੇ ਰੱਖੇ ਤੇ ਦਰਸ਼ਨ ਦਿੱਤੇ ਤੇ ਕਿਹਾ ਜੇ ਤੁਸੀ ਮਿਲ ਭਜਨ ਬਾਣੀ ਕਰਦੇ ਕੁਝ ਅੱਗੇ ਨਾਲੋਂ ਸੁਖੀ ਹੋ ਤਾਂ ਅਸੀ ਆਏ ਤੁਹਾਡੇ ਵੱਲੋਂ ਖੁਸ਼ੀ ਖੁਸ਼ੀ ਜਾਂਵਾਗੇ ਕੁਝ ਸਿੱਖਾਂ ਵੱਲੋਂ ੧੦੦-੧੦੦ ਕੁਝ ਵੱਲੋਂ ੫੦-੫੦ ਪਾ ਕੁਝ ਰਕਮ ਸਤਿਗੁਰੂ ਜੀ ਵੱਲੋਂ ਪਾ ਸੰਤ ਨਗਰ ਭੱਠਾ ਪਹਾੜ ਵੱਡੇ ਬਾਬਾ ਜੀ ਦੀ ਸੰਭਾਲ ਵਿੱਚ ਚੜਾਯਾ। ਸੋ ਹੁਣ ਥਾਂ ਪਿੰਡ ਤਲੇ ਆ ਗਿਆ ਹੈ।

ਸਤਿਗੁਰੂ ਜੀ ਮਲੇਰ ਕੋਟਲੇ ਸ਼ਹੀਦਾ ਦੇ ਮੇਲੇ ਤੇ ਬਹੁਤ ਅਖਬਾਰਾਂ ਵਾਲੇ ਤੇ ਹੋਰ ਪੰਥਾਂ ਵਾਲੇ ਸੱਦੇ ਤੇ ਸਭ ਬਹੁਤ ਹਿਤ ਨਾਲ ਬੋਲੇ। ਸਤਿਗੁਰੂ ਜੀ ਪੰਥਕ ਪ੍ਰਚਾਰ ਨੂੰ ਮੁਖ

ਰਖ ਸ: ਨਾਹਰ ਸਿੰਘ ਜੀ ਵਾਲਾ ਇਤਿਹਾਸ ੫ ਰੁ ਦਾ ਕੀਤਾ ਤੇ ਆਇਆਂ ਨੂੰ ਬਹੁਤ ਮੁਫਤ ਭੀ ਸਨੇਹ ਵਜੋਂ ਤੇ ਇਤਿਹਾਸਕ ਵਾਕਫੀ ਦੇ ਵਾਧੇ ਹਿਤੋਂ ਦਿੱਤਾ ਤੇ ਸਤਿਗੁਰੂ ਜੀ ਉਪਦੇਸ਼ ਭੀ ਦਿੱਤਾ ਗਊ ਜਿਵੇਂ ਮੈ ਕਹਿੰਦਾ ਹਾਂ ਹਰ ਘਰ ਹਿੰਦੂ ਸਿੱਖ ਰਖੇ ਤੇ ਬਿਨਾ ਪ੍ਰਤੀਤ ਵੇਚੇ ਨਾ। ਇਵੇਂ ਸੰਭਾਲਿਆਂ ਗਊ ਘਾਤ ਆਪੇ ਬੰਦ ਹੋ ਜਾਵੇਗਾ। ਮਾਘੀ ਤੇ ਮੁਕਤਸਰ ਭੀ ਦਰਸ਼ਨ ਦੇ ਇਹੋ ਉਪਦੇਸ਼ ਦਿੱਤਾ।

ਸਤਿਗੁਰੂ ਜੀ ਬਸੰਤ ਦਾ ਮੇਲਾ ਸਿਆਮ ਜਾ ਕੀਤਾ ਤੇ ਜੀਵਨ ਨਗਰ ਵੱਡੇ ਬਾਬਾ ਜੀ ਨੂੰ ਹੁਕਮ ਦੇ ਕਹਿ ਗਏ ਹਰ ਗੁਰੂਵਾਰ ਅਨੰਦ ਆਏ ਪੂਰੀ ਉਮਰ ਅਰੋਗਤਾ ਦੀ ਪੜਤਾਲ ਕਰ ਕਰਨੇ। ਤੇ ਜਿਸ ਬੀਬੀ ਦਾ ਅਨੰਦ ਅਗੇ ਹੋਇਆ ਹੋਵੇ ਉਸ ਦਾ ਅਰਦਾਸਾ ਹੀ ਕਰੋ। ਸੋ ਮਰਜਾਦਾ ਹੀ ਹੈ ਹੁਣ ਤਕ।

ਅੰਮ੍ਰਿਤਸਰ ਕਾਂਗਰਸ ਵੱਲੋਂ ਕਾਨਫਰੰਸ ਹੋਈ ਭਾਰਤ 'ਚ ਅਮਨ ਰੱਖਣ ਹਿੱਤ। ਸਤਿਗੁਰੂ ਜੀ ਸਤਿਜੁਗ ਤੇ ਲਖਾਇਆ ਸੀ ਕੋਈ ਸਿੱਖ ਨ ਜਾਵੇ ਸਾਡਾ ਰੋਸ ਹੈ। ਰਸਾਲੇ ਤੇ ਇਹ ਲਿਖਣੋਂ ਹੀ ਮੰਗਲ ਸਿੰਘ ਝਿੜਕਿਆ ਸੀ। ਇਹੋ ਪੜ ਹਰਦੇਵ ਸਹਾਏ ਕੁਝ ਹੋਰ ਹਿੰਦੂਆ ਨੂੰ ਨਾਲ ਲੈ ਜੀਵਨ ਨਗਰ ਆਏ। ਬਾਬਾ ਜੀ ਕਿਹਾ ਜੇ ਸਭ ਤੋਂ ਪਹਿਲੇ ਅਜਾਦੀ ਲਹਿਰ ਦੇ ਦਾਤਾ ਸਤਿਗੁਰੂ ਰਾਮ ਸਿੰਘ ਜੀ ਦਾ ਫੋਟੋ ਤੇ ਨਾਮ ਵੱਡੇ ਦਰਵਾਜੇ ਤੇ ਮੂਹਰੇ ਲਾਵੋ ਤਾਂ ਜਾਂਦੇ ਹਾਂ ਇਹੋ ਮਹਾਰਾਜ ਨਿਹਾਲ ਸਿੰਘ ਜੀ ਕਾਂਗਰਸੀਆਂ ਨੂੰ ਕਿਹਾ ਸੀ। ਹਰਦੇਵ ਸਹਾਏ ਆਦ ਨੇ ਮੰਨਿਆ ਤੇ ਬਾਬਾ ਜੀ ਸਿੱਖਾਂ ਸਮੇਤ ਅੰਮ੍ਰਿਤਸਰ ਦਰਸ਼ਨ ਦਿੱਤੇ। ਨਾਮਧਾਰੀ ਇਤਿਹਾਸ ਭੀ ਬੁਧਵਾਨਾਂ ਨੂੰ ਦਿੱਤਾ। ਅਕਾਲੀਆਂ ਨੂੰ ਅਗੇ ਹੀ ਹਿੰਦੂਆਂ ਤੇ ਰੋਸ ਸੀ ਸਗੋਂ ਸਤਿਗੁਰੂ ਜੀ ਦਾ ਫੋਟੋ ਤੇ ਅਜਾਦੀ ਦਾ ਮੋਢੀ ਲਿਖੇ ਵੇਖ ਦ੍ਵੈਖ ਵਜੋ ਨੇੜੇ ਹੀ ਆਪਣੇ ਵੱਲੋਂ ਕਾਨਫਰੰਸ ਵਿਢੀ ਪਰ ਪੁਲਸ ਦੇ ਪ੍ਰਬੰਧ ਚੰਗੇ ਕਰ ਦੰਗਾ ਉਕਾ ਨ ਹੋਇਆ।

ਸਤਿਗੁਰੂ ਜੀ ਦੋ ਵਾਰੀ ਹੋਲਿਓਂ ਪਹਿਲੇ ਸਦਾ ਦੇ ਦਿੱਲੀ ਆਦਿ ਅਖਬਾਰਾਂ ਵਾਲਿਆਂ ਦੀ ਲੁਧਿਆਣਿਓਂ ਜਲੰਧਰੋਂ ਅੰਮ੍ਰਿਤਸਰੋ, ਦਿੱਲੀ ਕਾਨਫਰੰਸ ਕਰ ਨਾਮਧਾਰੀ ਇਤਿਹਾਸ ਭੀ ਸਭ ਨੂੰ ਦਿੱਤਾ ਤੇ ਕਿਹਾ ਹੋਲੇ ਤੋਂ ਪਹਿਲਾਂ ਹੀ ਔਣ ਦਾ ਸੱਦਾ ਦਿਓ ਸਭ ਨੂੰ ਤੇ ਆਪਣੇ ਦੇਖ ਹੋਲਾ ਬਾਦ ਭੀ ਲਿਖਣਾ ਜੋ ਦੇਖੋ। ਸਤਿਗੁਰੂ ਜੀ ਦੇ ਢਿਲੇ ਹੋਣ ਦੀ ਭੈਣੀ ਸਾਹਿਬੋਂ ਤਾਰ ਆਈ ਕਾਰਨ ੨੯ ਫਗਣ ਬਾਬਾ ਬੀਰ ਸਿੰਘ ਜੀ ਜੀਵਨ ਨਗਰੋਂ ਗਏ।

ਏਨੀ ਦਿੱਲੀ ਲੋਕ ਪਾਸਪਰੋਟ ਬਨਵਾ ਪਾਕਸਤਾਨ ਜਾਂਦੇ ਤੇ ਉਹ ਏਧਰ ਔਂਦੇ। ਕਿੱਲੇ ਬੰਦੀ ਖਤਮ ਕਰ ਪਟਵਾਰੀ ਚਲੇ ਗਏ ਏਸ ਇਲਾਕੇ 'ਚੋਂ। ਵਡੇ ਬਾਬਾ ਜੀ ਦੀ ਦੇਹ ਢਿਲੀ ਰਹਿੰਦੀ ਪਰ ਕੰਮ ਗੁਰੂ ਕੇ ਹੁਕਮ ਤੇ ਸੰਗਤ ਦੇ ਲਾਭ ਵਾਲਾ ਫੇਰ ਭੀ ਕਰਦੇ। ਹਿੰਦਸਤਾਨੀ 'ਚ ਭੀ ਤੇ ਸੰਤ ਨਗਰੋਂ ਲੈ ਕਰੀਵਾਲੇ ਤੇ ਰਾਣੀਆਂ ਤੋਂ ਨਕੌੜੇ ਤਕ ਸੜਕਾਂ ਦਾ ਕੰਮ ਆਪ ਆ ਅਰੰਭ ਕੀਤਾ ਸਿਰ ਤੇ ਟੋਕਰੀ ਚੁਕ ਕੱਚੀਆਂ ਸੜਕਾਂ ਜਿਮੀਦਾਰਾਂ ਬਣਾਈਆਂ।

ਅਸਲ ਹੋਲੇ ਦੇ ਦਿਨ ਤਾਂ ੧੩-੧੪-੧੫ ਚੇਤਰ ਸੀ। ਪਰ ਸਤਿਗੁਰੂ ਜੀ ਹਿੰਦੂਆਂ ਤੇ ਸਿੱਖਾਂ ਦਾ ਕੁਝ ਰਵਈਆਂ ਨਰਮ ਜਾਣ ਦਿੱਲੀ ਦੀ ਸੰਗਤ ਨਾਲ ਸਲਾਹ ਕਰ ਮਤ ਰੰਗ ਪਾਣ ਤੋ ਵਧਾਣ ਵਧੇ ੪-੫-੬ ਚੇਤਰ ਹੀ ਰਸਾਲੇ ਸਤਿਜੁਗ ਤੇ ਛਾਪ ਸਭ ਨੂੰ ਪਤਾ ਦਿੱਤਾ ਦਿੱਲੀ ਦੇ ਸਿੱਖ ਦਰਵਾਜੇ ਆਦ ਦੀ ਸ਼ੈ ਬਨੌਣੀ ਚਾਹੁੰਦੇ ਸੀ ਸਤਿਗੁਰੂ ਜੀ ਉਪਦੇਸ਼ ਦਿੱਤਾ "ਤੁਸੀ ਆਇਆਂ ਨਾਲ ਚੰਗੇ ਵਰਤੋਂ ਤੇ ਆਪਣੇ ਕਰਤੱਬ ਚੰਗੇ ਨਭਾਉ ਤੁਹਾਡੀ ਸਭ ਸੋਭਾ ਕਰਨਗੇ। ਤੁਸੀ ਆਪ ਬਜਾਰਾਂ 'ਚ ਅਵਾਰੇ ਨੇ ਫਿਰੋ ਮਾਲਾ ਫੇਰਦੇ ਹਰ ਆਏ ਨੂੰ ਹਥ ਬੰਨ ਮਿਲੋ।

ਗੁਰੂ ਨਾਨਕ ਨਾਮ ਲੇਵਾ ਤੇ ਹਿੰਦੂ ਧਰਮੀਆਂ ਦਾ ਦਿੱਲੀ 'ਚ ਹੋਲਾ ਹੋਣ ਕਰ ਬਹੁਤ ਇਕੱਠ ਹੋਇਆਂ। ਸਤਿਗੁਰੂ ਜੀ ਇੱਕ ਦਿਨ ਗਊ ਰੱਖਿਆ ਸੰਮੇਲਨ ਨੂੰ ਸੱਦਾ ਦਿੱਤਾ ਬਹੁਤ ਹਿੰਦੂ ਬੋਲੇ। ਤੇ ਸਤਿਗੁਰੂ ਜੀ ਭੀ ਬੋਲੇ ਕਿ ਸਰਕਾਰ ਗਊ ਹੱਤਿਆ ਬੰਦ ਨਹੀਂ ਕਰਦੀ। ਅੰਗਰੇਜ ਨਾਲੋ ਵਧ ੧੪ ਦੇ ਥਾਂ ੮੦ ਗੋਕੇ ਮਰਦੇ ਹਨ। ਤੇ ਸਰਕਾਰ ਤੋਂ ਹਿੰਦੂ ਹੀ ਠੇਕਾ ਲੈ ਗਊ ਘਾਤ ਕਰ ਦੂਜੇ ਦੇਸ਼ਾਂ ਨੂੰ ਖੱਲਾਂ ਭੇਜਦੇ ਹਨ। ਐਥੇ ਸਭ ਜੇ ਹਰ ਘਰ ਹਿੰਦੂ ਤੇ ਸਿੱਖ ਇੱਕ ਗਊ ਰੱਖੇ ਤੇ ਬਿਨਾਂ ਪ੍ਰਤੀਤ ਬਪਾਰੀਆਂ ਨੂੰ ਨ ਦੇਵੇ ਤਾਂ ਕਿੱਥੋਂ ਲੈ ਉਹ ਘਾਤ ਕਰਨਗੇ ਆਪੇ ਮਾਤ ਪੈ ਹਟਣਗੇ।

ਪੰਡਿਤ ਗੋਪਾਲ ਸਿੰਘ ਜੀ ਗੋਬਿੰਦ ਦਾਸ ਮੈਂਬਰ ਪਾਰਲੀਮਿੰਟ ਜੁਗਲ ਕਿਸ਼ੋਰ ਬਿੜਲਾ ਹਰਨਾਮ ਸਿੰਘ ਘੋੜ ਵਾਪਾਰੀ ਸਿੰਘ ਸਭਾ ਮਸੂਰੀ ਸ੍ਰ: ਤੇਜਾ ਸਿੰਘ ਨਾਹਰ ਸਿੰਘ ਜੀ ਆਦ ਭੀ ਗਊ ਰਖਣ ਦੇ ਸਬੰਧ 'ਚ ਬੋਲੇ। ਸਤਿਗੁਰੂ ਜੀ ਸਨੇਮਾਂ ਦੇਖਣ, ਨੀਲ ਲਾਣ, ਚਾਹ ਪੀਣ, ਡਾਲਡਾ ਖਾਣ ਦੇ ਦੋਸ਼ ਦਸ ਕੂਕੇ ਸਿੱਖਾਂ ਨੂੰ ਤਿਆਗਣ ਦਾ ਤੇ ਗੁਰਮੁਖੀ ਪੜ੍ਹਨ ਦਾ ਬੜੇ ਜੋਰ ਨਾਲ ਹੁਕਮ ਕੀਤਾ ਤੇ ਹਥ ਖੜੇ ਕਰਾਏ ਬੜੇ ਸਿੱਖਾਂ ਨੇ ਇਹ ਮੰਦ ਨਿੰਦ ਵਾਦੀਆਂ ਛੱਡੀਆਂ ਹਨ। ਘੰਟਾ ਨਾਮ ਸਿਮਰਨ ਰੋਜ ਹੀ ਐਸੇ ਸ਼ਾਂਤ ਅਡੋਲ ਵਾਤਾਵਰਨ ਵਿੱਚ ਹੁੰਦਾ ਦੇਖ ਸਭ ਦਰਸ਼ਕਾਂ ਨੂੰ ਖਿਚ ਪਈ ਲਗਦੀ।

੬ ਚੇਤਰ ਅੰਮ੍ਰਿਤ ਵੇਲੇ ਤੋਂ ਆਸਾ ਜੀ ਦੀ ਵਾਰ ਦੇ ਨਾਲ ਹੀ ਹਵਨ ਕੀਤਾ। ੨੧ ਜੋੜਿਆਂ ਦੇ ਅੰਮ੍ਰਿਤ ਛਕਾ ਭਜਨ ਦਸ ਅਨੰਦ ਕਰਾਏ। ਇੱਕ ਜੋੜੇ ਸਨਾਤਨੀ ਨੇ ਤਮਾਕੂ ਛਡ ਅੰਮ੍ਰਿਤ ਛੱਕ ਕੁਲੇ ਸਾੜੀ ਸਮੇਤ ਅਨੰਦ ਅਰਜ ਕਰ ਵਿੱਚੇ ਰਲ ਕਰਾਇਆ। ਸਤਿਗੁਰੂ ਜੀ ਲਾਊਡ ਸਪੀਕਰ ਵਿੱਚ ਸਭ ਨੂੰ ਸੁਣਾ ਕਿਹਾ ਭਾਵੇਂ ੫-੭ ਸਾਲ ਦੇ ਬੱਚੇ ਨੂੰ ਭਜਨ ਦਵਾ ਅੰਮ੍ਰਿਤ ਛਕਾਣ ਦਾ ਗੁਰੂ ਜੀ ਵੱਲੋਂ ਅਗੇ ਹੀ ਕੂਕਿਆਂ ਨੂੰ ਹੁਕਮ ਹੈ। ਪਰ ਅਜ ਤੋਂ ਜੋ ਭੀ ਤਮਾਕੂ ਮਾਸ ਸ਼ਰਾਬ ਛਡ ਭਜਨ ਪੁਛ ਸਾਨੂੰ ਕਹੇ ਅਨੰਦ ਕਰੋ, ਅਸੀ ਸਦਾ ਕਰਨ ਨੂੰ ਤਿਆਰ ਹਾਂ। ਹਵਨ ਹੋਣ ਤੇ ਅੰਨਦਾਂ ਦੇ ਨਜਾਰੇ ਸਮੇਂ ਤਾਂ ਦੇਸਾ ਪ੍ਰਦੇਸ਼ਾਂ ਦੇ ਆਇਆਂ ਤੇ ਅਖਬਾਰਾਂ ਦੇ ਲੇਖਕਾਂ ਨੇ ਬਹੁਤ ਫੋਟੋ ਲਈਆਂ ਜਿਨਾਂ ਦੇ ਬਾਦ ਦਿਲ ਖੋਲ ਕੇ ਲੇਖ ਭੀ ਵਾਕਫੀ ਭਰਪੂਰ ਉਨ੍ਹਾਂ ਲਿਖੇ। ਖੂਹ ਦਾ ਜਲ ਸੁਚਾ ਸਿੰਘ ਦੇ ਘਰੋਂ ਨੇੜੇ ਦੇ ਲੰਗਰ 'ਚ ਵਰਤੀ ਦਾ ਸੀ ਹੋਲੇ

ਤੇ।

ਦਿੱਲੀ ਦੀ ਸੰਗਤ ਤੇ ਸਤਿਗੁਰੂ ਜੀ ਵੱਲੋਂ ੧੫੦ ਪਾਠਾਂ ਦੇ ਭੋਗ ਪਾਏ ਅਰਦਾਸਾ ਕਰ ਕੜਾਹ ਪ੍ਰਸ਼ਾਦ ਵਰਤਿਆ।

੭ ਚੇਤ੍ਰ ੨੦੧੨ ਬਿਕਰਮੀ ਸਭ ਅਨੰਦ ਹੋਏ। ਕਵੀ ਦਰਬਾਰ ਦਿੱਲੀ ਹੋਲੇ ਨਿਮਤ ਹੋਏ 'ਚ ਬਰਕਤ ਰਾਮ ਜਿਮਨ, ਇੰਦ੍ਰਜੀਤ ਸਿੰਘ (ਤੁਲਸੀ) ਤਾਰਾ ਸਿੰਘ ਨਨਕਾਣਵੀ, ਤਾਰਾ ਚੰਦ ਅਜਾਦ ਆਦਿ ਬੜੇ ਰਸ ਭਰੇ ਦਿਲ ਤੇ ਖੋਜ ਭਰੇ ਨਾਮਧਾਰੀ ਇਤਿਹਾਸ ਦੇ ਅਭਿਆਸ ਨਾਲ ਬੋਲੇ। ਸਤਿਗੁਰੂ ਜੀ ਉਹਨਾਂ ਦੀ ਸਰਧਾ ਤੇ ਖੋਜ ਤੇ ਖੁਸ਼ ਹੋ ਬਚਨ ਕੀਤਾ ਕਿ ਬਸ ਸਤਿਗੁਰੂ ਰਾਮ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਬਾਦ ਭਾਰਤ ਦੀ ਅਜਾਦੀ ਤੇ ਮੋਢੀਆਂ 'ਚੋਂ ਉੱਚਾ ਤੇ ਅਵਲ ਤੇ ਦਲੇਰ ਆਤਮਾਂ ਤੇ ਪ੍ਰਸਿਧ ਆਗੂ ਬਾਹਰਵਾਂ ਗੁਰੂ ਮੰਨਿਆ ਗਿਆ ਹੈ। ਜਾਣਕੇ ਭਾਵੇਂ ਕੋਈ ਨਾ ਨਵੀਆਂ ਪੁਸਤਕਾਂ ਤੇ ਲਿਖੇ। ਦਿੱਲੀ ਦੇ ਹੋਲੇ ਤੇ ਆਲਿਮ ਜੀ ਉਕ ਨਾਲ ਉਲਟ ਬੋਲੇ ਸੀ ਸਤਿਗੁਰੂ ਜੀ ਨੇ ਸਮਾਧਾਨ ਕੀਤਾ ਸੀ।

੨੦੧੨ ਬਿਕਰਮੀ ਸਮਾਪਤਿ ਸੋਈ।
ਆਗੇ ਜੋ ਸਤਿਗੁਰੂ ਜੀ ਦੀ ਆਗਿਆ ਹੋਈ ।

ਹੋਲੇ ਦੇ ਦਿਨ ਪੰਦਰਾਂ ਚੇਤ੍ਰ ਤੇ ਭਾਈ। ਜੀਵਨ ਨਗਰ ਆ ਸਤਿਗੁਰੂ ਜੀ ਲੀਲਾ ਲਾਈ।
ਏਧਰ ਦੀ ਜੋ ਸੰਗਤ ਸੀ ਨ ਦਿੱਲੀ ਪੁਜੀ। ਵਾਢੀ ਗਾਹੀ ਸਰੋਂ ਦੀ ਵਿੱਚ ਰਹੀ ਸੀ ਰੁਝੀ।
ਉਹਨਾਂ ਉਚੇ ਕ੍ਰਿਤੀਆਂ ਦੀ ਮਿੰਨਤ ਮੰਨੀ। ੧੪-੧੫ ਚੇਤਰ ਦੇ ਦਰਸ਼ਨ ਕੀਤਾ।
ਸੇਵਾ ਸੰਗਤ ਮਿਲਾਪ ਦਾ ਰਸ ਅੰਮ੍ਰਿਤ ਪੀਤਾ। ੧੬ ਹੋਏ ਅਨੰਦ ਭੀ ਸਤਿਗੁਰਾਂ ਹਜੂਰੇ।
ਸੋਹਣੇ ਸਾਦੇ ਬਸਤ੍ਰੀ ਮਰਯਾਦਾ ਪੂਰੇ। ਦਿੱਤਾ ਭੀ ਉਪਦੇਸ਼ ਸੀ ਗੁਰਮੁਖੀ ਪੜ੍ਹਾਓ।
ਜੰਮ ਕੇ, ਪਾਲ, ਪੜ੍ਹਾਕੇ ਗੁਰਮੁਖ ਬਣਾਉ। ਪਿਛੋਂ ਚਾਹਵੋਂ ਜਿਵੇਂ ਜੋਗ ਰੁਜਗਾਰੇ ਲਾਵੋਂ।
ਨੌਕਰੀ ਨਾਲੋਂ ਹੱਥੀ ਕਿਰਤ ਬਹੁਤੀ ਅਪਨਾਵੋਂ। ਗਊ ਦੀ ਨਸਲ ਸ਼ੰਵਾਰ ਕੇ ਸੰਭਾਲਨ ਦੱਸੀ।
ਮੁਲ ਦੇ ਦੁੱਧੋਂ ਸਰਸ ਹੈ ਕਿਹਾ ਘਰ ਦੀ ਲੱਸੀ। ਪਾਏ ਸੋਲਾਂ ਭੋਗ ਭੀ ਅਨੰਦਾਂ ਵੱਲੋਂ।
ਵਰਤ ਭਲਾ ਬੀਜਾਇਆਂ ਗੁਰਮਤ ਦੀ ਛਲੋਂ।

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ
੨੦੧੩ ਬਿ:
ਮਹਲਾ ੫

ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥
ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥ ਕੋਟਿ ਜਨਮ ਕੀ ਮਲੁ ਲਹਿ ਜਾਈ ।ਰਹਾਉ॥
ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨਿ ਬਾਂਛਤ ਸਗਲੇ ਫਲ ਪਾਈ ॥
ਕੋਟਿ ਬਿਘਨ ਹਿਰੇ ਖਿਨ ਮਾਹਿ ਹਰਿ ਹਰਿ ਕਥਾ ਸਾਧ ਸੰਗ ਸੁਨਾਹਿ ॥

ਤਿਲੰਗ ਮਹੱਲਾ ੪

ਹਰਿ ਕੀਆ ਕਥਾ ਕਹਾਣੀਆ ਹਰਿ ਗੁਰਿਮੀਤਿ ਸੁਣਾਈਆ ॥
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥

ਸੂਹੀ ਮਹੱਲਾ ੫

ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥

ਮਲਹਾਰ ਮਹੱਲਾ ੧

ਸੇਵਾ ਸੁਰਤਿ ਰਹਸਿ ਗੁਣ ਗਾਵਾ, ਗੁਰਮੁਖਿ ਗਿਆਨੁ ਬੀਚਾਰਾ ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥

ਤਿਲੰਗ ਮਹੱਲਾ ੫

ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰੂ ਸਤਿਗੁਰੂ ਦੇਹਾ ॥
ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥
ਜਿਨ ਸੁਣਿ ਸਿੱਖਾਂ ਗੁਰੂ ਮੰਨਿਆ ਤਿਨਾ ਭੁਖ ਸਭ ਜਾਵੀ ॥

ਮਹਲਾ ੫

ਸੁਣਿ ਹਰਿ ਕਥਾ ਉਤਾਰੀ ਮੈਲੁ ।ਮਹਾ ਪੁਨੀਤ ਭਏ ਸੁਖ ਸੈਲੁ ॥
ਭਗਤਾ ਨਾਮੁ ਅਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥

ਇਹ ਸਤਿਗੁਰੂ ਜੀ ਦੀ ਬਾਣੀ ਦੀਆ ਤੁਕਾਂ ਗੁਰੂ ਜਸ ਬਿ: ੨੦੧੩ ਦੇ ਮੰਗਲ ਯੋਗ ਲਿਖਿ ਮੈਂ ਗੁਰ ਸਿੱਖ ਮਿੱਤਰਾਂ, ਪਾਠਕਾਂ, ਤੇ ਸਰੋਤਿਆਂ ਅੱਗੇ ਅਰਜ ਕਰਦਾ ਹਾਂ, ਆਪ ਗੁਰੂ ਦੀ ਧਰਮ ਦੀ ਕਥਾ ਸੁਣ, ਮਨ ਦੀ ਮੈਲ ਨੂੰ ਧੋਵੋ, ਇਕਾਗਰ ਚਿੱਤ ਤੇ ਅੰਤਰ ਧਿਆਨ ਮਾਰਨ ਵਾਲੇ ਹੋਵੋ ਤੇ, "ਆਉ ਸਖੀ ਹਰਿ ਮੇਲਿ ਮਿਲਾਹਾ । ਸੁਣਿ ਹਰਿ ਕਥਾ ਨਾਮੁ ਲੈ ਲਾਹਾ।" ਤੇ, "ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਿਉ ।" ਗੁਰੂ ਵਾਕ ਦੇ ਆਪ ਧਾਰਨੀ ਹੋਵੋ। ਮੇਰੇ ਲਈ ਵੀ ਭੁੱਲ-ਚੁੱਕ ਦੀ, ਬਖਸ਼ਿਸ਼ ਦੀ ਸਤਿਗੁਰ ਅੱਗੇ

Namdhari Elibrary NamdhariElibrary@gmail.com

ਅਰਦਾਸ ਕਰੋ। ਤੇ ਮੈਂ ਭੀ ਆਪਣੇ ਉਸ ਗੁਰੂ ਗੋਬਿੰਦ ਅੱਗੇ ਅਰਜ਼ ਕਰਦਾ ਹਾਂ, ਕਿ ਮੈ "ਹਰਿ ਕਥਾ ਮੰਗਹਿ ਹਰਿ ਚੰਗੀ ਜੀਉ" ਦੀ ਸੁਰਤ ਵਾਲਾ ਹੀ ਹੋ ਗੁਰੂ ਜੱਸ ਕਰਾਂ।

## *ਸਰੀਰ ਦੀ ਸੰਭਾਲ*

ਸਤਿਗੁਰੂ ਜੀ ਇੱਕ ਸਿੱਖ ਨੂੰ ਮੋਟਾ, ਭਾਰਾ, ਕੋਝਾ ਹੁੰਦਾ ਜਾਂਦਾ ਦੇਖ ਕਿਹਾ, "ਜਾਹ ਜ਼ੋਰ ਦੇ ਕੇ ਕਿਰਤ ਕਰਿਆ ਕਰ ਜਾਂ ਡੰਡ ਬੈਠਕਾਂ ਤੇ ਫਿਰਨਾ ਤੁਰਨਾ ਕਰਿਆ ਕਰ," ਉਸ ਕਿਹਾ, ਪੁੱਤਰਾਂ ਕੰਮ ਸੰਭਾਲ ਲਿਆ ਹੈ। ਕੁੱਝ ਕਰਨ ਨਹੀ ਦਿੰਦੇ। ਤੇ ਧੌਲੀ ਦਾੜ੍ਹੀ ਨਾਲ ਬੈਠਕਾਂ ਕੱਢਦਿਆਂ ਸ਼ਰਮ ਆਉਂਦੀ ਹੈ।" ਤਾਂ ਕਹਿਓ ਨੇ, ਚੰਗੇ ਪੁੱਤਰ ਬਾਪ ਨੂੰ ਖੱਪਤਵਾਂ ਕੰਮ ਤਾਂ ਨਹੀਂ ਕਰਨ ਦਿੰਦੇ, ਪਰ ਥੋੜਾ ਉਦਮ ਮਰਜੀ ਨਾਲ ਕਰਦਿਆਂ ਰੋਕਦੇ ਭੀ ਨਹੀ।" ਤੇ ਕਿਹਾ, "ਮੈ ਇਸ਼ਨਾਨ ਬਾਅਦ ੪੦-੫੦ ਬੈਠਕਾਂ ਕੱਢਦਾ ਹਾਂ। ਇਸ ਤਰ੍ਹਾਂ ਚੌਕੜਾ ਭੀ ਚੋਖਾ ਚਿਰ ਲੱਗ ਸਕਦਾ ਹੈ ਤੇ ਸੀਤ ਭੀ ਘੱਟ ਜਾਂਦੀ ਹੈ। ਦਿਨੇ ਸੁਤੇ ਸੁਭਾ ਬਥੇਰਾ ਸਫਰ ਕਰਦੇ ਹਾਂ। ਮਨ ਆਲਸੀ ਹੋ ਅੰਗਸ ਘਟਾ ਬਹਿੰਦਾ ਹੈ। ਸੁਖ ਤਾਂ ਦੇਹ ਅਰੋਗਤਾ ਮਨ ਦੀ ਅਡੋਲਤਾ ਅਤੇ ਸ਼ਾਂਤੀ ਦਾ ਨਾਮ ਹੈ। ਕੰਮ ਤੇ ਦਮ ਦਾ ਜੋੜ ਹੈ। ਮਾੜੇ ਸਿੱਖਾਂ ਨੂੰ ਮਦੱਦ- ਦਾਣੇ ਬੀਜ, ਹੱਲਾਂ, ਟਰੈਕਟਰ ਦੀ ਦਿੰਦੇ। ਇੱਕ ਦਿਨ ਕੋਠੀ ਆ, ਚੰਦਰਹਾਸ ਤੋ ਪੁਰਾਣੇ ਪੁਸਤਕ ਮੰਗਾ ਫੋਲੇ। ਸੰਤ ਸੰਤੋਖ ਸਿੰਘ ਜੀ ਦੇ ਪੁਸਤਕ ਤੋਂ ਪੱਤਰਾ ਨਿਕਲਿਆ ਕਿ ਸੁਹੇਵੇ ਸਾਹਿਬ ਪਿੱਪਲ ਤਲੇ ਇੱਕ ਅਖੰਡ ਪਾਠ ਕਰਨਾ। ਸੋ ਕਰਾਉਣ ਦੀ ਸਲਾਹ ਕੀਤੀ। ਬਾਬੇ ਕਾਲਾ ਸਿੰਘ ਜੀ ਦੇ ਪੁੱਤਰ ਬਿਸ਼ਨ ਸਿੰਘ ਨੂੰ ਪੁਸਤਕ ਦਿੱਤੇ। ਤੇ ਕਿਹਾ ਸੁੱਧ ਕਰ ਛਪਵਾ ਦਿਉ। ਸੋ ਸਤਿਗੁਰੂ ਜੀ, ਚੰਦਰਹਾਸ ਨੂੰ ਸੰਭਾਲੇ।

## *ਜੋਧਪੁਰ ਦੀ ਪਸ਼ੂ ਨੁਮਾਇਸ਼*

ਇੰਨ੍ਹੀ ਦਿਨੀ ਨਾਭੇ ਵਲੋ ਮਿਲੀ, ਬੀੜ ਦੇ ਮੁਕੱਦਮੇ ਵਿੱਚ ਗੁਰੂ ਕੇ ਪੱਖ ਦੇ ਗੁਆਹ ਹੋ ਗਏ ਤੇ ਸਰਕਾਰੀ ਦੇ, ਹੋ ਰਹੇ ਸੀ। ਜੋਧਪੁਰ ਬੜੀ ਵੱਡੀ ਪਸ਼ੂਆਂ ਦੀ ਨੁਮਾਇਸ਼ ਹੋਈ। ਗੁਰੂ ਕੇ ਪਸ਼ੂ ਵੀ ਗਏ। ਸਤਿਗੁਰੂ ਜੀ ਨੇ ਭੀ ਦਰਸ਼ਨ ਦਿੱਤੇ। ਉਪਰਲੇ ਅਫਸਰ ਨੇਂ ਈਰਖਾ ਕੀਤੀ ਤੇ ਗੁਰੂ ਕੇ ਪਸ਼ੂ ਦੂਜੇ ਨੰਬਰ ਤੇ ਕੀਤੇ ਇੱਕ ਸਮੇਂ ਉਸ ਅਫਸਰ ਨੂੰ ਸ਼ਿਕਾਰ ਖੇਡਣ ਲਈ ਸਤਿਗੁਰੂ ਜੀ ਨੇ ਕਾਰ ਨਹੀ ਸੀ ਦਿੱਤੀ ਕਿਉਂਕਿ ਸ਼ਿਕਾਰ ਅਗੇ ਭੀ ਨਹੀ ਸੀ ਆਪ ਦੇ ਇਲਾਕੇ 'ਚ ਖੇਡਣ ਦਿੰਦੇ।

ਉਪਰੋਂ, ਪੈਸੇ ਧਰ, ਫੇਰ ਪਰਖ ਕਰਾਈ, ਸਤਿਗੁਰੂ ਜੀ। ਗੁਰੂ ਕੇ ਪਸ਼ੂ ਇੱਕ ਨੰਬਰ ਤੇ ਆਏ। ਤੇ ਹੋਰ ਇੱਕ ਤੌਂ ਭੀ, ੩੦ ਰੁਪਏ ਫੇਰ ਧਰ ਦੁਬਾਰਾ ਪਰਖ ਕਰਾਈ। ਸਤਿਗੁਰੂ ਜੀ

ਭੀ ਉਪਰਲੇ ਜੱਜ ਸੀ। ਜੋ ਸਤਿਗੁਰੂ ਜੀ ਕਿਹਾ ਸੀ ਸੋ ਭੀ ਪਸ਼ੂ ਦੂਜੇ ਓਮੀ ਦਾ ਅਵੱਲ ਹੋਇਆ। ਇੱਕ ਹੋਰ ਦਾ ਸਾਦਾ ਜਿਹਾ ਵਹਿੜਾ ਅਵੱਲ ਆਇਆ। ਭਾਈ ਵਜ਼ੀਰ ਸਿੰਘ ਜੀ ਕਿਹਾ, 'ਇਹ ਕੀ ਹੋਇਆ ਹੈ ? ਤੂੰ ਤਾਂ ਸਤਿਗੁਰੂ ਜੀ ਕਿਹਾ ਈਰਖਾ ਵੱਡੀ ਹੈ ਤੇ ਉੱਤਮ ਪੁਰਸ਼ਾਂ ਦਾ ਇਹ ਧਰਮ ਨਹੀਂ।' ਇਹ ਪਸ਼ੂਆਂ ਦੀ ਸਾਂਭ ਤੇ ਨਸਲੀ ਸੋਭਾ ਪਾਰੋਂ ਸੀ। ਸਤਿਗੁਰੂ ਜੀ ਦੀ ਫੋਟੋ ਤੇ ਸਿੱਖਾਂ ਦੀਆਂ ਗੁਰਮੁੱਖੀ ਬਾਣੇ ਦੀਆਂ ਫੋਟੋਆਂ ਦੂਰ ਦੇਸ਼ਾਂ-ਪਰਦੇਸ਼ਾਂ ਵਿੱਚ ਜਾਂਦੀਆਂ।

ਇੱਕ ਸਮੇਂ ਸਤਿਗੁਰ ਜੀ ਮੋਗੇ ਜਗਰਾਵਾਂ ਵੱਲੋਂ ਰੂਮੀ ਨੂੰ ਜਾਂਦਿਆਂ ਪੱਕੀ ਸੜਕੋਂ ਲਾਂਭੇ ਹੋ ਘੋੜਿਆਂ ਤੋਂ ਉੱਤਰ, ਜਲ ਵਰਤਣ ਲੱਗੇ। ਭਾਈ ਜੀ ਦੀ ਘੋੜੀ ਕਿਸੇ ਦੇ ਖੇਤ ਨੂੰ ਮੂੰਹ ਮਾਰਿਆ। ਸਤਿਗੁਰੂ ਜੀ ਕਿਹਾ, "ਹੋਸ਼ ਕਰੋ।" ਭਾਈ ਜੀ ਲਗਾਮ ਲਾਹ ਘੋੜੀ ਦੇ ਮੂੰਹ 'ਚੋਂ ਤੀਲੇ ਖਿਚ, ਸੁੱਟ ਦਿੱਤੇ।

ਇੱਕ ਸਮੇਂ ਸਮੁੰਦ ਸਿੰਘ ਮਜ਼ਬੀ ਦੇ ਪੁਤਰ ਹਰਨਾਮ ਸਿੰਘ ਨੇ ਜਾਂਦਿਆਂ ਛੋਲਿਆਂ ਦੇ ਬੂਟੇ ਪੁੱਟ ਆਂਦੇ। ਸਤਿਗੁਰੂ ਜੀ ਤਾੜਿਆ ਤੇ ਉਸੇ ਖੇਤ 'ਚ ਜਾ ਬੂਟੇ ਸੁੱਟਣ ਲਈ ਨਿਖੇੜ ਤੋਰਿਆ।

ਅਵਤਾਰ ਸਿੰਘ ਝੱਬਰ- ਜੋ ਹੁਣ ਕਰੀ ਵਾਲੇ ਰਹਿੰਦਾ ਹੈ ਤੇ ਘਰ ਦਾ ਕੰਮ ਭੁਲਾ ਗੁਰੂ ਘਰ ਦੀ ਖਿਦਮਤ ਕਰਦਾ ਹੈ। ਇਸ ਨੂੰ ਇੱਕ ਦਿਨ ਕਿਹੋ ਨੇ, "ਜੇ ਕੁੱਝ ਖੱਟਣਾ ਹੈ ਤਾ ਸਿੱਖਾਂ ਤੇ ਹੁਕਮ ਨਾ ਕਰੀਂ।"

ਰਤਨ ਸਿੰਘ ਕੁਰਕੀ ਕਟਾਣੀ ਵਾਲੇ ਦੀ ਧੀ, ਸੌਹਰਿਆਂ ਤੰਗ ਕੀਤੀ ਤੇ ਛੱਡ ਦਿੱਤੀ। ਸਤਿਗੁਰੂ ਜੀ ਅਨੋਖ ਸਿੰਘ ਕਰੀਵਾਲੀਏ ਵੱਲ ਤੋਰ ਦੇਣ ਦਾ ਹੁਕਮ ਕੀਤਾ। ਸੰਬੰਧੀਆਂ ਕਈ ਉਜਰ ਧਰੇ, ਪਰ ਰਤਨ ਸਿੰਘ ਕਾਇਮ ਰਿਹਾ ਤੇ ਗੁਰੂ ਜੀ ਦੇ ਬਚਨ ਦੀ ਪਾਲਣਾ ਕੀਤੀ। ਬੀਬੀ ਹੁਣ ਬੜੀ ਸੁਖੀ ਹੈ। ਇਸੇ ਤਰ੍ਹਾਂ ਕਈ ਘਰ ਹੁਕਮ ਮੰਨ ਸੁਖੀ ਹੋਏ, ਤੇ ਕਈ ਮਨ ਮਰਜੀ ਕਰ ਮਹਾਂ ਦੁੱਖੀ ਹੋਏ।

## *ਚੰਦ੍ਰਮਣੀ*

ਸਤਿਗੁਰੂ ਜੀ ਮੈਨੂੰ ਹੁਕਮ ਕੀਤਾ, "ਤੂੰ ਇਹ ਬਚਨ ਲਿਖ ਲੈ। ਸੰਤ ਸੰਤੋਖ ਸਿੰਘ ਜੀ ਇਹ ਨਹੀ ਲਿਖਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਸਿੰਧ ਦੀ ਸੰਗਤ ਵਲੋ ਚੰਦਰ ਮਣੀ ਭੇਟਾ ਹੋਈ ਸੀ। ਜਿਸ ਵਿੱਚ ਚੰਦਰਮਾਂ ਦੀ ਚਾਂਦਨੀ 'ਚ ਰੱਖਿਆਂ ਅੰਮ੍ਰਿਤ ਰਸ ਚੋਂਦਾ ਸੀ। ਸੰਤ ਲਾਲ ਸਿੰਘ ਲਤਾਲੇ ਵਾਲਿਆਂ ਨੇ ਅੱਖੀ ਵੇਖੀ ਸੀ ਤੇ ਮੈਨੂੰ ਦੱਸਿਆ ਹੈ। ਜਿਵੇਂਸੋ ਸਾਖੀ ਸਰਦਾਰ ਹੀਰਾ ਸਿੰਘ ਮਾਨਾਂ ਵਾਲੇ ਜੀ ਪਾਸੋਂ ਦਸਮ ਜੀ ਦੀ ਦਿੱਤੀ ਮਿਲੀ ਸੀ। ਤਿਵੇਂ ਇਹ ਮਣੀ ਕੁਦਰਤ ਦੀ ਭੇਜੀ ਹੀ ਮਿਲੀ ਸੀ। ਪਰ "ਮਣੀ" ਬਦੇਸ਼ ਸਤਿਗੁਰੂ ਜੀ ਦੇ ਜਾਣ ਵਾਲੇ ਭਾਣੇ ਵਿੱਚ ਰੁੱਲ ਗਈ ਸੀ। ਸੋ ਸਾਖੀ ਸਤਿਗੁਰੂ ਜੀ ਆਪਣੇ ਸਾਥ ਲੈ ਗਏ ਸੀ।"

## ਚਲਣਾ ਸ: ਦਇਆ ਸਿੰਘ ਦਾ

ਸਤਿਗੁਰੂ ਜੀ ਉਰੋਚੀ ਰਸਾਲੇ ਵਿੱਚ ਪਰਚੀ ਛਪਵਾ ਰੱਖਵਾਈ ਕਿ ੨੦ ਚੇਤਰ ਨੂੰ ਸਰਦਾਰ ਦਇਆ ਸਿੰਘ ਜੀ ਕੱਕੜਾਂ ਵਾਲੇ, ਜਗਰਾਵੀ ਚੜ੍ਹ ਗਏ ਹਨ।* ਤੇ ਕਿਹਾ ਉਹ ਸਰਦਾਰ ਜੀ ਦੀਵਾਨ ਦੀ ਸੇਵਾ ਬੜੀ ਸਾਵਧਾਨੀ ਨਾਲ ਤੇ ਸੰਗਤ ਦੀ ਮਹਾਨ ਸੇਵਾ ਸਮਝ ਕੇ ਕਰਦੇ ਸੀ। ਆਸਾ ਦੀ ਵਾਰ ਵਾਲਿਆ ਤੋਂ ਪਹਿਲਾ ਸਫ਼ਾ ਵਛਾਣੀਆਂ ਤੇ ਬਾਦ ਦੀਵਾਨ ਦੀ ਸਮਾਪਤੀ ਤੇ ਸਾਂਭਣੀਆਂ।ਆਈ ਸੰਗਤ ਨੂੰ ਜਗਾ, ਇਸ਼ਨਾਨ ਕਰਵਾ ਤੇ ਜੋਗ ਥਾਂ ਬਠਾਉਣਾ ਤੇ ਰਸਤਾ ਬਨਾਉਣਾ, ਰੌਲਾ ਘਟਾਉਣਾ ਆਦਿ ਨੂੰ ਨਿਭਾਉਣਾ। ਸਰਦਾਰ ਜੀ ਦੀ ਦੇਹ ਢਿੱਲੀ ਦੇ ਹੋਲੇ ਸਮੇਂ ਕੁਝ ਢਿੱਲੀ ਸੀ। ਪਰ ਫੇਰ ਭੀ ਉਨ੍ਹਾਂ ਨੇ ਬੜੇ ਉੱਦਮ ਹੌਸਲੇ ਨਾਲ ਸੇਵਾ ਨਿਭਾਈ। ਤੇ ਕਿਹਾ ਸੀ ਕੀ ਜਾਣੀਏ ਇਹ ਅਵਸਰ ਫੇਰ ਹੱਥ ਆਵੇ ਕਿ ਨਾ। ਸਤਿਗੁਰੂ ਜੀ ਬਚਨ ਕੀਤਾ, ਕਿਸੇ ਵਾਧੂ ਝਮੇਲੇ ਵਿੱਚ ਇਸ ਜੀਵ ਨੂੰ ਕਦੀ ਭੀ ਨਹੀ ਪੈਣਾ ਚਾਹੀਦਾ। ਕੀ ਜਾਣੀਏ ਭਾਣਾ ਕਿਹੜੇ ਸਮੇਂ ਵਰਤੇ ਤੇ ਇਹ ਕਿਥੇ ਫਾਥਾ ਹੋਇਆ ਹੋਵੇ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ੨੪ ਚੇਤਰ ਖੂਹੀ ਕੋਲ ਨਵੇਂ ਛੱਤੇ ਚੁਬਾਰੇ ਵਿੱਚ ਸਭ ਨਗਰਾਂ ਦੇ ਸਿੱਖ ਸੱਦੇ ਤੇ ਕਿਹਾ "ਮੇਰੀ ਦੇਹ ਢਿੱਲੀ ਰਹਿੰਦੀ ਹੈ ਤੇ ਯਤਨ ਕਰਦਿਆਂ ਵੀ ਹੇਠਾਂ ਨੂੰ ਹੀ ਜਾਂਦੀ ਹੈ। ਜੋ ਕੁਸੰਗੀ, ਸਬੰਧੀ, ਤੁਸੀਂ ਵਿੱਚ ਲਿਆ ਵਸਾਏ ਹਨ, ਇਹ ਤੁਹਾਨੂੰ ਖਾਣਗੇ ਭੀ ਤੇ ਗੁਆਣਗੇ ਭੀ। ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ ਜੋ ਹੋਰ ਅੱਗੇ ਤੋਂ ਬਚ ਰਹਿਣਗੇ ਉਨ੍ਹਾਂ ਵਿੱਚੋਂ ਹੀ ਤੱਗੜੇ ਮਾੜਿਆਂ ਨੂੰ ਲੁੱਟ ਲੈਣਗੇ। ਅੱਗ ਬਲਣੀ ਹੈ, ਮੇਰਾ ਕੋਈ ਪਤਾ ਨਹੀ ਮੈਂ ਪਹਾੜ ਵੱਲ ਹੋਵਾਂ ਕਿ ਹੋਰ ਥਾਂ ਤੇ।" ਇਹ ਭੀ ਬਚਨ ਕੀਤਾ "ਮੈਨੂੰ ਇੱਕ ਸਿੱਖ ਕਿਹਾ ਹੈ ਕਿ ਉਸਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ ਹੈ ਉਸ ਨੂੰ (ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ) ਜਾ ਕੇ ਕਹੋ, ਨਾਮਧਾਰੀ ਪੰਥ ਵਿੱਚ ਜੋ ੧੯-੨੦ ਸਾਲਾਂ ਦੀਆਂ ਲੜਕੀਆਂ ਹੋਈਆਂ ਨਹੀ ਵਿਆਉਂਦੇ ਸੋ ਵਿਆਹੁਣ। ਸੋ ਆਪ ਦੇ ਵੱਲੋਂ ਹੋਕਾ ਦੇ ਕੇ ਸੱਚਾ ਹੋ ਜਾਂਦਾ ਹਾਂ। ਸੋ ਮੈ ਤੁਹਾਨੂੰ ਆਖਦਾ ਹਾਂ ਕੋਈ ਸਿੱਖ ਇਸ ਉਮਰ ਦੀ ਬੀਬੀ ਕੁਆਰੀ ਨਾ ਰੱਖੇ।

## ਜ਼ਮੀਨ ਦੀ ਆਪ ਵਾਹੀ ਕਰੋ

ਸਤਿਗੁਰੂ ਜੀ ਬਚਨ ਕੀਤਾ, "ਉਂਜ ਸਮਾਂ ਇਲਮ, ਧਨਾਢਪੁਣੇ ਤੇ ਬਹੁਤੇ ਵੋਟਾਂ ਦਾ ਹੈ। ਤੁਸੀ ਇਨ੍ਹਾਂ ਤਿਨਾਂ ਤੋਂ ਹੀ ਹੀਣੇ ਹੋ। ਪਰ ਜੇ ਮੇਰੀ ਮੱਤ ਯਾਦ ਰੱਖੋਗੇ ਤਾਂ ਇਜ਼ੱਤ ਨਾਲ ਰਹੋਗੇ

*ਜਗਰਾਵੀ ਤੇਜ ਕੌਰ ਸੁਪਤਨੀ ਸ: ਦਇਆ ਸਿੰਘ ਜ਼ਮੀਨ ਪਾਈ ਸੀ

Namdhari Elibrary NamdhariElibrary@gmail.com

। ਤੇ ਤੁਹਾਡਾ ਵੀ ਦੱਬਦਬਾ ਦੁਆਲੇ ਰਹੇਗਾ। ਜੋ ਤੁਸੀਂ ਕੁਸੰਗੀ ਸੰਬੰਧੀ ਲਿਆ ਵਿੱਚ ਵਸਾਂਦੇ ਹੋ ਤੇ ਨਾਤੇ ਉਨ੍ਹਾਂ ਨਾਲ ਕਰਦੇ ਹੋ, ਇਹ ਪਹਿਲੋਂ ਖਾਣਗੇ ਤੇ ਫੇਰ ਤੁਹਾਡੀ ਸੰਤਾਨ ਨੂੰ ਗੁਆਣਗੇ । ਦਾੜ੍ਹੀਆਂ ਮੁਨਾਈਆਂ ਲੁਕਦੀਆਂ ਨਹੀ, ਮਾਸ ਸ਼ਰਾਬ ਵੀ ਖਾਣਗੇ ਪੀਣਗੇ । ਤੁਸੀ ਹੁਣ ਕਿਸੇ ਨੂੰ ਸਵਾਰਨ ਵਾਲੇ ਨਹੀਂ ਰਹੇ। ਜੇ ਨਿਰੋਲ ਰਹੋਗੇ ਤਾ ਅਡੋਲ ਰਹੋਗੇ । ਜੇ ਰਲੋਗੇ ਤਾਂ ਲੋਕਾਂ ਵਾਗੂੰ ਹੀ ਈਰਖਾ ਤੇ ਦੁਨੀਆ ਦੀ ਅੱਗ ਵਿੱਚ ਬਲੋਗੇ। ਮੈ ਚਾਹੁੰਦਾ ਸਾਂ ਤੁਸੀ ਆਪਣੀ ਜਮੀਨ, ਆਪੋ ਵਿੱਚ ਵਾਹੋ। ਮਜ਼ਬੀ ਬੌਰੀਏ ਭੀ ਨਾ ਲਿਆਉ। ਇਹ ਤੁਹਾਡੇ ਤੇ ਮਿੱਥਰੀਆਂ ਕਰਨਗੇ। ਤੇ ਚੋਰੀਆਂ ਭੀ ਰੱਜ-੨ ਕਰਨਗੇ, ਥੇਹ ਮੱਲ ਜਾਣਗੇ।" ਕਿਹੋ ਨੇ, "ਮੈਂ ਕੁੱਝ ਸਾਲ ਹੋਏ ਹਨ ਪਿੰਡ ਨਾਰਲੀ, ਸੁਰ ਸਿੰਘ, ਡੱਲ, ਵਾਂ ਵੱਲ ਦੌਰਾ ਕਰਦਾ, ਖਾਲੜੇ ਦੇ ਟੇਕ ਸਿੰਘ ਦੀ ਅਰਜ ਤੇ ਉਸ ਵੱਲ ਗਿਆ, ਉਸ ਭਰੇ ਦੀਵਾਨ ਵਿੱਚ ਮੈਨੂੰ ਕਈ ਗੱਲਾਂ ਦੱਸੀਆਂ ਤੇ ਨਿੰਦਾ ਹੁੰਦੀ ਦੇ ਬਚਨ ਦੱਸੇ। ਮੈਨੂੰ ਤੇਰੇ ਤੇ ਕੋਈ ਸ਼ੱਕ ਨਹੀ ਪਰ ਜੋ ਕੋਲ ਲਿਆ ਸਿੱਖ ਜੋੜੇ ਨੇ, ਉਹ ਕੋਹੜੇ ਤੇਰੇ ਮੰਦੇ ਨੂੰ ਹੀ ਲੋੜਦੇ ਨੇ"। ਸਤਿਗੁਰੂ ਜੀ ਬਚਨ ਕੀਤਾ, "ਜੋ ਬਚਨ ਟੇਕ ਸਿੰਘ ਕਹੇ ਸੀ- ਸੋਚ ਮੈ ਉਸ ਤੇ ਕੋਈ ਗਿਲਾ ਨਾ ਕੀਤਾ ਸਗੋਂ ਹਿੱਤ ਹੀ ਕੀਤਾ। ਮੈ ਚਾਹੁੰਦਾ ਹਾਂ ਤੁਸੀ ਮੁੰਡੇ, ਪਹਿਲਾਂ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲੇ ਵਿੱਚ ਪੜ੍ਹਾਉ ਤੇ ਫੇਰ ਹੋਰ ਥਾਂ ਘੱਲੋ। ਜੋ ਕੋਈ ਗੁਰਮੱਤ ਰੱਖ ਸਕੇ।" ਇਸ ਸਮੇਂ ਸੰਤ ਨਗਰ ਵਿਦਿਆਲਾ ਸੀ ਤੇ ਉਸ ਵਿੱਚ ਸ: ਦਲੀਪ ਸਿੰਘ ਪੜ੍ਹਾਉਂਦਾ ਸੀ।

ਸਤਿਗੁਰੂ ਜੀ ਸਭ ਨੂੰ ਸੁਣਾ ਕਿਹਾ, "ਜੋ ਸਿੱਖ ਕਬਜੇ ਦੀ ਜਮੀਨ ਕਾਬੂ ਕਰ ਲੈਂਦਾ ਹੈ ਮੈਂ ਉਸ ਨੂੰ ਚੰਗਾ ਨਹੀਂ ਸਮਝਦਾ। ਚਾਹੀਦਾ ਤੇ ਜਮੀਨ ਦੇਣ ਵਾਲੇ ਦਾ ਧੰਨਵਾਦ ਕਰਨਾ ਕਿ ਤੈਥੋਂ ਲੈ ਖੱਟੀ ਖਾਧੀ ਹੈ। ਭੁੱਲ ਦੀ ਖਿਮਾ ਮੰਗਣੀ। ਪਰ ਦਿੱਤੀ ਸਗੋਂ ਸਜ਼ਾ ਜਾਂਦੀ ਹੈ। ਇਹ ਮਹਾ ਦੋਸ਼ ਅਤੇ ਵਿਸ਼ਵਾਸ਼ਘਾਤ ਹੈ।

ਇੱਕ ਸਿੱਖ ਅਰਜ ਕੀਤੀ ਘਸੀਟਾ ਸਿੰਘ ਆਪ ਭੀ ਜਾ ਰਿਹਾ ਹੈ ਤੇ ਔਲਾਦ ਭੀ ਜਾਏ ਗੀ। ਜਿਵੇਂ ਕਿਵੇਂ ਕ੍ਰਿਪਾ ਕਰੋ ਪਰਤਾਓ। ਤਾਂ ਉੱਤਰ ਦਿੱਤੋ ਨੇ, "ਮੈ ਬਹੁਤ ਚਾਰਾ ਕੀਤਾ ਹੈ। ਪਰ ਘਸੀਟਾ ਸਿੰਘ ਤੇ ਤਾਰਾ ਸਿੰਘ ਮੁਲਤਾਨੀ ਨਹੀ ਮੁੜਦੇ ਜਾਪਦੇ। ਉਹ ਸਤਿਗੁਰੂ ਰਾਮ ਸਿੰਘ ਜੀ ਦੀ ਮਰਿਯਾਦਾ ਜੋ ਖੋਟਿਆ ਤੇ ਤੋਰੀ ਤੇ ਹੁਕਮ ਭੇਜੇ ਕਿ ਅਨੰਦ ਸੰਗਤ ਦੇ ਸਮਾਗਮਾਂ ਵਿੱਚ ਕਰਨੇ ਹਨ, ਦਾ ਵਿਰੋਧ ਕਰਦੇ ਹਨ।" ਇਹ ਬਚਨ ਕਰ, ਸਤਿਗੁਰੂ ਜੀ ਸਭ ਨੂੰ ਕਿਹਾ, "ਤੁਸੀ ਜਲ ਪ੍ਰਸ਼ਾਦਾ ਗੁਰੂ ਕੇ ਲੰਗਰੋਂ ਛੱਕੋ ਤੇ ਮੈ ਭੀ ਇਸ਼ਨਾਨ ਕਰ ਛੱਕ ਲਵਾਂ।" ਪਿਛਲੇ ਪਹਿਰ ਵਿਦਿਆਲੇ ਦੀ ਨੀਂਹ (੨੦੧੩ ਬਿ:) ਰਖਣੀ ਹੈ। ਤੁਸਾਂ ਨਾਲ ਹੋ ਖਲੋਣਾ ਹੈ।

## *ਜਟਾਊ ਦੀ ਅਰਜ਼*

ਸਤਿਗੁਰੂ ਜੀ ਕੋਠੀ ਵਿੱਚ ਤੇਲ ਮਲਵਾ ਰਹੇ ਸੀ, ਇਸ਼ਨਾਨ ਤੋਂ ਪਹਿਲਾਂ ਭਾਈ ਵਜੀਰ

ਸਿੰਘ ਤੋਂ। ਜਟਾਊ, ਖੂਹੀ ਤੋਂ ਖੇਲ ਭਰਨ ਵਾਲੇ, ਆਇ ਅਰਜ ਕੀਤੀ ਕਿ ਫਲਾਣਾ ਸਿੱਖ ਮੇਰੇ ਨਾਲ ਜਿਦ ਕਰਦਾ ਹੈ, ਮੈਂ ਖੂਹੀ ਵਾਹਾਂ ਕਿ ਪੱਠੇ ਵੱਢਾਂ? ਸਤਿਗੁਰੂ ਜੀ ਉੱਤਰ ਦਿੱਤਾ, "ਮੈਂ ਸਭ ਨੂੰ ਕਹਿ ਦਿੰਦਾ ਹਾਂ ਕੋਈ ਤੈਨੂੰ ਕੁੱਝ ਨਾ ਕਹੇ।" ਉਸ ਦੇ ਜਾਣ ਬਾਅਦ ਬਚਨ ਕੀਤੇ ਨੇ "ਇੱਕ ਇਹ ਜਟਾਊ ਤੇ ਇੱਕ ਕਰਮ ਸਿੰਘ ਜੋਗੀ, ਪ੍ਰੈਸ ਵਾਲਾ, ਜਿਵੇ ਬਿਨਾਂ ਵਿਤਕਰੇ ਸੇਵਾ ਕਰਦੇ ਹਨ, ਗੁਰੂ ਦੀ ਸੇਵਾ ਜਾਣ, ਵਿਰਲੇ ਹੀ ਕੰਮ ਕਰਦੇ ਹਨ।

ਇਹ ਲਾਭ ਸਿੰਘ ਲੁਬਾਣਾ ਕੋਟ ਪਿੰਡੀਦਾਸ ਦਾ ਗੋਤ ਬਗਿਆਣਾ, ਬਟਵਾਰੇ ਬਾਦ ਇੱਕੋ ਆ ਟਿਕਿਆ ਹੈ ਤੇ ਭਜਨ ਪੁੱਛ ਲਿਆ ਹੈ। ਸ਼ਾਦੀ ਹੋਈ ਸੀ, ਸੁਪੱਤਨੀ ਪੁੱਤਰ ਚੜ੍ਹ ਗਏ। ਭਾਈ ਇਸ ਦੇ ਹੋਰੀ ਜ਼ਿਲ੍ਹੇ ਕਿਤੇ ਬੈਠੇ ਹਨ। ਸਾਦਾ ਸਰੂਪ ਸੁਭਾਅ ਵੇਖ ਸੰਗਤ ਜਟਾਊ ਕਹਿੰਦੀ ਹੈ।

ਕਰਮ ਸਿੰਘ ਜੋਗੀ ਰਾਮਗੜ੍ਹੀਆ ਪਿਤਾ ਹਾਕਮ ਸਿੰਘ ਮਾਤਾ ਨਰੈਣ ਕੌਰ। ਚਾਟੀਵਿੰਡ ਦਾ ਹੈ। ੬-੭ ਸਾਲ ਦਾ ਭੈਣੀ ਸਾਹਿਬ ਆਇਆ ਹੋਇਆ ਹੈ। ਗੋਤ ਦਾ ਪਤਾ ਨਹੀਂ ਲੱਗਦਾ। ਮੇਰਾ ਸੁਭਾਅ ਹੈ ਸਾਧਾਂ ਤੋਂ ਪੁੱਛ ਉਨ੍ਹਾਂ ਦਾ ਜੀਵਨ ਤੇ ਗੁਰੂ ਕੇ ਬਚਨ ਲਿਖਦਾ ਹਾਂ। ਸਤਿਗੁਰਾਂ ਦੀ ਕਿਰਪਾ ਸਦਕਾ ਐਸੀ ਸੇਵਾ ਹੋ ਰਹੀ ਹੈ।

ਖੇਲ੍ਹ ਵਾਰੀ ਨਾਲ ਜੀਵਨ-ਨਗਰ ਦੇ ਜਿਮੀਂਦਾਰ ਜੋਗ ਨਾਲ ਭਰਦੇ ਸੀ। ਹੁਣ ਨਹਿਰ ਵਿੱਚੋਂ ਜਾਂ ਖੂਹ ਵਿਚਲੇ ਤੋਂ ਪਾਣੀ ਪਿਆਂਦੇ ਹਨ। ਪਸ਼ੂ ਅਜੇ ਭੀ ਇਸ ਖੇਲ੍ਹ 'ਚੋਂ ਪਾਣੀ ਪੀਂਦੇ ਹਨ।

## *ਜੀਵਨ ਨਗਰ ਵਿਦਿਆਲਾ*

ਸਤਿਗੁਰੂ ਜੀ, ੨੪ ਚੇਤਰ, ੨੦੧੩ ਪਿਛਲੇ ਪਹਿਰ, ਸਭ ਸੰਗਤ ਸਮੇਤ, ਕੰਧਾਂ ਬਣੀਆਂ ਤੇ ਮੇਰੇ ਤੋਂ ਅਰਦਾਸਾ ਕਰਵਾ, ਕੈਂਚੀਆ ਚੁਕਾ ਚੜ੍ਹਾਈਆਂ ਵਿਦਿਆਲੇ ਯੋਗ, ਜੀਵਨ-ਨਗਰ ਦੇ ਲਹਿੰਦੇ ਪਾਸੇ।

## *ਭੁਖੜੀ ਵਾਲੀ ਬੀਬੀ ਨੂੰ ਦਰਸ਼ਨ*

ਸਤਿਗੁਰੂ ਜੀ, ਵਿਸਾਖੀ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਭੈਣੀ ਸਾਹਿਬ ਹੋ, ਪਠਾਣਕੋਟੋ, ਜੰਮੂਓਂ ਹੋ, ਜਲੰਧਰੋ, ੩੬ ਮੀਲ, ਤੇ ਭੂੱਖੜੀ, ਜ਼ਿਲ੍ਹਾ ਜਲੰਧਰ, ਪਿੰਡ ਜਾ, ਉਸ ਬੀਬੀ ਅਮਰ ਕੌਰ ਨੂੰ ਦਰਸ਼ਨ ਦਿੱਤਾ, ਜਿਸ ਨੇ ਭਜਨ ਬਾਣੀ ਦਾ ਨੇਮ ਕਰ, ਦਰਸ਼ਨ ਕਰ, ਪ੍ਰਸ਼ਾਦ ਛੱਕਣਾ ਧਾਰਿਆ ਸੀ। ਸਤਿਗੁਰੂ ਜੀ ਚਿੱਠੀ ਭੇਜ ਪ੍ਰਸ਼ਾਦ ਛਕਾਇਆ ਸੀ, ਇਕਰਾਰ ਕੀਤਾ ਸੀ, ਮੈਂ ਆਪੇ ਆਵਾਂਗਾ, ਤੂੰ ਪ੍ਰਸ਼ਾਦ ਛੱਕ ਲੈ।

Namdhari Elibrary NamdhariElibrary@gmail.com

ਸਤਿਗੁਰੂ ਜੀ ਜੀਵਨ ਨਗਰ, ਦਰਸ਼ਨ ਦੇ, ਬਚਨ ਕੀਤਾ, "ਸਰਦਾਰ ਦਇਆ ਸਿੰਘ ਦੇ ਭੋਗ ਤੇ ਭੀ ਹੋ ਆਏ ਹਾਂ। ਉਸ ਦੇ ਘਰੋ ਬੀਬੀ ਬੜੀ ਜਵਾਨ ਹੈ ਜੋ ਪੁਤਰਾਂ ਦੇ ਆਸਰੇ ਸਿਦਕ ਤੇ ਬੈਠੀ ਰਹੀ, ਜਾਇਦਾਦ ਤਾਂ ਬਹੁਤ ਹੈ।"

ਉਤੇ ਲਿਖੀ ਬੀਬੀ ਅਮਰ ਕੌਰ ਨੂੰ ਸਤਿਗੁਰੂ ਜੀ ਨੇ ਚਿੱਠੀ ਭੇਜੀ ਸੀ, "ਤੂੰ ਇਹ ਤਪ-ਨੇਮ ਤਿਆਗ ਦੇ। ਇਸ ਤਰ੍ਹਾਂ ਮੈਨੂੰ ਔਖ ਹੁੰਦਾ ਹੈ। ਮੈਂ ਆਪੇ ਆਵਾਂਗਾ।" ਇਸ ਬੀਬੀ ਨੂੰ, ਸੰਤ ਜਿਉਣ ਸਿੰਘ ਜੀ ਵਾਂਗ ਸਤਿਗੁਰੂ ਰਾਮ ਸਿੰਘ ਜੀ ਨੇ ਗਿੱਲੇ ਕਛਹਿਰੇ ਇੱਕ ਪਹੁੰਚਾ ਪਾਏ ਦਰਸ਼ਨ ਦਿੱਤੇ।" ਕਹਿਣਾ ਯਾਦ ਆਇਆ ਸੀ। ਸਤਿਗੁਰੂ ਜੀ ਕਿਹਾ ਸੀ, "ਪੁੱਤਰ ਇਸ ਤਰ੍ਹਾਂ ਤੰਗ ਨਾ ਕਰਿਆ ਕਰ"। ਇਹ ਵਿਚਾਰ ਬੀਬੀ ਤਪ ਤਿਆਗ ਦਿੱਤਾ। ਇਸੇ ਇਕਰਾਰ ਕਰਕੇ ਸਤਿਗੁਰੂ ਜੀ ਜਾ ਦਰਸ਼ਨ ਦਿੱਤੇ ਭੁੱਖੜੀ।

## *ਕੋਹਿਨੂਰ ਹੀਰਾ*

ਸਤਿਗੁਰੂ ਜੀ ੧੩ ਵੈਸਾਖ ਕੋਠੀਓਂ ਚੜਦੇ ਟਿਊਬਵੈਲ, ਬਕੈਣਾਂ ਤਲੇ ਮੈਨੂੰ ਤੇ ਸੁੰਦਰ ਸਿੰਘ ਫ਼ਰੀਦ ਜੀ ਨੂੰ ਕੋਲ ਬਹਾ, ਵੱਡ ਤੀਰਥ ਵਾਲੀ ਸਾਖੀ ਵਿੱਚ, ਅਸ਼ੁੱਧ ਅੱਖਰਾਂ ਤੇ ਨਿਸ਼ਾਨ ਲਵਾਏ ਤੇ ਬਚਨ ਕੀਤਾ, ਸੰਤ ਧਿਆਨ ਸਿੰਘ ਜੀ, ਜਿਨ੍ਹਾਂ ਸਤਿਗੁਰੂ ਬਿਲਾਸ ਲਿਖਿਆ ਹੈ, ਮੈਨੂੰ ਦੱਸਿਆ ਸੀ, ਚੁਗੱਤਿਆਂ ਦੇ ਸਮੇਂ ਇੱਕ ਕਸਾਈ ਬਕਰੇ ਦੀਆਂ ਆਂਦਾਂ ਦੀ ਰਾਖੀ ਧੀ ਨੂੰ ਬਹਾ ਆਪ ਕਿਤੇ ਗਿਆ। ਗਿਰਝ ਉਸ ਆਂਦ ਨੂੰ ਪਈ ਪਰ ਚੁੱਕੀ ਨਾ ਜਾਵੇ। ਕੁੜੀ ਹੱਸੇ ਤੇ ਮੋੜੇ ਨਾ। ਪਿਉ ਆਏ ਕਿਹਾ, ਕੀ ਵਜ੍ਹਾ ਤੂੰ ਗਿਰਝ ਨੂੰ ਮੋੜਦੀ ਨਹੀਂ, ਸਗੋਂ ਹੱਸਦੀ ਹੈ? ਕੁੜੀ ਕਿਹਾ, ਮੈਨੂੰ ਆਪਣੇ ਬੀਤੇ ਜਨਮ ਦੀ ਇਵੇਂ ਦੀ ਵਾਰਤਾ ਚੇਤੇ ਆਈ ਹੈ ਤੇ ਹੱਸਦੀ ਹਾਂ। ਜਦੋਂ ਦੁਰਯੋਧਨ ਮਾਰਿਆ ਸੀ, ਮੈਂ ਤਦ ਗਿਰਝ ਸਾਂ। ਉਸ ਦੀ ਬਾਂਹ ਲੈ ਉਡੀ ਸਾਂ। ਉਸ ਨਾਲ ਹੀਰਾ ਨਗ ਸੀ। ਬਾਂਹ ਮੇਰੇ ਤੋਂ ਖੱਡ ਵਿੱਚ ਡਿੱਗ ਪਈ ਤੇ ਚੁੱਕੀ ਨਾ ਗਈ। ਕਸਾਈ ਨੇ ਖੱਡ ਪੁੱਛ ਜਾ ਭਾਲੀ ਤਾਂ ਹੱਡੀ ਨਾਲ ਬੱਧਾ ਹੀਰਾ ਮਿਲ ਗਿਆ। ਉਸ ਨੇ (ਚੁਗਤੇ) ਨੂੰ ਜਾ ਦਿੱਤਾ। ਚੁਗੱਤਿਆਂ ਤੋਂ ਕਾਬਲ ਗਿਆ ਤੇ ਉਥੋਂ ਰਣਜੀਤ ਸਿੰਘ ਕੋਲ ਆਇਆ ਸੀ। ਦਲੀਪ ਸਿੰਘ ਹੱਥੀ ਮਲਕਾ ਨੂੰ ਦਿੱਤਾ ਗਿਆ; ਹੁਣ ਟੁਕੜੇ ਕਰਕੇ ਲੰਦਨੀ ਤਾਜ ਵਿੱਚ ਜੜਿਆ ਹੈ, ਕੋਹਿਨੂਰ ਹੀਰਾ।

ਇਨ੍ਹੀ ਦਿਨੀ ਹੀ ਦਿੱਲੀਓਂ ਸਤਿਗੁਰੂ ਜੀ ਇੱਕ ੫੦੦ ਤੇ ਇੱਕ ੭੦੦ ਸੌ ਤੋਂ ਗਊਆਂ ਆਂਦੀਆਂ। ਇੱਕ ਵਾਇਸਰਾਏ ਲਿਨ ਲਿਥਗੋ ਹੋਇਆ ਹੈ। ਉਸ ਨੂੰ ਚੰਗੀ ਨਸਲ ਦੀਆਂ ਗਊਆਂ ਰੱਖਣ ਦਾ ਬਹੁਤ ਸ਼ੌਕ ਸੀ ਤੇ ਜਾਂਦਾ ਹੋਇਆ ਬਾ-ਇਤਬਾਰ ਸੱਜਣਾ ਨੂੰ ਦੇ ਗਿਆ ਸੀ। ਸਤਿਗੁਰੂ ਜੀ ਉਸ ਨਸਲ 'ਚੋਂ ਇਹ ਗਊਆਂ ਲਿਆਏ ਸਨ।

## ਦਿੱਲੀ ਦੇ ਪ੍ਰੈਸ ਰਿਪੋਰਟਰ ਨਾਲ

ਦਿੱਲੀ ਤੋਂ ਸਤਿਗੁਰੂ ਜੀ ਪਾਸ ਇੱਕ ਪ੍ਰੈਸ-ਰਿਪੋਟਰ ਆਇਆ, ਸਤਿਗੁਰੂ ਜੀ ਦੇ ਬੈਲ, ਵੱਛੇ, ਗਊਆਂ ਦੇਖੇ, ਤੇ ਪਿਛਲੇ ਪਹਿਰ ਦੇ ਦੀਵਾਨ ਦੀ ਸਮਾਪਤੀ ਬਾਦ ਉਸ ਅਰਜ ਕੀਤੀ, ਇਹ ਨਸਲਾਂ ਗਊਆਂ ਦੀਆਂ ਕਦੋਂ ਦੀਆਂ ਹਨ, ਆਪ ਦੇ ਪਾਸ ? ਸਤਿਗੁਰੂ ਜੀ ਉੱਤਰ ਦਿੱਤਾ। ੧੯੨੩-੧੯੨੪ ਬਿਕ੍ਰਮੀ ਤੋਂ, ਜਦੋਂ ਸਤਿਗੁਰੂ ਰਾਮ ਸਿੰਘ ਜੀ ਨੈਪਾਲ ਦੇ ਰਾਜੇ ਨੂੰ ਸਿੱਖਾਂ ਹੱਥੀਂ ਭੇਜੀਆਂ ਸੀ। ਉਸ ਪੁੱਛਿਆ, "ਆਪ ਦੀ ਉਮਰ ਕਿਤਨੀ ਹੈ ?" ਉੱਤਰ ਦਿੱਤਾ, "੧੯੪੬ ਬਿ: ਚੇਤ ਵਦੀ ਤੀਜ ਤੋਂ ਗਿਣ ਲੈ"। ਉਸ ਅਰਜ ਕੀਤੀ ਗਊ ਕਿਹੜੀ ਨਸਲ ਦੀ ਚੰਗੀ ਹੈ ਤੇ ਮੱਝ ਕਿਸ ਨਸਲ ਦੀ ? ਤਾਂ ਕਿਹੋ ਨੇ ਗਊ ਸਾਹੀਵਾਲ ਤੇ ਹਰਿਆਣੇ ਦੀ, ਮੱਝ ਨੀਲੀ ਤੇ ਰੋਹਤਕੀ, ਮੁਰਾ ਨਸਲ ਦੀ। ਉਸ ਅਰਜ ਕੀਤੀ, ਗਊ ਚੰਗੀ ਨਸਲ ਦੀ ਘਰੇ ਰੱਖੀ ਲਾਹੇ ਵੰਦੀ ਹੈ ਜਾਂ ਮੱਝ ? ਸਤਿਗੁਰੂ ਜੀ ਉੱਤਰ ਦਿੱਤਾ, "ਮੈ ਖੁਰਾਕ, ਖੇਚਲ, ਦੁੱਧ, ਘਿਓ ਦਾ ਸਭ ਹਿਸਾਬ ਕਰ ਡਿੱਠਾ ਹੈ। ਭੈਂਸ ਨਾਲੋਂ ਗਊ ਲਾਹੇਵੰਦੀ ਰਹਿੰਦੀ ਹੈ। ਘੱਟ ਪੱਠੇ ਦਾਣਾ ਖਾ ਕੇ ਵੱਧ ਦੁੱਧ ਘਿਓ ਕੱਢਦੀ ਹੈ। ਅਸੀਲ ਪੂਣੇ ਦੇ ਸੁੱਖ ਤੇ ਹੋਰ ਬੀਮਾਰੀ ਵੀ ਘੱਟ ਦੇ ਸੁਖ ਹਨ"। ਉਸ ਅਰਜ ਕੀਤੀ, ਆਪ ਨੇ ਬਕਰੀ ਭੀ ਕੋਈ ਰੱਖੀ ਹੈ ? ਇੱਕ ਰੱਖੀ ਹੈ, ੫ ਕਿਲੋ ਦੁੱਧ ਦਿੰਦੀ ਹੈ। ਪਟਿਆਲੇ ਵਾਲੇ ਰਾਜੇ ਤੋਂ ੩ ਭੇਡਾਂ ਗਊ ਦੇ ਕੇ ਲਈਆਂ ਹਨ। ਉਨ੍ਹਾਂ ਦੀ ਉੱਨ ਦੀ ਕੀਮਤ ਚੋਖੀ ਪੈਂਦੀ ਹੈ। ੩ ਕੰਬਲ ਬਣ ਜਾਂਦੇ ਹਨ। ਉਸ ਘੋੜਿਆਂ ਦੀ ਕੀਮਤ ਤੇ ਪਛਾਣ ਪੁੱਛੀ ਤਾਂ ਉੱਤਰ ਦਿੱਤੇ ਨੇ ਹਜ਼ਾਰਾਂ ਦੇ ਇਨਾਮ ਜਿਤ ਤੇ ਹਜ਼ਾਰਾਂ ਤੋਂ ਵੇਚੇ ਹਨ, ਸਾਂਭ ਤੇ ਪਛਾਣ ਕਰ, ਪਰ ਸ਼ਰਤ ਨਹੀ ਕਦੇ ਲਾਈ। ਮੈਨੂੰ ਆਪਣੇ ਜਾਕੀਆਂ ਤੋਂ ਪਤਾ ਲੱਗਾ ਕਿ ਲੋਕ ਲੋਭ ਦਿੰਦੇ, ਬੇਈਮਾਨੀ ਕਰਦੇ ਹਨ। ਮੈਂ ਇਸ ਲਈ ਰੇਸਾਂ ਛੱਡ ਦਿੱਤੀਆ ਹਨ। ਤੇ ਹੁਣ ਘੋੜੀਆਂ ਬੱਚੇ ਦੇਣ ਵਾਲੀਆਂ ਹੀ ਰੱਖਦੇ ਹਾਂ। ਉਸ ਦਿੱਲੀਓ ਆਏ ਪਾਸ ਹਿੰਦੀ ਅੰਗਰੇਜ਼ੀ ਦੀਆਂ ਅਖਬਾਰਾਂ, ਘੋੜਿਆਂ ਅਤੇ ਗਊਆਂ, ਮੱਝਾਂ ਅਤੇ ਉਨ੍ਹਾਂ ਦੇ ਮਾਲਕਾਂ ਦੀਆਂ ਫੋਟੋ ਸਮੇਤ ਪਤੇ ਦਿੱਤੇ ਹੋਏ ਸਨ। ਸਤਿਗੁਰੂ ਜੀ ਦੇ ਸਿੱਖਾਂ ਦੇ ਫੋਟੋ ਤੇ ਗੁਰੂ ਕੇ ਘੋੜਿਆਂ ਦੀਆਂ ਭੀ ਫੋਟੋ ਸੀ। ਉਹ ਅਖਬਾਰਾਂ ਵਾਲਿਆਂ ਤੇ ਅਮੀਰ ਲੋਕਾਂ ਵੱਲੋਂ ਆਇਆ ਸੀ। ਕਈ ਦਵਾਈਆਂ ਭੀ ਪੁੱਛ ਲੈ ਗਿਆ।

## ਅੰਮ੍ਰਿਤ ਤਿਆਰ ਕਰਨ ਲਈ ਮਾਈਆਂ ਕਿਉਂ ਨਹੀਂ

ਮੈ ਸਤਿਗੁਰੂ ਜੀ ਪਾਸ ਅਰਜ ਕੀਤੀ, ਜੀ ਇਸਤ੍ਰੀ ਨੂੰ ਅੰਮ੍ਰਿਤ ਤੇ ਕੜਾਹ ਪ੍ਰਸ਼ਾਦ ਕਿਉਂ ਬਨਾਉਣ ਦੀ ਆਗਿਆ ਨਹੀ? ਤਾਂ ਉੱਤਰ ਦਿੱਤੇ ਨੇ, "ਇਸਤ੍ਰੀ ਜਾਮਾ ਕੁਦਰਤੀ ਅਪਵਿੱਤਰ ਹੋ ਜਾਂਦਾ ਹੈ ਹਰ ਮਹੀਨੇ ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ-ਵਾਰ" ਗੁਰੂ ਵਾਕ ਅਨੁਸਾਰ

ਇਸ ਲਈ ਹੀ ਇਹ ਰੁਕਾਵਟ ਹੈ। ਜੇ ਖੁਲ੍ਹ ਮਿਲੇ ਤਾਂ ਮਨ ਮਤੀਏ ਮਨ ਆਈ ਕੁਝ ਖੁਲ੍ਹ ਵਰਤਣ ਲੱਗ ਪੈਂਦੇ ਹਨ।

## *ਸਭ ਤੋਂ ਪਹਿਲੀ ਤਸਵੀਰ*

੧੬ ਵਸਾਖ ਨੂੰ ਕਥਾ ਵਿੱਚ ਬਚਨ ਆਇਆ ਸੀ, ਸਾਧ ਸੰਗਤ ਵਿੱਚ ਪਿੱਛਲੇ ਮਹਾਬਲੀ ਸਭ ਆਏ ਸੀ ਸਤਿਗੁਰੂ ਰਾਮ ਸਿੰਘ ਜੀ ਸਮੇਂ। ਤਾਂ ਬਚਨ ਕੀਤੇ ਨੇ, ਸੂਬਾ ਸੁੱਧ ਸਿੰਘ ਜੀ ਨੂੰ, ਇੱਕ ਸਮੇਂ ਸਾਨ੍ਹ ਮਾਰਨ ਆ ਪਿਆ ਸੀ। ਉਨ੍ਹਾਂ ਇੱਕ ਹੱਥ ਗੜਵਾ ਰੱਖ, ਦੂਜੇ ਹੱਥ ਦਾ ਟਕੂਆ ਸਿੱਧਾ ਸਾਨ੍ਹ ਦੇ ਮੱਥੇ ਵਿੱਚ ਲਾ ਕੇ ਪਿਛਾਂਹ ਧੱਕ ਦਿੱਤਾ ਸੀ। ਕਾਨ੍ਹ ਸਿਘ ਜੀ ਨਿਹੰਗ ਚੱਕ ਵਾਲਿਆਂ ਦੀ ਘੋੜੀ ਇੱਕ ਸਮੇਂ ਪਹਾੜਾਂ ਵੱਲ ਗਿਆਂ ਖੱਡ ਤੋਂ ਪਾਰ ਨਹੀ ਹੋ ਸਕਦੀ ਸੀ ਤਾਂ ਕਾਹਨ ਸਿੰਘ ਜੀ ਨੇ ਦੋਹੀ ਬੰਨੀ ਲੱਤਾਂ ਪਸਾਰ, ਪੂਛੋਂ ਫੜ, ਲਮਕਾ ਘੋੜੀ ਦਾ ਮੂੰਹ ਦੂਜੇ ਬੰਨੇ ਕਰ ਦਿੱਤਾ ਸੀ। ਜੇ ਪਿਛਲੇ ਬਲੀ ਨਾ ਸੀ ਤਾਂ ਇਤਨਾ ਬਲ ਇਨ੍ਹਾਂ ਕਲਜੁਗ ਦੇ ਜੀਮਿਆਂ ਵਿੱਚ ਕਿਥੋਂ ਹੋਇਆ ?

੧੭ ਵਸਾਖ ਸਤਿਗੁਰੂ ਰਾਮ ਸਿੰਘ ਜੀ ਦੀ ਘੋੜਿਆ ਦੇ ਸੂਬਿਆਂ ਵਾਲੀ ਫੋਟੋ ਦੇਖ ਗੁਰੂ ਜੀ ਬਚਨ ਕੀਤਾ, "ਮਾਤਾ ਜੀ ਦੱਸਦੇ ਸੀ, ਇਹ ਲੁਧਿਆਣੇ ਦੇ ਵਜ਼ੀਰ ਅਲੀ ਮੁਸਵਰ ਨੇ ਸਤਿਗੁਰੂ ਜੀ ਦਾ ਦਰਸ਼ਨ ਕਰ ਕੇ ਅਰਜ਼ ਕਰ ਹੱਥੀ ਬਣਾਈ ਸੀ। ਇਹੋ ਜੇਹੀ ਹੋਰ ਕੋਈ ਫੋਟੋ ਨਹੀਂ। ਸਤਿਗੁਰਾਂ ਦੇ ਪਿਛੇ ਸੂਬਾ ਸਾਹਿਬ ਸਿੰਘ ਜੀ ਜਾ ਰਹੇ ਹਨ। ਲੱਖਾ ਸਿੰਘ ਜੀ ਪਿਛਲੇ ਘੋੜੇ ਤੇ ਹਨ। ਅੱਗੇ ਹੀਰਾ ਸਿੰਘ, ਲਹਿਣਾ ਸਿੰਘ, ਅਨੂਪ ਸਿੰਘ, ਨੰਦ ਸਿੰਘ, ਮਿੱਤ ਸਿੰਘ ਹਨ ੬ ਵੇਂ ਦਾ ਪਤਾ ਨਹੀਂ।

ਵਜੀਰ ਅਲੀ ਅਮਰੀਕਾ 'ਚ ਹੋਈ ਮੁਸੱਵਰਾਂ ਦੀ ਕਾਨਫਰੰਸ ਵਿੱਚ ਦੂਜੇ ਨੰਬਰ ਤੇ ਰਿਹਾ ਸੀ। ਇਹ ਫੋਟੋ ਸਾਬਤ ਕਰਦੀ ਹੈ ਕਿ ਮੁਸਲਮਾਨ ਭੀ ਇਤਨੀ ਸ਼ਰਧਾ ਸਤਿਗੁਰੂ ਜੀ ਤੇ ਰੱਖਦੇ ਸੀ।"

ਮੈ ਅਰਜ਼ ਕੀਤੀ, 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ' ਇਸ ਲਈ ਨਹੀ ਹਰ ਕਾਗਜ ਉਤੇ ਲਿਖਦਾ ਮੱਤੇ ਕਿਤੇ ਰੁਲੇ ਨਾ। ਤਾਂ ਕਿਹੋ ਨੇ ੧ਓ ਸਤਿਗੁਰੂ ਪ੍ਰਸ਼ਾਦਿ ਭੀ ਰੁਲਦਾ ਹੀ ਹੈ। ਤਾਂ (ਸੰਤ ਸੁੰਦਰ ਸਿੰਘ) ਫਰੀਦ ਜੀ ਕੋਲੋਂ ਕਿਹਾ ਭਾਵੇ ਇੱਕ ਅਰਥ ਤੇ ਗੱਲ ਹੈ, ਪਰ ਫੇਰ ਭੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਐਸਾ ਅੰਦਰੋਂ ਪਿਆਰ ਹੈ। ਰੁਲਣ ਵਾਲੇ ਕਾਗਤਾਂ ਤੇ ਲਿਖਣ ਨੂੰ ਜੀਅ ਨਹੀ ਕਰਦਾ। ਤਾਂ ਕਿਹੋ ਨੇ ਠੀਕ ਹੀ ਇੱਕ ਅੰਦਰਲੇ ਘਟ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਅਜਿਹਾ ਹੀ ਪਿਆਰ ਹੈ, ਜੋ ਹੋਰ ਕਿਤੇ ਨਹੀ। ਜਿਵੇਂ ਕਿਸੇ ਦੇ ਕਹਿਣ ਤੇ ਕਿਸੇ ਨੇ ਮਜਨੂੰ ਨੂੰ ਕਿਹਾ ਸੀ, "ਮੀਆਂ ਮਜਨੂੰ ਤੁਝੇ ਅੱਲਾ ਬੁਲਾਤਾ ਹੈ। ਉਹ ਕਹਿੰਦਾ "ਅਗਰ ਹੈ ਖਾਹਸ਼ ਮਿਲਨੇ ਕੀ ਤੋ ਲੈਲੀ ਬਣ ਕੇ ਆ ਜਾਏ

ਸੀ, ਰੱਬ ਮਿਲਿਆਂ ਮੈਨੂੰ ਰਾਂਝਾ ਨਹੀ ਮਿਲਿਆ ਰੱਬ ਰਾਂਝੇ ਵਰਗਾ ਨਹੀਂ।

੧੮ ਵੈਸਾਖ, ਸੰਤ ਨਗਰ ਮਾਈਆਂ ਦੇ ਰੱਖੇ ਭਜਨ ਬਾਣੀ ਦੇ ਅਤੇ ਨਿਤਨੇਮ ਦੇ ਭੋਗ ਸਮੇਂ "ਸਾਦ ਸਹਿਜ ਸੁੱਖ ਰਸ ਕਸ ਤਜੀਅਲੇ ਦਾ ਅਰਥ ਕਰਦਿਆਂ ਕਿਹੋ ਨੇ ਸਹਿਜ ਸੁੱਖ ਸੁਆਦ ਵਿੱਚ ਪਿਆਂ ਰਸ-ਕਸ ਸਭ ਤਜੇ, ਤੇ ਕੱਪੜੇ ਛੱਡ ਕੇ ਆਪਣੇ ਚਮੜੇ ਤੋਂ ਕੰਮ ਲਿਆ ਪ੍ਰੇਮੀਆਂ ਨੇ। ਭਾਵ ਐਸੇ ਪ੍ਰਮੇਸ਼ਵਰ ਵਿੱਚ ਮਗਨ ਰਹੋ।

ਸਤਿਗੁਰੂ ਜੀ ੧੮ ਵਸਾਖ ਖੂਹ ਤੇ ਖੜੇ ਸੀ, ਸੰਤ ਮਿੱਤ ਸਿੰਘ ਜੀ, ਜੀਵਨ ਭਿੰਡਰ, ਵਾਲਿਆਂ ਦਾ ਪੁੱਤ ਠਾਕਰ ਸਿੰਘ ਆਇ ਚਰਨੀ ਲੱਗਾ। ਰੋਵੇ ਤੇ ਕਹੇ "ਉਏ ਬੇ-ਦਰਦਾ ਇਵੇ ਨ ਕਰਿਆ ਕਰ ? ਮੇਰੇ ਕੋਲੋਂ ਨੇੜਿਓਂ ਹੋ ਤੁਰ ਆਉਂਦਾ ਏਂ। ਮੈਂ ਗੁਨਾਹੀ ਹੋਇਆ, ਤੂੰ ਮੇਰੇ ਗੁਨਾਹ ਵੱਲ ਨਾ ਵੇਖਿਆ ਕਰ, ਕਿਉਂਕਿ ਤੂੰ ਬਖਸ਼ਿੰਦ ਹੈ। ਸਤਿਗੁਰੂ ਜੀ ਧੀਰਜ ਦਿੱਤਾ ਤੇ ਪਿਆਰ ਕੀਤਾ। ਠਾਕੁਰ ਸਿੰਘ ਜਲੰਧਰ ਦੇ ਜਿਲ੍ਹੇ ਵਿੱਚ ਰਹਿੰਦਾ ਅੱਗੋਂ ਦੇ ਸਮੇਂ ਵੀ, ਸੋਚ ਆਇਆ ਕਹਿੰਦਾ ਸੀ, "ਸੱਚਿਆ ਪਾਤਸ਼ਾਹ ਤੈਥੋਂ ਤੇ ਤੇਰੀ ਸੰਗਤ ਤੋਂ ਵਿੱਛੜ ਕੇ ਬੜਾ ਦੁੱਖ ਪਾਇਆ ਹੈ। ਹੁਣ ਬਖ਼ਸ਼ ਲੈ।"

ਇਨ੍ਹੀ ਦਿਨੀ ਕੋਠੀ ਜੀਵਨ ਨਗਰ ਪਹਾੜ ਦੀ ਤਰਫ ਤੇ ਟਿਊਬਵੈੱਲ ਕੋਲ ਇੱਟ ਪੱਕੀ ਦਾ ਵਲਗਣ ਘੋੜੀਆਂ, ਵਛੇਰੀਆਂ ਲਈ ਵਲਾਉਂਦੇ ਸੀ ਕਿ ਖੁਲੇ ਫਿਰਦੇ ਦੌੜਦੇ ਰਾਜ਼ੀ ਰਹਿੰਦੇ ਹਨ।

## *ਅੱਜ ਦਾ ਦਿਨ ਵੈਰਾਗ ਦਾ*

ਸ੍ਰੀ ਸਤਿਗੁਰੂ ਜੀ ੨੪ ਵਸਾਖ ਟਿਊਬਵੈਲ ਕੋਲ ਬਕੈਣਾਂ ਥੱਲੈ ਬੈਠੇ, ਫ਼ਰੀਦ ਜੀ ਤੋਂ ਹੁਕਮ ਨਾਮੇ ਸੁਣਦਿਆਂ ਬਚਨ ਕੀਤਾ, ਪੁਰਾਣੇ ਸਾਧੂ ਕਹਿੰਦੇ ਸੀ ਜੋ ਅੱਠੀ ਪੈਰ੍ਹੀ ਭੀ ਭਾਣੇ ਦੇ ਤੇ ਸਤਿਗੁਰੂ ਦੇ ਬਚਨ ਨਹੀਂ ਕਰਦਾ, ਉਹ ਸਿੱਖ ਨਹੀਂ ਰਹਿੰਦਾ। ਆਪ ਬਚਨ ਕੀਤਾ, ਪੁਰਾਣੇ ਸਾਧ ਪੜ੍ਹਦੇ ਸੀ "ਮੱਤ ਮਾਰੀ ਗਈ ਨਿਹੰਗਾਂ ਦੀ ਪਿਆਰਿਆ ਗੁਰੂ ਸ਼ਬਦ ਨੂੰ ਕਲਾਮ ਆਖਦੇ"। ਸਾਂਗ ਦਸਵੇਂ ਗੁਰਾਂ ਦਾ ਨਾ ਲਖਿਆ, ਗ੍ਰੰਥ ਦਾ ਨਾਮ ਗੁਰੂ ਰੱਖਿਆ। ਡੂੰਡਾ ਰਾਮ ਸਿੰਘ ਖੜਾ ਕੀਤਾ ਆਖਦੇ, ਦਸਵੇਂ ਦੀ ਕਾਰ ਨਾ ਜਾਣੀ। ਪਿਆਰਿਆ, ਸਤਿਗੁਰੂ ਨਾਨਕ ਨੇ ਜੱਗ ਤਾਰਿਆ। ਪੜ੍ਹਦੇ-੨ ਆਪ ਹੀ ਸਤਿਗੁਰੂ ਜੀ ਵੈਰਾਗੀ ਹੋ ਗਏ। ਤੇ ਝੱਟ ਬਾਦ ਰੁਮਾਲ ਨਾਲ ਮੁੱਖ ਪੂੰਝ ਬਚਨ ਕੀਤਾ, "ਊਠ ਅਰਬ ਦੇਸ਼ ਦਾ ਜਾਨਵਰ ਹੈ ਅਤੇ ਉਤ ਤੋਂ ਊਠ ਬਣਿਆ ਹੈ। ਭਾਵ ਉਤ ਏ। ਪਰ ਵਾਹ ਲੱਗੀ ਊਠ ਮੂੰਹ ਲਹਿੰਦੇ ਵੱਲ ਹੀ ਕਰ ਮਰਦਾ ਹੈ। ਕਿਉਂਕਿ ਉਸ ਦੀ ਲਿਵ ਉਥੇ ਹੁੰਦੀ ਹੈ। ਉਸ ਤਰ੍ਹਾਂ ਮੈ ੧੯੯੭ ਦੂਜੀ ਜੇਠ ਮੰਗਲਵਾਰ ਤੋਂ ਆਪ ਘੰਟਾ ਨਾਮ ਸਿਮਰਨ ਅਰੰਭ ਕੀਤਾ ਹੈ। ਸੰਗਤ ਯੋਗ ੨ ਦਿਨ ਬਾਅਦ ਗੁਰਵਾਰ ਅਰਜ ਕੀਤੀ ਸੀ ਭੈਣੀ ਸਾਹਿਬ, ਤੇ ਅਰਦਾਸਾ ਅਰੰਭ, ਦਾ ਹੋਇਆ ਸੀ, ਸਭ ਨਾਮਧਾਰੀਆਂ

ਜੋਗ ਮੇਲੇ ਤੇ। ਪਰ ਮੈ ਜਦ ਬਵਾਂ ਮੇਰਾ ਮੂੰਹ ਧੱਕੋ-ਧੱਕੀ ਰੂਸ ਵੱਨੀ ਹੋ ਜਾਵੇ। ਮੈ ਸੋਚਾਂ ਵਜ੍ਹਾ ਕੀ ਹੈ ? ਪਤਾ ਲੱਗਾ ਕਿ ਤਦੋ ਸਤਿਗੁਰੂ ਰਾਮ ਸਿੰਘ ਜੀ ਰੂਸ ਵਿੱਚ ਸਨ।" ਇਹ ਕਹਿੰਦਿਆਂ ਦਾ ਗਲਾ ਰੁਕ ਗਿਆ ਤੇ ਨੇਤ੍ਰਾਂ 'ਚੋ ਮੋਤੀਆਂ ਦੀ ਤਰ੍ਹਾਂ ਛਮ-ਛਮ ਅੱਥਰੂ ਕਿਰਨ ਲੱਗ ਗਏ। ਮੈ ਤੇ ਫ਼ਰੀਦ ਜੀ ਭੀ ਇਹ ਕਰੁਣਾ ਰਸ ਤੇ ਬੈਰਾਗ ਭਰੇ ਬਚਨ ਸੁਣ ਕੇ ਵੈਰਾਗੀ ਹੋ ਗਏ, ਪਾਠ ਵਿੱਚੇ ਰਹਿ ਗਏ। ਸਤਿਗੁਰੂ ਜੀ ਚੁੱਪ ਕੀਤੇ ਉਠ ਚਲੇ ਤੇ ਮਗਰੋਂ ਅਸੀ ਕੋਠੀ ਆਏ। ਸੰਤ-ਨਗਰ ਉਸੇ ਸੁਭਾਅ ਵਿੱਚ ਆਏ ਤਾਂ ਸੁਰਤ ਆਈ ਕਿ ਕੱਲ ਪੁਛਿਆ ਨਾ ਕਿ ਆਪ ਨੂੰ ਕਿਵੇ ਪਤਾ ਲੱਗਾ ਕਿ ਹੁਣ ਸਤਿਗੁਰੂ ਰਾਮ ਸਿੰਘ ਜੀ ਰੂਸ ਵਿੱਚ ਹਨ ? ਭਾਣੇ ਦੇ ਮਾਲਕ ਸਤਿਗੁਰੂ ਜੀ ਨੇ ਤਦੋਂ ਤੇ ਸੁਰਤ ਨਾ ਰਹਿਣ ਦਿੱਤੀ ਤੇ ਅਗਲੇ ਦਿਨ ਪੁੱਛਣ ਦੀ ਹਿੰਮਤ ਨਾ ਪਈ।

ਸਤਿਗੁਰੂ ਜੀ ਅਗਲੇ ਰੋਜ ਉਸੇ ਥਾਂ, ਹੁਕਮਨਾਮੇ ਦੇ ਪਾਠ ਸੁਨਣ ਬੈਠਦਿਆਂ ਹੀ ਬਚਨ ਕੀਤਾ, ਗੁਰੂ ਹਰਿ ਗੋਬਿੰਦ ਜੀ ਜਦ ਪੈਂਦੇ ਖਾਂ ਦਾ ਸਿਰ ਆਪਣੇ ਪੱਟਾਂ ਤੇ ਰੱਖ ਉਪਰ ਢਾਲ ਦੀ ਛਾਂ ਕੀਤੀ ਤਾਂ ਆਪ ਦੀਆਂ ਅੱਖਾਂ 'ਚ ਅਥਰੂ ਕਿਰ ਉਸ ਦੇ ਮੂੰਹ ਤੇ ਪਏ। ਉਸ ਦੀ ਅੱਖ ਖੁੱਲੀ ਤਾਂ ਗੁਰੂ ਜੀ ਕਿਹਾ, ਤੇਰਾ ਅੰਤ ਸਮਾਂ ਨੇੜੇ ਹੈ ਤੂੰ ਕਲਮਾਂ ਪੜ੍ਹ। ਤਾਂ ਪੈਂਦੇ ਖਾਂ ਕਿਹਾ, ਸੱਚੇ ਪਾਤਸ਼ਾਹ ਮੈਨੂੰ ਆਪ ਦਾ ਦਰਸ਼ਨ ਹੀ ਕਲਮਾਂ ਹੈ। ਆਖ, ਸਤਿਗੁਰੂ ਜੀ ਨੇ ਵੈਰਾਗ ਨਾਲ ਕਿਹਾ, "ਤਿਵੇ ਸਾਨੂੰ, ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੀ ਸਭ ਕੁਝ ਹੈ। " ਆਪ ਵੈਰਾਗੀ ਹੋ ਗਏ ਤੇ ਸਾਨੂੰ ਕਿਹਾ ਅੱਜ ਕੁੱਝ ਨਾ ਪੜ੍ਹੋ।

ਮੈ ਤੇ ਫ਼ਰੀਦ ਜੀ ਦੋਵੇ ਵੈਰਾਗੀ ਹੋਏ, ਇੱਕ ਦੂਜੇ ਦਾ ਮੂੰਹ ਪੂੰਝਦੇ, ਮਨ ਦੀਆਂ ਮੈਲਾਂ ਹੂੰਝਦੇ, ਸੰਤ ਨਗਰ ਆਏ ਇਹ ਦੋ ਸ਼੍ਰੇਸ਼ਟ ਦਿਨ, ਮੈਂ ਰਾਮ ਦੇ ਕੋਲ ਹੀ ਰਹਿ ਗੁਜਾਰੇ, ਜਾਣ ਹਨ।

## *ਪੰਡਿਤ ਗੋਪਾਲ ਸਿੰਘ ਜੀ ਨਾਲ*

੨੬ ਵਸਾਖ ਪੰਡਿਤ ਗੋਪਾਲ ਸਿੰਘ ਜੀ ਆਏ ਤੇ ਸਤਿਗੁਰੂ ਜੀ ਦੇ ਚਰਨ ਚੁੰਮ ਦਿਲ ਤੇ ਦੇਹ ਦਾ ਹਾਲ ਪੁੱਛਿਆ। ਸਤਿਗੁਰੂ ਜੀ ਬਚਨ ਕੀਤਾ, "੧੧ ਵਜੇ, ੪ ਵਜੇ ਦਿਨੇ, ਤੇ ਰਾਤ ਦਸਤ ਆਏ ਸਨ। ਥੋੜ੍ਹਾ ਖਾਣ ਤੇ ਭੀ ਦੇਹ ਦਾ ਇਹ ਹਾਲ ਏ। ਇਹ ਦਿਲ ਜਿਹੋ ਜਿਹਾ ੨ ਦਿਨਾਂ ਦਾ ਰਾਮ ਦੇ ਚਰਨਾਂ ਅਤੇ ਰਸ ਵਿੱਚ ਵਸਦਾ ਹੈ ਮੈਂ ਦੱਸ ਨਹੀ ਸਕਦਾ।" ਸਾਧਾਂ ਨੇ ਪੰਡਿਤ ਜੀ ਨੂੰ ਪਹਿਲਾਂ ਹੀ ਸਮਝਾ ਦਿੱਤਾ ਸੀ ਕਿ ਸਤਿਗੁਰੂ ਜੀ ਪਾਸ ਕੋਈ ਬਚਨ ਦਰਦ ਵੈਰਾਗ ਵਾਲਾ ਨਹੀ ਕਰਨਾ। ਕਿਉਂਕਿ ਸਤਿਗੁਰੂ ਜੀ ਅੱਗੇ ਹੀ ਦੇਹੋ ਢਿੱਲੇ ਅਤੇ ਦਿਲੋਂ ਵੈਰਾਗੀ ਜਿਹੇ ਹੋਏ ਰਹਿੰਦੇ ਹਨ। ਪੰਡਿਤ ਜੀ ਲਾਂਭੇ ਹੋ ਦੱਸਿਆ ਸੀ, ਸੰਤ ਟਹਿਲ ਸਿੰਘ ਜੀ ਸਦੋਵਾਲੀਏ ਬੜੇ ਢਿੱਲੇ ਹਨ।

Namdhari Elibrary NamdhariElibrary@gmail.com

ਸਤਿਗੁਰੂ ਜੀ ਪੰਡਿਤ ਜੀ ਨਾਲ ਬਚਨ ਕਰਦਿਆਂ ਕਿਹਾ, ਆਰੀਆ ਸਮਾਜੀਏ ਸਿੱਖਾਂ ਅਤੇ ਸਰਕਾਰ ਦੋਹਾਂ ਨਾਂਲ ਧੱਕਾ ਕਰਦੇ ਹਨ। ਹਿੰਦੂਆਂ ਦੇ ਹੋਰ ਇਤਨੇ ਸੂਬੇ ਬਣੇ ਹਨ। ਸਿੱਖਾਂ ਦਾ ਇੱਕ ਭੀ ਨਹੀਂ ਜਰਦੇ, ਨਹੀ ਸੋਚਦੇ ਕਿ ਪਾਕਿਸਤਾਨੀ ਹੱਦ ਦੇ ਨੇੜੇ ਮੋਰਚੇ ਪੱਟ ਰਹੇ ਹਨ ਤੇ ਕਸ਼ਮੀਰ ਦੀ ਛੇੜ-ਛੇੜੀ ਰੱਖਦੇ ਹਨ। ਮਹਾਂ-ਪੰਜਾਬ ਦੀ ਮੰਗ ਕਰ, ਅਸੀਂ ਕਿਉ ਸ਼ਰਤਾਂ ਧਰ ਤੰਗ ਕਰਦੇ ਹਾਂ, ਸਰਕਾਰ ਨੂੰ। ਹੁਕਮਨਾਮੇ ਵਿੱਚ ਆਇਆ ਘੋੜੇ ਘੱਟ ਰੱਖੋ ਤਾਂ ਕਿਹੋ ਨੇ, "ਫ਼ਰੀਦ ਕੋਟੀਏ ਰਾਜੇ ਨੂੰ ਮੈਂ ਕਿਹਾ ਮੈਂ ਘੋੜੇ ਘੱਟ ਕਰ ਦੇਣੇ ਹਨ। ਅੱਗੇ ਤਾਂ ਨਾ ਸੀ ਚਿੱਤ 'ਚ ਆਉਂਦੀ, ਹੁਣ ਆਉਂਦੀ ਹੈ ਸੰਜਮ ਵਿੱਚ ਰਹੀਏ ਤਾਂ ਸੁਖੀ ਰਹੀਦਾ ਹੈ।" ਸਤਿਗੁਰੂ ਜੀ ਬਚਨ ਕੀਤਾ, "ਅੱਗੇ ਸਾਧ ਆਪੋ 'ਚ ਬੈਠ ਭਾਣੇ ਦੇ ਬਚਨ ਕਰਦੇ ਸੀ। ਜਾਂ ਸੋਚਦੇ ਸੀ, ਇਕਾਂਤ ਸ਼ਾਂਤ ਬੈਠ, ਗੁਰੂ ਕਾ ਹੁਕਮ ਕੀ ਹੈ, ਤੇ ਮਨ ਕੀ ਕਰਦਾ ਹੈ ਤੇ ਕਿਧਰ ਜਾਂਦਾ ਹੈ। ਹੁਣ ਹੋਰ ਹੀ ਗੱਲਾਂ ਕਰਦੇ ਹਨ। ਆਪੋ ਵਿੱਚ ਭੀ ਤੇ ਮੈਨੂੰ ਮਿਲਣ ਆਏ ਭੀ। ਲੈਣ-ਦੇਣ, ਖੱਪ-ਖਾਨੇ ਅਤੇ ਬਗਲੇ ਦੋਖ ਚੁਨਣ ਵੱਲ ਚਿੱਤ ਰੱਖਦੇ ਹਨ। ਜਿਵੇਂ ਰਾਮ ਦੀ ਰਜ਼ਾ। ਜਿਵੇਂ ਅਤੇ ਉਹ ਦਿਨ ਨਹੀ ਰਹੇ, ਉਵੇਂ ਇਹ ਦਿਨ ਭੀ ਨਹੀਂ ਰਹਿਣੇ।"

## ਸਕੂਲਾਂ ਨੂੰ ਜ਼ਮੀਨ ਦਿਓ

ਕੰਗਣ ਪੁਰ, ਸੰਤ ਨਗਰ, ਅਮਰਾਸਰੋਂ ਸੰਗਤ ਆਈ ਅਤੇ ਆਪਣੇ ਕੀਤੇ ਕਰਮ ਦੱਸ ਅੱਗੋਂ ਬਖਸ਼ਿਸ਼ ਦੀ ਅਰਜ ਕੀਤੀ। ਇੱਕ ਸਿੱਖ ਮਸਤ ਹੋ ਕੇ ਕਿਹਾ, ਸੱਚੇ ਪਾਤਸ਼ਾਹ ਸਭ ਨੂੰ ਬਖ਼ਸ਼ੋ ਤਾਂ ਕਿਹੋ ਨੇ, "ਨਾ ਭਾਈ, ਜੋ ਬਖਸ਼ਾਵੇ।"

ਸਤਿਗੁਰੂ ਜੀ ੨੭ ਵਸਾਖ ਖ੍ਰੀਦੇ ਤੇ ਵਸਾਏ ਪਿੰਡਾਂ ਤੇ ਰਾਣੀਆਂ, ਸਰਸੇ, ਕੰਗਣ ਪੁਰ, ਮੋਰੀ ਵਾਲਾ, ਬਹਾਵਦੀ ਆਦਿ ਦੇ ਸਭ ਟੁਰਦੇ ਸਿਆਣੇ ਸਿੱਖ, ਜੀਵਨ ਨਗਰ ਸੱਦੇ ਸੀ। ਪੰਜ-ਛੇ ਸੌ ਦੇ ਇਕਠ ਵਿੱਚ ਸਭ ਨੂੰ ਸੁਣਾ ਕਿਹਾ, "ਮੈ ਖਰੀਦੇ ਪਿੰਡਾਂ ਦੇ ਸਿੱਖਾਂ ਦੀ ਜਮੀਨ 'ਚ ਜਿਵੇਂ ਕੁਝ ਹਿੱਸਾ ਕੱਢ, ਇਸ ਵਿਦਿਆਲੇ ਦੇ ਨਾਮ ਸਦਾ ਇਸ ਦੇ ਉਸਤਾਦਾਂ ਦੀ ਤਨਖਾਹ ਤਾਰਨ ਅਤੇ ਵੱਡਾ ਬਨਾਉਣ ਯੋਗ ਰੱਖੀ ਹੈ। ਤੁਸੀ ਭੀ ਆਪੋ-ਆਪਣੇ ਪਿੰਡਾਂ ਵਿੱਚੋਂ ਕੁੱਝ ਹਿੱਸਾ ਜਮੀਨ ਦਾ ਕੱਢੋ ਤੇ ਵਿਦਿਆਲੇ ਦੇ ਨਾਮ ਲਾਓ ਆਪਣੇ ਪਿੰਡ ਦੇ। ਜੋ ਬੱਚਿਆਂ ਨੂੰ ਪੜ੍ਹਾਏ ਉਸ ਤੋਂ ਉਸਦੀ ਪਾਲਣਾ ਹੋਵੇ। ਜਿਵੇਂ ਮੈਂ ਇਸ ਵਿਦਿਆਲੇ ਦਾ ਨਾਮ 'ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲਿਆ' ਰੱਖਿਆ ਹੈ। ਆਪ ਭੀ ਉਸ ਦਾ ਸਲਾਹ ਕਰਕੇ ਕੋਈ ਨਾਮ ਰੱਖੋ। ਪਹਿਲਾਂ ਬੱਚਿਆਂ ਨੂੰ ਗੁਰੂ ਮੱਤ ਦੀ ਪੁਸਤਕ ਪੜ੍ਹਾਓ। ਫੇਰ ਹੋਰ ਜਮਾਤਾਂ ਵੱਲ ਲਾਓ, ਬੱਚੇ ਤਾਂ ਹੀ ਸਿੱਖ ਰਹਿਣਗੇ ਤੁਹਾਡੇ।" ਸੰਤ ਤੇਜਾ ਸਿੰਘ ਜੀ ਤੋਂ ਅਰਦਾਸਾ ਕਰਾਇਆ ਕਿ ਸੱਚੇ ਪਾਤਸ਼ਾਹ ਸਾਡੇ ਤੇ ਬਖ਼ਸ਼ਿਸ਼ ਹੋਵੇ। ਅਸੀ ਆਪ ਦੇ ਬਣੇ ਰਹੀਏ।

ਸਭ ਨੇ ਸਰਦਾਰ ਰਵੇਲ ਸਿੰਘ ਨੂੰ ਅੱਗੇ ਲਾ ਅਰਜ ਕਰਾਈ ਕਿ ਜੋ ਕਿਤਾਬਾਂ ਆਪਣੀਆ

Namdhari Elibrary NamdhariElibrary@gmail.com

ਲਵਾ ਲਈਏ ਸਕੂਲਾਂ ਵਿੱਚ ਤਾਂ ਉੱਤਰ ਦਿੱਤੋ ਨੇ, "ਇਹ ਨਹੀ ਹੋ ਸਕਦਾ। ਤੇ ਕਿਹੋ ਨੇ, ਮੈਂ ਚੌਕੀਦਾਰ ਹਾਂ, ਹੋਕਾ ਦੇ ਕੇ ਮੈਂ ਤੁਹਾਡੇ ਵੱਲੋਂ ਤੇ ਖਸਮ ਵੱਲੋਂ ਸੱਚਾ ਹੋ ਗਿਆ ਹਾਂ, ਜਾਪਦਾ ਏ ਤੁਸੀਂ ਮੇਰੀ ਮੰਨਦੇ ਨਹੀ ਪਏ, ਲੋਕਾਂ ਵਾਂਗੂੰ ਬਣ ਕੇ ਰਹਿਣਾ ਚਾਹੁੰਦੇ ਹੋ।

ਕਿਸੇ ਸਿੱਖ ਨੇ ਆਪਣੇ ਸਕੂਲਾਂ ਲਈ ਬਾਲ-ਉਪਦੇਸ਼ ਮੰਗੇ ਤਾਂ ਕਿਹੋ ਨੇ ਸਰਕਾਰੀ ਮਾਸਟਰ ਇਸ ਤਰ੍ਹਾ ਬੇ-ਅਦਬੀ ਕਰਨਗੇ। ਜੋ ਆਪਣੇ ਵਿਦਿਆਲੇ ਬਨਾਉਣਗੇ ਉਨ੍ਹਾਂ ਨੂੰ ਦੇਵਾਂਗੇ।

## ਰਵਈਆ ਕਾਂਗਰਸ ਦਾ

ਕਾਂਗਰਸ ਦੇ ਰਵਈਏ ਤੇ ਬਚਨ ਕਰਦਿਆਂ ਕਿਹਾ, ਸਤਿਗੁਰੂ ਜੀ, "ਕਈ ਜੋ ਅੰਗਰੇਜ਼ਾਂ ਵੇਲੇ ਖੁਫ਼ੀਆ ਤੇ ਦੇਸ਼-ਧ੍ਰੋਹੀ ਸੀ। ਸੋ ਹੀ ਬਹੁਤ ਹੁਣ ਅੱਗੇ ਹੋ ਲੱਗੇ ਨੇ। ਨਿਰੰਜਨ ਸਿੰਘ ਗਿੱਲ ਮਜੀਠੇ ਵੱਲੋਂ ਤੇ ਕਾਂਗਰਸ ਵੱਲੋਂ ਅਗਰੇਜ ਨੂੰ ਡਾਇਰੀ ਦਿੰਦਾ ਸੀ ਤਾਂ ਹੀ ਮੋਹਣ ਸਿੰਘ ਕਿਹਾ ਸੀ ਮੈਂ ਸੁਭਾਸ਼ ਜਿਨਾ ਕਿਸੇ ਤੇ ਵਿਸ਼ਵਾਸ਼ ਨਹੀ ਕਰਦਾ। ਉਹ ਨਿਰੰਜਣ ਸਿੰਘ ਹੁਣ ਕਾਂਗਰਸ ਦਾ ਆਗੂ ਹੈ।" ਈਸ਼ਰ ਸਿੰਘ ਖਾਨਪੁਰੀ ਦੀ ਸਿਫਤ ਸਤਿਗੁਰੂ ਜੀ ਕੀਤੀ। ਉਹ ਸੰਗਤ ਵਿੱਚ ਆ ਦੂਰ ਬੈਠ ਵੈਰਾਗ ਕਰ ਤੁਰ ਜਾਂਦਾ ਸੀ। ਕਿਸੇ ਉਹਨੂੰ ਮੇਰੇ ਲਾਗੇ ਨਹੀਂ ਆਉਣ ਦਿੱਤਾ। ਇਹ ਕਸੂਰ ਉਸ ਦੇ ਬੇਲੀਆਂ ਦਾ ਹੈ।

## ਟੁਟੀ ਨੂੰ ਮੇਲਣਾ ਪੁੰਨ

ਕਿਹੋ ਨੇ, ਈਸ਼ਰ ਸਿੰਘ ਖਿਆਲੇ ਸੰਗਤ ਵਿੱਚ ਤੇ ਜਾਣੀਆਂ ਵਿੱਚ ਘਰ ਵਾਲਿਆਂ ਵੱਲੋਂ ਫਰਕ ਵਰਤਦਾ ਵੇਖ ਕਿਹਾ ਸੀ, ਮੇਰਾ ਨਾਮ ਲੈ, ਉਹ ਚੰਗਾ ਹੀ ਕਰਦੇ ਹਨ ਜੋ ਆਖਦੇ ਹਨ ਵਿਆਹਾਂ ਸਮੇਂ ਸਿੱਖ ਉਚੇਚ ਨਾ ਕਰਨ। ਭਾਵੇਂ ਮੈਂ ਉਨ੍ਹਾਂ ਤੋ ਦੂਰ ਹਾਂ। ਪਰ ਮੈਨੂੰ ਉਨ੍ਹਾਂ ਦੀ ਇਹ ਮੱਤ ਮਨਜ਼ੂਰ ਹੈ। ਕਿਹੋ ਨੇ ਹੁਣ ਸਿੱਖ ਟੁੱਟੇ ਨੂੰ ਸਗੋਂ ਫੁਲਾ-ਫੁਲਾ ਤੋੜਦੇ ਹਨ। ਟੁਟੇ ਸਿੱਖ ਨੂੰ ਮੇਲਣਾ ਨਵੇਂ ਸਿੱਖ ਸਜਾਣ ਨਾਲੋਂ ਵੱਡਾ ਪੁੰਨ ਹੈ।

## ਦੁਆਰਕਾ ਸਿੰਘ ਭੱਲਾ

ਦੁਆਰਕਾ ਸਿੰਘ ਭੱਲੇ ਅਰਜ ਕੀਤੀ, "ਏਡੇ ਲਿੱਸੇ ਕਿਉਂ ਹੋਏ ਹੋ।" ਉੱਤਰ ਦਿੱਤੋ ਨੇ, "ਤੇਰੇ ਜਿਹਾਂ ਹੀ ਕੀਤਾ ਹੈ।" ਮੈ ਅਰਜ ਕੀਤੀ, "ਕਿਵੇ ਇਹਦੇ ਜਿਹਾਂ?" ਉੱਤਰ ਦਿੱਤੋ ਨੇ, ਚੰਗਾ ਖਾਂਦਾ ਮੌਜਾਂ ਲੈਂਦਾ ਸੀ। ਅਸੀ ਭੀ ਇਸ ਵੱਲੋਂ ਸੁਖੀ ਸਾਂ। ਰੇਸਾਂ ਵਿੱਚ ਸ਼ਰਤਾਂ ਲਾ ਕਰਜ਼ਾਈ

ਹੋਇਆ ਤੇ ਲਹਿਣੇਦਾਰਾਂ ਜੇਲ੍ਹ ਕਰਾ ਦਿੱਤਾ। ਹੋਲੇ ਤੇ ਨਹੀ ਪੁੱਜ ਸਕਿਆ, ਮੈਂ ਭੀ ਸੁਣ ਕੇ ਦੁਖੀ ਹੋਇਆ ਹਾਂ। ਠੀਕ ਹੀ ਕਿਸੇ ਕਿਹਾ ਹੈ "ਜਾ ਕੋ ਵਡੋ ਪਰਿਵਾਰ ਤਾਕੋ ਸੁੱਖ ਕੀ ਨਾ ਸਾਰ"।

## ਬੂੜਾ ਬਾਜੀਗਰ ਤੇ ਹੋਰ ...

ਸਤਿਗੁਰੂ ਜੀ ਬੂੜੇ ਬਾਜੀਗਰ ਦੀ ਸਿਫਤ ਕੀਤੀ, ੧੧੪ ਸਾਲ ਦੇ ਨਵੀ ਸ਼ਾਦੀ ਕੀਤੀ ਸੀ। ਜਵਾਨ ਹੁੰਦਾ ਗਾਡਰ ਮੂੰਹ ਨਾਲ ਰੱਸਾ ਪਾ ਚੁੱਕ ਪਰ੍ਹੇ ਸੁੱਟ ਦਿੰਦਾ ਸੀ। ਪਰ ਤ੍ਰਿਆ ਕਦੇ ਝਾਕੀ ਨਾ। ਵੱਡੇ ਬਾਬਾ ਜੀ ਸ਼ਬਦ ਸੁਣਾਂਦੇ, ਛੋਟੇ ਜੋੜੀ ਵਜਾਉਂਦੇ ਸੀ। ਭਾਈ ਨਸੀਰ ਤੇ ਭਾਈ ਤਾਬੇ ਨੂੰ ਵਿਦਾ ਕੀਤਾ। ਤੇ ਕਿਹਾ, ਇਹਨਾਂ ਦੇ ਗੁਣਾਂ ਦੀ ਕਦਰ ਹੁਣ ਸਿੱਖ ਗੁਰਦੁਆਰਿਆਂ ਵਿੱਚ ਘੱਟ ਗਈ ਹੈ। ਚਾਹ ਨਹੀ ਰਹੀ, ਤਨਖਾਹ ਹੀ ਹੈ।

ਗੁਰੂ ਸਰ ਦੇ ਮਹੰਤ ਰਾਜਾ ਸਿੰਘ ਨੇ ਗੌਰਜਾਂ ਦੇ ਮਹਿਲਾਂ ਤਲੇ ਸਾਜ ਵਜਾ ਗਾਇਕਾ ਵਸ ਕਰ ਆਂਦੀ ਸੀ। ਇੱਕ ਅੰਗਰੇਜ ਭੀ ਸ਼ਾਗਿਰਦ ਸਾ ਸੂ ਤੇ ਗੱਡੀ 'ਚ ਇੰਟਰ ਦਾ ਕਿਰਾਇਆ ਜਿੱਧਰ ਜਾਵੇ ਉੱਧਰ ਮਾਫ ਸੀ।

## ਜ਼ਮੀਨਾਂ ਜਲਦੀ ਨਾਮ ਲੁਆਓ

ਸਤਿਗੁਰੂ ਜੀ ੩੧ ਵਸਾਖ ਅਤੇ ੧ ਜੇਠ ਸਤ ਖ੍ਰੀਦੇ ਨਗਰਾਂ ਦੇ ਸਿੱਖ ਸਦਾਏ, ਸੰਤਾਂ ਵਾਲੀ ਤੋਂ ਲੈ ਧਰਮ ਪੁਰੇ ਤੱਕ, ਅਤੇ ਕਿਹਾ, "ਅੱਗੇ ਮੈਂ ਉਨ੍ਹਾਂ ਪਿੰਡਾਂ ਵਿੱਚ ਇਸਤੇਮਾਲ ਕੀਤਾ ਹੋਇਆ ਹੈ, ਤੁਸੀ ਭੀ ਸਭ ਦਰਖਾਸਤਾਂ ਦਿਓ ਕਿ ਸਾਡਾ ਵੀ ਇਸਤੇਮਾਲ ਹੀ ਹੋਇਆ ਹੋਇਆ ਹੈ। ਜੇ ਤੁਸਾਂ ਕੁਝ ਨਾ ਕੀਤਾ ਤਾਂ ਖਰਚ ਭੀ ਭਰੋਗੇ, ਜਮੀਨ ਭੀ ਘਟਾਉਗੇ ਤੇ ਖੇਚਲ ਭੀ ਉਠਾਉਗੇ। ਤਦੋਂ ਕਿਸੇ ਕੁੱਝ ਨਾ ਕੀਤਾ। ਮੁਫਤ ਹੀ ਸਾਰੇ ਕੰਮ ਸੌਰਦੇ ਹਨ; ਵਾਲੇ ਸੁਭਾਅ ਬਣੇ ਰਹੇ। ਮੈ ਵੇਖਿਆ ਹੈ ਕਿ ਇਸਤੇਮਾਲ ੨੦੨੦ ਵਿੱਚ ਇਨ੍ਹੀ ਪਿੰਡੀ ਹੋਇਆ ਤੇ ਸਭ ਸਿੱਖਾਂ ਨੇ ੫ ਰੁਪਏ ਪ੍ਰਤੀ ਪੈਲੀ ਖਰਚ ਭੀ ਭਰਿਆ ਤੇ ਹੋਰ ਖੇਚਲ ਭੀ ਨਜਾਇਜ਼ ਕੀਤੀ, ਜਮੀਨ ਭੀ ਘੱਟੀ ਹੈ। ਨਾਲੀ ਦੀ ਨਹਿਰ ਭੀ ਬਣਨੀ ਉਸੇ ੨੦੨੦ ਸਾਲ ਬਿः ਵਿੱਚ ਸ਼ੁਰੂ ਹੋਈ ਜੋ ਅਜੇ ੨੦੨੩ ਤੱਕ ਪੂਰੀ ਨਹੀ ਹੋਈ। ਕਰੀ ਵਾਲੇ ਵੱਲੋਂ ਟੁੱਟ ਕਈ ਪਿੰਡ ਡੁੱਬੇ ਹਨ। ਅਮਰਾਸਰ, ਮੌਜੂ ਖੇੜਾ, ਰਾਮਪੁਰ ਦੇ ੨ ਸਿੱਖ ਹਿੰਮਤ ਕਰ ਦੇ ਹਨ, ਖੇਚਲ ਕਰ, ਹੋਰਨਾਂ ਨਗਰਾਂ ਤੇ ਰਾਤ ਦਿਨ ਪਹਿਰੇ ਤੇ ਬੰਧਾਈ ਤੇ ਬਰਸਾਤਾਂ ਹੜ੍ਹਾਂ ਤੋਂ ਬੰਨ ਨੇ ਬਚਾਅ ਰੱਖਿਆ ਹੈ।

ਸਤਿਗੁਰੂ ਜੀ ੨ ਜੇਠ ਹੀ ਅਵਤਾਰ ਸਿੰਘ ਨੂੰ ਜਾ ਕੇ ਕਿਹਾ, "ਜਮੀਨ ਸਿੱਖਾਂ ਦੇ ਨਾਮ ਲੁਵਾ ਲਾਂਭੇ ਹੋਣਾਂ। ਇਹ ਮੇਰੇ ਤੇ ਤੇਰੇ ਜੁੰਮੇ ਕੰਮ ਹੈ।" ਸਤਿਗੁਰਾਂ ਕਿਹਾ, "ਤੁਸੀ ਦਾਣੇ ਸੁਹੇਵੇ

ਸਾਹਿਬ ਜਮ੍ਹਾ ਰੱਖੋ। ਸਮਾਂ ਲੰਘ ਗਿਆ ਤਾਂ ਵੇਚ ਦਿਆਂਗੇ। ਤੇ ਕਿਹਾ ਕਿ ਮੇਰਾ ਤੇ ਪਤਾ ਨਹੀ ਪਰ ਕਾਕੇ ਤੁਹਾਡੇ ਕੋਲ ਤੇ ਨਾਲ ਰਹਿਣਗੇ।" ਸਤਿਗੁਰੂ ਜੀ ਕੋਠੀ ਵਿਚਾਲੇ, ਹੁਕਮਨਾਮਾ ਦਿੱਲੀਓ ਮੰਗਾ, ਅਸਲ ਉਤਾਰਾ ਫੋਟੋ ਮੰਗਾ ਕੀਤਾ, ਸੰਗਤ ਨੂੰ ਆਪ ਪੜ੍ਹ ਸੁਣਾਇਆ। ਜਿਸ ਵਿੱਚ ਬਚਨ ਆਇਆ ਕਿ ਬਿਪਤ ਕਾਲ ਸਮੇਂ ੨੫ ਸਿੱਖਾਂ ਅੰਦਰੋਂ ਹੋ ਅਰਦਾਸ ਕਰ ਬਖ਼ਸ਼ਿਸ਼ ਮੰਗਣੀ ਸਹਾਇਤਾ ਹੋਵੇਗੀ। ਤੇ ਆਪ ਬੈਰਾਗੀ ਹੋ ਗਏ। ਬਚਨ ਕੀਤਾ ਕਿ ਉਹ ਸਮਾਂ ਤੇ ਆਉਣਾ ਹੈ। ਮੈਂ ਖੌਰੇ ਕਿੱਥੇ ਹੋਵਾਂ, ਤੁਸਾਂ ਕੋਲ ਇਹ ਕਾਕੇ ਹੋਣਗੇ, ਕਹਿ ਚੁੱਪ ਕਰ ਗਏ ਤੇ ਝੱਟ ਬਚਨ ਕੀਤਾ, ਇਹ ਹੁਕਮਨਾਮਾ ਧੰਨਾ ਸਿੰਘ ਜੀ ਗੁਮਟੀ ਵਾਲੇ ਲਿਆਏ ਸੀ। ਤੇ ਕਿਹਾ ਸਤਿਗੁਰਾਂ ਦੇ ਬਚਨ ਕਰਨੇ ਹੀ ਸਿੱਖੀ ਪਿਆਰ ਹੈ ਅਤੇ ਉਸ ਦੇ ਹੁਕਮਾ ਤੇ ਚੱਲਣਾ ਹੀ ਸਿੱਖ ਹੋਣ ਦਾ ਸਾਰ ਏ। ਆਸ਼ਕੀ ਦਾ ਸਬੂਤ ਹੀ ਇੰਤਜਾਰ ਏ। ਇਨ੍ਹਾਂ ਬਿਨਾਂ ਜੀਵਨ ਭੀ ਵਗਾਰ ਏ। ਕਿਹਾ, ਇਸ ਤਰ੍ਹਾਂ ਦੇ ਸਰਕਾਰ ਹੱਥ ਆਏ ਹੁਕਮਨਾਮੇ ਸਿੰਘ ਸਭੀਆ ਤੇ ਭਸੌੜੀਆਂ ਹੱਥ ਆ ਗੁਆਏ ਹਨ। ਸੂਰਤ ਸਿੰਘ ਖਾਸ ਕਰਕੇ ਗੁਰੂ ਹਰੀ ਸਿੰਘ ਜੀ ਦੇ ਖਿਲਾਫ਼ ਤੇ ਸਿੱਦਕੀ ਸਿੱਖਾਂ ਦੇ ਖਿਲਾਫ਼ ਲਿਖਦਾ ਸੀ। ਹੁਕਮਨਾਮਾ ਹੱਥ ਆਏ ਵਿੱਚ, ਰਲੇ ਕੋਲੋਂ ਪਾ, ਸਿਧੇ ਸਿੱਖਾਂ ਨੂੰ ਖਿੜਕਾਉਂਦਾ ਸੀ ਤੇ ਆਖਦਾ ਸੀ, ਇਹ ਸਤਿਗੁਰੂ ਜੀ ਦੇ ਬਚਨਾਂ ਦੇ ਨਹੀਂ ਰਹੇ। ਅਤੇ ਬਚਨ ਕੋਲੋਂ ਵਿੱਚ ਜੜੇ ਪੜ੍ਹ ਸੁਣਾਉਂਦਾ ਸੀ, ਤੁਸਾਂ ਆਹ ਨਹੀ ਕੰਮ ਕਰਨਾ ਆਦਿ।

## *ਅਵਤਾਰ ਸਿੰਘ ਝੱਬਰ ਨੂੰ ਪੱਕੀ*

ਸ੍ਰੀ ਸਤਿਗੁਰੂ ਜੀ, ਅਵਤਾਰ ਸਿੰਘ ਨੂੰ ਨੇੜੇ ਸੱਦ ਕਿਹਾ, "ਸਭ ਮਾਲਕਾਂ ਨੂੰ ਸੰਤ ਨਗਰ ਮੁੰਨੀ ਕਨਾਲ ਦੇਣੀ ਹੈ। ਮੁਰੱਬੇਪ੍ਰਤੀ ੯, ੧੦ ਮਰਲੇ ਬੇ-ਮਾਲਕ ਨੂੰ ਵੱਸਾਣ ਲਈ ਦੇਣੇ, ਮੇਰੇ ਵੱਲੋਂ ਤੈਨੂੰ ਪੱਕੀ ਹੈ ਕੀ ਪੱਤੈ ਕਿਸ ਵੇਲੇ, ਮੈਂ ਨਾ ਹੋਵਾਂ ਜਾਂ ਤੂੰ ਨਾ ਹੋਵੇਂ। ਮੈ ਆਪਣੇ ਮਨ ਦਾ ਭੀ ਤੇ ਤੇਰੇ ਦਾ ਭੀ ਇਹ ਕਹਿ ਇਲਾਜ ਕੀਤਾ ਹੈ ਕਿ ਚੇਤਾ ਰਹੇ ਇਹ ਮੂੰਹੋਂ ਕਢੀ ਪੂਰੀ ਕਰਨੀ ਹੈ। ਜਿਸ ਕੋਲ ਵੀ ਕੰਮ ਹੋਵੇ।" ੩ ਜੇਠ ਬਚਨ ਕੀਤੇ ਨੇ, "ਅੰਗਰੇਜ਼ਾਂ ਕਾਗਤ ਪੜ੍ਹਾਏ, ਸਭ ਦੇ ਫੁਲਾਏ ਤਾਂ ਗਰੇਵਾਲਾਂ ਤੇ ਸੰਧੂਆਂ ਦੇ ਰਿਆਸਤਾਂ ਦੇ ਘਰਾਂ 'ਚ ਕੁੜੀ ਦੀ ਪੈਦਾਇਸ਼ ਨਾ ਨਿਕਲੀ, ਤਾਂ ਜਾਣਿਆ ਇਹ ਸਾਡੇ ਰਾਜ ਵਿੱਚ ਭੀ ਕੁੜੀਆਂ ਮਾਰਦੇ ਹਨ, ਸਤਿਗੁਰੂ ਰਾਮ ਸਿੰਘ ਜੀ ਨੇ ਕੁੜੀਆਂ ਮਾਰਨ ਤੋਂ ਸਿੱਖ ਰੋਕੇ। ਜੋ ਆਪ ਝਕਦੇ ਹਨ ਸਾਡਾ ਕੋਈ ਜਵਾਈ ਨਾ ਬਣੇ, ਉਨ੍ਹਾਂ ਨੂੰ ਕੋਈ ਕੁੜੀ ਨਾ ਦਿਓ। ਰਣਜੀਤ ਸਿੰਘ ਨੂੰ ਕਿਸੇ ਸੰਧੂ ਕੁੜੀ ਨਾ ਦਿੱਤੀ। ਉਸ ਅਖੌਤੀ ਸੰਧੂ ਸਿਰਾਂ ਵਾਲੀਆਂ ਤੋਂ ਲੈ, ਅੜ ਭੰਨੀ ਸੀ।"

## ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ

ਸਤਿਗੁਰੂ ਜੀ ਦੇ ਸਿੱਖਾਂ ਦਮਦਮੇ ਤੋਂ ਸੁਣਿਆ ਕਿ ਇੱਕ ਸਿੰਘ ਸਾਡੇ ਪਿੰਡ ਧੰਨਾ ਸਿੰਘ ਹਾਂਸਰੋ ਤਹਿਸੀਲ ਨਵਾਂ ਸ਼ਹਿਰ ਜਿਲ੍ਹਾ ਜਲੰਧਰ ਦਾ ਰਹਿੰਦਾ ਦੱਸਦਾ ਹੈ। ਮੇਰੇ ਫ਼ੌਜੀ ਸਾਥੀਆਂ ਪਹਿਲੀ ਜੰਗ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੈਦ ਹੋ ਗਿਆਂ ਕੀਤੇ ਸੀ। ਉਸਨੂੰ ਜੀਵਨ ਨਗਰ ਸੱਦ ਸੁਣੇ ਬਚਨ। ਧੰਨਾ ਸਿੰਘ ਦੱਸਿਆ, ਮੈਂ ਭਜਨ ਪੰਡਿਤ ਬਸੰਤ ਸਿੰਘ ਜੀ ਤੋਂ ਪੁਛਿਆ ਸੀ; ਨੌਕਰ ੧੯੧੪ ਈ: ਤੋਂ ਪਹਿਲਾਂ ਹੋਇਆ ਸਾਂ, ਫੌਜ ਵਿੱਚ, ੩੫ ਨੰਬਰ ਪਲਟਨ ਸਿੱਖਾਂ ਦੀ ਵਿੱਚ ਰਾਵਲਪਿੰਡੀ ਜਾ ਰਿਹਾ। ਲੜਾਈ ੧੮ ਅਗਸਤ ੧੯੧੪ ਨੂੰ ਲੱਗੀ ਤੇ ਲੰਡਨ ਵਾਲੇ ਫਰਾਂਸ ਦੀ ਮੱਦਦ ਤੇ ਸੀ। ੧੯੧੫ ਈ: ੧੩ ਅਪ੍ਰੈਲ ਨੌਸਿਪਲ, ਫਰਾਂਸ ਦੇ ਸ਼ਹਿਰ ਵਿੱਚ ਨੌਕਰੀ ਸੀ। ੨੮ ਅਕਤੂਬਰ ਹੋਰ ਸਾਥੀਆ ਸਮੇਤ ਮੈਂ, ਧੰਨਾ ਸਿੰਘ, ਰੋਟੀਆਂ ਤੇ ਦਾਲ ਲੈ ਰਾਤ ਹਨੇਰੇ ਵਿੱਚ ਰਾਹੇ ਜਾਂਦਿਆਂ ੨ ਸਾਥੀ ਰਾਹੋਂ ਖੁੰਝ ਗਏ ਤੇ ਜਰਮਨੀ ਨੇ ਕੈਦ ਕਰ ਲਏ। ਉਨ੍ਹਾ ਦੋਹਾਂ ਸਿੱਖਾਂ ਨੂੰ ੧੯੧੫ ਵਿੱਚ ਪਤਾ ਲੱਗਾ ਕਿ ਇੱਕ ਮਹਾਪੁਰਖ ਬਿਰਧ ਪੰਜਾਬ ਦਾ ਪਹਾੜੀ ਤੇ ਤਪ ਕਰਦਾ ਹੈ, ਅਤੇ ਚੁੱਪ ਰਹਿੰਦਾ ਹੈ। ਜਿਸ ਜੇਲ੍ਹ ਵਿੱਚ ਉਹ ਪਹਾੜ ਤੇ ਕੈਦ ਸੀ ਉਸ ਤੋਂ ਨੇੜੇ ਹੀ ਉਨ੍ਹਾਂ ਉਪਰਲੇ ਹਾਕਮਾਂ ਪਾਸ ਉਸ ਮਹਾਪੁਰਖ ਦੇ ਦਰਸ਼ਨ ਕਰਨ ਦੀ ਮੰਗ ਕੀਤੀ। ਉਹ ਤੇ ਇੱਕ ਹੋਰ ਸਿੱਖ ਸਿਆਲਕੋਟ ਜਿਲ੍ਹੇ ਦਾ ਉਥੇ ਕੈਦ ਸੀ ਮਾਸ ਨਾਂ ਖਾਂਦਾ ਸੀ। ਉਸ ਨੂੰ ਲੋਕ ਕੂਕਾ ਆਖਦੇ ਸੀ। ਰਲ ਗਾਰਦ ਦੇ ਪਹਿਰੇ ਵਿੱਚ ਦਰਸ਼ਨ ਕਰਨ ਗਏ, ਜਾਂ ਦਰਸ਼ਨ ਕਰ ਮੱਥਾ ਟੇਕਿਆ। ਉਸ ਕੂਕੇ ਸਿੱਖ ਕਿਹਾ ਇਹ ਸਾਡੇ ਸਤਿਗੁਰੂ ਰਾਮ ਸਿੰਘ ਜੀ ਹਨ। ਉਹ ਨੂੰ ਗਾਰਦ ਨੇ ਗੱਲ ਨਾ ਕਰਨ ਦਿੱਤੀ। ਉਹ ਕੂਕਾ ਤਾਂ ਉਧਰੇ ਜਰਮਨ ਵੱਲ ਹੀ ਚੜ੍ਹਾਈ ਕਰ ਗਿਆ। ਤੇ ਲੜਾਈ ਦੀ ਸੁਲਹ ੧੯੧੮, ੧੧ ਨਵੰਬਰ ੧੧ ਵਜੇ ਦੇ ੧੧ ਮਿੰਟਾਂ ਤੇ ਹੋਈ ਤੇ ੧੯੧੯ ਵਿੱਚ ਉਹ ਸਾਥੀ ਕੈਦੋਂ ਛੁੱਟ ਪਿਸ਼ੌਰ ਆਏ। ਧੰਨਾ ਸਿੰਘ ਨੂੰ ਮਿਲੇ ਤੇ ਦੱਸਿਆ ਤੁਹਾਡੇ ਸਤਿਗੁਰਾਂ ਦੇ ਦਰਸ਼ਨ ਕਰ ਆਏ ਹਾਂ। ਲੰਮੀ ਗਰਦਨ, ਵੱਡੇ ਨੇਤਰ ਸਰੀਰ ਲੰਮਾ, ਕੇਸ ਪਿਛੇ ਸੁੱਟੇ ਸੀ ਤੇ ਚੁੱਪ ਕੀਤੇ ਬੈਠੇ ਸੀ; ਤੇ ਹੱਥ ਵਿੱਚ ਉਨ੍ਹਾ ਦੇ ਮਾਲਾ ਸੀ। ਉਹ ਦੋਵੇਂ ਸਾਥੀ ਅੰਮ੍ਰਿਤਸਰ ਦੇ ਜਿਲ੍ਹੇ ਦੇ ਸੀ। ਉਨ੍ਹਾਂ ਦੇ ਪਿੰਡ ਸਾਨੂੰ ਯਾਦ ਨਹੀ ਰਹੇ। ਧੰਨਾ ਸਿੰਘ ਦੱਸਿਆ, ਮੈ ਹੁਣ ਤੱਕ ਰਾਇ ਸਿੰਘ ਆਦਿ ਨਾਲ ਕਈ ਵਾਰ ਚਾਰਾ ਕੀਤਾ ਸੀ ਪਰ ਸਤਿਗੁਰੂ ਜੀ ਅੱਗੇ ਨਾ ਇਹ ਗੱਲ ਕਰ ਸੱਕਿਆ। ਤੇ ਦੱਸਿਆ ਕਿ ਨਿਹਾਲ ਸਿੰਘ ਭੱਕੜਾ ਜਿਲ੍ਹਾਂ ਹੁਸ਼ਿਆਰਪੁਰ ਤਹਿਸੀਲ ਗੜ੍ਹ ਸ਼ੰਕਰ ਜੋ ਮਰਗੋਈ ਨੌਕਰ ਸੀ ਉਸ ਦੱਸਿਆ ਸੀ। ਲੱਖਾ ਸਿੰਘ ਜੀ ਦੇ ਚੜ੍ਹਨ ਤੇ ਗੋਰਿਆਂ ਉਨ੍ਹਾਂ ਦਾ ਸਮਾਨ ਕੁੜਤਾ ਮਾਲਾ ਆਦਿ ਇਧਰ ਭੇਜੇ ਸੀ। ਧੰਨਾ ਸਿੰਘ ਦੀ ਗੋਤ ਛੋਕਰੇ ਤੇ ਮਾਤਾ ਪਿਤਾ ਕ੍ਰਿਪਾਲ ਕੌਰ ਤੇ ਪਾਲ ਸਿੰਘ ਹੈ।

ਸਤਿਗੁਰੂ ਜੀ ਧੰਨਾ ਸਿੰਘ ਤੋਂ ਬਚਨ ਸੁਣ ਆਪ ਬਚਨ ਕੀਤਾ, "ਇੱਕ ਸਮੇਂ ਸਰਦਾਰ

ਆਤਮਾ ਸਿੰਘ ਜੀ ਦੇ ਕਾਰਖਾਨੇ ਰਾਵਲਪਿੰਡੀ ਇੱਕ ਕੁਸੰਗੀ ਨੌਕਰ ਆਇਆ ਤੇ ਕਿਹਾ, ਕੂਕਿਓ ! ਮੈ ਤੁਹਾਡੇ ਸਤਿਗੁਰੂ ਦਾ ਦਰਸ਼ਨ ਰੂਸ, ਜਰਮਨ ਦੇ ਇਲਾਕੇ ਵੱਲ ਕਰ ਆਇਆ ਹਾਂ ਪਹਾੜੀ ਉਤੇ।

ਸਰਦਾਰ ਕਿਤੇ ਬਜ਼ਾਰ ਗਿਆ ਹੋਇਆ ਸੀ, ਸੋ ਸਿੱਖ ਸਰਦਾਰ ਨੂੰ ਲੈਣ ਗਿਆ ਤੇ ਆਉਂਦਿਆ ਨੂੰ ਉਹ ਦੱਸਣ ਵਾਲਾ ਕਿਤੇ ਟੁਰ ਗਿਆ। ਬਜ਼ਾਰ ਵਿੱਚ ਭੱਜ-੨ ਭਾਲ ਰਹੇ ਨਾ ਹੀ ਲੱਭੇ। ਸਤਿਗੁਰੂ ਜੀ ਮੈਨੂੰ ਕਿਹਾ, ਤੂੰ ਤਰਨ ਸਿੰਘਾ ! ਇਸ ਤੋ ਹੁਣ ਲਿਖ ਲੈ ਕੀ ਪਤਾ ਕੱਲ ਨੂੰ ਕੀ ਹੋਵੇ। ਜਦ ਰਾਮ ਦੀ ਰਜ਼ਾ ਨਾ ਹੋਵੇ ਤਾਂ ਐਸੀਆਂ ਰੋਕਾਂ ਹੀ ਪੈਂਦੀਆਂ ਹਨ ਜੇ ਬਖਸ਼ਿਸ਼ ਨਾ ਹੋਵੇ ਤਾਂ ਘਾਲ ਭੀ ਰਾਹੇ ਹੀ ਰਹਿੰਦੀ ਹੈ।" ਸਤਿਗੁਰੂ ਜੀ ਬਚਨ ਕੀਤਾ, "੧੯੪੪ ਈ: ਵਿੱਚ ਇੱਕ ਪੈਨਸ਼ਨੀ ਨੌਕਰ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਦੇਖ ਮੇਰੇ ਕੋਲ ਕਿਹਾ ਸੀ ਕਿ ਮੈ ਇਨ੍ਹਾ ਦਾ ਦਰਸ਼ਨ ਪਹਾੜੀ ਤੇ ਰੂਸ ਵੱਲ ਕਰਕੇ ਆਇਆ ਹਾਂ। ਸਾਲ ਬਾਦ ਇੱਕ ਵੇਰ ਤਲੇ ਆਉਂਦੇ ਹਨ। ਲੋਕ ਖੁੱਲ੍ਹਾ ਦਰਸ਼ਨ ਕਰਦੇ ਹਨ। ਕਿਸੇ ਨੂੰ ਉਨ੍ਹਾਂ ਨੂੰ ਕੁਵਾਉਣ ਦੀ ਜੁਰੱਤ ਨਹੀ ਪੈਂਦੀ।"

## *ਕਰਮ ਭਾਗ ਸੰਤਨ ਸੰਗਾਨੇ*

ਜਹਾਂਗੀਰੀਏ ਸੰਤ ਸੁੰਦਰ ਸਿੰਘ ਜੀ ਅਰਜ ਕੀਤੀ, "ਦੇਹ ਰੋਗੀ ਰਹਿੰਦੀ ਹੈ, ਕ੍ਰਿਪਾ ਕਰੋ।" ਤਾਂ ਉੱਤਰ ਦਿੱਤੇ ਨੇ, "ਦੇਹ ਦੇ ਕਰਮ ਹੀ ਭੁੱਗਤਦੇ ਹਨ।" ਤਾਂ ਉਸ ਕਿਹਾ, "ਆਪ ਦੀ ਕ੍ਰਿਪਾ ਸਾਹਵੇਂ ਕਰਮ ਕੀ ਕਰ ਸਕਦੇ ਹਨ।" ਤਾਂ ਕਿਹੋ ਨੇ, "ਕੋਈ ਰਹਿਦ-ਖੂੰਦ ਹੀ ਭੁਗਤਦਾ ਹੈ। ਰਾਮ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਚਾਹੀਦਾ ਹੈ।" ਮੈਨੂੰ ਕਿਹੋ ਨੇ, "ਤੂੰ ਨਾਲੋ-ਨਾਲ ਲਿਖ ਲਿਆ ਕਰ, ਇਸੇ ਤਰ੍ਹਾਂ ਹੀ ਤਵਾਰੀਖਾਂ ਬਣਦੀਆ ਨੇ।"

ਸਤਿਗੁਰੂ ਜੀ ਇੱਕ ਦਿਨ ਨਹਿਰ ਤੇ ਸੈਰ ਕਰਦੇ ਸੰਤ ਨਗਰ ਦੇ ਸੰਤ ਆਤਮਾ ਸਿੰਘ ਜੀ ਪੈਨਵਾਂ ਵਾਲਿਆਂ ਨੂੰ ਕਿਹਾ, "ਮੈਨੂੰ ਜਿਵੇਂ ਸਿੱਖ ਕਹਿੰਦੇ ਹਨ, ਜਿਵੇਂ ਜਾਣਦੇ ਹਨ, ਮੈ ਭੀ ਉਵੇਂ ਹੀ ਉਨ੍ਹਾਂ ਨੂੰ ਜਾਣਦਾ ਹਾਂ। ਬਹੁਤਾ ਦੁਵਲੀ ਠਾਠਮ-ਬਾਗਾ ਹੀ ਹੈ। ਅਸਲੀ ਗਿਣਤੀ ਦੇ ਹੀ ਹਨ ਸਿੱਖ।"

## *ਝਗੜਾ ਏਕ ਨਿਬੇਰਹੁ ਰਾਮ*

ਸਤਿਗੁਰੂ ਜੀ ਬਚਨ ਕੀਤਾ, "ਮੈਨੂੰ ਜਿੱਡਾ ਭੈਅ ਸਤਿਗੁਰੂ ਰਾਮ ਸਿੰਘ ਜੀ ਅੱਗੇ ਮੇਰੀ ਸ਼ਕਾਇਤ ਹੋਣ ਤੋਂ ਆਉਂਦਾ ਹੈ। ਹੋਰ ਕਿਸੇ ਗਲੋਂ ਨਹੀ ਆਉਂਦਾ।" ਇੱਕ ਸਮੇ ਮੋਡੀ ਦੀ ਗੱਲ ਹੈ, ਜਵਾਹਰ ਸਿੰਘ ਹਰਪੋਕਿਆਂ ਵਾਲੇ ਅਤੇ ਜੈ ਸਿੰਘ ਬੈਂਕਿਆ ਵਾਲੇ ਦੀ ਅੜ ਐਸੀ

ਪਈ, ਝੇੜਾ ਨਾ ਮੁੱਕੇ, ਮੈ, ਵਿੱਚ ਸੰਤ ਆਲਾ ਸਿੰਘ ਜੀ ਮੋਹਨ ਸਿੰਘ, ਬਾਊ ਬੂਟਾ ਸਿੰਘ ਜੀ ਪਾਏ, ਮਿਥੇ ਪਰ ਜੈ ਸਿੰਘ ਕਹੇ, "ਮੈ ਸਤਿਗੁਰੂ ਰਾਮ ਸਿੰਘ ਜੀ ਦੀ ਮੱਤ ਨਾਲ ਵਿਚਾਰ ਵੇਖਿਆ ਹੈ। ਮੈ ਸੱਚਾ ਹਾਂ ਤੇ ਤੁਸੀਂ ਸਭ ਉਸ ਦਾ ਗਲਤ ਪੱਖ ਕਰਦੇ ਹੋ। ਤੁਸਾਂ ਜੇ ਸੱਚਾ ਫੈਸਲਾ ਨਹੀਂ ਕਰਨਾ ਤਾਂ ਜਵਾਬ ਦਿਓ, ਜਾਂ ਆਪਣਾ ਫੈਸਲਾ ਸੁਣਾਓ।" ਮੈਂ ਸੰਤ ਆਲਾ ਸਿੰਘ ਜੀ ਨਾਲ ਸਲਾਹ ਕਰ ਗੱਲ ਸਵੇਰ ਤੇ ਪਾਈ। ਜੈ ਸਿੰਘ ਦੇ ਘਰ ਜਾ ਕਿਹਾ ਕਿ ਇਨ੍ਹਾਂ ਸੱਚੀ ਵੀ ਮੇਰੀ ਨਾ ਸੁਣੀ ਤਾਂ ਮੈ ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਅਰਜ ਕਰਾਗਾਂ। ਜੇ ਅਗਦੀ ਚੜ੍ਹ ਗਿਆ ਤਾ ਦਰਗਾਹੇ ਸਹੀ। ਮੈਨੂੰ ਭੀ ਇੱਕ ਸਿੱਖ ਆ ਦੱਸਿਆ ਤਾਂ ਮੈ ਸੁਣ ਕੰਬ ਗਿਆ। ਇਕਾਂਤ ਹੋ ਅਰਦਾਸਾ ਕੀਤਾ, ਹੇ ਸਤਿਗੁਰੂ ਰਾਮ ਸਿੰਘ ਜੀ ਮੈਨੂੰ ਇਸ ਮਾਰ ਤੋਂ ਬਚਾਓ ਤੇ ਧਰਮ ਬਣਿਆ ਰਹੇ। ਮੈਥੋਂ ਅਨਿਆਂ ਭੀ ਨਾ ਹੋਵੇ।

ਸਵੇਰੇ ਉਠਦਿਆ ਹੀ ਮੇਰੇ ਜੀਅ ਵਿੱਚ ਆਈ, ਅੱਜ ਗੱਲ ਜੈ ਸਿੰਘ ਜੀ ਤੇ ਪਾ ਦੇਣੀ ਹੈ। ਉਧਰ ਜੈ ਸਿੰਘ ਜੀ ਦੇ ਮਨ ਵਿੱਚ ਆਈ, ਸਵੇਰੇ ਉਨ੍ਹਾਂ ਤੇ ਹੀ ਪਾ ਦੇਣੀ ਹੈ। ਜੇ ਅਨਿਆਂ ਕਰਨਗੇ ਤਾਂ ਦੂਜਾ ਦਾਅ ਤਾਂ ਹੈ ਹੀ। ਸਵੇਰੇ ਮਿਲੇ ਤੇ ਜੁੜ ਬੈਠੇ ਤੇ ਆਪਣੀ-੨ ਧਾਰੀ ਗੱਲ ਦੋਹਾਂ ਨੇ ਸੰਗਤ ਵਿੱਚ ਧਰ ਦਿੱਤੀ। ਤਾਂ ਜੈ ਸਿੰਘ ਜੀ ਕਿਹਾ, ਜੇ ਸਤਿਗੁਰੂ ਰਾਮ ਸਿੰਘ ਜੀ ਤੋਂ ਭੈਅ ਖਾ ਮੇਰੇ ਤੇ ਪਾ ਦਿੱਤੀ ਜੇ, ਤਾ ਜੋ ਤੁਸੀ ਕਰੋ ਮੈਨੂੰ ਮਨਜ਼ੂਰ ਹੈ। ਅੰਤ ਉਹੀ ਫੈਸਲਾ ਹੋਇਆ ਜੋ ਜੈ ਸਿੰਘ ਚਾਹੁੰਦਾ ਸੀ। ਮੈਨੂੰ ਪਿਛੋਂ ਪਤਾ ਭੀ ਲੱਗ ਗਿਆ ਕਿ ਉਹ ਸਹੀ ਸੀ ਤੇ ਸੱਚਾ ਭੀ। ਮੈਂ ਸ਼ੁੱਕਰ ਕੀਤਾ ਸਤਿਗੁਰੂ ਜੀ ਨੇ ਅਨਿਆਂ ਹੋਣ ਤੋ ਰੱਖਿਆ ਕੀਤੀ ਹੈ। ਮੇਰੇ ਤੇ ਆਪ ਦੇ ਆਇਆਂ ਸਿੱਖ ਵਲੋ ਸ਼ਕਾਇਤ ਤੋ ਵੀ ਬਚਾਇਆ ਹੈ।

ਸਤਿਗੁਰੂ ਜੀ ਪਾਸ ਇੱਕ ਦਿਨ ਝੇੜਾ ਆਇਆ ਸਿੱਖਾਂ ਦਾ ਆਪਸ ਵਿੱਚ ਦਾ। ਖੁਸ਼ਾਮਦੀ ਦਾ ਪੱਖ ਮੁਖਤਿਆਰ ਕਰਦੇ ਸੀ, ਦੂਜਾ ਬੇ-ਮੁਥਾਜ ਸੱਚਾ ਸੀ ਤੇ ਕੋਰਾ ਸੀ। ਤਾਂ ਸਤਿਗੁਰੂ ਜੀ ਦੋਹਾਂ ਦੀਆਂ ਗੱਲਾਂ ਸੁਣ ਬੇ-ਮੁਥਾਜ ਤੇ ਕੋਰੇ ਨੂੰ ਹੀ ਸੱਚਾ ਕੀਤਾ ਤੇ ਕਿਹਾ ਅਜਿਹਾ ਕੋਈ ਹੀ ਹੁੰਦਾ ਹੈ।

## ਸੱਚੇ ਸਾਧੂ

ਸਤਿਗੁਰੂ ਜੀ ਸਾਧ-ਸੰਗਤ ਨਾਲ ਬਚਨ ਕਰਦਿਆ ਪ੍ਰੇਮੀ ਸੇਵਕ ਅਤੇ ਸੰਤੋਖੀ ਸਾਧੂਆਂ ਦੀ ਵਾਰਤਾ ਸੁਣਾਈ। ਇੱਕ ਸਮੇਂ ਸੰਤ ਜਿਉਣ ਸਿੰਘ ਚੂੰਨ੍ਹੀ ਵਾਲਿਆਂ ਦਾ ਲੰਗਰ ਕੀਤਾ ਅਤੇ ਖੰਡ ਦੀ ਥਾਂ ਲੂਣ ਪੈ ਗਿਆ। ਸੰਤ ਜੀ ਭੀ ਤੇ ਸਭ ਸੇਵਕ ਛਕ ਗਏ। ਬਾਦ ਘਰ ਵਾਲੇ ਆਪ ਛਕਿਆ ਤਾਂ ਪਛੋਤਾਵਾ ਕੀਤਾ ਤੇ ਸੰਤਾਂ ਤੋ ਜਾ ਭੁੱਲ ਬਖਸ਼ਾਈ। ਸੰਤ ਜੀ, ਉੱਤਰ ਦਿੱਤਾ, "ਤੇਰੇ ਵੱਲੋਂ ਕੋਈ ਫ਼ਰਕ ਨਹੀ ਪਿਆ। ਜੋ ਸਾਡਾ ਭਾਗ ਸੀ ਸੋ ਮਿਲਿਆ ਹੈ। ਤੇ ਅਸਾਂ ਭਲਾ ਸਮਝ ਹੀ ਛੱਕਿਆ ਹੈ।" ਤੇ ਸਤਿਗੁਰੂ ਜੀ ਕਿਹਾ ਐਸੇ ਸਾਧੂ "ਮਿਠਾ ਕਉੜਾ ਦੋਵੈ

ਰੋਗ" ਤੇ "ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ" ਦੀ ਵਿਵਸਥਾ ਵਾਲੇ ਹੁੰਦੇ ਹਨ। ਤੇ ਉਨ੍ਹਾਂ ਦੇ ਮਨ ਵਿੱਚ ਪ੍ਰਤੀਤ ਹੁੰਦੀ ਹੈ।

"ਭਾਵੇਂ ਤੂੰ ਸੁਮੇਰ ਜਾਏਂ ਭਾਵੇ ਜਾਏਂ ਮਾਰੂ ਦੇਸ਼
ਜਿਤਨੋ ਜੋ ਭਾਗ ਤੇਰੋ ਉਤਨੋ ਹੀ ਪਾਏ ਹੈਂ।"

ਇੱਕ ਸਮੇਂ ਮਾਈ ਮੇਹਰ ਕੌਰ ਕੋਲ ਪੁਲ ਕੰਜਰੀ ਜਿਸ ਦਾ ਨਾਮ ਪੁਲਖਾਲਸਾ ਭੀ ਸੀ, ਵਾਲੀ ਨੇ ਪੰਡਿਤ ਭਵਾਨੀ ਦਾਸ ਜੀ ਨੂੰ ਬੜੀ ਸ਼ਰਧਾ ਨਾਲ ਮੰਡੀ ਤੋਂ ਆਇਆ ਜਾਣ ਪਦਾਰਥ ਤੇ ਪ੍ਰਸ਼ਾਦ ਛਕਾਏ। ਮਾਈ ਦੇ ਪਤੀ ਛੱਕਿਆ ਤਾਂ ਦੱਸਿਆ ਲੂਣ ਹੈ। ਪੰਡਿਤ ਜੀ ਕਿਹਾ ਮਿੱਠਾ ਹੀ ਛੱਕਿਆ ਹੈ। ਸਤਿਗੁਰੂ ਜੀ ਬਚਨ ਕੀਤਾ, "ਉਹ ਮਾਈ ਦੇ ਪ੍ਰੇਮ ਹੀ ਮਿੱਠਾ ਕਰ ਦਿੱਤਾ ਸੀ। ਚੂੰਨੀ ਵਾਲੇ ਸੰਤ ਭੀ ਐਸੇ ਸੁਆਦ ਤੋਂ ਉਪਰ ਸੀ ਤੇ ਬਚਨ ਕੀਤਾ ਕਿ ਮੈ ਤੇ ਕਈ ਵਾਰ ਐਸੇ-੨ ਸੱਤ ਧਰਮੀਆਂ ਦਾ ਪ੍ਰਸ਼ਾਦ ਛੱਕਿਆ ਹੈ ਕਿ ਅੱਠ-੨ ਪਹਿਰ ਮੂੰਹ ਤੇ ਅੰਦਰ ਹੀ ਮਿੱਠਾ-੨ ਰਹਿੰਦਾ ਹੈ।"

## *ਕਵੀਓ ਵਾਚ*

ਮੈ ਗੁਰੂ ਜੀ ਦੇ ਦੱਸੇ ਸਤਿਗੁਰੂ ਜੀ ਤੋਂ ਸੁਣੇ ਇਹ ਬਚਨ ਆਪਣੀ ਬੁੱਧੀ ਅਨੁਸਾਰ ਨਾਲੋ-ਨਾਲ ਲਿਖ, ਗੁਰੂ ਦਾ ਜਸ ਜਾਣ; ਭਜਨ-ਬੰਦਗੀ ਦਾ ਹੀ ਰਸ ਦਰਜਾ ਜਾਣ ਤੇ ਸਿਮਰਨ ਸਮਾਨ ਜਾਣ, ਦਿਨ ਰਾਤ ਇੱਕ ਕਰ, ੧੯੯੧ ਬਿ: ਤੋਂ ਲੈ ਲਿਖਦਾ ਹਾਂ। ਇਸ ਕ੍ਰਿਤ ਨੂੰ ਪ੍ਰਵਾਨ ਕਰਨਾ, ਸਤਿਗੁਰੂ ਦੀ ਰਜ਼ਾ ਤੇ ਬਖ਼ਸ਼ਿਸ਼ ਹੈ। ਮੈਂ ਤਾਂ "ਬੰਦੇ ਬੰਦਗੀ ਇਕਤੀਆਰ । ਸਾਹਿਬੁ ਰੋਸ ਧਰਉ ਕਿ ਪਿਆਰ" ਤੇ ਗੀਤਾ ਦੇ ਵਾਕ "ਤੁਝੇ ਕਾਮ ਕਰਨਾ ਹੈ ਐ ਮਰਦ ਦਾਰ । ਨਹੀ ਉਸ ਕੇ ਫਲ ਪਰ ਤੁਝੇ ਇਖਤਿਆਰ।" ਕੀਏ ਜਾ ਅਮਲ, ਔਰ ਨਾ ਢੂੰਢ ਉਸ ਕਾ ਫਲ। ਅਮਲ ਕਰ, ਅਮਲ ਕਰ ਨਾ ਹੋ ਬੇ ਅਮਲ।"-ਉਲਥਾ ਦਿਲ ਮੁਹੰਮਦ ਚੋਂ- ਇਸੇ ਦਾ ਹੀ ਮੈਂ ਧਾਰਨੀ ਹਾਂ। ਮੈਂ ਵਹਿਮੀ ਤੁਸੀ ਰਹਿਮੀ ॥ ਦਿਉ ਜ਼ਿੰਦਗੀ ਦਾਈਮੀ।

ਬੈਰਾੜੀ ਮਹਲਾ ੪। ਕਾਇਆ ਨਗਰਿ ਬਸਤ ਹਰਿ ਸੁਆਮੀ,
ਹਰਿ ਨਿਰਭਉ ਨਿਰਵੈਰੁ ਨਿਰੰਕਾਰਾ।
ਹਰਿ ਨਿਕਟਿ ਬਸਤ ਕਛੁ ਨਦਰਿ ਨਾ ਆਵੈ ਹਰਿ ਲਾਧਾ ਗੁਰ ਵੀਚਾਰਾ।
ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ । ਕਾਮ ਕ੍ਰੋਧ ਲੋਭ ਮੋਹ ਤਜਾਰੀ ।
ਦ੍ਰਿੜ ਨਾਮੁ ਦਾਨੁ ਇਸ਼ਨਾਨੁ ਸੁਚਾਰੀ । ਕਹੁ ਨਾਨਕ ਇਹੁ ਤਤੁ ਬੀਚਾਰੀ ।
ਰਾਮ ਨਾਮ ਜਪਿ ਪਾਰ ਉਤਾਰੀ । ਆਉ ਸਖੀ ਹਰਿ ਮੇਲਿ ਮਿਲਾਹਾ ।
ਸੁਣਿ ਹਰਿ ਕਥਾ ਨਾਮੁ ਲੈ ਲਾਹਾ ।

ਇਹ ਗੁਰੂ ਵਾਕ ਮੈਂ ਅੰਤਲੇ ਖਰੜੇ ਨੂੰ ਅਰੰਭਣ ਦਾ ਮੰਗਲ ਵਜੋਂ ਕੀਤਾ ਹੈ ਤੇ ਆਤਮਾ

ਨੂੰ ਕੁੱਝ ਜੋ ਰਸ ਜਿਹਾ ਪ੍ਰਾਪਤ ਹੋ ਰਿਹਾ ਹੈ, ਉਸ ਦੇ ਸਿਰੇ ਚੜ੍ਹਨ ਦੀ ਗੋਬਿੰਦ ਗੁਣ ਗਾਉਣ ਵਾਲੀ ਮੰਗ ਸਤਿਗੁਰੂ ਜੀ ਦਾ ਧਿਆਨ ਧਰ ਮੰਗੀ ਹੈ ਤੇ ਸੰਤ ਜਨਾ ਸਖੀਆਂ ਤੋਂ ਮੰਗ ਕੀਤੀ ਹੈ। ਆਉ ਮਿਲ ਕੇ ਹਰਿ ਗੁਰੂ ਜੀ ਦੀ ਕਥਾ ਸੁਣ ਅਤੇ ਨਾਮ ਜਪਣ ਦਾ ਲਾਹਾ ਲਈਏ।

ਸਤਿਗੁਰੂ ਜੀ ਦੇ ਹੁਕਮ ਨਾਲ ਮੈ, ਕੰਧਾਰਾ ਸਿੰਘ, ਗੁਰਬਚਨ ਸਿੰਘ ਜੀ ਲੰਮੇ ਰੋੜਿਆਂ ਦੇ, ਸੰਤ ਮੰਗਲ ਸਿੰਘ ਜੀ ਲਾਂਗਰੀ ਅਤੇ ਮੋਹਕਮ ਸਿੰਘ ਜੀ ਮੰਡੀ ਪਹੁੰਚੇ ੭ ਜੇਠ ੨੦੧੩ ਨੂੰ। ਕੁਝ ਅਸਬਾਬ ਸਾਥ ਲੈ। ਸਤਿਗੁਰੂ ਜੀ, ਸਮੇਤ ਸੰਤ ਰਤਨ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ ਅਤੇ ਡਰੈਵਰ ਗੁਰਦੇਵ ਸਿੰਘ ਦੇ ਸਾਥ ਨਗਰੋਟੇ ਰਾਤ ਰਹੇ। ਇਸ਼ਨਾਨ ਕਰ ੯ ਜੇਠ ੮ ਵਜੇ ਬਿਆਸ ਕੰਢੇ ਮੰਡੀ ਦਰਸ਼ਨ ਦਿੱਤੇ। ਸਭ ਸੰਗਤ ਇੰਤਜ਼ਾਰ ਵਿੱਚ ਖੜੀ ਨੇ ਬੜੀ ਖੁਸ਼ੀ ਜਣਾਈ, ਬੜੇ ਜੈਕਾਰੇ ਬੁਲਾਏ, ਚਰਨੀ ਸੀਸ ਨਿਵਾਏ, ਫੁੱਲਾਂ ਦੇ ਹਾਰ ਪਹਿਨਾਏ। ਸਤਿਗੁਰੂ ਜੀ ਸਭ ਨੂੰ ਪ੍ਰਸੰਨ ਹੋ ਦਰਸ਼ਨ ਤੇ ਆਦਰ ਦਿੱਤਾ।

## *ਇਤਿਹਾਸ ਵਿਗਾੜੂ*

ਸਤਿਗੁਰੂ ਜੀ ਮੈਨੂੰ ਬਚਨ ਕੀਤਾ, "ਚਿੱਤ ਕਰਦਾ ਏ ਇੱਕ ਪੁਸਤਕ ਲਿਖੀਏ, ਇਤਿਹਾਸ ਕਿਵੇਂ ਵਿਗੜਿਆ। ਮੈਂ ਭੀ ਮੱਦਦ ਦਿਆਂਗਾ। ਤੂੰ ਆਲਿਮ ਜੀ ਨੂੰ ਨਾਲ ਲੈ ਲੈ।" ਮੈ ਅਰਜ਼ ਕੀਤੀ, "ਜੋ ਕਰਮ ਸਿੰਘ ਕੱਤਕ-ਤੇ ਵੈਸਾਖ ਪੁਸਤਕ ਲਿਖਿਆ ਹੈ ਕਿ ਉਸ ਵਿੱਚ ਬਾਲਾ ਕੋਈ ਨਹੀਂ ਹੋਇਆ ਲਿਖਿਆ ਹੈ ਭਾਈ ਬਾਲੇ ਵਾਲੀ ਜਨਮ ਸਾਖੀ ਝੂਠੀ ਹੈ। ਲਿਖਿਆ ਹੈ ਤੇ ਬੜਾ ਜੋਰ ਲਾਇਆ ਹੈ। ਭਾਵੇਂ ਸੰਤ ਤੇ ਭਾਈ ਗੁਰਦਾਸ ਦੇ ਕਵਿਤਾ ਵਿੱਚੋਂ ਕੱਤਕ ਦੀ ਪੂਰਨਮਾਸ਼ੀ ਗੁਰੂ ਨਾਨਕ ਜੀ ਦਾ ਪ੍ਰਕਾਸ਼ ਉਸ ਤੋਂ ਸੁਤੇ ਹੀ ਸਾਬਤ ਹੋ ਗਿਆ ਹੈ। ਉਸ ਨੇ ਆਪਣੇ ਵੱਲੋਂ ਵੈਸਾਖ ਦੀ ਤੀਜ ਦਾ ਗੁਰੂ ਨਾਨਕ ਦਾ ਪ੍ਰਕਾਸ਼ ਲਿਖਿਆ ਹੈ।" ਸਤਿਗੁਰੂ ਜੀ ਉੱਤਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਬਾਦ ਅੰਗਰੇਜ਼ਾਂ ਨੇ ਸਿੰਘ ਸਭ ਬਣਾ ਕਿਹਾ, ਗ੍ਰੰਥ ਹੀ ਗੁਰੂ ਹੈ। ਹੁਣ ਦੇਹ ਧਾਰੀ ਗੁਰੂ ਹੋ ਹੀ ਨਹੀ ਸਕਦਾ। ਉਨ੍ਹਾਂ ਦੀ ਸਭਾ ਨੇ ਬਾਲੇ ਜੱਟ ਨੂੰ ਤੇ ਉਸ ਦੀ ਲਿਖਾਈ ਜਨਮ-ਸਾਖੀ ਨੂੰ ਭੀ ਝੂਠਾ ਸਾਬਤ ਕਰਨਾ ਅਰੰਭ ਦਿੱਤਾ ਹੈ। ਕਿਉਂਕਿ ਉਸ ਵਿੱਚ ਅਜਿਤੇ ਰੰਧਾਵੇ ਦੀ ਗੋਸ਼ਟ ਵਿੱਚ ੧੨ ਵੇਂ ਗੁਰੂ, ਸਤਿਗੁਰੂ ਰਾਮ ਸਿੰਘ ਜੀ ਬਾਬਤ ਲਿਖੀ ਵਾਰਤਾ ਆਉਂਦੀ ਹੈ। ਸਿੰਘ ਸਭੀਆਂ ਸੋਚਿਆ ਜੇ ਬਾਂਸ ਹੀ ਨਾ ਹੋਵੇਗਾ ਤਾਂ ਬਾਂਸਰੀ ਕਿਵੇਂ ਵਜੇਗੀ ? ਇਸ ਵਾਸਤੇ ਤੁਸ਼ੀ ਲਿਖੋ ਬਾਲਾ ਹੈ ਹੀ ਨਹੀਂ। ਮੈ ਅਰਜ਼ ਕੀਤੀ, ਵੈਸਾਖੀ ਵਾਲੇ ਦਿਨ ਤੇ ਵੈਸਾਖ ਸੁਦੀ ਤੀਜ ਕਿਥੋਂ ਤੁਰ ਪਿਆ।

ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਜੀ ਇੱਕ ਜਨਮ ਸਾਖੀ ਦੀ ਲਿਖਤ ਦੇ ਕੇ ਸਾਬਤ ਕੀਤਾ ਜਾ ਰਿਹਾ ਹੈ, ਕਿ ਇਹ ਪੁਰਾਤਨ ਹੈ। ਤੇ ਵੈਸਾਖ ਸੁਦੀ ਤੀਜ ਦਾ ਪ੍ਰਕਾਸ਼ ਉਸ ਤੇ ਵੈਸਾਖ

ਏ।

ਸਤਿਗੁਰੂ ਜੀ ਉੱਤਰ ਦਿੱਤਾ, ਜੋ ਵਲਾਇਤ ਵਾਲੀ ਸਿੰਘ-ਸਭੀਏ ਪੁਰਾਤਨ ਸਾਖੀ ਬਣਾਉਂਦੇ ਹਨ ਉਸ ਤੇ ਪ੍ਰਿਥੀਏ ਦੇ ਪੁੱਤਰ ਮਿਹਰਬਾਨ ਗੁਰੂ ਘਰ ਤੋਂ ਵੱਖਰਾ, ਉਸ਼ਟੰਡ ਸਿੱਖਾਂ ਨੂੰ ਪ੍ਰੇਰਨ ਲਈ ਲਿਖਿਆ ਸੀ, ਗੁਰੂ ਨਾਨਕ ਜੀ ਦੀਆਂ ਜਨਮ ਸਾਖੀਆਂ ਲਿਖ ਕਿ ਸਿੱਖੀ ਕੱਤਕ ਦੀ ਥਾਂ ਵੈਸਾਖ ਨੂੰ ਮਹਾਨ ਪੂਰਬ ਮੰਨ ਇਧਰ ਆਵੇ ਪਰ ਉਸ ਦੀ ਇਹ ਨਾ ਮੰਨੀ ਕਿਸੇ ਨੇ ਨਨਕਾਣੇ ਤੋ ਲੈ ਨੰਦੇੜ ਤੱਕ। ਕੱਤਕ-ਪੂਰਨਮਾਸ਼ੀ ਹੀ ਪ੍ਰਸਿੱਧ ਪ੍ਰਕਾਸ਼ ਦਿਨ ਗੁਰੂ ਨਾਨਕ ਜੀ ਦਾ ਜੋ ਅਸਲ ਸੀ, ਮਨਾਈ ਜਾਂਦੀ ਰਹੀ। ਉਨ੍ਹਾਂ ਸਾਖੀਆਂ 'ਚੋਂ ਹੀ ਅੰਗਰੇਜ਼ਾਂ ਲੰਡਨ ਲੈ ਜਾ ਕਿਹਾ ਇਹ ਪੁਰਾਤਨ ਸਾਖੀ ਹੈ ਤੇ ਭਾਈ ਮਨੀ ਸਿੰਘ ਵਾਲੀ ਸਾਖੀ ਵਿੱਚ ਭੀ ਛਪਵਾ ਦਿੱਤਾ ਕਿ ਵਿਸਾਖੀ ਹੀ ਗੁਰੂ ਨਾਨਕ ਦਾ ਪ੍ਰਕਾਸ਼ ਪੁਰਬ ਹੈ।

ਇਹ ਬਚਨ ਸਤਿਗੁਰੂ ਜੀ ਤੋਂ ਸੁਣ, ਮੈਂ ਹੱਥ ਜੋੜ ਅਰਜ ਕੀਤੀ, ਆਲਿਮ ਜੀ ਕਿਹਾ ਕੋਈ ਵੱਡਾ ਲਿਖਾਰੀ ਮੇਰੇ ਨਾਲ ਰਲ ਪਿਆ ਤਾਂ ਬਹੁਤ ਅੱਛਾ, ਨਹੀਂ ਤੇ ਮੈਂ ਆਪ ਜੀ ਦੀ ਕ੍ਰਿਪਾ ਨਾਲ ਗਲਤ ਕੀਤੇ ਗਏ ਸਿੱਖ ਇਤਿਹਾਸ ਦੀ ਜੋ ਮੇਰੇ ਤੋਂ ਸੇਵਾ ਹੋ ਸਕੀ ਜ਼ਰੂਰ ਕਰਾਗਾਂ। ਮੈ ਉਸ ਆਸ਼ੇ ਨੂੰ ਲੈ ਕੇ ਪੱਲਿਓ ਖਰਚ ਕਰ, ਮੂਲ ਕੀਮਤ ਤੇ ਇਤਿਹਾਸਕ ਪੁਸਤਕਾਂ ਹੁਣ ਤੱਕ ਛਪਵਾਈਆਂ ਤੇ ਛਪਵਾਊਗਾ।

ਪਿਛਲੇ ਪਹਿਰ ਦੇ ਦੀਵਾਨ ਵਿੱਚ ਸਤਿਗੁਰੂ ਜੀ ਮੰਡੀ ਦੀ ਸੰਗਤ ਨੂੰ ਹੁਕਮ ਕੀਤਾ, ਸੁਬ੍ਹਾ ਸਾਢੇ ਤਿੰਨ ਵਜੇ ਸਵੇਰੇ, ਆਸਾ ਦੀ ਵਾਰ ਲੱਗੇ ਤੇ ਦਿਨ ਦੇ ਚੜ੍ਹਾ ਨਾਲ ਭੋਗ ਪੈ ਜਾਵੇ, ੬ ਵਜੇ ਤੋਂ ੭ ਵਜੇ ਤੱਕ ਅਵਾਜਾਈ ਬੰਦ ਰਹੇ।

ਸਤਿਗੁਰੂ ਜੀ ੧੦ ਜੇਠ ਮਾਈ ਮੋਹਰ ਕੌਰ ਪੂਲਖਾਲਸਾ ਵਾਲੀ ਨੂੰ, ਬੀਮਾਰ ਪਈ ਸੁਣ, ਜਾ ਦਰਸ਼ਨ ਦਿੱਤੇ। ਮਾਈ ਜੀ ਬੜੇ ਚਾਅ ਨਾਲ ਮੰਜੇ ਤੋਂ ਉੱਠ ਚਰਨੀ ਲੱਗੇ ਤੇ ਕਿਹਾ ਕਿ ਮੈ ਰਾਜ਼ੀ ਹਾਂ।

ਦਸਮ ਜੀ ਦੇ ਗੁਰਦੁਆਰੇ ਦੇਂ ਦਰਸ਼ਨ ਕੀਤੇ। ਪਲੰਘ ਤੇ ਬੰਦੂਕ ਪਈ ਦੇਖੀ ਤੇ ਮੱਥਾ ਟੇਕਿਆ। ਬੰਦੂਕ ਵਿੱਚ ਦਾਰੂ ਪਾਉਣ ਲਈ ਮੱਝ ਦਾ ਸਿੰਙ ਭੀ ਕੋਲ ਪਿਆ ਹੈ। ਬੰਦੂਕ ਸਾਦੀ ਤੇ ਲੰਮੀ ਹੈ। ਪਲੰਘ ਸਾਦਾ ਤੇ ਵੱਡਾ ਹੈ।

## *ਪ੍ਰੇਮੀ ਸਿੱਖ ਨੂੰ ਭਾਗ*

ਬਾਦ ਇੱਕ ਸਾਧੂ ਹਰਨਾਮ ਸਿੰਘ ਬਰਮੀ ਜਿਲ੍ਹੇ ਲੁਧਿਆਣੇ ਦਾ ਸੰਤ ਕਰਮ ਸਿੰਘ ਜੀ ਹਿੰਮਤ ਪੁਰੇ ਦਾ ਸੇਵਕ ਸੰਗੀ ਉਸੇ ਥਾਂ ਰਹਿੰਦਾ ਸੁਣ ਉਸ ਨੂੰ ਦਰਸ਼ਨ ਦੇਣ ਗਏ। ਉਹ ਅੱਗੋਂ ਆ ਮਿਲਿਆ। ਤੇ ਕੁਟੀਆਂ ਕੱਖ ਕੱਢ ਬੈਰਾਗੀ ਹੋ ਕਿਹੋ ਸੁ, ਮੈਂ ਹੁਣ ਕੀ ਭੇਟਾ ਕਰਾਂ, ਤੇ ਕਿਥੇ ਬਹਾਵਾਂ, ਆਖਦਾ ਆਦਰ ਨਾਲ ਚਰਨੀ ਲੱਗ ਵੈਰਾਗ ਹੀ ਕਰੀ ਜਾਵੇ। ਤੇ ਕਹੇ,

"ਮੈ ਗਰੀਬ ਹਾਂ।" ਸਤਿਗੁਰੂ ਜੀ ਆਪਣੇ ਚਰਨ ਚੁੱਕ ਕਿਹਾ, "ਇਹ ਗਰੀਬ ਦੀ ਹੀ ਥਾਂ ਹੈ, ਅਮੀਰਾਂ ਨੂੰ ਇਹ ਪਿਆਰ ਨਹੀ ਮਿਲਦਾ।" ਸੰਤ ਨੇ ਲੱਕੜਾਂ ਦੀ ਕੁਲੀ'ਚ ਅੰਬ ਤੇ ਬਦਾਮਾਂ ਦੀਆਂ ਗਿਰੀਆ ਖੰਡ ਦੀਆਂ ਗੰਢਾਂ ਅੱਗੇ ਲਿਆ ਧਰੀਆਂ ਤੇ ਸੰਤ ਰਤਨ ਸਿੰਘ ਜੀ ਸਤਿਗੁਰੂ ਜੀ ਨੂੰ ਦੇ ਕੇ ਸਿੱਖਾਂ ਨੂੰ ਵਰਤਾਉਣ ਲੱਗ ਪਏ।

ਸੰਤ ਕਿਹਾ, "ਸੱਚੇ ਪਾਤਸ਼ਾਹੋ। ਰਗੜਾ ਲਾਉ।" ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਇਨ੍ਹਾਂ ੧੩ ਸਮੇਤ ੩੨ ਦਾ ਲਾਅ ਰਹੇ ਹਾਂ।" ਅਰਥਾਤ ੧੩ ਸਿੱਖ ਸੀ ਤੇ ੩੨ ਦੰਦਾਂ ਦਾ ਸਭ ਸੁਆਦ ਰਗੜਾ ਲਾ ਰਹੇ ਸੀ। ਮੈ ਵੇਖਿਆ ਹੈ, ਉਹ ਭੀਲਣੀ ਤੇ ਰਾਮ ਦੇ ਪ੍ਰੇਮ ਵਾਲਾ ਨੇਮ ਨਜ਼ਾਰਾ। ਮੈ ਜੋ ਵੇਖਿਆ ਹੈ, ਚਾਰ ਘੜੀਆਂ ਵੇਖਣ ਵਾਲੇ ਹੀ ਜਾਣਦੇ ਹਨ। ਉਹ ਸੰਤ ਦੂਰ ਤੱਕ ਵਿਦਾ ਕਰਨ ਭੀ ਆਇਆ ਤੇ ਸਤਿਗੁਰਾਂ ਦੇ ਕਹੇ ਤੇ ਪਰਤ ਆਇਆ ਸੀ। ਭਾਈ ਵਜ਼ੀਰ ਸਿੰਘ ਜੀ ਆਏ ਸਾਧਾਂ ਤੋ ਸੁਣ ਬੜੇ ਝੂਰੇ ਕਿ ਮੈਂ ਗੋਡੇ ਨਾ ਤੁਰਨ ਕਰਕੇ ਅੱਜ ਇਹ ਪ੍ਰੇਮ ਦੀ ਮਿਲਣੀ ਵੇਖ ਨਹੀ ਸਕਿਆ।

## *ਮੰਡੀ ਵਿੱਚ ਨਿਤ ਕਰਮ*

ਸਤਿਗੁਰੂ ਜੀ ਪਿੱਛਾ ਰਾਤ ਦਾਤਣ ਇਸ਼ਨਾਨ ਕਰ, ਆਸਾ ਦੀ ਵਾਰ ਵਿੱਚ, ਦਰਸ਼ਨ ਦਿੰਦੇ, ਚੰਡੀ ਦੀ ਵਾਰ ਦਾ ਪਾਠ ਅਤੇ ਅਰਦਾਸਾ ਕਰ ਹੀ ਬੋਲਦੇ। ਸੁਬ੍ਹਾ ਸ਼ਾਮ ਕੀਰਤਨ ਸੇਠ ਪ੍ਰੀਤਮ ਸਿੰਘ, ਜਥੇਦਾਰ ਸੇਵਾ ਸਿੰਘ, ਹਰਦਿਆਲ ਸਿੰਘ, ਸੋਹਣ ਸਿੰਘ ਜੀ ਰਲ ਕਰਦੇ। ਲੰਗਰ ਭਾਈ ਮੰਗਲ ਸਿੰਘ ਜੀ ਅਤੇ ਸੰਤ ਰਤਨ ਸਿੰਘ ਜੀ ਕਰਦੇ। ਸਤਿਗੁਰੂ ਜੀ ਜਪ-ਜਾਪ ਦੋਹਾਂ ਦੇ ਹਜ਼ਾਰੇ ਆਦਿ ਬਾਣੀਆਂ ਬਾਦ ਵਿੱਚ ਪੜ੍ਹਦੇ। ਬਿਆਸ ਕੰਢੇ ਪੱਥਰ ਦੀ ਸਿਲ ਸਾਫ ਬਣਾਈ ਤੇ ਪਿਛਲੇ ਪਹਿਰ ਚੌਂਕੜਾ ਲਾ ਇੱਕ ਘੰਟਾ ਨਾਮ ਸਿਮਰਨ ਕਰਦੇ। ਅਸੀਂ ਸਿੱਖ ਵੀ ਸਭ ਦੁਆਲੇ ਦੂਰ ਨੇੜੇ ਬੈਠ ਭਜਨ ਕਰਦੇ। ਦੁਪਹਿਰੇ ਪੰਡਿਤ ਗੋਪਾਲ ਸਿੰਘ ਜੀ, ਮੈਂ, ਗੁਰਬਚਨ ਸਿੰਘ ਜੀ ਤੇ ਗੁਰਦੇਵ ਸਿੰਘ ਜੀ ਹੁਕਮਨਾਮਿਆਂ ਦੀਆਂ ਸੈਂਚੀਆਂ ਦਾ ਪਾਠ ਕਰਦੇ।

੧੧ ਜੇਠ ੨ ਭੇਡੂ ੨ ਭੇਡਾਂ ਇੱਕ ਬੱਚੀ ਅਸਟਰੇਲੀਆ (ਮਰੀਨੋ ਕਿਸਮ) ਜਿਨਸ ਦੀਆਂ ਪਟਿਆਲੇ ਦੇ ਰਾਜੇ ਤੋਂ ਲਈਆ ਤੇ ਦੋ ਗਊਆਂ ਟਰੱਕ ਤੇ ਸਿੱਖ ਲੈ ਪੁੱਜਾ। ਵੀਰ ਸਿੰਘ ਸਣੇ ਪਰਿਵਾਰ ਰਹਿੰਦੇ ਸਿੰਘ ਨੂੰ ਸੰਭਾਲੀਆਂ। ਮੰਡੀ ਸਵੇਰ ਦਾ ਕੀਰਤਨ ਹੋਇਆ ਜੋ ਤਾਰਾ ਸਿੰਘ ਰਾਗੀ ਕੀਤਾ।

ਉਸ ਦੇ ਰੋਗ ਦੀ ਦੁਆਈ ਲਈ, ਰਾਜੇ ਦੇ ਬਾਗ ਵਿੱਚ ਜੰਤ੍ਰੀ ਦਾ ਬੂਟਾ ਭਾਲਣ ਗਏ ਨਾ ਮਿਲਿਆ। ਪੰਡਿਤ ਜੀ ਪਿਛਲੇ ਪਹਿਰ ਬਿਆਸ ਕੰਢੇ ਗੁਰੂ ਦੇਹ ਧਾਰੀ ਦੀ ਲੋੜ ਤੇ ਦੀਵਾਨ ਵਿੱਚ ਵਿਆਖਿਆ ਕੀਤੀ। ਦਿੱਲੀ ਤੋਂ ਸੰਤ ਗੰਡਾ ਸਿੰਘ, ਭਗਵਾਨ ਸਿੰਘ, ਬਿਸ਼ਨ ਸਿੰਘ, ਵਜ਼ੀਰ

ਸਿੰਘ ਜੀ ਆਏ ਤੇ ਸਤਿਗੁਰੂ ਜੀ ਪਾਸ ਭੇਟਾ ਧਰ ਅਰਜ ਕੀਤੀ, "ਭਾਣੇ ਤੋਂ ਬੱਚਣ ਲਈ ਜਗ੍ਹਾ ਦੇਖਣੀ ਹੈ।" ਸਤਿਗੁਰੂ ਜੀ ਉਨ੍ਹਾਂ ਨੂੰ ਨਾਲ ਲੈ ਸੁਕੇਤ ਨੂੰ ਗਏ।

੧੨ ਜੇਠ ਪਿਛਲੇ ਪਹਿਰ ਦਾ ਦੀਵਾਨ ਸਤਿਗੁਰੂ ਜੀ, ਪੰਡਿਤ ਜੀ ਤੋਂ ਕਰਾਇਆ। ਉਨ੍ਹਾਂ ਕਿਹਾ ਸਵਾ ਲੱਖ ਪਾਠ ਹੋ ਰਹੇ ਨੇ, ਜਿਨ੍ਹਾਂ ਸ਼ਬਦ ਨਹੀ ਲਿਆ ਸੋ ਲਵੇ, ਜਿਸ ਨੇ ਸ਼ਬਦ ਲੈ ਕੇ ਕਰ ਲਿਆ ਹੈ ਉਹ ਹੋਰ ਲਏ। ਇਹੋ ਸਤਿਗੁਰੂ ਰਾਮ ਸਿੰਘ ਜੀ ਦੇ ਨਵਿੱਤ ਦਾ ਵੱਡਾ ਸੀਰ ਹੈ।

ਸਤਿਗੁਰੂ ਜੀ ਕੁਝ ਮੇਰੇ ਤੋਂ ਪੁੱਛ ਤੇ ਪੰਡਿਤ ਗੋਪਾਲ ਸਿੰਘ ਜੀ ਤੋਂ ਪੁੱਛ, ਆਪ ਭੀ ਦੇਖ, ਨਾਹਰ ਸਿੰਘ ਜੀ ਵੱਲ ਦਿੱਲੀ ਚਿੱਠੀ ਪਵਾਈ ਕਿ ਇਹ ਕਮੀਆਂ ਹਨ ਤੁਸੀਂ ਠੀਕ ਕਰ ਦਿਓ। ਗੁਰੂ ਬਾਲਕ ਸਿੰਘ ਜੀ ਦਾ ਨਗਰ ਛੋਈ ਨਹੀ ਸੀ, ਸਰਵਾਲਾ ਹੈ। ਦਸਮ ਜੀ ਹਵਨ ਤੇ ਤਪ ਕਰ ਸ਼ਕਤ ਪਰਗਟ ਕੀਤੀ ਸੀ। ਦਸਮ ਜੀ ਜਿਵੇਂ ਸਿੰਘਾਂ ਦੇ ਸਿਰ ਮੰਗੇ ਸੀ, ਸਾਰੇ ਬਚਨ ਲੈ ਜੋੜੇ ਜਿਵਾਏ ਸੀ। ਦਸਮ ਜੀ ਨੰਦੇੜ ਨਹੀ ਸਮਾਏ, ਨਾਭੇ ਆਏ ਹਨ। ਮਾਈਆਂ ਨੂੰ ਅੰਮ੍ਰਿਤ, ਕਛੈਹਿਰੇ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਬਖਸ਼ੇ ਹਨ, ਦਸਮ ਜੀ ਨਹੀਂ। ਅਨੰਦ ਮਰਿਯਾਦਾ ਜਿਵੇਂ ਸਤਿਗੁਰੂ ਜੀ ਕੀਤੀ ਸੀ ਖੋਲ੍ਹ ਕੇ ਲਿਖੋ। ਆਦਿ, ਚਿੱਠੀ ਲਿਖਵਾ ਕੇ, ਸਤਿਗੁਰੂ ਜੀ ਕਿਹਾ, ਨਾਹਰ ਸਿੰਘ ਨੇ ਸਿੰਘ ਸਭੀਆ ਹੁੰਦਿਆਂ ਜੋ ਗੁਰੂ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਲਿਖਿਆ ਹੈ ਉਸ ਦੀ ਇਹ ਹੀ ਵੱਡੀ ਦੇਣ ਹੈ। ਭਾਵੇਂ ਉਸ ਸਿੰਘ ਸਭੀਆਂ ਨੂੰ ਸ਼ਹੀਦਾਂ ਬਾਬਤ ਗਲਤ ਬਿਆਨੀ ਕੀਤੀ ਤੇ ਰੰਡਾ ਸਿੰਘ ਜਿਹਾਂ ਨੂੰ ਕੋਸਿਆ ਨਹੀਂ, ਪਰ ਸੱਚ ਲਿਖ ਦਿੱਤੈ ਨਿਰਪੱਖਾਂ ਵਾਗੂੰ, ਅਡੋਲ ਕੋਮਲ ਜਿਹਾ।

ਨਾਹਰ ਸਿੰਘ ਜੀ ਉੱਤਰ ਭੇਜਿਆ, ਮੈ ਦੂਜੀ ਛਾਪ ਵਿੱਚ ਜਿਵੇਂ ਕਹੋਗੇ ਸਭ ਠੀਕ ਕਰ ਦੇਵਾਂਗਾ। ਸਤਿਗੁਰੂ ਜੀ ਦੇ ਹੁੰਦਿਆਂ ਨਾਹਰ ਸਿੰਘ ਦੂਜੀ ਵਾਰ ਪਹਿਲਾ ਹਿੱਸਾ ਨਹੀ ਛਪਵਾਇਆ। ਪਰ ਜੋ ਦਿੱਲੀ ਦੇ ਦੂਜੇ ੨੦੧੨ ਹੋਲੇ ਤੇ ਉਸ ਅੰਗਰੇਜ਼ੀ ਵਿੱਚ ਪੁਸਤਕ ਅੰਗਰੇਜ਼ਾਂ ਦੇ ਕਾਗਜ਼ਾਂ ਵਿੱਚੋਂ ਲੈ ਲਿਖੀ ਹੈ, ਉਸ ਵਿੱਚ ਗੁਰੂ ਰਾਮ ਸਿੰਘ ਕਈ ਵਾਰ ਲਿਖਿਆ ਹੈ। ਉਹ ਕੰਮ ਬਹੁਤ ਅੱਛਾ ਹੈ। ਜੇ ਸਿੰਘ ਸਭੀਆਂ ਉਸ ਨੂੰ ਕਿਹਾ ਕਿ ਤੂੰ ਇਹ ਕੀ ਕੀਤਾ ਤਾਂ ਉਸ ਇਹ ਕਹਿ ਨਿਰੁੱਤਰ ਕੀਤੇ ਹਨ ਕਿ ਅੰਗਰੇਜ ਨੇ ਜੋ ਲਿਖਿਆ ਹੈ, ਮੈ ਸੋਈ ਲਿਖਿਆ ਹੈ। ਜਿਵੇਂ ਸ਼ੇਰੇ ਪੰਜਾਬ ਨੂੰ ਭੀ ਤੁਸੀ ਅੰਗਰੇਜ ਦਾ ਲਿਖਿਆ ਖਿਤਾਬ ਮੰਨਦੇ ਹੋ, ਰਾਜੇ ਰਣਜੀਤ ਸਿੰਘ ਬਾਬਤ ਤਿਵੇਂ ਗੁਰੂ ਰਾਮ ਸਿੰਘ ਜੀ ਜੋਗ ਭੀ ਤੁਹਾਨੂੰ ਮੰਨ ਲੈਣਾ ਚਾਹੀਦੈ। ਜੇ ਕਿਸੇ ਖਿਤਾਬ ਨਾਲ ਸਿੱਧ ਹੋ ਜਾਵੇ ਸੋ ਲੈਦਿਆਂ ਕੀ ਡਰ ਹੈ। ਮੈ ਨਾਮਧਾਰੀਆਂ ਪੜ੍ਹਿਆਂ ਹੋਇਆਂ ਨੂੰ ਅਰਜ ਕਰਦਾ ਹਾਂ ਜੇ ਮੈ ਕੁੱਝ ਗਲਤ ਸਿੱਖ ਇਤਿਹਾਸ ਦੇ ਨਿਰਣੇ ਕੀਤੇ ਹਨ ਤੇ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਪੰਥ ਬਾਬਤ ਯਤਨ ਕੀਤਾ ਹੈ ਜੇ ਸਭ ਕਰਨ ਤੇ ਨਾਮਧਾਰੀ ਇਤਿਹਾਸ ਹੁਣ ਪੂਰਾ ਉੱਜਲ ਤੇ ਪ੍ਰਸਿੱਧ ਹੋ ਸਕਦੈ ਕਿਉਂਕਿ ਹੁਣ ਬਹੁਤ ਵਿਦਵਾਨ ਸਤਿਗੁਰੂ ਜੀ ਦਾ ਇਤਿਹਾਸ ਲਿੱਖ ਰਹੇ ਹਨ।

Namdhari Elibrary NamdhariElibrary@gmail.com

## ਅਜਕਲ ਦਾ ਨਿਆਂ

ਸਤਿਗੁਰੂ ਜੀ ਬਚਨ ਕੀਤਾ, ਅਜਕਲ ਉਸ ਤਰ੍ਹਾਂ ਦਾ ਅਦਲ ਹੋ ਰਿਹਾ ਹੈ ਜਿਵੇਂ ਆਖਦੇ ਹਨ; ਕਾਜੀ ਅਤੇ ਤੇਲੀ ਦਾ ਬੈਲ ਜੰਗਲ ਭਿੜੇ ਤਾਂ ਕਾਜ਼ੀ ਦਾ ਬੈਲ ਮਰ ਗਿਆ। ਤੇਲੀ, ਕਾਜ਼ੀ ਨੂੰ ਆ ਪੁੱਛਿਆ ਜੇ ਜੰਗਲ ਵਿੱਚ ਚਰਦੇ ਬੈਲ ਭਿੜਨ ਇੱਕ ਮਰ ਜਾਏ ਤਾਂ ਕਾਜ਼ੀ ਕਿਹਾ ਕਿਸੇ ਦਾ ਕੀ ਕਸੂਰ ? ਜੇ ਤੇਲੀ ਦੱਸਿਆ ਤੁਹਾਡਾ ਬੈਲ ਹੀ ਮਰ ਗਿਆ ਹੈ ਤਾਂ ਕਾਜੀ ਕੋਲੋਂ ਹੀ ਲਾਲ ਕਿਤਾਬ ਕੱਢ ਬੋਲਿਆ : ਲਾਲ ਕਿਤਾਬ ਬਖਾਣੇ ਇਉ। ਤੇਲੀ ਬੈਲ ਭਿੜਾਇਆ ਕਿਉਂ। ਬੈਲ ਭਿੜਾਏ ਕੀਆ ਮੁੰਸ਼ਟੰਡ। ਬੈਲ ਕਾ ਬੈਲ ਤੇ ੨੦ ਰੁਪਦੇ ਡੰਡ।

## ਚਰਨੀਂ ਲਗੇ ਸੇਵਕ

ਸਤਿਗੁਰੂ ਜੀ ਪਾਸ ੧੨ ਜੇਠ ਪਿਛਲੇ ਪਹਿਰ ਦੀਵਾਨ ਵਿੱਚ, ਗਾਇਤ੍ਰੀ ਦੱਤ, ਰਿਟਾਇਰਡ ਸੁਪਰਡੈਂਟ ਪੁਲਿਸ, ਆਇਆ। ਸਤਿਗੁਰੂ ਜੀ ਆਦਰ ਦਿੱਤਾ ਕਿਉਂਕਿ ਉਸ ਆਪਣੇ ਸਮੇਂ ਵਿੱਚ ਮੰਡੀ ਆਇਆਂ ਸਿੱਖਾਂ ਦੀ ਚੰਗੀ ਆਉ ਭਗਤ ਕੀਤੀ ਸੀ। ਤੇ ਗਿੱਲ ਸਿੰਗਾਰਾ ਸਿੰਘ ਕੈਪਟਨ ਫੌਜੀ ਸਕੂਲਾਂ ਵਿੱਚ ਖੇਡਾਂ ਸਿਖਾਉਂਦਾ ਸੀ ਰੁਪੈ ੭੦੦ ਤਨਖਾਹ ਲੈਂਦਾ। ਆ ਚਰਨੀ ਲੱਗਾ। ਉਹ ਰੋਜ਼ ਰੁਪਏ ਧਰ ਮੱਥਾ ਟੇਕਦਾ। ਸਤਿਗੁਰੂ ਜੀ ਇੱਕ ਦਿਨ ਕਿਹਾ ਕਿ ਕਿਉਂ ਰੋਜ ਇਤਨੀ ਖੇਚਲ ਕਰਦੇ ਹੋ। ਉਸ ਕਿਹਾ, ਦਿੱਲ ਦੀ ਤਸੱਲੀ ਲਈ ਤੇ ਯਕੀਨ ਲਈ। ਇੱਕ ਘੰਟਾ ਹੀ ਨਾਮ ਸਿਮਰਨ ਰੋਜ ਹੁੰਦਾ ਹੈ ਤੇ ਗ੍ਰੰਥ ਸਾਹਿਬ ਦਾ ਪਾਠ ਭੀ ਕੋਲ ਮਹਾਨ ਕੋਸ਼ ਰੱਖ ਹੁੰਦਾ।

੧੩ ਜੇਠ ਪਤਾ ਲੱਗਾ ਸ: ਪ੍ਰਤਾਪ ਸਿੰਘ ਕੈਰੋਂ ਸੈਰ ਕਰਦਾ ਆ ਰਿਹਾ ਹੈ। ਸਤਿਗੁਰੂ ਜੀ ਸੜਕ ਤੇ ਸਿੱਖ ਖਲ੍ਹਾਰਿਆ। ਉਸ ਭੀ ਸੜਕ ਤੇ ਕਾਰਾਂ ਖਲ੍ਹਾਰੀਆਂ ਅਤੇ ਸਤਿਗੁਰੂ ਜੀ ਦੇ ਥੋੜ੍ਹਾ ਹੀ ਅੱਗੇ ਆਉਣ ਤੇ ਉਪਰੋਂ ਉੱਤਰ, ਕੋਠੀ ਕੋਲ ਹੀ ਚਰਨੀ ਆ ਲੱਗਾ। ਬਾਕੀ ਦੇ ਪਿਛੇ, ਥੋੜੀ ਦੂਰ ਖੜੇ ਰਹੇ। ਸ: ਕੈਰੋਂ ਕਿਹਾ, "ਤੁਸਾਂ ਸਿੱਖ ਕਿਉਂ ਸੜਕ ਤੇ ਖਲਿਆਰਿਆ ਹੈ ? "ਮੈ ਸੁਣ ਲਿਆ ਸੀ ਕਿ ਤੁਸੀ ਇਥੇ ਆਏ ਹੋ ਤੇ ਮੈਂ ਆਪੇ ਆਉਣਾ ਸੀ।" ਸਤਿਗੁਰੂ ਜੀ ਕਿਹਾ, "ਅਸਾਂ ਜਾਣਿਆ ਵੱਡਾ ਹੋਇਆ ਹੈ ਮਤ ਚੇਤਾ ਹੀ ਭੁੱਲ ਜਾਂਦਾ ਹੋਵੇ।" ਸ: ਕੈਰੋਂ ਕਿਹਾ, "ਨਾ ਜੀ ਕਦੇ ਬੱਚਾ ਭੀ ਵੱਡਾ ਹੋ ਸਕਦਾ ਹੈ।" ਸਮੇਤ ਹੋਰਨਾਂ ਪੰਜਾਂ ਦੇ (ਪੀ.ਏ. ਸ: ਆਸਾ ਸਿੰਘ, ਸ: ਕਪੂਰ ਸਿੰਘ, ਕਾਂਗੜੇ ਦਾ ਡੀ.ਸੀ., ਸਾਂਗਰੀ ਦਾ ਰਾਜਾ ਤੇ ਪੁਲਿਸ ਕਪਤਾਨ) ੫-੭ ਮਿੰਟ ਕੁਰਸੀਆਂ ਤੇ ਬੈਠੇ ਪੀ.ਏ. ਨੇ ਦੁੱਧ ਦਾ ਗਲਾਸ ਛੱਕਿਆ; ਬਾਕੀ ਦਿਆਂ ਨੇ ਜਲ ਛੱਕਿਆ, ਸ: ਕੈਰੋਂ ਸਮੇਤ। ਜੋ ਰਤਨ ਸਿੰਘ ਜੀ ਨੇ ਲੋਹੇ ਦੇ ਗਿਲਾਸਾਂ ਵਿੱਚ ਛਕਾਇਆ ਸੀ। ਉਠਣ ਸਮੇਂ ਸਤਿਗੁਰੂ ਜੀ ਸਾਥ ਬੈਠੇ ਤੇ ਕਿਹਾ, "ਆਪ ਦੇ ਸਮੇਂ ਅਕਾਲੀਆਂ, ਸਮਾਜੀਆਂ ਤੇ ਮਹਾਂ ਸਭਾਈਆਂ ਆਪੋ ਵਿੱਚ ਬੜਾ ਵਿਰੋਧ ਛੇੜਿਆ ਹੈ।" ਸ: ਕੈਰੋਂ ਕਿਹਾ, "ਸਹਿਜੇ-੨ ਸਭ

ਟਿਕ ਜਾਣਗੇ। ਮੈ ਕਿਹੜੀ ਕਾਰ ਕਰਨੀ ਹੈ, ਜੱਟ ਹਾਂ ਹੁੱਸੜਦਾ ਨਹੀ ਔਕੜਾਂ ਤੋਂ।" ਕੈਰੋਂ ਹੁਣੇ ਹੀ ਮੁੱਖ ਮੰਤਰੀ ਬਣਿਆ ਸੀ ਪੰਜਾਬ ਦਾ। ਅੱਗੇ ਸ੍ਰੀ ਗੋਪੀ ਚੰਦ ਭਾਰਗੋ ਸੀ ਅਤੇ ਇਹ ਅਸੈਂਬਲੀ ਦਾ ਮੈਂਬਰ ਤੇ ਵਜ਼ੀਰ ਹੀ ਸੀ। ਕਾਂਗਰਸ ਨਾਲ ਕੈਦ ਕੱਟਦਾ ਰਿਹਾ ਹੈ, ਅਜ਼ਾਦੀ ਦੀ ਲਹਿਰ ਵਿੱਚ।

ਗੁਰਬਾਣੀ ਦੇ ਪਾਠ ਵਿੱਚ ਅੱਖਰ ਦੀ ਕਮੀ ਆਈ। ਪੰਡਿਤ ਜੀ ਕਿਹਾ ਅੱਖਰ ਲਾ ਦਿਆਂ ? ਸਤਿਗੁਰੂ ਜੀ ਕਿਹਾ, ਪੁਰਾਣਾ ਰਿਵਾਜ਼ ਪਾਸੇ ਤੇ ਨਿਸ਼ਾਨ ਲਾਉਣ ਦਾ ਹੈ। ਸਤਿਗੁਰੂ ਜੀ ੨ ਟਾਇਮ ਮਾਈਆਂ ਨੂੰ ਦੀਵਾਨ ਵਿੱਚ ਆਉਂਦਿਆਂ ਬਚਨ ਕੀਤਾ ਇਹ ਪਿਛੇ ਰਹੀ ਕਸਰ ਕੱਢਦੀਆਂ ਹਨ। ਸਤਿਗੁਰੂ ਜੀ ਇਨ੍ਹਾਂ ਅਬਲਾਂ ਨੂੰ ਆਪ ਨਿਵਾਜ਼ਿਆ ਹੈ ਕਿਰਪਾ ਕਰ।

## ਖੋਜੀ ਉਪਜੈ ਬਾਦੀ ਬਿਨਸੈ

ਸਤਿਗੁਰੂ ਜੀ ੧੪ ਜੇਠ ਮੰਡੀ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ। ਤੇ ਲਾਰੀ ਤੇ ਕਾਰ ਵਿੱਚ ਬਹੁਤ ਸੰਗਤ ਨੂੰ ਨਾਲ ਲੈ ਰਵਾਲਸਰ ਪੁੱਜੇ। ਪੁਸਤਕਾਂ ਦੀ ਰਾਖੀ ਯੋਗ ਜੈ ਸਿੰਘ* ਬਿਰਧ ਚੁਗਾਵੇਂ ਝੌਰਾਂ ਦਾ ਟਿਕਿਆ ਸੀ। ਸਤਿਗੁਰੂ ਜੀ ਦੀ ਚਰਨੀ ਲੱਗ ਬਹੁਤ ਰੋਇਆ। ਕਿਹਾ, ਮੈਂ ਹੁਣ ਬਿਰਧ ਹਾਂ, ਇਸ ਤਰ੍ਹਾਂ ਵਿਛੋੜਾ ਸੰਗਤ ਦਾ, ਪਰਿਵਾਰ ਦਾ ਅਤੇ ਆਪ ਦਾ ਸਹਾਰ ਨਹੀ ਸਕਦਾ।

ਮੈ ਸਤਿਗੁਰੂ ਜੀ ਦੀ ਆਗਿਆ ਨਾਲ ਭਾਈ ਸਾਹਿਬ ਬਾਬਾ ਬਿਸ਼ਨ ਸਿੰਘ ਜੀ ਦਾ ਲਿਖਿਆ ਬਾਬਾ ਅਜਾਪਾਲ ਸਿੰਘ ਜੀ ਦਾ ਜੀਵਨ ਕਿਵੇਂ ਵਿਗੜਿਆ ਅਤੇ ਸਿੱਖ ਇਤਿਹਾਸ ਕਿਵੇ ਵਿਗੜਿਆ, ਭਰੌੜੀਆਂ ਭਸੌੜੀਆਂ ਵੱਲੋਂ, ਛਿਮਾਹੀ ਲੈ, ਮੈ ਪਿਛੇ ਭੀ ਵੇਰਵਾ ਦੇ ਚੁੱਕਾ ਹਾਂ। ਕਿ ਅਜਾਪਾਲ ਸਿੰਘ ਨਾਮ ਹੋਰ ਹੇਤੀ ਭੇਤੀਆਂ ਦਾ ਸੰਕੇਤ ਕੀਤਾ ਸੀ। ਦਸਮ ਗੁਰੂ ਜੀ ਆਪ ਨੂੰ ਗੁਰੂ ਸਿੰਘ ਜੀ ਬੋਲਦੇ ਸੀ। ਇਹ ਪੂਰਨ ਵੇਰਵਾ ਮੈ, ਨੰਦੋੜੇ ਬਾਦ ਦੇ ਦਸਮ ਜੀ ਦੇ ਜੀਵਨ ਵਿੱਚ ਕੀਤਾ ਹੈ। ਸਤਿਗੁਰੂ ਜੀ ਇਹ ਕਾਪੀ ਨਾਭਿਓ, ਭਗਵੰਤ ਸਿੰਘ (ਹਰੀ ਜੀ) ਤੋਂ ਮੰਗਵਾ, ਅਸਲ ਵਾਪਸ ਦਰ ਦਿੱਤੀ ਅਤੇ ਉਸ ਦਾ ਉਤਾਰਾ ਸਾਂਭ ਰੱਖਿਆ। ਉਸ ਪੁਸਤਕ ਦੀ ਵਾਪਸੀ ਦੀ ਲਿਖਤ ਮਾਸਟਰ ਬਲਵੰਤ ਸਿੰਘ ਜੀ ਤੇ ਖਜਾਨਚੀ ਅਤੇ ਸਤਿਜੁਗ ਦੇ ਐਡੀਟਰ ਦੀ ਮੈ ਏਥੇ ਤਲੇ ਨੋਟ ਵਿੱਚ ਦਿੰਦਾ ਹਾਂ।**

* ਇਹ ਸੰਤ ਜੈ ਸਿੰਘ ਜੀ ਐਤਕੀ ੨੦੨੪ ਬਿ: ਮਾਘ ਵਿੱਚ ਅੰਮ੍ਰਿਤਸਰ ਨਾਮਧਾਰੀ ਧਰਮਸ਼ਾਲੇ ਆਪਣੇ ਸਪੁੱਤਰ ਸੰਤਾ ਸਿੰਘ ਜੀ ਪ੍ਰਧਾਨ ਪਾਸ ੯੭ ਸਾਲ ਦੀ ਉਮਰ ਭੋਗ ਚੜ੍ਹੇ ਹਨ। ਬੜੇ ਭਜਨ ਬਾਣੀ ਦੇ ਰਸੀਏ ਤੇ ਭਰੋਸੇ, ਸ਼ਰਧਾ ਗੁਰੂ ਘਰ ਤੇ ਰੱਖਣ ਵਾਲੇ ਸਾਧੂ ਸੀ। ੨੭ ਮਾਘ ਦੇ ਸਤਿਜੁਗ ਤੇ ਇਨ੍ਹਾਂ ਦਾ ਚਲਾਣਾ ਛਪਿਆ ਹੈ

** ਭਗਵੰਤ ਸਿੰਘ ਜੀ ਵਲੋ ਪਹੁੰਚ ਦਾ ਉੱਤਰ ੧ਓ ਵਾਹਿਗੁਰੂ ਜੀ ਕੀ ਫਤਹਿ

ਪਰਮ ਕ੍ਰਿਪਾਲੂ ਜੀ,

ਸ੍ਰੀ ਬਾਬਾ ਸਰੂਪ ਸਿੰਘ ਜੀ ਤੋਂ ਸੁਣ ਕੇ ਬਾਬਾ ਨਰੈਣ ਸਿੰਘ ਜੀ ਨੇ ਦਾਦਾ ਜੀ (ਬਾਬਾ ਬਿਸ਼ਨ ਸਿੰਘ ਜੀ) ਤੋਂ ਲਿਖਵਾਈ ਸੀ। ਇਹ ਉਨ੍ਹਾਂ ਦੇ ਹੱਥ ਦੀ ਲਿਖਤ ਹੈ ਹੋਰ ਸਭ ਤਰ੍ਹਾਂ ਸੁਖ ਹੈ। ਕੋਈ ਸੇਵਾ ?

ਗੁਰੂ ਪੰਥ ਦਾ ਸੇਵਕ,
ਭਗਵੰਤ ਸਿੰਘ

Namdhari Elibrary NamdhariElibrary@gmail.com

ਇਹ ਲੋੜ, ਸਤਿਗੁਰੂ ਜੀ ਤਾਂ ਜਾਣੀ ਸੀ ਕਿ ਭਾਈ ਸਾਹਿਬ ਕਾਹਨ ਸਿੰਘ ਜੀ ਨਾਭਾ, "ਪੰਜਾਬੀ ਭੈਣ' ਵਿੱਚ ਛਪਵਾਇਆ ਸੀ ਜੋ ਰਿਸਾਲਾ ਫਿਰੋਜ਼ਪੁਰੋਂ ਨਿਕਲਦਾ ਸੀ; ਦਸਮ ਜੀ ਦਾ ਨਾਭੇ 'ਚ ਰਹਿਣਾ ਅਜਾਪਾਲ ਸਿੰਘ ਦੇ ਰੂਪ ਵਿੱਚ' ਦੋ ਰਸਾਲਿਆਂ ਵਿੱਚ ਛਪਵਾਇਆ ਸੀ। ਫਿਰ ਲਾਹੌਰੋਂ ਛੱਪਦੇ 'ਫੁਲਵਾੜੀ', ਮਾਸਿਕ ਪਤਰ ਵਿੱਚ ਛੱਪਿਆ ਇਸ ਦਾ ਗਿਆਨੀ ਹੀਰਾ ਸਿੰਘ ਦਰਦ ਐਡੀਟਰ ਸੀ। ਮੋਟੇ ਅੱਖਰਾਂ 'ਚ ਲਿਖਿਆ ਸੀ ਕਿ ਇਤਿਹਾਸ ਦੇ ਅਣ-ਲਿਖੇ ਪਤਰੇ। ਪਰ ਜੋ ਨਾਮਧਾਰੀਆਂ ਨੇ ਭਾਈ ਕਾਹਨ ਸਿੰਘ ਜੀ ਦੇ ਲੇਖ ਦਾ ਹਵਾਲਾ ਭੀ ਦਿੱਤਾ ਕਿ ਦੇਖੋ ਜੋ ਗਿਆਨੀ ਗਿਆਨ ਸਿੰਘ ਜੀ ਲਿਖਿਆ ਹੈ "ਐ ਪੈ ਗੁਰੂ ਦਸਮ ਦਰਸ ਦੈ ਜੋ ਕਹਿਓ ਤਾਹਿ ਮੇਰੋ ਅਵਤਾਰ ਐਮ ਰਾਮ ਸਿੰਘ ਹ੍ਵੈ ਭਰੇ।" ਜਿਸ ਦਾ ਸਬੂਤ ਭਾਈ ਕਾਹਨ ਸਿੰਘ ਜੀ ਦੇ ਰਹੇ ਹਨ ਕਿ ਨੰਦੇੜੋਂ ਬਾਦ ਭੀ ਦਸਮ ਗੁਰੂ ਜੀ ਜੀਵਤ ਰਹੇ ਹਨ। ਜੋਤੀ ਜੋਤ ਨਹੀਂ ਸਮਾਏ। ਤਾਂ ਸਿੰਘ ਸਭੀਆਂ ਨੇ ਭਾਈ ਕਾਹਨ ਸਿੰਘ ਨੂੰ ਨਿੰਦਿਆ ਤੇ ਕਾਹਨ ਸਿੰਘ ਜੀ ਵੱਖ ਰਹੇ। ਪਰ ਹੋਰ ਜ਼ੋਰ ਅੰਗਰੇਜ਼ਾਂ ਵਲੋਂ ਪਾ ਕੇ, ਘੇਰ ਕੇ, ਡਰਾਇਆ ਤਾਂ ਭਾਈ ਕਾਹਨ ਸਿੰਘ ਜੀ, ਡਰ ਕੇ, ਆਪਣੇ ਪਹਿਲੇ ਸਹੀ ਬਿਆਨਾਂ ਤੋ ਉਲਟ, ਥਿੜਕਦਿਆਂ ਹੱਥਾਂ ਨਾਲ ਲਿਖ ਦਿੱਤਾ ਕਿ ਜੋ ਪਹਿਲਾਂ ਹੋਇਆ ਹੈ, ਭੁੱਲ ਨਾਲ ਹੋਇਆ ਹੈ। ਸੰਤ ਨਿਧਾਨ ਸਿੰਘ ਜੀ ਆਲਿਮ ਹੋਰਾਂ ਨੇ, "ਗੁਰੂ ਪਦ ਪ੍ਰਕਾਸ਼" ਹਿੱਸੇ ਤੀਜੇ ਵਿੱਚ, ਸਭ ਕੁੱਝ ਖੋਲ੍ਹ ਕੇ ਲਿਖਿਆ ਹੋਇਆ ਹੈ, ਭਾਵੇਂ ਭਗਵੰਤ ਸਿੰਘ ਜੀ, ਹੁਣ ਤੱਕ ਸਾਡੇ ਨਾਮਧਾਰੀਆਂ ਦੇ ਨਾਲ ਹਨ ਅਤੇ ਮੇਰੇ ਵਲੋਂ ਛਾਪਿਆ ਦਸਮ ਜੀ ਦਾ ਨੰਦੇੜੋਂ ਬਾਦ ਦਾ ਜੀਵਨ ਪਿੱਛੇ ਜਿਹੇ ਜੀਵਨ ਨਗਰ ਆ ਕੇ ਮੰਗ ਕੇ ਲੈ ਗਏ ਹਨ।

## *ਰਵਾਲਸਰ ਵਿਖੇ*

ਰਵਾਲਸਰ ਲੋਮਸ ਰਿੱਖੀ ਦਾ ਮੰਦਰ ਹੈ ਤੇ ਲੌਲ੍ਹੇ ਲੋਕਾਂ ਵੱਲੋਂ ਵਲੋ ਸਦਾ ਘਿਓ ਦੀਆਂ ਜੋਤਾਂ ਜਗਦੀਆਂ ਹਨ। ਇਹ ਲੌਲ੍ਹੇ ਸਾਡੀ ਗੱਲ ਨਹੀਂ ਸਮਝਦੇ ਸਨ ਅਤੇ ਅਸੀ ਉਨ੍ਹਾਂ ਦੀ। ਉਨ੍ਹਾਂ ਦੇ ਵਸਤਰ ਬੜੇ ਮੈਲੇ ਸਨ। ਰਵਾਲਸਰ ਵਿੱਚ ਪਾਲਕੀਆਂ ਤਰਦੀਆਂ ਫਿਰਦੀਆਂ ਸਨ। ਦਸਮ ਜੀ ਦੇ ਗੁਰਦੁਆਰੇ ਦੀਆਂ ੧੧੦ ਪੌੜੀਆਂ ਹਨ। ਉਪਰ ਚੱੜ ਕੇ ਸਭ ਨੇ ਦਰਸ਼ਨ ਕੀਤੇ ਤੇ ਭੇਟਾ ਧੱਰੀ। ਉਤੇ ਸੰਤ ਮੋਹਣ ਸਿੰਘ ਜੀ, ਉਜਾਗਰ ਸਿੰਘ ਜੀ ਅਤੇ ਤੇਜਾ ਸਿੰਘ ਜੀ ਸਮੇਤ ਰਹਿੰਦੇ ਸਨ। ਗੁਰਦੁਆਰੇ ਦੀ ਆਮਦਨ ਕੋਈ ਨਹੀਂ। ਇਥੇ ਟਿਕੇ ਰਹਿਣਾ ਕਠਿਨ ਹੈ। ਗੁਰਦੁਆਰੇ ਦੇ ਪੱਥਰ ਤੇ ਲਿਖਿਆ ਹੈ ੧੯੩੦ ਈ: ਵਿੱਚ ਸੇਵਾ ਕੀਤੀ ਡਾ. ਟਹਿਲ ਸਿੰਘ ਛੱਜਲਵੱਢੀ, ਦੀਵਾਨ ਦੀਨਾਨਾਥ, ਸਰਦਾਰ ਬਹਾਦਰ ਕਰਤਾਰ ਸਿੰਘ।

ਸਤਿਗੁਰੂ ਜੀ ਅੱਜ ਫੇਰ ਰਵਾਲਸਰ ਤੋਂ ਆ, ਮਾਈ ਮੇਹਰ ਕੌਰ ਨੂੰ ਦਰਸ਼ਨ ਦਿੱਤੇ ਤੇ ਬਾਹੋਂ ਫੜ ਉਠਾਇਆ। ਫੇਰ ਮਨਾਲੀ ਨੂੰ ਤੁਰੇ। ਤੇ ਕਿਹਾ, ਘੰਟਾ ਨਾਮ ਸਿਮਰਨ ਅੱਗੇ ਹੀ

ਕਰਾਂਗੇ। ਸੁਰਤ ਜਾਂਦੀ ਰਹੇ ਤਾਂ ਸਿਮਰਨ ਦਾ ਸੁਆਦ ਨਹੀਂ ਆਉਂਦਾ।

ਰਾਤੀਂ ਸ਼ਿਮਲੇ ਜਾ ਰਹੇ। ਜੈ ਦੇਵ ਸਿੰਘ, ਸਵਰਨ ਸਿੰਘ, ਮੋਹਰ ਸਿੰਘ ਆਦਿ ਸਿੱਖਾਂ ਨੂੰ ਦਰਸ਼ਨ ਜਾ ਦਿੱਤੇ। ਆਉਣ ਵਾਲੇ ਸਮੇਂ ਦੇ ਬਚਨ ਬਿਲਾਸ ਹੋਏ।

੧੬ ਜੇਠ ਨੂੰ ਸ: ਪ੍ਰਤਾਪ ਸਿੰਘ ਕੈਰੋਂ ਮੁਖ ਮੰਤਰੀ ਪੰਜਾਬ, ਸ: ਆਸਾ ਸਿੰਘ ਪੀ.ਏ., ਕਮਿਸ਼ਨਰ ਜਲੰਧਰ, ਡਿਪਟੀ ਕਮਿਸ਼ਨਰ ਕਾਂਗੜਾ ਮੰਡੀ ਆਏ। ਸਤਿਗੁਰੂ ਜੀ ਦੀਆਂ ਗਊਆਂ ਅਤੇ ਭੇਡਾਂ ਸਭ ਨੇ ਵੇਖੀਆਂ ਅਤੇ ਸਭ ਨੂੰ ਜਲ-ਦੁੱਧ ਛਕਣਾ ਬਿਆਸਾ ਦੇ ਕੰਢੇ ਘਾਹ ਉਪਰ ਕੁਰਸੀਆਂ ਤੇ ਬੈਠਾ ਤੇ ਸੰਤ ਰਤਨ ਸਿੰਘ ਜੀ ਨੇ ਫਲ ਛਕਾਏ। ਸਤਿਗੁਰੂ ਜੀ ਕੁੱਲੂ ਤੋ ਲੈ ਕੇ ਕੈਰੋਂ ਦੇ ਨਾਲ ਦਸਮ ਜੀ ਦੇ ਗੁਰਦੁਆਰੇ ਅਤੇ ਆਪਣੇ ਵਸਾਏ ਪਿੰਡਾਂ ਬਾਬਤ ਬਚਨ ਕਰਦੇ ਆਏ। ਸ: ਕੈਰੋਂ ੧੦-੧੫ ਮਿੰਟ ਗੁਰੂ ਜੀ ਨਾਲ ਕੋਠੀ ਬੈਠ ਤੁਰ ਗਏ। ੧੭ ਜੇਠ ਪੰਡਿਤ ਜੀ ਨੂੰ ਖਤ ਮਿਲਿਆ ਕਿ ਸੰਤ ਟਹਿਲ ਸਿੰਘ ਜੀ ਸੱਦੋਵਾਲੀਏ ਚੜ੍ਹ ਗਏ ਹਨ, ਮਾਛੀ ਕੇ, ਜਿਲ੍ਹਾ ਗੁਰਦਾਸਪੁਰ। ਸਤਿਗੁਰੂ ਜੀ ਬਚਨ ਕੀਤਾ, "ਬੜੇ ਧੀਰੇ ਤੇ ਪਰਉਪਕਾਰੀ ਸਨ। ਮੇਰਾ ਕਦੇ ਉਨਾਂ ਨਾਲ ਬੜਾ ਸਨੇਹ ਸੀ।"

## *ਸਤਿਗੁਰਾਂ ਦੀ ਜਵਾਨੀ*

ਮੈਂ ਭਾਈ ਵਜੀਰ ਸਿੰਘ ਪਾਸ ਅਰਜ ਕੀਤੀ, "ਸਤਿਗੁਰੂ ਜੀ ਦੇ ਜਵਾਨੀ ਵੇਲੇ ਦੇ ਬਚਨ ਦੱਸੋ।" ਭਾਈ ਜੀ ਕਿਹਾ, "ਮੈ ਕੀ ਦੱਸਾ, ਦੇਹ ਵਿੱਚ ਚੁਸਤੀ ਅਤੇ ਬਲ ਇਤਨਾ ਸੀ ਕਿ ਆਪਣੇ ਕੰਨ ਫੜ ਉਚੀ ਤੋਂ ਉਚੀ ਘੋੜੀ ਤੇ ਵੀ ਉੱਛਲ ਕੇ ਜਾ ਬਹਿੰਦੇ। ਊਠ ਉੱਤੇ ਉਸਦੀ ਬੋਦੀ ਜਾਂ ਮਗਰੋਂ ਪੂੰਛ ਫੜ ਉਪਰ ਚੜ੍ਹ ਜਾਂਦੇ। ਊਠ ਘੋੜੇ ਨੂੰ ਰਗਾਂ ਤੋ ਫੜ ਖਿਲਾਰ ਛੱਡਦੇ। ੨ ਸੇਰ ਬਦਾਮ ਅਤੇ ੮ ਸੇਰ ਦੁੱਧ ਰੋਜ ਛਕਦੇ ਸਨ। ਬਹੁਤ ਦੂਰ ਤੱਕ ਦੌੜਦੇ ਅਤੇ ਬੇਅੰਤ ਡੰਡ ਬੈਠਕਾਂ ਕੱਢਦੇ, ਭਜਨ ਦੇ ਸੁਆਦ ਵਿੱਚ ਰਾਤ ਜਾਗ ਕੇ ਗੁਜਾਰਦੇ।

ਸਤਿਗੁਰੂ ਜੀ, ੧੯ ਜੇਠ ੨੦੧੩ ਬਿ: ਨੂੰ ਕੋਠੀ ਵਿੱਚ, ਸੰਤ ਰਲ੍ਹਾ ਸਿੰਘ ਜੀ ਦੇ ਬਸਤਰ, ਬੜੇ ਪਿਆਰ ਨਾਲ ਸੰਦੂਕ ਵਿੱਚ ਸੰਭਾਲੇ ਯਾਦਗਾਰੀ ਵਸਤੂ ਵਾਂਗੂੰ, ਪ੍ਰੀਤ ਨਾਲ। ਇਸੇ ਦਿਨ ਵੱਡੇ ਬਾਬਾ ਜੀ, ਬੀਬੀ ਚੰਦ ਕੌਰ, ਦਲੀਪ ਕੌਰ, ਠਾਕੁਰ ਜੀ ਤੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ, ਸੰਤ ਦਸੌਧਾ ਸਿੰਘ ਜੀ ਨਗਰ ਸੂਰਤ ਸਿੰਘ ਜੀ ਬਟਾਲੇ ਵਾਲੇ ਜੋ ਅਫਰੀਕਾ ਰਹਿੰਦੇ ਹਨ ਤੇ ਇੱਕ ਬੱਚਾ ਉਨਾਂ ਨਾਲ ਛੋਟਾ ਜਿਹਾ, ਪੁੱਜੇ। ਮੰਡੀ ਰੋਜ ਵਰਖਾ ਹੁੰਦੀ ਸੀ। ਵਖ ਤੰਬੂ ਲਾਏ ਤੇ ਵਿੱਚ ਆ ਬੈਠਦੇ ਸੀ। ਸਤਿਗੁਰੂ ਜੀ ਦੇ ਸਭ ਚਰਨੀ ਲੱਗੇ ਅਤੇ ਸਤਿਗੁਰੂ ਜੀ ਸਭ ਦੀ ਸੁੱਖ-ਸਾਂਦ ਪੁੱਛੀ। ਇਹ ਕਾਕਾ ਅੰਮ੍ਰਿਤਪਾਲ ਸੂਰਤ ਸਿੰਘ ਜੀ ਦਾ ਦੋਹਤਾ ਸੀ। ਇੱਕ ਸਮੇਂ ਪਹਾੜੀ ਰਸਤੇ ਜਾਂਦਿਆ, ਪਿਛਲੇ ਸਾਲ ਕਾਰ ਖੱਡ ਵਿੱਚ ਡਿਗਣ ਲੱਗੀ, ਮਸੀ ਬਚੇ ਸਾਂ। ਸੂਰਤ ਸਿੰਘ ਜੀਂ ਦੱਸਿਆ ਇਸ ਕਾਕੇ ਨੇ ਕਿਹਾ, "ਇੱਕ ਬੁੱਢੇ ਬਾਬੇ ਬਾਂਹ ਨਾਲ ਕਾਰ

ਖੱਡ ਵਿੱਚ ਡਿਗਣੋਂ ਬਚਾਈ ਸੀ।" ਮੈ ਕਿਹਾ ਸੀ ਕਾਕਾ ਸਿਆਨ ਰੱਖੀ। ਜਦ ਬਾਦ ਵਿੱਚ ਸਤਿਗੁਰੂ ਜੀ ਦਾ ਦਰਸ਼ਨ ਹੋਇਆ ਤਾ ਕਾਕੇ ਦਰਸ਼ਨ ਕਰ ਕਿਹਾ ਸੀ, "ਬਾਪੂ ਜੀ, ਇਸ ਬਾਬੇ ਬਾਂਹ ਨਾਲ ਕਾਰ ਖੱਡ ਵਿੱਚ ਡਿਗਣੋ ਬਚਾਈ ਸੀ।" ਮੈ ਕਿਹਾ, "ਇਹ ਤਾਂ ਮੇਰੇ ਸਤਿਗੁਰੂ ਜੀ ਹਨ।" ੧੯ ਨੂੰ ਸਤਿਗੁਰੂ ਜੀ ਸੁਕੇਤ ਆਏ ਦੀਵਾਨ ਲਗਾ, ਸੰਗਤ ਨੂੰ ਦਰਸ਼ਨ ਦਿੱਤੇ। ਲਾਂਗਰੀ ਕੱਲ ਹੀ ਭੇਜ ਦਿਤੇ ਸਨ। ਦੀਵਾਨ ਰਾਜੇ ਲਛਮਣ ਸੈਨ ਦੇ ਮਹਿਲ ਵਿੱਚ ਲਾਇਆ ਸੀ। ਇੱਕ ਮਹਿਲ ਵਿਖਾ ਸਤਿਗੁਰੂ ਜੀ ਕਿਹਾ, ੧੯੧੮ ਵਿੱਚ ਇਥੇ ਆਇ, ਰਹੇ ਸੀ। ਤੇ ਦੱਸਿਆ ਜਿਸ ਡੇਰੇ, ਅੱਜ ਕੇਸਰ ਸਿੰਘ ਸੂਰਮੇ ਅਖੰਡ ਪਾਠ ਰਖਵਾਇਆ ਹੈ ੧੯੨੭ ਸੰਮਤ ਦੀ ਥਾਂ ਖਰੀਦੀ ਹੈ ਅਤੇ ੯੮ ਦਾ ਡੇਰਾ ਪਾਇਆ ਹੈ। ਕੇਸਰ ਸਿੰਘ ਜੱਟ ਵੜੈਚ, ਕਿਲਾ ਦੀਦਾਰ ਸਿੰਘ, ਜਿਲ੍ਹਾ ਗੁਜਰਾਂਵਾਲਾ ਦਾ ਨੇਤਰ-ਹੀਣ ਬੜਾ ਸਫਰ ਕਰ ਲੈਂਦਾ ਅਤੇ ਬੜਾ ਸੋਧੀ ਹੈ।

## ਸੁਕੇਤ ਵਿੱਚ

ਸਤਿਗੁਰੂ ਜੀ ਮਹੰਤ ਗੁਰਬਖਸ਼ ਸਿੰਘ ਸਪੁਤਰ ਸੇਠ ਮਹਿਲ ਸਿੰਘ ਨਾਲ ਬਚਨ ਕਰਦਿਆਂ ਕਿਹਾ, ਸਿੱਖ ਤੁਰਕਾਂ ਨਾਲ ਲੜਨ-ਮਰਨਗੇ। ਅਤੇ ਹਿੰਦੂ ਮਦਦ ਨਹੀਂ ਦੇਣਗੇ। ਸੁਕੇਤ ਸੁਖਦੇਓ ਵਾਟਿਕਾ ਕਰਕੇ ਗੁਫਾ ਹੈ ਤੇ ਰਾਜੇ ਵਲੋ ਕੁੱਝ ਸਥਾਨ ਭੀ ਬਣਿਆ ਹੈ। ਭੀਮਸੈਨ ਦੇ ਹੱਥ ਦਾ ਨਿਸ਼ਾਨ ਭੀ ਹੈ, ਪੱਥਰ ਰੋਕਣ ਦਾ। ਰਿਖੀਆਂ ਬਿਰਧ ਹੋਇਆਂ ਵਾਸਤੇ ਗੰਗਾ, ਜਮੁਨਾ, ਸਰਸਵਤੀ ਦੇ ਤਿਜੇਨੇ ਝਰਨੇ ਕੋਲੋ ਡੋਲ ਵੱਖ-ਵੱਖ ਹੀ ਵੱਗਦੇ ਹਨ। ਉਪਰੋਂ ਆਉਂਦੇ ਤਲੇ ਨੂੰ ਘਣੇ ਜੰਗਲ ਤੇ ਪਹਾੜ ਵਿੱਚੋਂ ੨੦ ਨੂੰ ਸੁਕੇਤ ਰਹੇ, ਛੱਪਰ ਆਪਣੇ ਪਾਏ ਤੇ ਹੋਰ ਥਾਵਾਂ ਦੇ ਦਰਸ਼ਨ ਦਿੱਤੇ ਸਤਿਗੁਰੂ ਜੀ। ਚਿਰ ਤੋਂ ਮੰਡੀ ਦੇ ਰਾਜੇ ਨੂੰ ਕਹਿ ਸਿੱਖਾਂ ਨੂੰ ਪੱਥਰ, ਲੱਕੜ, ਥਾਂ, ਦੁਆਏ ਸੀ, ਸਤਿਗੁਰੂ ਜੀ, ਜੋਗਿੰਦਰ ਸੈਨ ਰਾਜੇ ਜੀ ਤੋਂ। ਜੋ ਰਾਜਾ ਹੁਣ ਦੱਖਣੀ ਅਮਰੀਕਾ 'ਚ ਰਹਿੰਦਾ ਹੈ ਜਿਸ ਨੂੰ ਅਰਜਨਟਾਇਨਾ ਆਖਦੇ ਹਨ। ਸਾਇੰਸਦਾਨ ਆਖਦੇ ਹਨ, ਸਾਥੋਂ ਅਮਰੀਕਾ ਤਲ ਵੱਲ ਹੈ।.

੨੧ ਜੇਠ ੨੦੧੩ ਅਖੰਡ ਪਾਠ ਦੇ ਭੋਗ ਬਾਦ ਸਤਿਗੁਰੂ ਜੀ, ਹਵੇਲਾ ਸਿੰਘ ਜੀ ਸਖਾਵਿਆਂ ਦੇ ਵੱਲ ਤੇ ਬਰਕਤ ਸਿੰਘ ਛਾਂਗੀ ਦੇ ਵੱਲ ਚਰਨ ਪਾਏ। ੧ ਵਜੇ ਸੁਕੇਤ ਦੇ ਰਾਜੇ ਸ੍ਰੀ ਲਛਮਨ ਸੈਨ ਨੂੰ ਜਾ ਮਿਲੇ, ਉਸ ਅੱਗੇ ਆ, ਉਠ, ਮਿਲ, ਆਦਰ ਕੀਤਾ ਕੁਝ ਭਵਿਖਤ ਬਾਰੇ ਬਚਨ ਹੋਏ। ਰਾਜੇ ਦੱਸਿਆ ਸਾਡੇ ਪਾਸ ਭਵਿੱਖਤ ਪੁਰਾਣ ਹੈ, ਉਸ ਵਿੱਚ ਤਬਾਹੀ ਹੋਣੀ ਲਿਖੀ ਹੈ। ਰਾਜੇ ਦੇ ਬੂਹੇ ਤੇ ਕਈ ਰੰਗ ਦੇ ਤੋਤੇ ਟੰਗੇ ਹੋਏ ਸੀ। ੯੭-੯੮ ਵਿੱਚ ਆਏ ਸਿੱਖਾਂ ਨੂੰ ਚੰਗਾ ਨਾ ਜਾਣਦਾ ਸੀ। ਭੀਮਸੈਨ ਦੀ ਸੁਖਦੇਵ ਵਾਟਿਕਾ ਤੇ ਦੇਵੀ ਦਾ ਮੰਦਰ ਭੀ ਬਣਾਇਆ ਹੋਇਆ ਹੈ। ਕਦੇ ਭੀਮਸੈਨ ਦੇਵੀ ਦੀ ਸਵਾਰੀ ਲਈ ਸ਼ੇਰ ਭੀ ਰੱਖਿਆ ਹੋਇਆ ਸੀ। ਹੁਣ

ਭੀ ਸ਼ੇਰ, ਚੀਤੇ, ਸੁਕੇਤ ਵੱਲ ਜੰਗਲਾਂ ਵਿੱਚ ਹਨ, ਚੜ੍ਹਦੀ ਲਾਂਭੇ। ਰਾਜੇ ਦੀ ਅਰਜ਼ ਤੇ ਉਸ ਪਾਸੇ ਵੱਲ ਗਏ। ਸਤਿਗੁਰੂ ਜੀ ਬਚਨ ਕੀਤਾ, ਲਾਹੁਲਿਆਂ ਕੋਲ ਭੀ ਭਵਿੱਖਤ ਪੁਰਾਣ ਹੈ ਤੇ ਕਿਹਾ, ਸਿੱਖਾਂ ਤੋਂ ਇਧਰ ਦੇ ਲੋਕ ਡਰਦੇ ਹਨ ਜੋ ਦੁਆਲੇ ਰਵਾਲਸਰ ਦੇ ਰਾਜਿਆਂ ਲੈ ਰੱਖੇ ਹਨ। ਸਤਿਗੁਰੂ ਜੀ ਕਿਹਾ ਸਭ ਤੁਹਾਡੇ ਕੰਮ ਆਉਣਗੇ। ਜੰਮੂ ਵਾਲੇ ਰਾਜੇ ਪਾਸ ਭੀ ਭਵਿੱਖਤ ਪੁਰਾਣ ਹੈ। ਰਵਾਲਸਰ ਦੇ ਨੇੜੇ ਪਹਾੜੀ ਰਾਜਿਆਂ ਥਾਂ ਲੈ, ਰੱਖੇ ਹੋਏ ਹਨ। ਸਤਿਗੁਰੂ ਜੀ ਬਚਨ ਕੀਤਾ ਤੁਸਾਂ ਰਾਜਿਆ ਨਾਲ ਰਲ ਵੱਸਣਾ, ਉਸ ਸਮੇਂ। ਰਾਤ ਮੰਡੀ ਆਇ ਰਹੇ। ਪੁੰਗ ਵਿੱਚ ਹੋਰ ਘਰੀ ਭੀ ਚਰਨ ਪਾਏ।

## *ਮੁੜ ਮੰਡੀ ਵਿੱਚ*

ਸਤਿਗੁਰੂ ਜੀ, ੨੨ ਜੇਠ, ਆਪ ੧੦ ਗ੍ਰੰਥ ਸਾਹਿਬਾਂ ਦੇ ਭੋਗ ਪਾਏ, ਗੁਰੂ ਹਰੀ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦੇ ਦਿਵਸ ਤੇ ਬਹੁਤ ਕੜਾਹ ਪ੍ਰਸ਼ਾਦ ਵਰਤਿਆ। ਸਤਿਗੁਰੂ ਜੀ ਕੁਝ ਸਿੱਖਾਂ ਦੀ ਆਪੋ ਵਿੱਚ ਦੁਬਿੱਧਾ ਦੇਖ ਬਚਨ ਕੀਤਾ, "ਜੇ ਤੁਸੀ ਇਸ ਤਰ੍ਹਾਂ ਹੀ ਰਹੇ, ਕਿਸੇ ਜੋਗੇ ਤਾਂ ਕੀ, ਤੁਸਾਂ ਆਪਣੇ ਜੋਗੇ ਭੀ ਨਹੀ ਰਹਿਣਾ।" ਮਾਈਆਂ ਨਿੱਤ-ਨੇਮ ਭਜਨ ਬਾਣੀ ਦਾ ਰੱਖਿਆ ਸੀ। ਸੋ ਸਿੱਖਾਂ ਦੀ ਦੁਬਿੱਧਾ ਕਾਰਨ ਰੁਕ ਗਿਆ। ਸਤਿਗੁਰੂ ਜੀ ਕਿਹਾ, "ਅਸੀ ਮਾਈਆਂ ਦੇ ਪ੍ਰੇਮ ਕਰ ਆ ਟਿਕੇ ਹਾਂ। ਮਾਈਓ। ਤੁਸੀ ਆਪਣੀ ਮਰਜੀ ਦਾ ਪਦਾਰਥ ਵਰਤੋ।"

ਸਤਿਗੁਰੂ ਜੀ ਪਾਸ ਮੰਡੀ ਦਾ, ਡਾਕਟਰ ਪ੍ਰਕਾਸ਼ ਚੰਦਰ ਆਇਆ, ਕਾਂਗਰਸੀ ਮੈਂਬਰ, ਉਸ ਬਵਾਸੀਰ ਦੀ ਦਵਾਈ ਦੀ ਅਰਜ਼ ਕੀਤੀ। ਕਿਹੋ ਨੇ ਬੂਟੀ ਭਾਲ ਕੇ ਭੇਜਾਂਗੇ। ਸੰਜਮ ਤੇ ਵਰਤਣ ਇਹ ਹੈ ਛੋਲਿਆ ਦੀ ਰੋਟੀ ਤੇ ਜਲ ਹੀ ਛੱਕਣਾ। ਤਿੰਨ ਜਾਂ ਸੱਤ ਰੋਜ ੩ ਤੋਲੇ ਬੂਟੀ ਤੇ ਦੋ ਤਿੰਨ ਕਾਲੀਆ ਮਿਰਚਾਂ ਰਗੜ ਛਕੱਣੀ, ਦੋ ਘੁੱਟਾਂ ਜਲ ਬਣਾ। ਕੋਹੜ ਤੇ ਖੁਰਕ ਨੂੰ ਭੀ ਫੈਦਾ ਕਰਦੀ ਹੈ।

ਵੱਡੇ ਬਾਬਾ ਜੀ ਨੂੰ ਸੰਮਤ ਤੇ ਫੋਟੋ, ਬਾਰੇ ਦੱਸ, ਟਰੰਕਾਂ ਵਿੱਚ ਪੁਸਤਕ ਤੇ ਹੋਰ ਸਮਾਨ ਸਤਿਗੁਰੂ ਰਾਮ ਸਿੰਘ ਜੀ ਦੀ ਹੱਟੀ ਵਾਲੀ ਵਹੀ ਆਦਿ ਸੰਭਾਏ। ਮੈ ਭੀ ਉਸ ਵਹੀ ਤੋਂ ਨੋਟ ਕੀਤੇ। ਕੁਝ ਬਚਨ ਤੇ ਗ੍ਰੰਥ ਸਾਹਿਬਾਂ ਦੀ ਛਪਾਈ ਦੀ ਰਕਮ ਬੂਟਾ ਸਿੰਘ ਜੀ ਲਾਹੌਰ ਵਾਲਿਆਂ ਨੂੰ ਦਿੱਤੀ, ਲਿਖੀ ਵੇਖੀ ਜੋ ਇਹ ਸਤਿਗੁਰੂ ਜੀ ਦੇ ਜੱਸ ਜੀਵਨ ਦੇ ਮੁੱਢ ਵਿੱਚ ਲਿਖੀ ਹੈ। ਸਭ ਸਬਾਬ ਸਤਿਗੁਰੂ ਜੀ ਸੁਕੇਤ ਆਪਣੇ ਬਣਾਏ ਛੱਪਰ 'ਚ ਭੇਜਿਆ। ਅਮਰ ਸਿੰਘ ਗੁਜਰਾਂਵਾਲੀਏ ਦੇ ਟਰੱਕ ਤੇ ਸਭ ਸਿੱਖਾਂ ਨੂੰ ਸੱਦ, ਬਹਾ, ਕਿਹਾ, "ਤੁਸੀ ਦਿਨ ਕੱਟਣ ਆਏ ਹੋ। ਦੁੱਬਿਧਾ ਨਾ ਆਪੋ 'ਚ ਕਰੋ।"

ਸਤਿਗੁਰੂ ਜੀ ੨੪ ਜੇਠ ੨੦੧੩ ਬੂਟੀ ਭਾਲ ਇੱਕ ਸਿੱਖ ਨੂੰ ਦੇ ਡਾਕਟਰ ਪ੍ਰਕਾਸ਼

Namdhari Elibrary NamdhariElibrary@gmail.com

ਚੰਦਰ, ਵੱਲ ਭੇਜੀ ਤੇ ੨੪ ਨੂੰ ਮੰਡੀਓਂ ਬਾਬੇ ਦੂਲਾ ਸਿੰਘ ਜੀ ਹਾਲੋਵਾਲ ਦੇ ਨਾਲ ਉਸ ਦੀ ਜ਼ਮੀਨ, ਦਿਉਲ ਗ੍ਰਾਮ, ਦੇਖਣ ਗਏ, ਸਾਢੇ ਸੱਤ (੭ ½ ਘੁਮਾ ਹੈ। ਪਰ ਖਿਲਰੀ ਹੋਈ ਸੀ। ੬ ½ ਮੀਲ ਮੰਡੀਓਂ ਨਾਗਚਲਾ ਦੇਖ ਕਿਹਾ, "ਇਹ ਰਵਾਲਸਰ ਤੋਂ ੨੦ ਮੀਲ ਤਲੇ ਤਲੇ ਵੱਗਦਾ ਆਉਂਦਾ ਹੈ।" ਤੇ ਵਾਪਸੀ ਸਮੇਂ ਤਿੰਨਾਂ ਮੀਲਾਂ ਤੋਂ, ਠੰਡਾ ਜਲ ਬਾਉਲੀ ਤੋਂ ਭਰ, ਗੜਵਾ ਕਾਰ ਵਿੱਚ ਧਰ ਲਿਆ। ਪਾਂਧੇ, ਜੈ ਦੇਵ ਜੀ ਜੋਤਸ਼ੀ, ਬਿਰਧ ੧੧੦ ਸਾਲ ਦੇ ਨੂੰ ਮੰਡੀ ਮਿਲੇ ਤੇ ਭਵਿੱਖਤ ਬਾਰੇ ਬਚਨ ਕੀਤੇ। ਬਿਨਾ ਐਨਕ ਜੈ ਦੇਵ ਜੀ ਪੜ੍ਹ ਲੈਂਦੇ ਸੀ।

ਸਤਿਗੁਰੂ ਜੀ, ਗਾਇਤ੍ਰੀ ਦੱਤ, ਰਿਟਾਇਰਡ ਸੁਪਰਡੈਂਟ ਪੁਲਿਸ, ਵੱਲ ਗਏ। ਉਹ ਅੱਗੋਂ ਉਠ ਮਿਲਿਆ। ਪਿਛਲੇ ਪਹਿਰ ਨਵੀ ਲਈ ਜਗ੍ਹਾ ਮੰਡੀ, ਮੁਗਵਾਈ ਮਹੱਲੇ ਦੀਵਾਨ ਲੱਗਾ, ਉਂਞ ਇਸ ਨੂੰ ਰਾਮ ਨਗਰੀਆ ਬੋਲਦੇ ਹਨ।

੨੬ ਜੇਠ ੨੦੧੩ ਸਤਿਗੁਰੂ ਜੀ ਮੈਨੂੰ ਨੇੜੇ ਸੱਦ ਕਿਹਾ, "ਜੋ ਤੂੰ ਸਤਿਗੁਰੂ ਰਾਮ ਸਿੰਘ ਜੀ ਦੀ ਵਹੀ ਤੋਂ ਨੋਟ ਕੀਤੇ ਹਨ, ਤੂੰ ਉਹ ਨਾਹਰ ਸਿੰਘ ਨੂੰ ਦਖਾਵੀਂ। ਉਹ ਨਾਮਧਾਰੀਆਂ ਬਾਰੇ ਲਿੱਖਦਾ ਹੈ, ਹੋਰ ਇਤਿਹਾਸ।" ਸਤਿਗੁਰੂ ਜੀ ਬਚਨ ਕੀਤਾ, ਬਿਸ਼ਨ ਸਿੰਘ ਜੰਮੂ ਦੇ ਨੂੰ, ਪੁਲਿਸ, ਤੂੜੀ ਦੀ ਪੰਡ ਉਨ੍ਹਾਂ ਦੇ ਨੇੜੇ ਆ ਖੁਲ੍ਹ ਜਾਣ ਤੇ ਭੈਣੀ ਸਾਹਿਬ ਬੜਾ ਕੁਟਿਆ ਸੀ ਕਦੀ। ਹੁਣ ਸਤਿਗੁਰੂ ਜੀ ਦੀ ਬੜੀ ਮੇਹਰ ਹੈ। ਕਦੀ ਐਨੀ ਤੰਗੀ ਦੇ ਦਿਨ ਸੀ ਕਿ ਕੋਈ ਕੁਸਕ ਨਾ ਸੀ ਸਕਦਾ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸੀ, ਭਾਈ ਸਾਡਾ ਵੀ ਜੋ ਕੋਈ ਹੈ ਕਦੀ ਮਿੱਟ ਹੀ ਜਾਏਗੀ। ਸੋ ਹੁਣ ਵੀ ਇਤਨੀ ਸਤਿਗੁਰੂ ਜੀ ਦੀ ਦਇਆ ਹੈ। ਮੋਟਰਾਂ, ਜ਼ਮੀਨ, ਜਹਾਜ, ਦੁੱਧ, ਘਿਓ ਹੁਕਮ ਹਾਸਿਲ ਆਇਆ। ਘੋੜੇ, ਗਊਆਂ, ਮੱਝਾਂ ਤੇ ਆਦਰ, ਇੱਜਤ, ਵਾਕਫੀ, ਤੇਜ ਪ੍ਰਤਾਪ ਰੱਜ ਮਿਲਿਆ ਹੈ। ਤੇ ਸੇਵਕ ਐਸੇ ਮਿਲੇ ਹਨ ਬਿਨ ਮੰਗੇ ਸਿਰ ਹਾਜ਼ਰ ਕਰਦੇ ਹਨ। ਇੱਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਮੰਗ ਹੈ ਜੋ ਪੂਰੀ ਕਰ ਦੇਣ।

ਕੱਲ੍ਹ ਵਾਲੇ ਥਾਂ ਹੀ ਦੀਵਾਨ ਲੱਗਾ, ਵਾਪਸ ਆਉਂਦਿਆਂ ਸੜਕ ਤੇ ਦੋ ਮੋਨੇ ਸੱਜਣਾਂ ਹੱਥ ਜੋੜ ਲੱਤ ਦੀ ਦਰਦ ਦੀ ਅਰਜ ਕੀਤੀ। ਸਤਿਗੁਰੂ ਜੀ ਰਤਨ ਸਿੰਘ ਜੀ ਤੋਂ ਦਵਾਈ ਦੁਆ ਕਿਹਾ, ਜੇ ਕਸਰ ਰਹੀ ਤਾਂ ਫੇਰ ਪਤਾ ਦਿਆ ਜੇ।

ਲਾਭ ਸਿੰਘ ਬੱਦੋਮੱਲੀ ਵਾਲਾ ਕਾਲਾ ਮੂੰਹ ਕਰ ਆਇਆ। ਤਾਂ ਦੇਖ ਕਿਹੋ ਨੇ, ਜਾਓ ਧੋਵੋ। ਉਨ੍ਹਾਂ ਦੇ ਜਾਣ ਬਾਦ ਕਿਹਾ ਨੇ ਕਿਸੇ ਨੂੰ ਵਾਲ ਭੀ ਰੜਕਦਾ ਏ, ਕਿਸੇ ਨੂੰ ਛਤੀਰ ਭੀ ਭਾਰਾ ਨਹੀ ਜਾਪਦਾ। ਇਸ ਸਿੱਖ ਤੇ ਗੁਰੂ ਜੀ ਦੀ ਗੱਲ ਦਾ ਹੋਰ ਕਿਸੇ ਨੂੰ ਕੋਈ ਭੇਦ ਨਾ ਲੱਗਾ। ਮੈ ਸੋਚਦਾ ਹਾਂ ਸੂਖਮ ਦੋਸ਼ ਕੋਈ ਸੰਤਾਂ ਨੂੰ ਆਪੋਂ ਰੜਕਿਆ ਹੋਊ।

ਸਤਿਗੁਰੂ ਜੀ, ੨੭ ਜੇਠ ੨੦੧੩ ਧਰਮਸਾਲੇ ਦਰਸ਼ਨ ਦਿੱਤੇ, ਅਵਤਾਰ ਸਿੰਘ ਜੀ ਵਲੋਂ ਅਖੰਡ ਪਾਠ ਦੇ ਭੋਗ ਪੈਣ ਸਮੇਂ। ਸਰਕਾਰੀ ਵਰਕਸ਼ਾਪ ਵਿੱਚ ਦਰਸ਼ਨ ਦਿੱਤੇ ਤੇ ਸੰਤ ਰਤਨ ਸਿੰਘ ਜੀ ਕੁਝ ਸੰਦ ਕੈਂਚੀ, ਸੰਨੀ, ਹਥੌੜੀ ਆਦਿ ਲੈ ਦੀਵਾਨ ਵਿੱਚ ਬੈਠੇ। ਪੰਡਿਤ

ਗੋਪਾਲ ਸਿੰਘ ਜੀ ਦੇ ਬੋਲਣ 'ਚੋਂ ਸਤਿਗੁਰੂ ਜੀ ਨੁਕਤੇ ਲਿਖਦੇ ਤੇ ਬਿਆਸ ਕੰਢੇ ਆ ਸਹਿਜ ਨਾਲ ਬਹਾ ਸਮਝਾਉਂਦੇ। ਅਗਲੇ ਰੋਜ਼ ਲਈ ਉਤਸ਼ਾਹ ਦਿੰਦੇ ਤੇ ਕਹਿੰਦੇ, ਗਰਮੀ ਨਾਲੋਂ ਨਰਮੀ ਕਰਨੀ ਧਰਮੀ ਪੁਰਸ਼ਾਂ ਦਾ ਕੰਮ ਹੈ।

ਸਤਿਗੁਰੂ ਜੀ, ੨੮ ਜੇਠ ੨੦੧੩ ਮੰਡੀ ਆਸਾ ਦੀ ਵਾਰ 'ਚ ਦਰਸ਼ਨ ਦਿੱਤੇ, ਕਈਆਂ ਸਾਧਾਂ ਦੀ ਘਰੀਂ ਚਰਨ ਭੀ ਪਾਏ; ਤੇ ਕੋਠੀ ਵਿੱਚ ਦੁਪਹਿਰ ਵੇਲੇ ਬਿਆਸ ਕੰਢੇ ਤੇਲ ਮਲਾਉਣ ਬਾਦ ਟਾਹਣਾਂ ਦੀ ਇੱਕ ਖੇਡ ਕਰ ਦਿਖਾਈ। ਇਹ ਟਾਹਣ ਜੋ ਮੱਲੀ ਹੋਵੇ, ਉਸ ਦੀ ਪਾਲ ਪੁੱਛ, ਦੋ ਤਿੰਨ ਵਾਰੀ ਚੁੱਕ ਧਰ, ਪਰਤਾ, ਦੱਸ ਦਿੰਦੇ ਤੇਰੀ ਆਹ ਟਾਹਣ ਮੱਲੀ ਹੋਈ ਹੈ। ਭਾਵ ਜਣਾਇਆ ਕਿ ਜੋਤਸ਼ ਵਿਦਿਆ ਇੱਕ ਹਿਸਾਬ ਹੈ। ਜੋ ਇਸ ਤਰ੍ਹਾ ਗੁਪਤ ਗੱਲ ਬੁੱਝ ਲੈਂਦਾ ਹੈ। ਇੱਕ ਸਵੈਯਾ ਤੇ ਸੋਰਠਾ ਇਹ ਹਨ।

ਸਵੈਯਾ। ਮਾਸਮ ਸੋਰ ਸਜੇ ਬਨ ਬਿੰਨਨ,
ਬੀਨ ਬਜੇ ਸਮ ਸੋਮ ਸਮਾਂ।
ਮਾਰ ਲਤਾ ਨਵ ਨਾਵਤ ਸਾਰ,
ਰਸਾਵਤ ਨਾਵਨ ਤਾਲ ਰਮਾ।
ਮਨ ਵਹੀ ਰਹਿ ਮੋਹ ਦਮੋਦ,
ਦਮੋਦਰ ਮੋਹ ਰਹੀ ਵਨਮਾ
ਮਾਲ ਬਣੀ ਬਲ ਕੇਸ਼ਵ ਦਾਸ,
ਸਦਾ ਵਸ ਕੇਲ ਬਣੀ ਬਲ ਮਾਂ।

(ਸੋਰਠਾ) (ਸੀਤਾ ਤ੍ਰਿਜਟੀ ਦਾ)

ਦ੍ਰਿਸ਼ਟਕੂਟ :

ਕੀਕਿਰ, ਪਾਕਰ, ਤਾਰ, ਜਾਮਨ, ਸੀਸੋਂ, ਆ ਮਿਲੇ।
ਤਜ, ਬਿਲਮ, ਕਚਨਾਰ, ਸੋਬਿ, ਕਦਮ, ਹਰਿ ਬਾਹੁਰੇ।

ਸਪਸ਼ਟ ਅਰਥ :

ਕੀ ਕਿਰਪਾ ਕਰਤਾਰ, ਜਾ ਮਨ ਸੀ ਸੋ ਆ ਮਿਲੇ
ਤਜ ਬਿਲੰਬ ਕਚਨਾਰ ਸੇਵਿ ਕਦਮ ਹਰਿ ਬਾਹੁੜੇ।

ਸਤਿਗੁਰੂ ਜੀ ਪਾਸ, ਪਿਛਲੇ ਪਹਿਰ ਸਰਕਾਰੀ ਕਾਰਖਾਨੇ, ਵਰਕਸ਼ਾਪ ਦੇ ਮਾਸਟਰ ਗੋਪਾਲ ਦਾਸ ਤੇ ਨਿਹਾਲ ਸਿੰਘ ਆਏ। ਸਤਿਗੁਰੂ ਜੀ ਉਨ੍ਹਾਂ ਦਾ ਆਦਰ ਕਰ ਬਚਨ ਕੀਤਾ। ਮੈਂ ਚਾਹੁੰਦਾ ਹਾਂ, ਪੜ੍ਹੇ ਹੋਏ ਲੜਕੇ ਪੜ੍ਹਨ ਬਾਦ ਬੇ-ਰੋਜ਼ਗਾਰ ਹੋਏ ਨਾ ਫਿਰਨ। ਦਸਤਕਾਰੀ ਸਿਖਾਈ ਜਾਵੇ। ਜੋ ਕਸਬ ਲੜਕਾ ਚਾਹੇ, ਅਰੰਭ, ਰੋਜ਼ੀ ਕਮਾ ਸਕੇ। ਉਹ ਚੰਗੀ ਸਲਾਹ ਲੈਣ ਆਏ ਸੀ। ਬਾਦ ਅੰਮ੍ਰਿਤਸਰ ਜਾ ਕਨ੍ਹਈਆ ਲਾਲ ਆਇਆ ਜੋ ਮੰਡੀ ਹੀ ਜੱਜ ਰਿਹਾ ਸੀ ਤੇ ਹੁਣ ਵਕੀਲ ਹੈ। ਉਹ ਕੋਠੀ ਪਾ ਰਹਿੰਦਾ ਹੈ। ਉਸ ਨਾਲ ਧਰਮ ਗ੍ਰੰਥਾਂ, ਪੰਥਾਂ ਦੀ ਵਿਚਾਰ

ਦੇ ਬਹੁਤ ਬਚਨ ਹੋਏ। ਸਤਿਗੁਰੂ ਜੀ, ਇਸ ਦਿਨ ਸੰਗਤ ਨੂੰ, ਤੀਜੀ ਵਾਰ ਸਵਾ ਲੱਖ ਪਾਠ ਅਰੰਭੇ ਦੇ ਸ਼ਬਦ ਲੈਣ ਲਈ, ਉਪਦੇਸ਼ ਦਿੱਤਾ ਤੇ ਕਿਹਾ, "ਮੈਂ ਚਾਹੁੰਦਾ ਹਾਂ, ਜੋ ਜੋ ਪਾਠ ਸ਼ਬਦ ਜਿਸ ਸਿੱਖ ਪਹਿਲੀ, ਦੂਜੀ ਤੇ ਤੀਜੀ ਵਾਰ ਅਰੰਭੇ ਪਾਠਾਂ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ 'ਚੋਂ ਲਿਆ ਹੈ। ਸੋ ਨਿੱਤ ਕਰੇ ਤੇ ਸਦਾ ਅਰਾਧਨ ਰੱਖੇ ਅੰਤਲੇ ਦਮ ਤੇ, ਉਸਨੂੰ ਦਰਸ਼ਨ ਦੀ ਸਿੱਕ ਹੋਵੇ ਤੇ ਰਸਨਾ ਤੇ ਪਾਠ ਹੀ ਹੋਵੇ।"

## *ਕੇ. ਸੀ. ਨਈਅਰ*

ਸੰਤ ਗੋਪਾਲ ਸਿੰਘ ਜੀ ਪੁਲ ਖਾਲਸਾ ਵਾਲਿਆਂ ਦੀ ਦੇਹ ਅਰੋਗਤਾ ਦਾ ਅਰਦਾਸਾ ਹੋਇਆ। ਅਖੰਡ ਪਾਠ ਸੁੱਖ, ਇੱਕ ਹੋਰ ਸਿੱਖ, ਦੋ ਸੌ, ਅਖੰਡ ਪਾਠ ਅਰਥ ਸੁੱਖ, ਦਿੱਤਾ। ਸਤਿਗੁਰੂ ਜੀ ਨਾਮ ਸਿਮਰਨ ਕਰਨ ਵਾਲੇ ਪੱਥਰ ਤੇ ਜਾ ਬੈਠੇ। ਤਦ ਕਿਸੇ ਨੂੰ ਨੇੜੇ ਜਾਣਾ, ਬੁਲਾਣ ਦਾ ਹੁਕਮ ਨਾ ਸੀ। ਇੱਕ ਜੈਂਟਲਮੈਨ ਆਇਆ, ਆਮ ਦੇਖ, ਕੋਲ ਆਏ ਕੁਝ ਬਚਨ ਬਿਲਾਸ ਹੋਏ ਤੇ ਨਾਮ ਉਸਦਾ ਪੁਛਿਓ ਨੇ। ਉਸ ਕੇ. ਸੀ. ਨਈਅਰ ਦੱਸਿਆ। ਇਹ ਡਾਕਟਰਾਂ ਦੇ ਉਪਰ ਵੱਡਾ ਸਰਜਨ ਸੀ। ਸਤਿਗੁਰੂ ਜੀ ਸਭ ਆਏ ਦਾ ਸਤਿਕਾਰ ਕਰਦੇ ਤੇ ਕਹਿੰਦੇ ਇਹ ਅਮੋਲਕ ਸਮਾਂ ਹੈ। ਮਾਨਸ ਦੇਹੀ ਦਾ ਰਾਮ ਦੇ ਹੀ ਲੇਖੇ ਲੱਗੇ ਤਾਂ ਲਾਭ ਹੈ।

## *ਸਿਖੀ ਸਿਦਕ ਦੀ*

ਸਤਿਗੁਰੂ ਜੀ ਬਚਨ ਕੀਤਾ ਕੱਛ ਕੇਸ ਆਦਿ ਤਾਂ ਸਨਦ ਹੈ ਸਿੱਖੀ ਸਿਦਕ ਦੀ, ਪ੍ਰਤੀਤ ਦੀ ਹੁੰਦੀ ਹੈ। ਸਤਿਗੁਰੂ ਜੀ ਬਚਨ ਕੀਤਾ, ਪਟਿਆਲੇ ਇੱਕ ਮਹਿਰਾ ਹਰੀ ਸਿੰਘ ਸੀ। ਉਸਦੀ ਕੁੜੀ ਦਾ ਅਨੰਦ ਕਰਾਣ ਆਇਆਂ, ਨਾਲ ਅਮੀਰ ਤੇ ਸਿੰਘ ਸਭੀਏ ਸੀ। ਉਨ੍ਹਾਂ ਕਿਹਾ ਅਸਾਂ ਨਾਮਧਾਰੀਆਂ ਦੀ ਮਰਿਯਾਦਾ ਦਾ ਅਨੰਦ ਨਹੀ ਕਰਨਾ, ਉਸ ਗਾਲ੍ਹ ਕੱਢ ਕੇ ਕਿਹਾ। ਮੈ ਭੈਣੀ ਸਾਹਿਬ ਵਾਲਿਆਂ ਦੇ ਘੋੜੇ ਸੰਭਾਣ ਵਾਲਿਆਂ ਨੂੰ ਕੁੜੀ ਦੇ ਦੇਵਾਂਗਾ। ਮੇਰੇ ਮਨ ਵਿੱਚ ਗੁਰੂ ਰਾਮ ਸਿੰਘ ਜੀ ਦੇ ਨਾਮ ਅਤੇ ਉਨ੍ਹਾਂ ਦੀ ਮਰਿਯਾਦਾ ਟੋਰੀ ਦੀ ਸ਼ਰਧਾ ਹੈ। ਕੁੜੀ ਵਿਆਹੁਣ ਆਇਆਂ ਨੇ ਸਭ ਕੁਝ ਕਬੂਲਿਆਂ। ਉਸ ਭਜਨ ਦੁਆ ਕੇ ਸਾਰਿਆਂ ਨੂੰ ਅੰਮ੍ਰਿਤ ਛਕਾਇਆ ਤੇ ਅਨੰਦ ਭੀ ਨਾਮਧਾਰੀ ਮਰਿਯਾਦਾ ਨਾਲ ਕੀਤਾ। ਉਸ ਦੀ ਧੀ ਦੇ ਉਪਦੇਸ਼ ਪਾਰੋਂ ਉਹ ਸਾਰੇ ਕੂਕੇ ਹੋ ਗਏ ਅਤੇ ਉਨ੍ਹਾਂ ਮੰਨਿਆਂ ਕਿ ਉਹ ਭੁਲੇ ਹੀ ਰਹੇ। ਕੂਕੇ ਹੋਣ ਦਾ ਬੜਾ ਸੁਆਦ ਆਇਆ ਹੈ। ਕਈ ਉਪਾਧੀਆਂ ਤੋ ਸਹਿਜੇ ਹੀ ਛੁੱਟ ਗਏ।

੩੦ ਜੇਠ ਨੂੰ ਸਤਿਗੁਰੂ ਜੀ, ਵੀਰ ਸਿੰਘ ਜੀ ਇੱਥੇ ਰਹਿੰਦੇ ਕੋਠੀ ਆ ਕੇ ਸ਼ਰਧਾਲੂ ਸੇਵਕ ਅਤੇ ਅਮਰ ਸਿੰਘ ਕੋਟਲੀ ਅਰੂੜਾ ਨੂੰ ਨਾਲ ਲੈ, ਥੱਲ, ਵਿੱਚ ਜਮੀਨ ਦੇਖਣ

ਆਏ।

ਸਤਿਗੁਰੂ ਜੀ, ਅੱਜ ਕਥਾ ਵਿੱਚ, ਸਭ ਨੂੰ ਸਿੱਖਿਆ ਦੇਣ ਹਿੱਤ ਐਸੇ ਬਚਨ ਕੀਤੇ ਜੋ ਪੱਲੇ ਬੰਨ੍ਹ ਰੱਖਿਆਂ ਕਦੇ ਸਿੱਖ ਦੀ ਅਪਕੀਰਤੀ ਤੇ ਗੁਰੂ ਵੱਲੋਂ ਬੇ-ਮੁਖਤਾ ਨਹੀਂ ਹੁੰਦੀ। ਸਤਿਗੁਰੂ ਜੀ ਬਚਨ ਕੀਤਾ ਕਿ ਸਿੱਖ ਸਭ ਨਾਲ ਸ਼ੁੱਧ ਵਿਹਾਰ ਕਰੇ। ਮਿੱਠਾ ਬੋਲੇ, ਚੰਗੇ ਬੰਦੇ ਨਾਲ ਸਬੰਧ ਅਤੇ ਸਨੇਹ-ਰੱਖੇ, ਭਰੋਸਾ ਗੁਰੂ ਕਾ ਰੱਖੇ, ਸਤਿ ਧਰਮ ਪਾਲੇ, ਆਪਣੀ ਸੰਤਾਨ ਤੇ ਸਨੇ ਹੀਆਂ ਨੂੰ ਭੀ ਸੱਚ ਤੇ ਧਰਮ ਚਿਤਾਏ, ਲਾਲਚ ਵਿੱਚ ਪੈ ਕੇ ਨਿਯਮ ਨਾ ਤੋੜੇ, ਖ਼ੁਸ਼ਾਮਦੀ ਨਾ ਹੋਵੇ, ਦਾਨਾ ਤੇ ਹਮਦਰਦਾਨਾਂ ਤੇ ਕਮ-ਸੁਆਲ ਰਹੇ।

ਦੋ ਭੇਖੀ ਸਾਧ ਆਏ ਲੰਗਰ ਛਕਾਇਆ, ਇੱਕ ਨੇ ਮਾਇਆ ਦਾ ਸੁਆਲ ਕੀਤਾ, ਮੈ ਇੱਕ ਰੁਪਈਆ ਦਿੱਤਾ ਪਰ ਉਹ ਫਿਰ ਭੀ ਨਰਾਜ਼ ਜਾਪੇ। ਫਲ ਤੇ ਬਸਤਰ ਦਿੱਤੇ ਪਰ ਉਹ ਰੱਜੇ ਹੀ ਨਾ। ਸਤਿਗੁਰੂ ਜੀ ਦੇਖ ਕਿਹਾ, "ਐਸੇ ਭੁੱਖੇ ਲੋਕਾਂ ਨੇ, ਭੇਖ ਬਦਨਾਮ ਕਰ ਦਿੱਤੇ ਹਨ।"

## ਮੇਲਾ ਗੁਰੂ ਅਰਜਨ ਦੇਵ ਜੀ ਦਾ

ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਦਾ ਮੇਲਾ ਰਾਮ ਨਗਰ ਹੀ ਦੀ ਸੰਗਤ ਨੇ ਕੀਤਾ। ਪੰਡਿਤ ਜੀ ਅੱਜ ਸ਼ਰਾਬ ਦੇ ਵਿਰੁੱਧ ਬੋਲੇ। ਬਹੁਤ ਸਾਰੇ ਹਿੰਦੂ ਸਿੱਖਾਂ ਅੰਮ੍ਰਿਤ ਛੱਕਿਆ, ਭਜਨ ਪੁੱਛਿਆ, ਮਾਸ ਸ਼ਰਾਬ ਦਾ ਤਿਆਗ ਕੀਤਾ।

ਸਤਿਗੁਰੂ ਜੀ ੩੧ ਜੇਠ ਰਾਮ ਨਗਰ ਵਿੱਚ ਖੂਹੀ ਅਰੰਭੀ। ਸਿੱਖਾਂ ਵੱਲੋ ਕਿਹਾ ਗਿਆ, ਅੱਜ ਸਭ ਖੂਹੀ ਵੱਲ ਲੱਗੋ ਤੇ ਮਾਈਆਂ ਦੇ ਮੇਲੇ ਵਜੋਂ ਸਭ ਪ੍ਰਸ਼ਾਦ ਬਿਆਸ ਕੰਢੇ ਇੱਕੋ ਥਾਂ ਛੱਕੋ।

## ਬਵਾਸੀਰ ਦੀ ਅਚੂਕ ਦਵਾ

ਕੋਠੀ ਆ ਬੈਠ ਬਚਨ ਕੀਤਾ, ਹਜ਼ਾਰ ਦਾਣੀ ਬੂਟੀ ਚਾਰ ਮਾਸੇ, ਇੱਕ ਦੋ ਕਾਲੀਆਂ ਮਿਰਚਾਂ ਪਾ ਘੋਟ ਕੇ ੧੦-੧੨ ਦਿਨ ਛਕਿਆਂ ਬਵਾਸੀਰ ਜਾਂਦੀ ਰਹਿੰਦੀ ਹੈ। ਘਿਉ ਛਕੇ ਰੋਗੀ ਤੇ ਖੱਟੇ ਮਿੱਠੇ ਦਾ ਪ੍ਰਹੇਜ ਕਰੇ, ਤੇਲ ਦਾ ਵੀ, ਕਣਕ ਦਾ ਫੁਲਕਾ ਅਤੇ ਜਲ ਹੀ ਛਕੇ।

## *ਪਿਸ਼ਾਬ ਰੁਕੇ ਤੇ*

ਪਿਸ਼ਾਬ ਬੰਦ ਹੋਣ ਤੇ ਖੱਖੜੀ ਖਰਬੂਜੇ ਦੀਆਂ ਛਿੱਲਾ, ਦੋ ਚਾਰ ਤੋਲੇ, ਸਰਦ ਬਹਾਰੇ ਰਗੜ, ਕਾੜ, ਜਲ ਛੱਕੋ ਤੇ ਗਰਮੀ ਦੇ ਦਿਨਾਂ ਵਿੱਚ ਠੰਢਾ ਹੀ ਛੱਕੋ ਰਗੜ ਕੇ, ਪਿਸ਼ਾਬ ਖੁਲ੍ਹ ਜਾਂਦਾ ਹੈ।

ਹਲਕ ਪਏ ਤੇ ਚਾਰ ਛਟਾਂਕ ਅੱਕ ਦਾ ਦੁੱਧ, ਇੱਕ ਛਟਾਂਕ ਜੁਵੈਣ, ਰਗੜ ਕੇ ਦੇਣ ਤੇ ਫੈਦਾ ਹੁੰਦਾ ਹੈ, ਤਿੰਨ ਵਾਰ ੨-੨ ਘੰਟੇ ਬਾਦ ਦੇਣਾ।

ਮੇਰੇ ਤੇ ਪੰਡਿਤ ਜੀ ਤੋਂ ਕਹਿ ਕੇ ਵੱਡ ਤੀਰਥ ਦੀ ਸਾਖੀ ਦੇ ਬਚਨ ਲਿਖਾਏ ਤੇ ਕਿਹਾ, ਵਿਗਾੜਨ ਵਾਲੇ ਕਸਰ ਨਹੀ ਛੱਡਦੇ, ਫੇਰ ਭੀ ਕੁਝ ਹੈ ਹੀ, ਅਜ ਭੀ।

ਸਤਿਗੁਰੂ ਜੀ ਵਕਤ ਕੱਢ ਕੇ, ਮੰਡੀ ਦੇ ਡੀ.ਸੀ. ਮਹਾਬੀਰ ਕੋਲ ਗਏ। ਲਾਹੌਰ ਦਾ ਮੇਲੀ ਸੀ। ਅਗੋਂ ਉਹ ਉਠ ਚਰਨੀ ਲੱਗਾ। ਗਊਆਂ ਦੀ ਨਸਲ ਸੁਧਾਰਨ ਦੇ ਬਚਨ ਚੱਲੇ ਕਿ ਭੈੜੀਆਂ ਨਸਲਾਂ ਦੀ ਲੋਕਾਂ ਦੇ ਦਿਲੋਂ ਗਊਆਂ ਦੀ ਇੱਜ਼ਤ ਘਟਾਈ ਹੈ। ਸਾਹਨ ਮੈਂ ਸਸਤੇ ਤੇ ਚੰਗੀ ਨਸਲ ਦੇ ਦੇਵਾਂਗਾ ਜੋ ਨਸਲ ਸੁਆਰਨੀ ਚਾਹੇ। ਡੀ.ਸੀ. ਕਿਹਾ, “ਮੈ ਪੰਚਾਇਤਾਂ ਨੂੰ ਵੰਡਾਂਗਾ।” ਸਤਿਗੁਰੂ ਜੀ ਕਿਹਾ, “ਅਸੀ ਦੁਸਹਿਰੇ ਨੂੰ ਪਸ਼ੂ ਪ੍ਰਦਰਸ਼ਨੀ ਕਰਾਂਗੇ। ਤੁਸੀ ਦਰਸ਼ਨ ਦੇਣੇ।”

## *ਔਖੇ ਵੇਲੇ ਕਿਨੂ ਮਿਲੋ*

ਇਸੇ ਦਿਨ ਮੰਡੀ ਦੀ ਮਰਦਮਸ਼ੁਮਾਰੀ ਹੋਈ ਦੇਖੀ ਤੇ ੯੧ ਘਰ ਅਤੇ ੫੫੦ ਸਰੀਰ ਨਾਮਧਾਰੀ ਬਣੇ। ਸਤਿਗੁਰੂ ਜੀ ਸਰੀਰ ਮਿੱਥੇ। ਸੰਤੋਖ ਸਿੰਘ ਜੀ, ਬਾਊ ਬੂਟਾ ਸਿੰਘ ਜੀ, ਸੇਠ ਜੈਮਲ ਸਿੰਘ ਜੀ, ਹਰਦਿਆਲ ਸਿੰਘ ਜੀ, ਹਰਨਾਮ ਸਿੰਘ ਜੀ, ਭਜਨੀਕ ਸਿੰਘ ਅਤੇ ਹਾਕਮ ਸਿੰਘ ਜੀ ਮੰਡੀ ਤੋਂ। ਸੁਕੇਤੋਂ ਅਮਰ ਸਿੰਘ ਜੀ ਤੇ ਹਵੇਲਾ ਸਿੰਘ ਜੀ ਆਦਿ ਮਿਥੇ ਤੇ ਬਚਨ ਕੀਤਾ, “ਕਦੇ ਕੋਈ ਔਕੜ ਉਲਝਨ ਬਣੇ ਤਾਂ ਸਭ ਮਿਲ ਬੈਠ ਸੋਂਚ-੨ ਮੁਕਾਓ, ਨਾ ਮੁਕੇ ਤਾਂ ਮੈਨੂੰ ਦੱਸੋ, ਜੇ ਮੈ ਨਾ ਮਿਲਾਂ ਤਾ ਵੱਡੇ ਕਾਕੇ (ਸਤਿਗੁਰੂ ਜਗਜੀਤ ਸਿੰਘ) ਨੂੰ ਦੱਸੋ ਉਹ ਚੰਗੀ ਸਮਝ ਰੱਖਦਾ ਹੈ।” ਕਹਿ ਟੁਰੇ ਕਿ ਅੱਜ ਮਸਾਂ ਭਗੌਤੀਆਂ ਦੀ ਹੀ ਮਾਲਾ ਹੋਵੇਗੀ ਬਿਆਸ ਕੰਢੇ ਜਾ ਬੈਠ, ਨਾਮ ਸਿਮਰਨ ਕੀਤਾ ਵਗਦੇ ਜਲ ਦੇ ਕੰਢੇ ਪੱਥਰ ਤੇ।

## *ਆਇਆ ਹਾੜ ਦਾ ਮਹੀਨਾ*

ਸ੍ਰੀ ਗੁਰੂ ਜੀ, ਪਹਿਲੀ ਹਾੜ ੨੦੧੩ ਨੂੰ, ਮੰਡੀ ਆਸਾ ਦੀ ਵਾਰ ਦੇ ਭੋਗ ਵਿੱਚੇ, ਤੁਖਾਰੀ

ਰਾਗ ਵਿੱਚ, ਹਾੜ ਦਾ ਮਹੀਨਾ ਪੜ, ਸੰਗਤ ਨੂੰ ਸੁਨਾਉਣ ਦਾ ਹੁਕਮ ਕੀਤਾ। ਬੀਬੀ ਗੁਰਮੀਤ ਕੌਰ, ਅਮਰ ਸਿੰਘ ਦੀ ਸੁਪਤਨੀ ਵਲੋਂ ਅਖੰਡ ਪਾਠ ਦਾ ਭੋਗ ਪਿਆ। ਬੀਬੀ ਨੇ ਮਸ਼ੀਨ ਨਾਲ ਮਜਦੂਰੀ ਕਰ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਇਹ ਪਾਠ ਕਰਵਾਇਆ ਸੀ। ਸਤਿਗੁਰੂ ਜੀ ਸੜਕ ਤੇ ਸੈਰ ਕਰਨ ਗਏ। ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਮੇਰੇ ਨਾਲ ਬਚਨ ਕਰ ਵੈਰਾਗੀ ਹੋ ਗਏ। ਮੈਂ ਜ਼ਰਾ ਪਿਛੇ ਹਟ ਗਿਆ। ਸਤਿਗੁਰੂ ਜੀ ਨੇ ਰੁਮਾਲੀ ਨਾਲ ਮੁੱਖ ਪੂੰਝ ਮੈਨੂੰ ਪੁਛਿਆ, "ਤੂੰ ਪਿੱਛੇ ਕਿਉਂ ਹਟ ਗਿਆ? ਮੈ ਅਰਜ ਕੀਤੀ, "ਆਪ ਦੀ ਦੇਹ ਢਿਲੀ ਰਹਿੰਦੀ ਹੈ, ਮੈ ਦਰਦ ਪਾਰੋਂ ਪਿਛੇ ਹਟ ਗਿਆ ਕਿ ਖਿਆਲ ਹੋਰ ਪਾਸੇ ਬਦਲ ਜਾਵੇ।" ਤਾਂ ਮੈਨੂੰ ਨੇੜੇ ਬੁਲਾ ਬਚਨ ਕੀਤੋ ਨੇ, "ਤੂੰ ਮੈਨੂੰ ਦੇਹ ਹੀ ਸਮਝਦਾ ਏ? ਜਦ ਐਸਾ ਸਮਾ ਆਵੇ ਤਾਂ ਪਰੇ, ਨਹੀਂ ਹੱਟਣਾ ਚਾਹੀਦਾ, ਵਿੱਥ ਨਹੀਂ ਪਾਉਣੀ ਚਾਹੀਦੀ, ਇਸ ਤਰਾਂ ਤਾਂ ਭਾਵੇਂ ਕੋਈ ਹੋਕੇ ਨਾਲ ਹੀ ਚੜ ਜਾਵੇ। ਜੋ ਆਪਣੇ ਪ੍ਰੀਤਮ ਨੂੰ ਚਿਤ ਚਿਤਾਰਦਾ ਚੜ੍ਹ ਭੀ ਜਾਵੇ ਸੋ ਪ੍ਰੀਤਮ ਦੇ ਲੇਖੇ ਲੱਗ ਸਫਲ ਹੋ ਜਾਂਦਾ ਹੈ।"

## *ਚਿੜਾਉਣ ਲਈ ਨਹੀਂ*

ਇੱਕ ਸਿੱਖ ਅਰਜ ਕੀਤੀ ਕਿਲੇ ਵਾਲਿਆ ਦੇ ਸੇਵਕ, ਗੁਰੂ ਹਰੀ ਸਿੰਘ ਜੀ ਦਾ ਨਾਮ ਲਿਆਂ ਚਿੜਦੇ ਹਨ ਤੇ ਰਾਗੀ ਸ਼ਬਦੀ ਕਈ, ਸਗੋਂ ਬਹੁਤੀ ਵਾਰੀ ਧੰਨ ਸ਼੍ਰੀ ਸਤਿਗੁਰੂ ਹਰੀ ਸਿੰਘ ਕਹਿੰਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ, "ਕਿਸੇ ਨੂੰ ਚਿੜਾਉਣ ਲਈ ਨਾਂ ਲੈਣਾ ਠੀਕ ਨਹੀਂ ਅਤੇ ਚਿੜਨ ਵਾਲੇ ਨੂੰ ਵੀ ਚਾਹੀਦਾ ਹੈ ਉਹ ਹੋਰ ਨਾਂ ਜੋ ਲੈਂਦਾ ਅਤੇ ਸੁਣਦਾ ਹੈ ਤਾਂ ਗੁਰੂ ਹਰੀ ਸਿੰਘ ਦੇ ਨਾਮ ਤੋ ਕੀ ਚਿੜ ? ਇਹ ਤੇ ਉਹ ਗੱਲ ਹੋਈ ਜਿਵੇਂ ਅਕਾਲੀ ਤੇ ਸਿੰਘ ਸਭੀਏ ਹੋਰਨਾਂ ਰਵੀਦਾਸ, ਮਹਾਤਮਾ ਗਾਂਧੀ, ਸੁਭਾਸ਼ ਨੂੰ ਵਡਿਆਂ ਲਿਖਦੇ ਬੋਲਦੇ ਸੁਣਦੇ ਹਨ। ਪਰ ਸਤਿਗੁਰੂ ਰਾਮ ਸਿੰਘ ਦਾ ਨਾਮ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਸੁਨਣਾ ਕੌੜਾ ਲੱਗਦਾ ਹੈ। ਉਹ ਲਿਖਦੇ ਭੀ ਅਦਬ ਨਾਲ ਨਹੀ। ਮੈਂ ਤੇ ਕਹਿੰਦਾ ਹਾਂ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਦਾ ਨਾਮ ਲੈਣਾ ਨਾਮ ਜਪਣ ਦੇ ਸਮਾਨ ਹੈ।" ਇਨੀ ਦਿਨੀ ਸਤਿਗੁਰੂ ਜੀ ਐਸੇ ਬਚਨ ਕਰਦੇ ਝੱਟ ਵੈਰਾਗੀ ਹੋ ਜਾਂਦੇ। ਭਾਈ ਵਜ਼ੀਰ ਸਿੰਘ ਜੀ ਬੜਾ ਡਰਦੇ ਅਤੇ ਸਾਧਾਂ ਨੂੰ ਕਹਿੰਦੇ ਕਿ ਤੁਸੀ, ਐਸੇ ਬਚਨ ਨਾ ਕਰਿਆ ਕਰੋ। ਮੈਂ ਤਾਂ ਹੀ ਹੋਰ ਪਾਸੇ ਖਿਆਲ ਕਰਨ ਲਈ ਪਰ੍ਹੇ ਹਟ ਹੋਰ ਬਚਨ ਛੇੜਦਾ ਹਾਂ। ਕ੍ਰਿਸ਼ਨਾ ਨੰਦ ਸਾਧੂ ਆਇਆ ਜੋ ਅਸੈਂਬਲੀ ਤੋਂ ਵਜ਼ੀਰੀ ਦੀ ਸੀਟ ਤੇ ਖੜਾ ਸੀ। ਤੇ ਪੰ: ਜਵਾਹਰ ਲਾਲ ਇਸ ਨੂੰ ਹਟਾ ਰਾਜਕੁਮਾਰੀ ਅੰਮ੍ਰਿਤ ਕੌਰ ਨੂੰ ਉਸੇ ਵਜ਼ੀਰੀ ਉਤੇ ਕੀਤਾ ਸੀ। ਚਰਨੀ ਲੱਗਾ, ਸਤਿਗੁਰੂ ਜੀ ਭੀ ਉਸ ਦਾ ਬੜਾ ਆਦਰ ਕੀਤਾ, ਗਊ ਰੱਖਿਆ ਦੇ ਬਚਨ ਚਲੇ ਤੇ ਸਤਿਗੁਰੂ ਜੀ ਭੀ ਵੈਰਾਗੀ ਹੋ ਗਏ।

ਸਤਿਗੁਰੂ ਜੀ ਸਾਧਾਂ ਨਾਲ ਬਚਨ ਕਰਦੇ ਕਿ ਈਸ਼ਰ ਸਿੰਘ ਖਾਨਪੁਰੀਏ ਦੇ ਘਰੋਂ, ਲਾਭ ਸਿੰਘ ਮੌੜਿਆਂ ਦੇ ਨੇ, ਸੋਨੇ ਦੇ ਕੜੇ ਚੁਰਾ ਲਏ। ਈਸ਼ਰ ਸਿੰਘ ਘਰਦਿਆਂ ਨੂੰ ਕਿਹਾ, ਕਿਤੇ ਗਿਲਾ ਨਹੀਂ ਕਰਨਾ ਆਪਣੇ ਪੰਥ ਦੀ ਬਦਨਾਮੀ ਹੋਵੇਗੀ ਤੇ ਬਚਨ ਕੀਤਾ ਗੁਲਾਬ ਸਿੰਘ ਸੇਠ ਜੈਮਲ ਸਿੰਘ ਸਰਗੋਧੇ ਵਾਲਿਆਂ ਦੇ ਦਾਦਾ ਜੀ ਦੇ ਘਰੋਂ ਇੱਕ ਸਿੱਖ ਕੰਬਲ ਚੁਰਾ, ਬਾਜ਼ਾਰ ਵਿੱਚ, ਸਸਤਾ ਵੇਚਦਾ ਸਿਪਾਹੀ ਫੜ ਲਿਆ ਤਾਂ ਗੁਲਾਬ ਸਿੰਘ ਜਾ ਕਿਹਾ ਅਸਾਂ ਇਸ ਨੂੰ ਹਥੀਂ ਦਿੱਤਾ ਹੈ। ਕਿਸੇ ਨੂੰ ਕੀ ਭਾਵੇਂ ਇਹ ਕਿੰਨਾ ਸਸਤਾ ਵੇਚੇ। ਕਿਸੇ ਕਿਹਾ ਤੁਸਾਂ ਝੂਠ ਕਿਵੇ ਬੋਲਿਆ ਤਾਂ ਸੰਤ ਜੀ ਕਿਹਾ ਆਪਣੇ ਪੰਥ ਦੀ ਲਾਜ ਨੂੰ। ਇਹ ਕਹਿ ਸਤਿਗੁਰੂ ਜੀ ਵੈਰਾਗੀ ਹੋ ਗਏ। ਤੇ ਕਿਹਾ, ਉਹੋ ਜਿਹੀਆਂ ਰੂਹਾਂ ਹੁਣ ਕਿਥੇ ਗਈਆਂ।

ਪਹਿਲੀ ਹਾੜ ੨੦੧੩ ਦੀ ਨੂੰ ਹੀ ਬਾਬਾ ਬੀਰ ਸਿੰਘ ਜੀ ਤੇ ਸਰਦਾਰ ਬੂਟਾ ਸਿੰਘ ਜੀ ਗਰੇਵਾਲ ਰਾਏਪੁਰ ਨੇ ਕਪੂਰਥਲੇ ਤੋਂ ਤਾਰਾਂ ਭੇਜੀਆਂ ਕਿ ਬੀੜ* ਦੀ ਜਿੱਤ ਹੋਈ ਹੈ। ਸੰਗਤ ਸੁਣ ਜੈਕਾਰਾ ਬੁਲਾਇਆ ਤੇ ਸਤਿਗੁਰੂ ਜੀ ਭੀ ਖੁਸ਼ ਹੋਏ। ਤੇ ਬਚਨ ਕੀਤਾ ਸਿੱਖਾਂ ਦੇ ਪਦਾਰਥ ਲੱਗੇ ਦਾ ਹੀ ਇਹ ਗੁਣ ਹੈ। ਹੁਣ ਆਲਿਮ ਜੀ ਨੂੰ ਭੀ ਬਿਨਾ ਖਰਚ ਦੇਵਾਂਗੇ । ਜਿਵੇ ੧੦ ਘੁਮਾਂ ਘਰ ਪ੍ਰਤੀ ਦੇਣੀ ਹੈ। ਪਰ ਅਪੀਲ ਬਾਦ ਕੁਝ ਵੰਡ ਕਰਾਂਗੇ। ਜੋ ਲੋੜ ਭਾਖੀ ਤਾਂ ਵਾਧ ਘਾਟ ਭੀ ਕਰਾਂਗੇ। ਇਸੇ ਦਿਨ ੧੧ ਆਦਿ ਗ੍ਰੰਥਾਂ ਦੇ ਭੋਗ ਪਏ ਅਤੇ ਮਾਈਆਂ ਦੇ ਰੱਖੇ ਨੇਮ, ਨਾਮ-ਸਿਮਰਨ ਦਾ ਭੋਗ ਪਾਇਆ।

## *ਪੰਜਾਬ ਨੂੰ ਵਾਪਸੀ*

ਸਤਿਗੁਰੂ ਜੀ, ਸ਼ਬਦ ਪੜ੍ਹਿਆ, "ਪ੍ਰਭ ਮਿਲਬੇ ਕਉ ਪ੍ਰੀਤਿ ਮਨ ਲਾਗੀ" ਮਾਈਆਂ ਮੇਲੇ ਤੋਂ ਵਧੀ ਰਸਤ ਸਤਿਗੁਰੂ ਜੀ ਦੀ ਭੇਟਾ ਕੀਤੀ। ਹਵਨ ਹੋਇਆ। ਖੁਲਾ ਕੜਾਹ ਪ੍ਰਸ਼ਾਦ ਵਰਤਾਇਆ। ਸਤਿਗੁਰੂ ਜੀ ਮੇਲੇ ਦਾ ਭੋਗ ਪਾ ਨਰਾਜ਼ਗੀ ਵਿੱਚ ਹੀ ਤਿਆਰ ਹੋ ਗਏ ਸੀ। ਸੇਠ ਜੈਮਲ ਸਿੰਘ ਜੀ ਆਦਿ ਨੇ ਗਲਾਂ ਵਿੱਚ ਪਲੇ ਪਾ ਵੈਰਾਗੀ ਹੋ ਆਪੋ ਵਿੱਚ ਦੀਆਂ ਦੁਬਿਧਾ ਛੱਡੀਆਂ ਤਾਂ, ਰਹਿ ਪਏ। ਪਹਿਲਾਂ ਦੁਬਿਧਾ ਵਿੱਚ ਦੋਹਾਂ ਧਿਰਾਂ ਕਿਹਾ ਨਾ ਮੰਨਿਆ ਸੀ। ਅਸੀ ਸਭ ੩ ਹਾੜ ਨਗਰੋਟੇ ਆਏ ਤੇ ਵੱਡੇ ਬਾਬਾ ਜੀ ਭੀ ਜੋਗਿੰਦਰ ਨਗਰੋਂ ਹੋ ਰਾਤ ਨਗਰੋਟੇ ਆਏ ਤੇ ਸਤਿਗੁਰੂ ਜੀ ੪ ਹਾੜ ਨੂੰ ਨਗਰੋਟੇ, ਹਰਬੰਸ ਸਿੰਘ ਸਖਾਣਿਆਂ ਦੇ ਵੱਲ ਹੀ ਆ

---

* ਇਸ ਬੀੜ ਦੇ ਮੁਕਦਮੇ ਵਿੱਚ ਪ੍ਰਤਾਪ ਸਿੰਘ ਟਿੱਕੇ ਦੀ ਮਾਤਾ ਸਰੋਜਨੀ ਦੇਵੀ ਨੇ ਭੀ ਗੁਆਹੀ ਦਿੱਤੀ ਸੀ। ਤੇ ਕਾਗਤ ਭੀ ਕਬਜ਼ੇ ਦੇ ਪੇਸ਼ ਹੋਏ ਸੀ। ਕਈ ਸਿੱਖਾਂ ਨੇ ਭੀ ਗੁਆਹੀਆਂ ਦਿੱਤੀਆਂ ਸੀ। ਦੁਆਲੇ ਦੇ ਪਿੰਡਾਂ ਭੀ ਗੁਆਹੀਆਂ ਦਿੱਤੀਆਂ ਸੀ। ਪਰ ਵਕੀਲਾਂ ਨੇ ਪੁਰਾਣੇ ਕਾਗਜ਼ ਰਿਕਾਰਡ ਫੋਲ ਪੇਸ਼ ਕੀਤੇ, ਜੋ ਵਾਈਸਰਾਏ ਅੰਗਰੇਜ਼ ਦਿੱਤੀ ਵਾਲੇ ਗੁਪਤੀ ਚਿੱਠੀਆਂ ਨਾਭੇ ਤੇ ਲਾਏ ਅੰਗਰੇਜ਼ ਵਿਲਸਨ ਜੌਨਸਨ ਤੇ ਉਗਲਵੀ, ਜੋ ਉਸ ਦੇ ਛੁੱਟੀ ਜਾਣ ਤੇ ਰਿਹਾ ਸੀ ਉਹ ਚਿੱਠੀਆਂ ਗੁਰਦਿਆਲ ਸਿੰਘ ਮੁਖਤਿਆਰ ਕੌਂਟਰ ਸਿੰਘ-ਸਭੀਏ ਵੱਲ ਲਿਖੀਆਂ ਸੀ ਕਿ ਕੂਕੇ ਕਬਜ਼ਾ ਨਾ ਕਰ ਜਾਣ, ਕਾਗਜ਼ੀ ਰਾਜੇ ਰਿਪਦੁਮਨ ਸਿੰਘ ਵੱਲੋਂ ਦਿੱਤੀ ਹੈ, ਬੀੜ ਮਹਾਰਾਜ ਤੇ ਕੂਕੇ ਕਾਬਜ਼ ਭੀ ਮੌਕੇ ਤੇ ਹਨ। ਇਹ ਰਿਪੋਰਟ ਬਿਕ੍ਰਮੀ ੧੯੭੬ ਤੋਂ ਬਾਦ ਉਸ ਕੀਤੀ ਸੀ। ਜਦ ਮਹਾਰਾਜਾ ਰਿਪੁਦਮਨ ਸਿੰਘ ਦੇਹਰਾਦੂਨ ਭੇਜ ਦਿੱਤਾ ਗਿਆ ਸੀ ਤੇ ਅੰਗਰੇਜ਼ਾਂ ਆਪ ਨਾਭੇ ਦੀ ਰਿਆਸਤ ਦਾ ਪ੍ਰਬੰਧ ਹੱਥ ਲੈ ਲਿਆ ਸੀ। ਇਹ ਵਿਰੋਧ ਵਿੱਚ ਰਿਪੋਰਟ ਕੀਤੀ, ਹੁਣ ਹੱਥ ਵਿੱਚ ਕੌਮ ਆਈ ਹੈ। ਉਸ ਲਿਖਿਆ ਸੀ, ਕੂਕੇ ਸਾਡੇ ਜਾਨੀ ਦੁਸ਼ਮਨ ਹਨ, ਵੇਖਣਾ ਕਾਗਜ਼ੀ ਕਬਜ਼ਾ ਨਾ ਕਿਤੇ ਇਨ੍ਹਾ ਦੇ ਨਾਮ ਹੋ ਜਾਵੇ।

Namdhari Elibrary NamdhariElibrary@gmail.com

ਪ੍ਰਸ਼ਾਦ ਛੱਕਿਆ। ਮੰਡੀ, ਰਜਿੰਦਰ ਸਿੰਘ, ਬੰਦੂਕਾਂ ਵਾਲੇ ਦੀ ਮੋਟਰ ਹਰ ਵੇਲੇ ਸਤਿਗੁਰੂ ਜੀ ਲਈ ਹਾਜ਼ਰ ਰਹਿੰਦੀ ਸੀ। ਤੇ ਸਰਦਾਰ ਅਨੂਪ ਸਿੰਘ ਜੀ ਇੰਸਪੈਕਟਰ ਰਾਜੇ ਜੰਗਾਂ ਵਾਲੇ ਹੁਸ਼ਿਆਰ ਪੁਰੋਂ ਤਾਜੀ ਸਬਜੀ ਲੋੜ ਪੈਣ ਤੇ ਸਿਪਾਹੀਆਂ ਹੱਥ ਭੇਜਦੇ ਸੀ। ਸਤਿਗੁਰੂ ਜੀ ਬੈਜਨਾਥ ਤੋਂ ਆ ਰਹੇ ਇੱਕ ਨਦੀ ਤੇ ਕਾਰ ਖਲ੍ਹਾਰ ਜਲ ਛੱਕ ਰਹੇ ਸੀ। ਸੰਤ ਕਿਲੇ ਵਾਲੇ ਤੇ ਸਰਦਾਰ ਸਿਰਾਂਵਾਲੀਆ ਬਲਵੰਤ ਸਿੰਘ ਭੀ ਕਾਰ ਤੇ ਸੈਰ ਕਰਦੇ ਆਏ। ਸਤਿਗੁਰੂ ਜੀ ਦਾ ਦਰਸ਼ਨ ਕਰ ਚਰਨੀ ਲੱਗੇ। ਸਤਿਗੁਰੂ ਜੀ ਭੀ ਹੱਥ ਜੋੜੀ ਖੜੇ ਰਹੇ। ਸਰਦਾਰ ਨੂੰ ਸੁੱਖ ਅਨੰਦ ਪੁੱਛੀ। ਸਰਦਾਰ ਬੈਜਨਾਥ ਭੀ ਕੋਠੀ ਪਾ ਰਹਿੰਦਾ ਹੈ, ਤੇ ਸੰਤਾਂ ਪਾਸ ਭੀ, ਨੁਸ਼ਹਿਰੇ ਮੱਝਾ ਸਿੰਘ
ਦੇ। ਫੇਰ ਪਠਾਨਕੋਟ ਭੀ ਤੇ ਤੇਲ ਕਾਰ ਵਿੱਚ ਪਵਾਣ ਸਮੇਂ ਸੰਤ ਹਰਨਾਮ ਸਿੰਘ ਜੀ ਦੂਰੋਂ ਸਤਿਗੁਰੂ ਜੀ ਦਾ ਦਰਸ਼ਨ ਕਰ ਸੀਸ ਨਿਵਾਇਆ।

ਸਤਿਗੁਰੂ ਜੀ ਰਾਤ ਜਮਾਲਪੁਰ ਦਲੀਪ ਸਿੰਘ ਸਰਗੋਧੀਏ ਵੱਲ ਪੁੱਜੇ ਤੇ ਡੇਰਾ ਨਹਿਰ ਤੇ ਰੱਖਿਆ। ਇਸ਼ਨਾਨ ਤੇ ਘੰਟਾ ਨਾਮ ਸਿਮਰਨ ਕੀਤਾ। ਇੱਕੋ ਇੱਕ ਮੋਨੇ ਜਿਹੇ, ਨਰਸਰੀ ਵਾਲੇ ਬਾਗਵਾਨ ਨਾਲ ਬਹੁਤ ਬਚਨ ਹੋਏ। ਦਲੀਪ ਸਿੰਘ ਜੀ ਨੇ ਮੋਟੇ ਮਿੱਠੇ ਲਿਆ ਦਿਖਾਏ। ਸਤਿਗੁਰੂ ਜੀ ਕਿਹਾ, ਅਸੀਂ ਐਸੇ ਮਿੱਠੇ ਭਾਲਦੇ ਸੀ ਤੁਸੀਂ ਕਲਮਾਂ ਲਾ ਰੱਖਣੀਆਂ, ਜੀਵਨ ਨਗਰ ਲੈ ਜਾਵਾਂਗੇ।

ਜਮਾਲ ਪੁਰ ਹੀ, ਦਰਸ਼ਨ ਸਿੰਘ ਰਾਗੀ ਆ ਮਿਲਿਆ ਤੇ ਦੱਸਿਆ ਖਜ਼ਾਨ ਸਿੰਘ ਨਾਭੇ ਬੀਮਾਰ ਪਿਆ ਹੈ। ੫ ਹਾੜ ਨਹਿਰ ਤੇ ਹੀ ਦਰਸ਼ਨ ਸਿੰਘ, ਆਸਾ ਦੀ ਵਾਰ ਲਾਈ। ਇੱਕ ਢੋਲਕੀ ਵਾਲਾ, ਸਾਦੀ ਜਿਹੀ, ਸਾਥ ਵਜਾਉਂਦਾ ਰਿਹਾ। ਸਤਿਗੁਰੂ ਜੀ, ਮੈਂ ਅਤੇ ਕੰਧਾਰਾ ਸਿੰਘ ਸਰੋਤੇ ਸਾਂ। ਦਿਨ ਚੜ੍ਹੇ, ਮਾਈਆਂ ਆਈਆਂ, ਪਤਾਸੇ ਪ੍ਰਸ਼ਾਦ ਲਿਆਈਆਂ, ਬਾਲ ਆਏ। ਕੰਧਾਰਾ ਸਿੰਘ ਪ੍ਰਸ਼ਾਦ ਵਰਤਾਈ ਗਿਆ। ਅਰਦਾਸ ਹੋਣ ਬਾਦ ਸਤਿਗੁਰੂ ਜੀ ਤੁਰੰਤ ਤਿਆਰ ਹੋਏ ੧੫ ਰੁਪਏ ਦਲੀਪ ਸਿੰਘ ਮੱਥਾ ਟੇਕਿਆ। ਅਤੇ ਪਠਾਨਕੋਟੋਂ ਪਾਸ ਬਣਵਾਏ। ਸਤਿਗੁਰੂ ਜੀ, ਪੰਡਿਤ ਗੋਪਾਲ ਸਿੰਘ ਜੀ ਤੇ ਦਲੀਪ ਸਿੰਘ ਜੰਮੂ ਗਏ। ਮੁੜਦੇ ਸਮੇਂ, ਸਤਿਗੁਰੂ ਜੀ, ਦਲੀਪ ਸਿੰਘ ਨੂੰ ਕਿਹਾ ਜੋ ਜ਼ਮੀਨ ਇੱਕੋ ਖ੍ਰੀਦੀ ਜੇ ਤੇ ਜੋ ਸੁਜਾਨ-ਪੁਰੇ ਜੇ, ਸੋ ਭੀ ਵੇਚ ਉਧਰ ਆਉ। ਇਧਰ ਤੁਰਕ ਨੇੜੇ ਹਨ ਅਤੇ ਤੰਗੀ ਹੋਵੇ।

ਰਾਤ ਦੋ ਅਕਾਲੀ ਰਾਗੀ ਸੱਦ, ਸ਼ਬਦ ਸੁਣਿਆ। ਬੜੀ ਗਰਮੀ ਤੇ ਵੱਟ ਸੀ। ਥੋੜੇ ਚਿਰ ਬਾਦ ਵਰਖਾ ਹੋਈ। ਮੈਥੋਂ ਸਤਿਗੁਰੂ ਜੀ ਉਨ੍ਹਾਂ ਅਕਾਲੀ ਰਾਗੀਆਂ ਨੂੰ ੧੧ ਰੁਪਏ ਮੱਥਾ ਟਿਕਵਾਇਆ ਤੇ ਕਿਹਾ, "ਅਫੀਮੀਆਂ ਵਾਗੂੰ ਅਮਲ ਹੀ ਪੂਰਾ ਕੀਤਾ ਹੈ। ਸ਼ਬਦ ਦੀ ਭੇਟਾ ਕੀਤੇ ਹਨ।" ਇਥੋ ਹੀ ਅੱਗੋਂ ਮੇਲੇ ਕਰਨ ਵਾਲਿਆ ਵੱਲ ਚਿੱਠੀਆ ਲਿਖਾਈਆਂ। ੬ ਹਾੜ੍ਹ ਭੱਟੀਆਂ (ਮੁਕੇਰੀਆਂ ਕੋਲ) ਮਾਈ ਕਿਸ਼ਨ ਕੌਰ ਤੇ ਉਸ ਦੇ ਪੁਤਰ ਗੁਰਬਚਨ ਸਿੰਘ, ਧਿਆਨ ਸਿੰਘ, ਅਮਰ ਸਿੰਘ ਗੁਰੂ ਚੱਕ ਜਿਲ੍ਹਾ ਸਿਆਲਕੋਟ ਦਿਆਂ ਵੱਲ, ਦਰਸ਼ਨ ਦਿੱਤੇ।

Namdhari Elibrary NamdhariElibrary@gmail.com

## *ਹੁਣ ਨਰਮਾਈ ਨਾਲ ਕਹਿਣਾ ਹੀ ਠੀਕ ਹੈ*

ਭੱਟੀ, ਸਿਆਲਕੋਟ ਜਿਲ੍ਹੇ ਦੇ ਦੁਆਲੇ ਦੇ ਸਿੱਖ ਬਹੁਤ ਆਏ, ਗਿਆਨ ਸਿੰਘ ਜੀ ਭੀ, ਇੱਕੋ ਆਏ ਰਲੇ। ਗਿਆਨ ਸਿੰਘ ਦੀਵਾਨ ਲਾਇਆ ਤੇ ਸ਼ਬਦ ਲਿਆ, "ਜੇਤੇ ਜਤਨ ਕਰਤ ਤੇ ਡੂਬੇ ਭਵਸਾਗਰੁ ਨਹੀ ਤਾਰਿਓ ਰੇ", ਸਤਿਗੁਰੂ ਜੀ ਨੇੜੇ ਸੱਦ ਸਹਿਜ ਨਾਲ ਕਿਹਾ, ਇਹ ਗਰਮੀ ਦਾ ਰਾਗ ਹੈ ਤੇ ਹੁਣ ਵਰਖਾ ਹੈ। ਰਾਗ ਬਰਵਾ ਨਾ ਸੀ ਚਾਹੀਦਾ। ਉਸ ਦੂਜਾ ਸ਼ਬਦ ਭੀ ਬਰਵੇ ਵਿੱਚ ਹੀ ਲਿਆ, ਸੁਰ ਨਾ ਬਦਲੀ ਤਾਂ ਸਤਿਗੁਰੂ ਜੀ ਕਿਹਾ, "ਹੋਰ ਤੈਨੂੰ ਆਉਂਦਾ ਹੀ ਨਹੀਂ। ਗ਼ਲਤ ਤੁਕਾਂ ਬੋਲੇ ਤਾਂ ਕਿਹੋ ਨੇ ਤੁਕਾਂ ਕਦੀ-੨ ਬੀੜ ਉਪਰੋਂ ਦੇਖ ਲਿਆ ਕਰੋ। ਬਾਣੀ ਸ਼ੁੱਧ ਪੜ੍ਹਨੀ ਚਾਹੀਦੀ ਹੈ।" ਸਤਿਗੁਰੂ ਜੀ ਸਵਾ ਲੱਖ ਪਾਠ ਅਰੰਭੇ ਦੀਆ ਤੁੱਕਾਂ ਸ਼ਬਦ ਲੈਣ ਦਾ ਪ੍ਰਚਾਰ ਪੰਡਿਤ ਜੀ ਤੋਂ ਕਰਾਇਆ। ਬਹੁਤ ਮਾਈਆਂ ਭਾਈਆਂ ਸ਼ਬਦ ਲਏ ਤੇ ਸਤਿਗੁਰੂ ਜੀ ਅਮਰ ਸਿੰਘ ਭਾਗੋਵਾਲ ਦੀ ਸੇਵਾ ਲਾਈ ਕਿ ਤੂੰ ਸਭ ਨੂੰ ਸਮਝਾਉਣਾ ਕਿ ਸਵਾ ਲੱਖ ਪਾਠ ਲੈ ਸ਼ਬਦ ਦਾ ਕਰਨਾ ਹੈ ਤੇ ਤੂੰ ਪੜਤਾਲ ਪੁੱਛ ਕਰਦੇ ਰਹਿਣਾ।

ਸਤਿਗੁਰੂ ਜੀ ਗਊਆਂ ਦੀ ਨਸਲ ਸੁਧਾਰਨ ਤੇ ਸੰਭਾਲ ਕਰਨ ਬਾਬਤ ਪੰਡਿਤ ਜੀ ਤੋਂ ਪ੍ਰਚਾਰ ਕਰਾਇਆ। ਵਰਖਾ ਹੋਣ ਕਰ ਸਾਰਾ ਸਮਾਂ ਦੀਵਾਨ ਨਾ ਲੱਗਾ। ਸਤਿਗੁਰੂ ਜੀ ਰਾਤ ਕੋਠੇ ਤੇ ਤੰਬੋਟੀ ਲਾ ਬਿਰਾਜੇ, ਇੱਕ ਸਿੱਖ ਇੱਕ ਕੋਠੇ ਅੰਤਰ ਹੀ ਰਾਤ ਦੀਵਾਨ ਲਾਇਆ। ਸਵੇਰੇ ਦਰਸ਼ਨ ਸਿੰਘ ਜੀ ਰਾਗੀ ਤੇ ਜਗਤ ਸਿੰਘ, ਤਾਰਾ ਸਿੰਘ ਜੀ ਖਾਰੇ ਦਿਆਂ ਨੇ ਰਲ ਕੇ ਆਸਾ ਦੀ ਵਾਰ ਲਾਈ। ਖਾਰੇ ਵਾਲੇ ਲੱਕੜਾਂ ਦਾ ਕੰਮ ਕਰਦੇ ਹਨ। ਮੈਂ ਸਤਿਗੁਰੂ ਜੀ ਪਾਸ ਅਰਜ ਕੀਤੀ, "ਆਪ ਨੇ ਬੜੇ ਠਰੰਮੇ ਨਾਲ ਗਿਆਨ ਸਿੰਘ ਨੂੰ ਗਲਤੀ ਸਮਝਾਈ ਹੈ। ਕਈ ਤੇ ਬੜਾ ਕਾਹ੍ਲਾ ਤੇ ਕੋਝਾ ਸੁਭਾਅ ਵਰਤਦੇ ਨੇ।" ਸਤਿਗੁਰੂ ਜੀ ਉੱਤਰ ਦਿੱਤਾ, "ਕਦੀ ਸਾਧ ਮੇਰਾ ਆਖਿਆ ਸਹਿੰਦੇ ਸੀ। ਜਿਲੇ ਮੁਲਤਾਨ ਤੇ ਮਿੰਟਗੁਮਰੀ ਦਾ ਸੂਬਾ ਲੱਧਾ ਸਿੰਘ ਜੋ ਖਿਆਲੇ ਅੰਮ੍ਰਿਤਸਰ ਦਾ ਸੀ, ਨੇ ੯੫ ਚੱਕ ਮਿੰਟਗੁਮਰੀ ਦੀਵਾਨ ਸਮੇਂ, "ਗਣਕਾ ਤਾਰ ਦਿੱਤੀ ਆ" ਦੇ ਥਾਂ ਗੰਦਕਾ ਹੀ ਪੜ੍ਹਿਆ। ਸਾਧਾਂ ਮੋੜਦਿਆਂ ੯੫ ਚੱਕ ਦੇ ਇੰਦਰ ਸਿੰਘ* ਤੇ ਕਾਲਾ ਸਿੰਘ ਸਬਦੀ ਕਿਹਾ ਗਣਕਾ ਕਹੋ। ਲੱਧਾ ਸਿੰਘ ਸਾਧ ਤੇ ਬੜਾ ਸੀ ਪਰ ਅਨਪੜ੍ਹ ਸੀ। ਨਾ ਸਮਝਿਆ ਸਗੋਂ ਗੁੱਸਾ ਕੀਤੋ ਸੁ, ਸਿੱਖਾਂ ਮੈਨੂੰ ਦੱਸਿਆ ਤਾਂ ਮੈ ਲੱਧਾ ਸਿੰਘ ਨੂੰ ੪੦ ਮਾਲਾ ਭਜਨ ਦੀਆਂ ਕਰਨ ਤੇ ੪੦ ਦਿਨ ਦੀਵਾਨ ਲਾਉਣੋਂ ਰੋਕਿਆ ਤਾਂ ਲੱਧਾ ਸਿੰਘ ਭਰੇ ਦੀਵਾਨ ਵਿੱਚ ਸੱਤ ਬਚਨ ਕਰ, ਉਨ੍ਹਾਂ ਗਲਤੀ ਦੱਸਣ ਵਾਲੇ ਸਾਧਾਂ ਦਾ ਭੀ ਧੰਨਵਾਦ ਕੀਤਾ। ਹੁਣ ਸਮਾਂ ਸਖ਼ਤ ਬੋਲਿਆ ਸਹਿੰਦਾ ਨਹੀ, ਮੈ ਤਾਂ ਹੀ ਸਹਿਜੇ ਕਿਹਾ ਹੈ। ਜੇ ਗਿਆਨ ਸਿੰਘ

---

* ਇਹ ਇੰਦਰ ਸਿੰਘ ਜੀ ਹੁਣ ਮੇਰੀ ਵਾਲੇ ਰਹਿੰਦੇ ਹਨ। ਸਰਦਾਰ ਰਵੇਲ ਸਿੰਘ ੧੦੯ ਚੱਕ ਲਾਇਲਪੁਰ ਵਾਲਿਆ ਦੇ ਸਨੇਹੀ ਹਨ। ਮਿੰਟਗੁਮਰੀ ਇਨ੍ਹਾਂ ਨੂੰ ਘੋੜੇ ਪਾਲਣ ਦਾ ਬੜਾ ਸ਼ੌਕ ਸੀ। ਤੇ ਸਤਿਗੁਰੂ ਜੀ ਨਾਲ ਭੀ ਬੜਾ ਸਨੇਹ ਚਾਹ ਸੀ।

Namdhari Elibrary NamdhariElibrary@gmail.com

ਸਾਧੂ ਹੈ ਜਰ ਭੀ ਜਾਂਦਾ ਤਾਂ ਦੁਆਲੇ ਦਿਆ ਨੇ, ਰਿਝਾ ਮਨਾਉਣਾ ਸੀ। ਮੈ ਸਭ ਕੁੱਝ ਸੋਚ ਹੀ ਸਹਿਜ ਵਰਤੀ ਹੈ।"

ਸਤਿਗੁਰੂ ਜੀ ਪਾਸ ਮੈਂ ਅਰਜ ਕੀਤੀ, ਆਪ ਅਨੰਦ ਹੋਏ ਬਾਦ ਪੁਨਰ ਵਿਆਹ ਸਮੇਂ ਅਰਦਾਸਾਂ ਕਰਦੇ ਹੋ। ਪਰ ਕਿਤੇ-੨ ਅਨੰਦ ਭੀ ਦੁਬਾਰਾ ਕਰਦੇ ਹੋ। ਇਸ ਵਿੱਚ ਕੀ ਭੇਦ ਹੈ ? ਪੰਡਿਤ ਗੋਪਾਲ ਸਿੰਘ ਜੀ ਦੱਸਦੇ ਹਨ। ਇਹ ਬੀਬੀ ਮਜੀਠੇ ਦੇ ਬਖਸ਼ੀਸ਼ ਸਿੰਘ ਜੀ ਭੀ ਅੱਗੋ ਛੋਟੀ ਹੁੰਦੀ ਕੁਸੰਗੀਆਂ ਵੱਲ ਵਿਆਹੀ ਸੀ। ਸਰਹਾਲੀ ਗਈ ਸੀ, ਭੂਆ ਕੋਲ, ਤੇ ਭਜਨ ਪੁੱਛ ਲਿਆ ਸੀ। ਤੇ ਆਪਣੇ ਜੋਗ ਸਿੰਘ ਸਿਆਹੜ ਦੇ ਜਿਮੀਂਦਾਰ ਨਾਲ ਜੋ ਭੈਣੀ ਸਾਹਿਬ ਘੋੜਿਆਂ, ਬੈਲਾਂ ਦੀਆਂ ਨਾਲਾਂ ਦਾ ਕੰਮ ਸਿੱਖਿਆ ਸੀ ਅੰਮ੍ਰਿਤਸਰ ਉਸ ਨਾਲ ਫੇਰ ਅਨੰਦ ਕਰਾਇਆ ਸੀ। ਸਤਿਗੁਰੂ ਜੀ ਉੱਤਰ ਦਿੱਤਾ ਉਸ ਬੀਬੀ ਦੇ ਪਹਿਲੇ ਫੇਰੇ ਬ੍ਰਹਮਣੀ ਮਰਿਆਦਾ ਨਾਲ ਹੋਏ ਸੀ। ਇਸ ਲਈ ਗੁਰੂ ਮਰਿਯਾਦਾ ਦਾ ਅਨੰਦ ਕਰਨਾ ਸੀ। ਜਿਵੇਂ ਪੁਰਾਣੇ ਸਿੱਖ ਕਰਦੇ ਸੀ।

ਸਤਿਗੁਰੂ ਜੀ ੭ ਹਾੜ ਬਟਾਲੇ, ਸਰਦਾਰ ਸੂਰਤ ਸਿੰਘ ਦੀ ਅਰਜ, ਜੋ ਉਨ੍ਹਾਂ ਮੰਡੀ ਜਾ ਕੀਤੀ ਸੀ, ਤੇ ਦਰਸ਼ਨ ਦਿੱਤੇ। ਬਟਾਲੇ ਬਹੁਤ ਸੰਗਤ ਆਈ। ਸਿਆਲਕੋਟ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਜਲੰਧਰ ਦੇ ਪ੍ਰਗਣੇ ਵਿੱਚੋਂ। ਸੰਤ ਪ੍ਰੀਤਮ ਸਿੰਘ ਜੀ ਪੱਟੀ ਵਾਲੇ, ਦਸੌਧਾ ਸਿੰਘ ਜੀ ਨਗਰ, ਟਹਿਲ ਸਿੰਘ ਕਾਲੀਆ, ਜਗੀਰ ਸਿੰਘ, ਕਰਤਾਰ ਸਿੰਘ ਭੜਥੂ, ਦੇਵਾ ਸਿੰਘ ਤਤਲੇ, ਆਤਮਾ ਸਿੰਘ ਸਨਖਤਰਾ ਆਦਿ ਆਏ। ਹੋਰ ਮਾਈ ਭਾਈ ਭੀ ਸਤਿਗੁਰੂ ਜੀ ਦਾ ਦਰਸ਼ਨ ਕਰ ਕਰ ਬਹੁਤ ਪ੍ਰਸੰਨ ਹੋਏ। ਸਤਿਗੁਰੂ ਜੀ ਭੀ ਉਤਸ਼ਾਹ ਨਾਲ ਦਰਸ਼ਨ ਦੇ, ਸਭ ਨੂੰ ਆਓ ਜੀ ਕਹਿ, ਆਦਰ ਦਿੰਦੇ, ਬੁਲਾਂਦੇ। ਸਤਿਗੁਰੂ ਜੀ ਮੰਡੀਓ ਗੁਰਦੇਵ ਸਿੰਘ ਤੋਂ ਸੂਬੇ ਸਾਧੂ ਸਿੰਘ ਨੂੰ ਸੰਤਾਂਵਾਲੀ ਡੇਰੇ ਬਾਬੇ ਨਾਨਕ ਖਤ ਪੁਆਇਆ ਸੀ ਕਿ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਜੀ ਨੂੰ ਕਹੋ ਬਟਾਲੇ ਆਉਣ ਸੰਤ ਜੀ ਜੋ ਉਤਰ ਦਿੱਤਾ ਸੀ ਸੋ ਉਸੇ ਖ਼ਤ ਤੇ ਸੂਬੇ ਨੂੰ ਲਿਖ ਦਿੱਤਾ। ਸੂਬੇ ਸੋ ਖ਼ਤ ਸਤਿਗੁਰੂ ਜੀ ਨੂੰ ਦਿੱਤਾ ਤੇ ਸਤਿਗੁਰੂ ਜੀ ਨੇ ਸੋ ਖਤ ਮੈਨੂੰ ਦਿੰਦਿਆਂ ਕਿਹਾ ਸੀ ਕਿ ਯਾਦਗੀਰੀ ਤੂੰ ਇਹ ਸਾਂਭ ਕੇ ਰੱਖਣੀ ਹੈ। ਸੰਤ ਜੀ ਬੜ੍ਹੀਲੇ, ਕਲਾਨੌਰ ਕੋਲ, ਭਤੀਜਿਆਂ ਪਾਸ, ਰਹਿੰਦੇ ਸੀ। ਜੀਵਨ ਨਗਰ ਆਏ ਸੀ ਟਿਕਣ, ਪਹਿਲੋਂ। ਪਰ ਮੁਖਤਿਆਰਾਂ ਦੇ ਵਰਤਾਉ ਤੋਂ ਕੁਟੰਬ ਪਾਸ ਚਲੇ ਗਏ ਸੀ। ਮੁਖਤਿਆਰ ਉਨ੍ਹਾਂ ਦੇ ਸੇਵਕ ਲੱਗੀ ਦੀ ਰਸਤ ਨਾ ਦਿੰਦੇ ਸੀ। ਤੇ ਸੰਤ ਜੀ ਇਹ ਨਾ ਜਰਦੇ ਸੀ ਸੇਵਕ ਊਣਾ ਰਹੇ।

## *ਠੀਕ ਮਸਤਾਨੇ ਤੇ ਸਹੀ ਸੋਧੀ*

ਸਤਿਗੁਰੂ ਜੀ ੮ ਹਾੜ ੨੦੧੩ ਆਪਣੀ ਕਾਰ ਅੰਮ੍ਰਿਤਸਰ ਸਵਾਰਨੀ ਦੇ ਬਲਵੰਤ

ਸਿੰਘ* ਨੱਤ ਮੋਹਤਮ, ਸੰਤ ਨਗਰ ਵਾਲੇ ਦੀ ਕਾਰ ਲੈ ਭੋਇ ਵਾਲੀ ਸੂਬਾ ਹਰਨਾਮ ਸਿੰਘ ਜੀ ਵੱਲ ਅਖੰਡ-ਪਾਠ ਰਖਾਏ ਤੇ ਦਰਸ਼ਨ ਦਿੱਤੇ। ਅਮਰ ਸਿੰਘ ਭੀ ਅਖੰਡ-ਪਾਠ ਤੋਰਿਆ ਸੀ। ਦੀਵਾਨ ਵਿੱਚ ਲੋਕ ਆਉਂਦੇ ਤੇ ਕੁੱਝ ਚਿਰ ਹੀ ਬਹਿਣ, ਪਿੰਡ ਦਾ ਸਰਪੰਚ ਭੀ ਸੰਗਤ ਵਿੱਚ ਬੈਠਾ ਸੀ। ਸਤਿਗੁਰੂ ਜੀ ਕਿਹਾ, ਸਰਪੰਚ ਭੀ ਢਿੱਲਾ ਹੀ ਜਾਪਦਾ ਏ ਤੇ ਲੋਕ ਉਚੀ ਥਾਂਈ ਜਨੌਰਾਂ ਵਾਗੂੰ ਚੜ ਬੈਠੇ ਹਨ। ਹੋਰ ਸਿੱਖ ਉਠ, ਠੀਕ ਜੁਗਤ ਬਣਾਈ। ਸਾਧ ਸੰਗਤ ਵਾਂਗੂੰ ਬਿਠਾਇਆ। ਝੰਡੇਰਾਂ ਦਾ ਸਾਧੂ ਆਇਆ ਅਤੇ ਰਵੇਲ, ਚੰਬੇ, ਗੁਟੇ ਦੇ ਫੁੱਲ ਲਿਆਇਆ ਸਤਿਗੁਰੂ ਜੀ ਤੇ ਸਾਧ ਸੰਗਤ ਦਾ ਦਰਸ਼ਨ ਕਰ ਆਪ ਖਿੱੜ ਕੇ ਸਤਿਗੁਰੂ ਜੀ ਤੇ ਸੰਗਤ ਤੇ ਖਿੜੇ ਫੁੱਲਾਂ ਦੀ ਵਰਖਾ ਕਰ ਮੱਥਾ ਟੇਕ ਚਲਾ ਗਿਆ। ਇਹ ਮੋਹਰ ਸਿੰਘ ਜੀ ਦਾ ਪੁਤਰ ਗਿਆਨ ਸਿੰਘ ਜੀਵਨ ਨਗਰ ਨਿਰ-ਛੱਲ ਸਿੱਦਕ ਭਰੋਸੇ ਵਾਲਾ, ਉਸੇ ਪਿਤਾ ਪੁਰਖੀ ਦੀ ਸਰਧਾ ਸੇਵਾ ਕਰਦਾ ਹੈ।

ਇੱਕ ਮਸਤਾਨਾ ਸ਼ਬਦ ਹੁੰਦੇ ਸਮੇ ਬਿਨ੍ਹਾ ਅਮਲ ਆਏ ਘੁੰਗਰੂ ਬੰਨ੍ਹ ਨੱਚਦਾ ਸੀ। ਸਤਿਗੁਰੂ ਜੀ ਕਿਹਾ, "ਬਿਨਾ ਮਸਤੀ ਆਏ ਨੱਚਣਾ ਠੀਕ ਨਹੀ, ਬੈਠ ਜਾ," ਉਹ ਪਿਛੇ ਜਾ ਕੇ ਬੈਠ ਗਿਆ ਤਾਂ ਫੇਰ ਕਿਹੋ ਨੇ "ਇਹੋ ਜਿਹਾਂ ਹੀ ਲੋਕਾਂ ਦੇ ਅੰਦਰੋਂ ਮਸਤਾਂ ਦੀ ਤੇ ਸੂਤਰ ਦੀ ਇੱਜ਼ਤ ਘਟਾਈ ਹੈ।

ਸਤਿਗੁਰੂ ਜੀ ਦਾ ਤਾਂ ਹੁਕਮ ਹੈ "ਤੁਹਾਡੇ ਬੂਹੇ ਤੇ ਗਊ ਦੀ ਰੱਤ ਨਾਲ ਭਿਜੀ ਛੁਰੀ ਵਾਲਾ ਭੀ ਆਵੇ ਤਾਂ ਜਲ ਪ੍ਰਸ਼ਾਦ ਉਸ ਨੂੰ ਆਦਰ ਨਾਲ ਦਿਉ ਤੇ ਨਿੰਦਾ ਕਰਨ ਵਾਲੇ ਨੂੰ ਨਿੰਦਾ ਦਾ ਫਲ ਤੇ ਤੁਹਾਨੂੰ ਸੇਵਾ ਦਾ ਫਲ," ਪਰ ਕਈ ਵਾਰ ਸੋਧੀ ਭੁਲ ਜਾਂਦੇ ਹਨ। ਇਹ ਸੁਣ ਮੈਂ ਅਰਜ ਕੀਤੀ, "ਇਹ ਹੁਕਮ ਹੋਲੇ-ਮੇਲੇ ਦਾ ਲੰਗਰ ਜਾਂ ਭੈਣੀ ਸਾਹਿਬ ਦੇ ਲੰਗਰ ਜੋਗਾ ਏ ਜਾਂ ਹਰ ਸਿੱਖ ਦੇ ਬੂਹੇ ਤੇ ਆਏ ਜੋਗ ਏ।" ਸਤਿਗੁਰੂ ਜੀ ਉਤਰ ਦਿੱਤਾ, "ਇਹ ਹੁਕਮ ਹਰ ਸਿੱਖ ਨੂੰ ਹਰ ਦਰ ਆਏ ਲੋੜ ਵੰਦ ਨੂੰ ਦੇਖ ਉਸ ਦੀ ਆਦਰ ਨਾਲ ਜਲ ਪ੍ਰਸ਼ਾਦੇ ਦੀ ਸੇਵਾ ਕਰਨ ਹਿੱਤ ਹੈ। ਤੇ ਜਿਵੇਂ ਅਰਦਾਸਾ ਹੁੰਦਾ ਹੈ ਹੇ ਸਤਿਗੁਰੂ ਰਾਮ ਸਿੰਘ ਜੀ ਆਪਦਾ ਲੰਗਰ ਤਿਆਰ ਹੋਇਆ ਹੈ, ਆਪ ਨੂੰ ਭੋਗ ਲੱਗੇ, ਸੋ ਤਿਉਂ ਦਾ ਹੀ ਲੰਗਰ ਭੈਣੀ ਸਾਹਿਬ ਦੇ ਲੰਗਰ ਸਮਾਨ ਹੈ।" ਮੈ ਫੇਰ ਅਰਜ ਕੀਤੀ, "ਪਹਿਲਾਂ-੨ ਮੈਨੂੰ ਭੀ ਨਾਮਧਾਰੀਆਂ ਦੀ ਸੋਧ ਤੇ ਸੂਤਰ ਤੇ ਗਿਲਾਣ ਆਉਂਦੀ ਰਹੀ ਹੈ ਪਰ ਆਪ ਦੀ ਕ੍ਰਿਪਾ ਨਾਲ ਸੋ ਭੁਲੇਖਾ ਦੂਰ ਹੋ ਕੇ ਤਦ ਦਾ ਸੁੱਖ ਹੋਇਆ ਹੋਇਆ ਹੈ।" ਫੇਰ ਕਿਹੋ ਨੇ, "ਪਹਿਲੀ ਪਉੜੀ, ਸ਼ਰ੍ਹਾ ਦੀ ਸਮੇਂ, ਹਰ ਸ਼ਰਧਾਲੂ ਨੂੰ ਸ਼ੰਕੇ ਫੁਰਦੇ ਹਨ ਪਰ ਆਪ ਤੋਂ ਉਤਮ ਪੁਰਖਾਂ ਤੋ ਨਿਰਨਾਂ ਕਰ ਅਤੇ ਧਰਮ ਤੇ ਆਉਂਦੀ ਘ੍ਰਿਣਾ ਤਾਂ ਮੁਕਾ ਲੈਣੀ ਚਾਹੀਦੀ ਹੈ, ਨਹੀ ਤੇ ਐਵੇਂ ਅਸ਼ਰਧਾ ਹੀ ਰਹਿੰਦੀ ਹੈ।

ਭੋਇ ਵਾਲੀ ਇੱਕ ਸਿੱਖ ਨੇ ਘਿਉ ਦੀ ਜੋਤ ਜਗਾ, ਦਰਸ਼ਨ ਹੋਏ ਤੇ ਹੱਟਣ ਦਾ ਨੇਮ

---

* ਇਹ ਬਲਵੰਤ ਸਿੰਘ ਜੀ, ਹੁਣ ਹਿਮਾਚਲ ਪ੍ਰਦੇਸ਼ ਵੱਲ ਵੱਡੇ ਅਹੁਦੇ ਤੇ ਲੱਗੇ ਹੋਏ ਹਨ। ਇਹ ਆਖਦੇ ਹਨ ਨਾ ਢੱਚੀ ਲੈਣੀ ਹੈ, ਨਾ ਦੇਣੀ ਹੈ। ਇਸ ਨੇਕ ਵਰਤਾਉ ਨੂੰ ਅੱਜ ਕੱਲ ਮੰਦਾ ਸਮਝਿਆ ਜਾਂਦਾ ਹੈ। ਸਰਦਾਰ ਸਾਹਿਬ ਸਿੰਘ ਦੇ ਸਪੁੱਤਰ ਸਰਦਾਰ ਤਰਲੋਕ ਸਿੰਘ ਜੋ ਦਰੋਗਾ ਜੇਲ੍ਹਾਂ ਦਾ ਹੈ ਦਾ ਭੀ ਇਹੋ ਮਤਾ ਹੈ, ਸ਼ੁਕਰ ਹੈ ਇਸ ਗਏ ਗੁਜਰੇ ਸਮੇਂ ਵਿੱਚ ਭੀ ਨਾਮਧਾਰੀ ਸਿੰਘ ਰਿਸ਼ਵਤ ਨਹੀ ਲੈਂਦੇ।

Namdhari Elibrary NamdhariElibrary@gmail.com

ਰੱਖਿਆ ਹੋਇਆ ਸੀ। ਆਪਦੇ ਘਰ ਜਾ ਦਰਸ਼ਨ ਦਿੱਤੇ। ਉਸ ਨੇ ਸਤਿਗੁਰੂ ਜੀ ਦੀ ਪ੍ਰਦਖਣਾ ਕਰ ਤੇ ਵੈਰਾਗੀ ਹੋ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ, ਘੋਲ-ਘੁਮਾਈ ਵਾਰਨੇ ਫੇਰਨੇ ਕਰ, ਨੇਮ ਦਾ ਭੋਗ ਪਾ ਦਿੱਤਾ। ਤੇ ਮਸਤ ਹੋਇਆ ਕਹਿੰਦਾ ਮੇਰਾ ਜਨਮ ਸਫਲ ਹੋਇਆ "ਗੁਰੂ ਭੇਟਿਆ ਹੈ ਮੁਕਤਿ ਦਾਤਾ । ਹਰਿ ਕੀ ਹਮਾਰੀ ਸਫਲ ਜਾਤਾ"।

ਸਤਿਗੁਰੂ ਜੀ ਅਮਰ ਸਿੰਘ ਵੱਲ ਅਖੰਡ ਪਾਠ ਦੇ ਭੋਗ ਸਮੇ ਦਰਸ਼ਨ ਦਿੱਤੇ। ਅਮਰ ਸਿੰਘ ਕਾਲੀਆਂ, ਭੋਏਵਾਲੀ ਦੀ ਨਗਰ ਦੇ ਸਿੱਖਾਂ ਨਾਲ ਅਜੋੜ ਸੀ। ਸਤਿਗੁਰੂ ਜੀ ਬਚਨ ਕੀਤਾ, "ਆਪੋ ਵਿੱਚ ਮਿਲ ਕੇ ਰਿਹਾ ਕਰੋ। ਸੰਸਾਰ ਨਾਲੋਂ ਟੁੱਟ ਕੇ ਸੰਗਤ ਨਾਲ ਪਿਆਰ ਨਾ ਪਿਆ ਤਾਂ ਇਹਦਾ ਕੀ ਬਣਿਆ।" ਇਹ ਬਚਨ ਸੁਣ ਕੇ ਅਮਰ ਸਿੰਘ ਦਾ ਰੂਹ, ਮੂੰਹ ਰੁੱਖਾ ਹੀ ਰਿਹਾ, ਖਿੜ ਕੇ ਸਤ ਬਚਨ ਨਾ ਕੀਤਾ। ਤਾਂ ਸਤਿਗੁਰੂ ਜੀ ਬਚਨ ਕੀਤਾ, "ਏਕ ਸਮੇਂ ਨਹਿਰ ਤੇ ਨੇਮ ਰੱਖੇ ਵਿੱਚ ਸੰਤ ਆਲਾ ਸਿੰਘ ਜੀ ਨਾਲ ਹਰਨਾਮ ਸਿੰਘ ਜੱਥੇਦਾਰ, ਧਕੋਸ਼ਾਹੀਆ ਵਰਨਾ ਦਾ ਜੋ ਹੁਣ ਸੰਤ ਨਗਰ ਹੈ, ਆਇਆ ਸੀ। ਸਾਧ ਆਪੋ ਵਿੱਚ ਖਿਝੇ ਲੜੇ, ਉਸ ਕਿਹਾ, ਘਰਾਂ ਤੋਂ ਸਾਧ ਸੰਗਤ ਵਿੱਚ ਠੰਢ ਲੈਣ ਆਏ ਸਾਂ ਇਥੇ ਭੀ ਦੁਬਿਧਾ ਦਿਸਦੀ ਹੈ, ਹੁਣ ਕਿਧਰ ਜਾਈਏ? ਤਾਂ ਮੈ ਕਿਹਾ, ਨਾਂਗੇ ਸਾਧੂ ਲੜ, ਧੂੰਆਂ ਵੱਖ ਪਾ ਲੈਂਦੇ ਹਨ। ਸ਼ੁਕਰ ਕਰੋ ਤੁਸੀਂ ਲੜ ਕੇ, ਇਕੋ ਲੰਗਰੇ ਛੱਕਦੇ ਤੇ ਜੁੜ ਬੈਠਦੇ ਹੋ। ਇਹ ਸੁਣ ਸਾਧਾਂ ਦੁਬਿਧਾ ਸੁੱਟ ਇੱਕ ਦੂਜੇ ਦੀ ਚਰਨੀ ਹੱਥ ਤੁਰੰਤ ਲਾ ਦਿੱਤਾ ਸੀ। ਤਦੋਂ ਇਤਨਾ ਮੇਰੇ ਕਹੇ ਦਾ ਸਾਧੂ ਅਮਲ ਕਰਦੇ ਸੀ। ਹੁਣ ਤੇਰੇ ਜਿਹੇ ਸੁਣ ਅਸਰ ਨਹੀ ਕਰਦੇ।" ਇਹ ਸੁਣ ਅਮਰ ਸਿੰਘ ਹੱਥ ਜੋੜ ਮਾਫੀ ਮੰਗੀ ਤੇ ਸਭ ਸਾਧਾਂ ਨਗਰ ਰਹਿੰਦਿਆਂ ਦੀ ਚਰਨੀ ਹੱਥ ਲਾਏ ਤੇ ਸੰਗਤ ਅਤੇ ਸਤਿਗੁਰੂ ਦੀਆ ਖੁਸ਼ੀਆਂ ਲਈਆਂ। ਅਮਰ ਸਿੰਘ ਨੇ ਸੰਗਤ ਤੋ ਅਰਦਾਸਾ ਕਰਵਾਇਆ ਕਿ ਮੇਰੇ ਭਰਾ ਮੱਖਣ ਸਿੰਘ ਦਾ ਦਿਲ ਭੀ ਠੀਕ ਹੋਵੇ। ਸਤਿਗੁਰੂ ਜੀ ਬਚਨ ਕੀਤਾ, ਇਹ ਮਹਾ ਉਪਕਾਰ ਹੈ। ਕਿਸੇ ਦੇ ਅੰਦਰ ਦਾ ਰੋਗ ਗੁਆਣ ਲਈ, ਯਤਨ ਕਰਨਾ।

ਅਜੀਤ ਸਿੰਘ ਨੇ, ਇੱਕ ਰੁਪਇਆ, ਭੇਟਾ ਧਰ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਨੇ, ਨਵੇਕਲਾ ਕਰ ਪੁੱਛਿਆ, ਤੂੰ ਮਾਸ ਸ਼ਰਾਬ ਵਰਤਦਾ ਹੈਂ ? ਉਸ ਕਿਹਾ, ਹਾਂ ਜੀ ਵਰਤਦਾ ਹਾਂ। ਸਤਿਗੁਰਾਂ ਕਿਹਾ, ਪਰ ਜੇ ਮੇਰੀ ਹੁਣ ਮੰਨੇ ਤਾਂ ਅੱਗੋ ਨਹੀ ਵਰਤਣਾ। ਤਾਂ ਸਤਿਗੁਰੂ ਜੀ ਸੰਗਤ ਨੂੰ ਦੱਸਿਆ ਇਸ ਅਗੋਂ ਤੋਂ ਮਾਸ ਸ਼ਰਾਬ ਨਾ ਵਰਤਣਾ ਮਨਜ਼ੂਰ ਕੀਤਾ ਹੈ।

## *ਸਾਧੂ ਸਿੰਘ ਨੂੰ ਅਚਾਨਕ ਦਰਸ਼ਨ*

ਕੰਧਾਰਾ ਸਿੰਘ ਅਤੇ ਲਾਭ ਸਿੰਘ ਫੱਤੇ ਦੇ ਨੂੰ ਰਕਮ ਦੇ ਸਤਿਗੁਰੂ ਜੀ ਅੰਮ੍ਰਿਤਸਰੋਂ ਚੰਗੀਆਂ ਗਊਆਂ ਲੈਣ ਲਈ ਭੇਜਿਆ। ਤੇ ਆਪ ਆਪਣੀ ਕਾਰ ਲਈ ਸੰਤ ਪ੍ਰੀਤਮ ਸਿੰਘ ਦੇ ਨਗਰ ਪੱਟੀ ਪ੍ਰਸ਼ਾਦ ਛੱਕਿਆ। ਅਤੇ ਕਾਹਲ ਨਾਲ ਕਾਰ ਤੇ ਸਵਾਰ ਹੋ ਭੋਜੋ ਮਾਜਰੇ ਪੁੱਜੇ। ਅਫਰੀਕਾ

ਰਹਿੰਦਾ ਸੁਰਜੀਤ ਸਿੰਘ, ਸਵੇਰ ਦਾ ਬਿਸਤਰਾ ਬੰਨ੍ਹ ਤਿਆਰ ਹੋਇਆ ਮਨੋ ਉਡੀਕਦਾ ਸੀ। ਸੰਬੰਧੀ ਵਿਦਾ ਕਰਨ ਆਏ ਖੜੇ ਸੀ। ਅੰਦਰੋਂ ਅਰਜਾਂ ਕਰਦੇ ਉਡੀਕਦੇ ਨੂੰ ਅਚਾਨਕ ਆਇ ਦਰਸ਼ਨ ਦਿੱਤੇ। ਸੁਰਜੀਤ ਸਿੰਘ ਦੀ ਦਰਸ਼ਨ ਕਰਦਿਆਂ, ਹਉ ਆਕਲ-ਬਿਕਲ ਭਈ ਗੁਰ ਦੇਖੇ ਹਉ ਲੋਟ-ਪੋਟ ਹੋਇ ਪਈਆ" ਵਾਲੀ ਦਸ਼ਾ ਹੋ ਗਈ। ਪੱਗ ਪਰੇ ਸੁੱਟ ਸਤਿਗੁਰੂ ਜੀ ਦੇ ਚਰਨਾਂ ਤੇ ਲੇਟਣ ਲੱਗ ਪਿਆ। ਤੇ ਚੁੱਪ ਕੀਤਾ ਚੀਕਾਂ ਮਾਰੀ ਜਾਵੇ ਤੇ ਕਹੇ "ਸਤਿਗੁਰੂ ਮੈ ਬਲਿਹਾਰੀ ਤੋਰ। ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰ" ਤੇ ਕਦੀ ਕਵੇ "ਗੁਰੂ ਮੇਰਾ ਪਾਰਬ੍ਰਹਮ ਪਰਮੇਸ਼ੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ" ਤੇ ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ" ਕਹਿੰਦਾ ਵੈਰਾਗ ਕਰੀ ਜਾਵੇ। ਸਭ ਸਬੰਧੀ ਸਨੇਹੀ ਭੀ ਉਸ ਨੂੰ ਦੇਖ ਵੈਰਾਗੀ ਹੋਏ। ਸਤਿਗੁਰੂ ਜੀ ਭੀ ਖੜੇ ਬੜੇ ਵਿਸਮਾਦ ਸਰੂਪ ਹੋ ਨੇਤਰਾਂ 'ਚ ਪ੍ਰੇਮ ਆਂਸੂ ਕੇਰਦੇ। ਇੱਕ ਰਾਹੀ ਨੇ ਸੁਰਜੀਤ ਸਿੰਘ ਲੇਟਦੇ ਤੇ ਰੋਦੇਂ ਨੂੰ ਦੇਖ ਪੁਛਿਆ, ਇਸ ਨੂੰ ਕੀ ਹੋਇਆ ਏ ? ਤਾਂ ਸਤਿਗੁਰੂ ਜੀ ਉਤਰ ਦਿੱਤਾ, "ਇਹ ਨੂੰ ਪ੍ਰੇਮ ਹੋਇਆ ਏ, ਇਹ ਤਾਂ ਇਸ ਤਰ੍ਹਾਂ ਦਾ ਹੋ ਰੋਇਆ ਏ। ਉਸ ਰਾਹੀ ਕਿਹਾ, ਠੀਕ ਹੀ ਆਖਦੇ ਹਨ, ਪ੍ਰੇਮ ਦਾ ਕੋਈ ਟਾਈਮ ਨਹੀ, ਕਿੱਡਾ ਸੋਹਣਾ ਜੁਆਨ ਤੁਸਾਡੇ ਜਿਹੇ ਸਾਊ, ਮੇਹਰਬਾਨ ਤੋਂ ਜੀਆ ਦਾਨ ਲੈ ਕੀ ਸੁਆਦ ਮਾਣ ਰਿਹਾ ਹੈ। ਸਤਿਗੁਰੂ ਜੀ ਸੁਰਜੀਤ ਸਿੰਘ ਨੂੰ ਧਰਵਾਸ ਦੇ ਤੁਰੇ। ਸਭ ਦਰਸ਼ਕਾਂ ਸੀਸ ਨਿਵਾਇਆ।

## *ਅਫਰੀਕਾ ਵਿੱਚ ਸਿੱਖ*

ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਮੈਨੂੰ ਦੱਸਿਆ ਕਿ ਅਫਰੀਕਾ ਸਿੰਘਾਂ ਭੀ ਭਜਨ ਪੁੱਛ ਮਾਸ ਸ਼ਰਾਬ ਛੱਡਿਆ ਸੀ। ਇੱਕ ਹੋਰ ਸਰਦਾਰ ਬੜਾ ਆਕੜ ਕੇ ਸਤਿਗੁਰੂ ਜੀ ਨੂੰ ਮਿਲਿਆ ਕਰਦਾ ਸੀ, ਨੈਰੋਬੀ। ਸਤਿਗੁਰੂ ਜੀ ਇੱਕ ਦਿਨ ਉਸ ਵੱਲ ਨਿਗ੍ਹਾ ਭਰ ਤੱਕਿਆ, ਉਹ ਲੋਟ-ਪੋਟ ਹੋ ਪੈਰਾਂ ਤੇ ਲੇਟਦਾ ਰਿਹਾ ਤੇ ਝੱਟ ਬਾਦ ਉਠ ਅਰਜ਼ ਕਰ, ਭਜਨ ਪੁੱਛ, ਮਾਸ ਸ਼ਰਾਬ ਛੱਡਿਆ ਸੀ। ਇੱਕ ਸਿੱਖ ਨੈਰੋਬੀ ਇਹ ਖੇਡ ਵੇਖ ਕਿਹਾ ਸੀ। ਇਨ੍ਹਾਂ ਨੂੰ ਕੀ ਹੁੰਦਾ ਏ, ਲੇਟਨ ਲੱਗ ਪੈਂਦੇ ਹਨ ? ਤਾਂ ਸਤਿਗੁਰੂ ਜੀ ਉਤਰ ਦਿੱਤਾ ਸੀ, ਜਾਂ ਜਿੰਨਾ ਨਾਲ ਵਰਤਦੀ ਹੈ ਉਹ ਜਾਨਣ ਜਾਂ ਤੇਰੇ ਨਾਲ ਵਰਤੇ ਤਾਂ ਜਾਣੇ। ਇਹ ਐਸਾ ਹੀ, ਕਹਿਣੋ ਪਰੇ, ਦਾ ਅਕੱਥ ਰਸ ਹੈ।

ਸੰਤ ਜੀ ਦੱਸਿਆ ਦੂਜੇ ਫੇਰੇ ਅਫਰੀਕਾ ਗਿਆ ਮੁਬਾਲੀ ਦੇ ਚਰਨ ਸਿੰਘ, ਪ੍ਰੀਤਮ ਸਿੰਘ ਹੋਰਾਂ, ੩੫ ਹਜ਼ਾਰ ਦੀ ਕਾਰ ਲੈ ਗੈਰਜ 'ਚ ਲਾਈ ਕਿ ਸਤਿਗੁਰੂ ਜੀ ਹੀ ਪਹਿਲੋਂ ਇਸ ਵਿੱਚ ਸਵਾਰ ਹੋਣਗੀ। ਉਨ੍ਹਾਂ ਦੀ ਸ਼ਰਧਾ ਪੂਰੀ ਹੋਈ ਤੇ ਸੰਤਾਂ ਸਿੰਘ ਸ਼ੰਕਰ ਵਾਲੇ ਦੀ ਕਾਰ ਤੇ ਥੋੜੀ ਵਾਟ ਜਾ ਚੜ੍ਹੇ। ਉਸ ਦੇ ਚਿੱਤ ਵਿੱਚ ਚਾਹ ਹੋਈ ਸੀ, ਮੇਰੀ ਕਾਰ ਤੇ ਭੀ ਚੜ੍ਹਨ। ਮੁਬਾਲੀ ਜਾਂਦਿਆਂ ਕਾਰ ਖਲ੍ਹਾਰ ਕਿਹੋ ਨੇ, "ਦੇਖੋ ਕੌਣ ਅਵਾਜ਼ੇ ਦਿੰਦਾ ਹੈ ?" ਇੱਕ ਹਿੰਦੂ ਗੁਜਰਾਤੀ

ਧੋਤੀ ਟਿੱਕੇ ਵਾਲਾ, ਆਏ ਚਰਨੀ ਲੱਗਾ ਤੇ ਕਿਹੋ ਸੂ, "ਹੇ ਭਗਵਾਨ ਰਾਤ ਕਿਹਾ ਸਾ ਜੋ ਸਵੇਰੇ ਦਰਸ਼ਨ ਦੇਵਾਂਗੇ ਤੇ ਹੁਣ ਕੋਲੋ ਹੀ ਲੰਘ ਚਲੇ ਹੋ।"

## *ਬੰਤਾ ਸਿੰਘ ਲੁਧਿਆਣਾ, ਜੰਗ ਸਿੰਘ ਲੱਲਾਂ*

ਸਤਿਗੁਰੂ ਜੀ ੯ ਹਾੜ ਹੀ ਸ਼੍ਰੀ ਭੈਣੀ ਸਾਹਿਬ ਦਰਸ਼ਨ ਦਿੱਤੇ, ੧੦ ਹਾੜ ਸਭ ਦੁਆਲੇ ਦੇ ਨਗਰਾਂ ਦੇ ਪੰਚ ਤੇ ਪੰਥ 'ਚੋਂ ਸੂਬੇ ਤੇ ਜੱਥੇਦਾਰ ਸੱਦੇ; ਆਇਆ ਨੂੰ ਆਸਾ ਦੀ ਵਾਰ ਦੇ ਭੋਗ ਬਾਦ, ਬਹਾ ਬਚਨ ਕੀਤੇ, ਗਊਆਂ ਦੀ ਨਸਲ ਸੁਆਰੋ ਤੇ ਅਵਾਰਾ ਗਊ ਵੱਛੀ ਛੱਡਣ ਵਾਲੇ ਨੂੰ ਡੰਨ ਲਾਓ। ਬੰਤਾ ਸਿੰਘ ਧੁਲੇਤੇ ਦਾ ਤੇ ਜੰਗ ਸਿੰਘ ਲਲਾਂ ਦਾ ਖੁਲ੍ਹੇ ਸਨ। ਇਨ੍ਹਾਂ ਚੰਗੇ ਚੰਗੇ ਜੁਆਨਾਂ ਨਾਲ ਸਤਿ ਗੁਰੂ ਜੀ ਬੜਾ ਪ੍ਰੇਮ ਕਰਦੇ ਸੀ। ਇਸ ਬੰਤਾ ਸਿੰਘ ਨੇ ਕਈ ਸੈ ਗਊਆਂ ਮਾਰਨ ਵਾਲਿਆਂ ਤੋ ਛੁਡਾ ਸਾਥੀਆਂ ਸਮੇਤ ਵੰਡ ਦਿੱਤੀਆਂ ਹਨ ਤੇ ਡੱਕਾ ਪਾ ਦਿੱਤਾ ਹੈ ਕਿ ਕੋਈ ਕਤਲ ਖਾਨੇ ਗਊ ਨਹੀ ਲਿਜਾ ਸਕਦਾ।

ਜੰਗ ਸਿੰਘ ਨੇ ਪਤਰਾ ਪਾਠ ਵੇਲੇ ਪਤਾ ਦਿੱਤਾ ਸੀ ਕਿ ਸੈ ਨਿਹੰਗ ਅਨੰਦਪੁਰੋਂ ਆਪ ਦੇ ਮਾਰਨ ਲਈ ਚੜਿਆ ਹੈ। ਸਤਿਗੁਰੂ ਜੀ ਅੱਗੇ ਸਰਦਾਰ ਕੇਹਰ ਸਿੰਘ ਰਾਖ ਵਾਲਾ ਝੁਰਿਆ ਕੀ ਸਾਬਾ ਕਰੀਏ, ਸਤਿਗੁਰੂ ਜੀ ਕਿਹਾ ਸੀ ਕਿ ਹੁੰਦਾ ਤੇ ਕੁੱਝ ਨਹੀ ਪਰ ਜੇ ਚਿਤ ਨਹੀ ਜੇ ਖਲੋਂਦਾ ਤਾਂ ਲੁਧਿਆਣੇ ਜਾਓ। ਸਰਦਾਰ ਨੇ ਡਿਪਟੀ ਤੇ ਪੁਲਿਸ ਕਪਤਾਨ ਨੂੰ ਇਤਲਾਹ ਦਿੱਤੀ। ਉਨ੍ਹਾਂ ਲਾਰੀ ਤੇ ਭੇਜ ਸਿਪਾਹੀ, ਭੈਣੀ ਸਾਹਿਬੋਂ ਲਾਂਭੇ ਬਹਾਏ ਤੇ ਖੁਫੀਆਂ ਆਪ ਦੇ ਹੋਰ ਰਾਹਾਂ ਦੇ ਪਿੰਡਾਂ ਨੂੰ ਤੋਰੇ। ਰੋਪੜੋਂ ਆਉਂਦੇ ਨਿਹੰਗਾਂ ਉਜਾੜਾ ਕੀਤਾ। ਮਲਕ ਪੁਰ ਦੇ ਮੁਜਾਰੇ ਮਾਲਕ ਪਾਸ ਰੋਏ। ਉਸ ਲੋਕ ਵੰਗਾਰ ਨਿਹੰਗਾਂ ਨੂੰ ਕੁਟਾਇਆ। ਕੁਝ ਨਿਹੰਗ ਤੇ ਘੋੜੇ ਮਰਵਾ, ਪਿਛਾਂ ਨੂੰ ਪਰਤ ਗਏ ਸੀ। ਸਤਿਗੁਰੂ ਜੀ ਤਦ ਤੋਂ ਇਸ, ਜੰਗ ਸਿੰਘ ਨਾਲ ਹਿੱਤ ਕਰਦੇ ਹਨ। ਇਨ੍ਹਾ ਜੰਗ ਸਿੰਘ (ਸਦਾ ਨਾਮਧਾਰੀਆਂ ਦਾ ਸਾਥੀ ਰਿਹਾ ਹੈ) ਇੱਕ ਜਨਸੰਘੀ ਹਿੰਦੂ ਤੇ ਬੰਤਾ ਸਿੰਘ ਨੂੰ ਬਚਨ ਸੁਣਾਇਓ ਨੇ, ਪਹਿਲਾਂ-ਪਹਿਲਾਂ ਅਸੀਂ ਚੰਗੀ ਨਸਲ ਦਾ ਸਾਨ੍ਹ ਛੱਡਦੇ ਸਾਂ, ਨਾ ਭੈਣੀ ਸਾਹਿਬ, ਨਾ ਨਹਿਰ ਤੇ, ਲੋਕ ਚੁਗਣ ਦਿੰਦੇ ਸੀ। ਪਰ ਜਦ ਤੋਂ ਪਸ਼ੂ ਪ੍ਰਦਰਸ਼ਨੀਆ ਕਰ, ਇਨਾਮ ਦੇਣੇ, ਚੰਗੀਆਂ ਨਸਲਾਂ ਨੂੰ ਸ਼ੁਰੂ ਕੀਤੇ ਹਨ, ਹੁਣ ਲੋਕ ਸਾਥੋਂ ਮੰਗ-ਮੰਗ* ਸਾਨ੍ਹ ਲੈ ਜਾਂਦੇ ਹਨ। ਸਤਿਗੁਰੂ ਜੀ ਸਭ ਨੂੰ ਕਿਹਾ, ਬਿਨ੍ਹਾ ਪ੍ਰਤੀਤੋਂ, ਪਿੰਡ, ਘਰ ਭੀ ਨਾ ਗਊ ਵੇਚੋ ਤੇ ਮੰਡੀ ਤਾਂ ਮੂਲੋ ਹੀ ਨਾ ਲੈ ਕੇ ਜਾਓ, ਵੇਚਣ ਵਾਸਤੇ।

ਇੱਕ ਗੱਲ ਇੱਕ ਸਿੰਘ ਨੇ ਸੁਣਾਈ, ਉਸਨੇ ਭਾਟਾਂ ਤੋਂ ਸੁਣੀ ਸੀ, ਜਿਹੜੇ ਗਊਆਂ ਲੈ ਕੇ ਜਾਂਦੇ ਸਨ। ਸਾਨੂੰ ਕਈ ਸਿੱਖ ਸਲੋਤਰਾਂ ਵਾਲੇ ਦੁਆਲੇ ਹੋ ਵੇਹੜ ਮਾਰਦੇ ਸੀ। ਅਸੀ ਤਾਂ

---

* ਇੱਕ ਵੱਛੀ ਚਿੱਟੀ ਵਿਖਾ, ਸਤਿਗੁਰੂ ਜੀ ਦੱਸਿਆ ਇਹ ੫੦ ਸਾਲ ਦੀ ਨਸਲ ਸਾਡੇ ਕੋਲ ਹੈ। ਤੇ ਇੱਕ ਗੋਰੀ ਵਿਖਾ ਕਿਹਾ, ਇਸ ਦੀ ਨਾਨੀ ਮਣ ਦੁੱਧ ਦਿੰਦੀ ਸੀ।

Namdhari Elibrary NamdhariElibrary@gmail.com

ਡਰਦੇ ਜਾਨਾਂ ਬਚਾ ਮਾਲ ਛੱਡ ਨੱਸ ਜਾਂਦੇ ਸੀ।

ਬੰਤਾ ਸਿੰਘ ਦੱਸਿਆ, ਸਾਨੂੰ ਭੀ ਕਦੀ-੨ ਕੂਕੇ ਸਿੰਘਾਂ ਦਾ ਕੋਈ ਟੋਲਾ ਰਲਦਾ ਕਦੀ ਨਿਖੜ ਜਾਂਦਾ, ਅਸੀ ਨਹੀ ਸੀ ਜਾਣਦੇ ਕਿ, ਇਹ ਡਰਦੇ ਲੁਕ ਜਾਂਦੇ ਹਨ। ਪਰ ਭਾਟਾਂ ਦੇ ਦੱਸਣ ਤੇ ਸਾਨੂੰ ਸਮਝ ਆਈ ਕਿ ਉਹ ਗੁਪਤ ਸ਼ਹੀਦ ਹੁੰਦੇ ਸੀ ਜੋ ਗਊ ਘਾਤੀਆਂ ਨੂੰ ਸਾਡੀ ਮਦਦ ਕਰ ਤ੍ਰਾਹ ਦਿੰਦੇ ਸੀ।

ਸਤਿਗੁਰੂ ਜੀ ੧੧ ਹਾੜ ਲੁਧਿਆਣੇ ਦਰਸ਼ਨ ਦਿੱਤੇ ਏਥੇ ਗਊ ਸੰਮੇਲਨ ਹੋਣਾ ਸੀ। ਜਨ-ਸੰਘੀਆਂ ਵਲੋ ਤੇ ਸਤਿਗੁਰੂ ਜੀ ਵੱਲੋਂ। ਪਰ ਵਰਖਾ ਕਾਰਨ ਲੰਗਰ ਤੇ ਦੀਵਾਨ ਕੁਝ ਘੱਟ ਰਹੇ। ਸਤਿਗੁਰੂ ਜੀ ਘੰਟਾ ਨਾਮ ਸਿਮਰਨ ਤੌਂ ਦੋ ਸ਼ਬਦ ਸੁਣੇ, ਵਰਖਾ ਵਿੱਚ ਹੀ।

## *ਮੱਤੇ ਵਾਲੇ ਦੀ ਗਊਸ਼ਾਲਾ ਕਿ ਪਾਪ ਸ਼ਾਲਾ*

ਸਾਧੂ ਸਿੰਘ ਜੜ੍ਹਾਂ ਵਾਲੀਏ, ਨੇ ਜਲੰਧਰ ਭੀ ਤੇ ਲੁਧਿਆਣੇ ਭੀ ਆਪਣੇ ਵੱਲੋਂ ਸਤਿਗੁਰੂ ਜੀ ਜੋਗ ਸਦਾ ਦੇ ਆਦਰ ਲਈ ਸਥਾਨ ਹਵੇਲੀ ਆਦਿ ਬਣਾਏ ਹਨ। ਰਾਤ ਉਸ ਦੀ ਹਵੇਲੀ ਆਏ। ਦਿਨੇ ਸਰਦਾਰੀ ਗਊ ਸ਼ਾਲਾ ਦੇਖਣ ਗਏ, ਮੱਤੇ ਆਲੇ। ਜੋ ਲੁਧਿਆਣੇ ਤੇ ੧੨ ਮੀਲ ਦੀ ਦੂਰੀ ਤੇ ਹੈ, ਦੁਖੀ ਹੋ ਪਰਤੇ। ਰਾਤ ਅਖਬਾਰਾਂ ਵਾਲੇ ਕ੍ਰਿਪਾਲ ਸਿੰਘ ਤੇ ਰਾਜਿੰਦਰ ਨਾਥ ਆਏ। ਸਤਿਗੁਰੂ ਜੀ ਕਿਹਾ ਬੇ-ਸ਼ੱਕ ਮੇਰੀ ਜੁਬਾਨੀ ਲਿਖ ਲਓ। ਮੱਤੇ ਵਾਲੇ ੪੦੦ ਗਊ ਹੈ ਤੇ ੪ ਪਾਲੀ ਹਨ ਚਿਰਦੇ ਜਿਹੇ ਕਿਲਿਆਂ ਤੋਂ ਖੋਲ੍ਹਦੇ ਹਨ। ਇੱਕ ਗਊ ਮਰੀ ਪਈ ਸੀ। ਇੱਕ ਜਿਊਂਦੀ ਨੂੰ ਕੁੱਤਾ ਖਾ ਰਿਹਾ ਸੀ। ਉਹ ਅੜਾਂਦੀ ਸੀ ਤੇ ਪਾਲੀ ਚਾਹ ਪੀ ਰਹੇ ਸੀ। ਤਨਖਾਹ ਤੇ ਘਾਹ ਤੇ ਬਥੇਰਾ ਹੈ ਗਊਆਂ ਤੇ ਪਾਲੀਆਂ ਦੇ ਉੱਤੇ ਲੱਗਿਆਂ ਦੇ ਪਲਣ ਲਈ। ਪਰ ਨੀਯਤ ਭੁੱਖੀ ਹੈ। ਧਰਮ ਦੇ ਪਰਦੇ ਵਿੱਚ ਪਾਪ ਹੋ ਰਿਹਾ ਹੈ। ਨਾ ਕੋਠੇ ਸਿਆਲ ਲਈ ਨਾ ਹਾੜ੍ਹ ਲਈ ਨਾ ਪੂਰਾ ਪਾਣੀ ਦਾ ਪ੍ਰਬੰਧ ਹੈ। ਜਾਣ ਕੇ ਭੁੱਖੀਆਂ ਤਿਹਾਈਆਂ ਮਾਰ ਚੰਮ ਦਾ ਵਪਾਰ ਕਰਦੇ ਹਨ। ਬੰਤਾ ਸਿੰਘ ਜੋ ਭਾਟਾਂ ਤੋਂ ਗਊਆਂ ਛੁਡਾ ਦਿੱਤੀਆਂ ਹਨ। ਕਈ ਵਿੱਚ ਚੰਗੀਆਂ ਵੀ ਹਨ। ਜੇ ਲੋਕਾਂ ਨੂੰ ਵੰਡੀਆਂ ਜਾਣ ਤਾਂ ਭੀ ਕੁਝ ਬਚਣ। ਪਰ ਹੁਣ ਗਊਆਂ ਦਾ ਰੱਬ ਹੀ ਰਾਖਾ ਹੈ। ਸਤਿਗੁਰੂ ਜੀ ਉਨ੍ਹਾਂ ਰਿਪੋਟਰਾਂ ਨੂੰ ਹੁਸ਼ਿਆਰ ਪੁਰ ਦੇ ਊਧਮ ਮੋਰਚੇ ਦੀ ਗੱਲ ਪੁੱਛੀ, ਉਨ੍ਹਾਂ ਦੱਸਿਆ, ਪੰਜਾਬੀ ਸੂਬੇ ਤੇ ਮਹਾਂ ਪੰਜਾਬ ਦੇ ਨਾਮ ਤਲੇ, ਲੀਡਰ ਲੋਕਾਂ ਨੂੰ ਆਪਣੀਆਂ ਕੁਰਸੀਆਂ ਲਈ ਲੜਾ ਰਹੇ ਹਨ। ਜਨਸੰਘੀਆਂ, ਸਿਪਾਹੀ ਕੁਟੇ, ਪੁਲਿਸ ਗੋਲੀ ਚਲਾਈ, ਲੁਧਿਆਣੇ ਤੇ ਅੰਮ੍ਰਿਤਸਰ ਭੀ ਖ਼ਤਰਾ ਹੋ ਰਿਹਾ ਹੈ। ਪਤਾ ਨਹੀ ਕਿਸੇ ਵੇਲੇ ਕੀ ਹੋ ਜਾਵੇ। ਭਲੇ ਸਜਾਈ ਭਰ ਰਹੇ ਹਨ ਤੇ ਮੁਸ਼ਟੰਡੇ ਵੇਲਾ ਤਾੜ ਰਹੇ ਹਨ।

ਚੈਂਚਲ ਸਿੰਘ ਸਿਰਹਾਲੀ ਆਇ ਚਰਨੀ ਲੱਗਾ, ਸਤਿਗੁਰੂ ਜੀ ਉਸ ਨੂੰ ਦੇਖ ਕਿਹਾ, ਇਹ ਸਾਡਾ ਕਲੱਕਤੇ ਜਾ ਰਹਿਣ ਦਾ ਅੱਡਾ ਹੈ, ਹੋਰ ਭਰਾ ਇਸ ਦੇ ਸ਼ਰਾਬੀ ਹਨ।

## ਬਘੇਲੇ ਦੀ ਗੱਲ

ਸੂਬਾ ਕੇਹਰ ਸਿੰਘ ਮਾਲੂ ਵਾਲ ਵਾਲੇ ਜੋ ਜਲੰਧਰ ਜਿਲ੍ਹੇ, ਨਕੋਦਰ ਤਹਿਸੀਲ ਵਿੱਚ ਹੁਣ ਬਘੇਲੇ ਰਹਿੰਦੇ ਹਨ, ਮੈਨੂੰ ਉਨ੍ਹਾਂ ਵਾਰਤਾ ਸੁਣਾਈ :- ਬਘੇਲੇ ਇਸਾਈ ਗਊਆਂ ਚੋਰੀ ਜੰਗਲ ਵਿੱਚ ਲਿਜਾ ਮਾਰਦੇ ਸੀ; ਪਾਦਰੀ ਤੇ ਪੰਚ ਨੂੰ ਭੀ ਕਿਹਾਂ ਨਾ ਰੁਕੇ। ਇੱਕ ਦਿਨ ਉਤਮੇ ਆ ਦੱਸਿਆ ਜੋ ਸਿੱਖਾਂ ਦੇ ਪਸ਼ੂ ਚਾਰਦਾ ਸੀ ਕਿ ਇਸਾਈ ਗਊਆਂ ਜੰਗਲ ਨੂੰ ਲਿਜਾ ਰਹੇ ਨੇ। ਜੰਗੀਰ ਸਿੰਘ ਜੁਆਨ ਤੇ ਕਰਨੈਲ ਸਿੰਘ ਮੁੰਡਾ ਸੋਟੇ ਲੈ ਦੋੜੇ ਤੇ ਉਤਮਾ ਭੀ ਰਲ ਪਿਆ ਇੱਕ ਇਸਾਈ ਭੱਜ ਗਿਆ ਦੋ ਹੰਕਾਰੀ ਲੜੇ। ਇੱਕ ਥਾਂ ਮਰ ਗਿਆ, ਇੱਕ ਫੱਟੜ ਹੋਇਆ ਸੂਬਾ ਕੇਹਰ ਸਿੰਘ ਜੀ ਤੇ ਜੰਗੀਰ ਸਿੰਘ ਮਰਿਆਂ ਤੇ ਗਊਆਂ ਪਾਸ ਮੌਕੇ ਤੇ ਰਹੇ, ਥਾਣੇ ਇਤਲਾਹ ਦਿੱਤੀ, ਹਾਕਮ ਆਇਆ ਪਾਦਰੀ ਤੇ ਪੰਚ ਭੀ ਕਿਹਾ, ਇਹ ਮੋੜ ਰਹੇ ਸਨ, ਨਾ ਮੁੜਦੇ ਸੀ। ਕੁਝ ਚਿਰ ਮੁਕਦਮਾ ਹੋਇਆ ਤੇ ਸਿੱਖ ਬਰੀ ਹੋ ਘਰੀ ਆਏ। ਮੈਂ ਇਹ ਵਾਰਤਾ ਸਿੱਖਾਂ ਦੇ ਗਊ ਰੱਖਿਆ ਦੇ ਹਿੱਤ ਦੀ ਜਾਣ ਪਿਛਲੇ ਸਾਲ ਦੀ ਹੋਈ ਸੂਬਾ ਜੀ ਤੋਂ ਇਸ ਲਈ ਸੁਣ ਲਿਖੀ ਹੈ ਕਿ ਸਾਡਾ ਕੀ ਧਰਮ ਹੈ, ਸਿੱਖਿਆ ਮਿਲੇ।

## ਸਾਧੂ ਸਿੰਘ ਜੜਾਂ ਵਾਲੀਏ ਦੀ ਹਵੇਲੀ ਵਿੱਚ

ਸਤਿਗੁਰੂ ਜੀ ਦੇ ਹਜ਼ੂਰ ਸਾਧੂ ਸਿੰਘ ਦੀ ਹਵੇਲੀ ਵਿੱਚ, ਆਸਾ ਦੀ ਵਾਰ ਦੇ ਭੋਗ ਬਾਅਦ, ਹਵਨ ਹੋ ਦੋ ਅਨੰਦ ਹੋਏ ਤੇ ਇੱਕ ਮੋਨੇ ਆਏ ਨੂੰ ਇੱਕ ਸਾਧ ਤੋਂ ਭਜਨ ਦਿਵਾਇਆ। ਮੈਨੂੰ ਸਤਿਗੁਰੂ ਜੀ ਦੱਸਿਆ, "ਇਸ ਕਲ ਮੈਨੂੰ ਆ ਕਿਹਾ ਸੀ ਹੋਰ ਸਿੱਖ ਤੇ ਬੜੇ ਹਿੰਦੂਆਂ ਦੇ ਖਿਲਾਫ ਬੋਲਦੇ ਹਨ ਤੇ ਉਹਨਾਂ ਦੇ ਦੀਵਾਨਾਂ ਦੇ ਦੁਆਲੇ ਪੁਲਿਸ ਦਾ ਪਹਿਰਾ ਹੁੰਦਾ ਹੈ। ਤੁਸੀਂ ਤੇ ਉਹ ਅੱਡ ਹੋ? ਮੈਂ ਇਹਨੂੰ ਦੱਸਿਆ ਸੀ ਸ਼ਬਦ ਤੇ ਗੁਰੂ ਨਾਨਕ ਵਾਲਾ ਹੀ, ਉਹ ਤੇ ਅਸੀਂ ਮੰਨਦੇ ਹਾਂ। ਪਰ ਸਾਨੂੰ ਸਮੇਂ ਦਾ ਸਤਿਗੁਰੂ ਰਾਮ ਸਿੰਘ ਜੀ ਮਿਲਿਆ ਹੈ ਜਿਸ ਦੀ ਮੱਤੇ ਲੱਗ ਅਸੀ ਸੁਖੀ ਹਾਂ ਤੇ ਉਹ ਅੰਗਰੇਜ਼ ਦੀ ਚਾਲ ਨਹੀ ਸਮਝ ਸਕੇ; ਦੁਖੀ ਹੁੰਦੇ ਤੇ ਹੋਰਨਾਂ ਨੂੰ ਕਰਦੇ ਹਨ। ਇਸ ਕਿਹਾ ਸੀ, ਮੈਨੂੰ ਭੀ ਸੋ ਸ਼ਬਦ ਨਾਮ ਦਿਓ। ਤਦੋਂ ਅਸੀ ਤਿੰਨੇ ਸਾਂ ਮੈਂ ਤੇ ਭਾਈ ਵਜ਼ੀਰ ਸਿੰਘ ਤੇ ਰਤਨ ਸਿੰਘ, ਭਾਵ ਤਿੰਨੇ ਭਜਨ ਨਹੀ ਦੱਸਦੇ। ਅੱਜ ਇਹ ਮੇਰੇ ਕਹੇ ਤੇ ਆਇਆ ਹੈ ਤਾਂ ਬਿਨ ਕੁਝ ਕਹੇ ਭਜਨ ਦੁਆਇਆ ਹੈ, ਜਾਪਦਾ ਹੈ, ਲੋੜਵੰਦ ਹੈ।"

## ਮੁਠਡੀਂ ਤੇ ਹੋਰ ਪਿੰਡੀਂ ਦਰਸ਼ਨ

ਸਤਿਗੁਰੂ ਜੀ ਦੋ ਰਾਤਾਂ ਮੁੱਠਡੀ ਮੇਲੇ ਤੇ ਦਰਸ਼ਨ ਦਿੱਤੇ। ੧੪ ਤਰੀਕ ਨਗਰ ਮੋਲੇ

Namdhari Elibrary NamdhariElibrary@gmail.com

ਤੇ ਦਰਸ਼ਨ ਦਿੱਤੇ। ਬੀੜ ਵਿੱਚ ਦਰਸ਼ਨ ਦੇ ਵੱਡੀ ਨੀਲੋਂ ਮੇਲੇ ਤੇ ਦਰਸ਼ਨ ਦਿੱਤੇ। ਸਤਿਗੁਰੂ ਜੀ ਗਊ ਦੀ ਨਸਲ ਸਵਾਰਨ ਤੇ ਸਵਾ ਲੱਖ ਪਾਠ ਅਰੰਭੇ 'ਚੋਂ, ਤੁਕ ਸ਼ਬਦ ਲੈਣ ਤੇ ਸਿੱਖਾਂ ਹਿੰਦੂਆਂ ਦੀ ਖਹਿ ਤੋਂ ਬਚ ਕੇ ਰਹਿਣ ਦਾ ਉਪਦੇਸ਼ ਪੰਡਿਤ ਜੀ ਤੇ ਹੋਰ ਜਥੇਦਾਰਾਂ ਤੋਂ ਸਭ ਮੇਲਿਆ ਤੇ ਕਰਾਇਆ। ਦਿੱਲੀ ਦਰਸ਼ਨ ਦਿੱਤੇ ਤੇ ਸੰਗਤ ਨੂੰ ਪੱਕੀ ਕੀਤੀ, ਤੁਸਾਂ ਨਾਮ ਸਿਮਰਨ ਕਰਨਾ ਤੇ ਖੈਹ ਤੋਂ ਬਚ ਕੇ ਰਹਿਣਾ।

ਉੱਨੀ ਹਾੜ ਨੂੰ ਜੀਵਨ ਨਗਰ ਦਰਸ਼ਨ ਦਿੱਤੇ। ਸਭ ਦੁਆਲੇ ਦੇ ਨਗਰਾਂ ਦੀ ਸੰਗਤ ਦਰਸ਼ਨ ਕਰਨ ਆਈ। ਸਤਿਗੁਰੂ ਜੀ ਸਭ ਨੂੰ ਖੁਸ਼ ਹੋ ਦਰਸ਼ਨ ਆਦਰ ਦਿੱਤਾ।

ਸਤਿਗੁਰੂ ਜੀ ੨੦ ਹਾੜ, ਸਭ ਆਪਦੇ ਪਿਆਰੇ ਪਸ਼ੂਆਂ ਨੂੰ ਇੱਕ-ਇੱਕ ਕਰਕੇ ਦੇਖਿਆ। ਸਾਧਾਂ ਨੂੰ ਦਰਸ਼ਨ ਦਿੱਤੇ। ਬਿਰਧਾਂ ਭਜਨੀਕਾਂ ਨੂੰ ਸੁੱਖ ਪੁੱਛੀ। ਇੱਕ ਸਿੱਖ ਦੱਸਿਆ, ਘਸੀਟਾ ਸਿੰਘ ਹਾਰਨੀ, ਅਕਾਲੀਆਂ ਨੂੰ ਸੱਦ ਅੰਮ੍ਰਿਤ ਪ੍ਰਚਾਰ ਕਰਾਊ ਹੈ ਤਾਂ ਉਤਰ ਦਿੱਤੋ ਨੇ ਸਾਡਾ ਕੀ ਕੋਈ ਲਏਗਾ। ਭਲੀ ਗੱਲ ਹੁੰਦੀ ਜੇ ਘਸੀਟਾ ਸਿੰਘ ਅਜਕ ਜਾਂਦਾ ਪਰ ਉਹ ਉਲਟ ਟੁਰਿਆ ਹੀ ਰਹਿੰਦਾ ਹੈ।

## *ਸਤਿਗੁਰਾਂ ਦੇ ਬਚਨ*

ਸਤਿਗੁਰੂ ਜੀ ੨੧ ਨੂੰ, ਸੰਤ ਨਗਰ ਦਰਸ਼ਨ ਦਿੱਤੇ। ਸਿੱਖਾਂ ਨੇ ਅਰਜ਼ ਕੀਤੀ ਜਮੀਨ 'ਚ' ਕਸਰ ਲੱਗੀ ਹੈ। ਤਾਂ ਕਿਹੋ ਨੇ ਕਿਸੇ ਵੇਲੇ ਦੀ ਚੋਖੀ ਜ਼ਮੀਨ ਲੈਣ ਦਾ ਮੰਗ ਸਾਨੂੰ ਭੀ ਮੁਰੱਬਿਆਂ ਵਿੱਚ ਅੜਾ ਦਿੱਤਾ ਹੈ। ਸਿੱਖਾਂ ਦੀ ਤੇ ਸਾਡੀ ਗਿਲਾਨ ਦੀ ਵਜ੍ਹਾ ਬਣ ਗਈ ਹੈ ਤੇ ਬਚਨ ਕੀਤੇ ਨੇ, "ਇਸ ਸਾਲ ਨਹਿਰਾਂ ਜੇਠ 'ਚ ਵਗਣੀਆਂ ਸ਼ੁਰੂ ਹੋ ਗਈਆਂ; ਨਾਲੀ ਵਿੱਚ ਭੀ ਪਾਣੀ ਚੜੇ ਹਾੜ ਹੀ ਆ ਗਿਆ ਏ; ਪਿਛਲੇ ਜਿਲਿਆਂ ਵਿੱਚੋਂ ਕੁਸੰਗੀ, ਮਜ਼ਬ੍ਹੀ ਤੇ ਬੌਰੀਏ ਬੜੇ ਇਧਰ ਆ ਵੱਸੇ ਹਨ, ਮੇਰੀ ਗਲ ਯਾਦ ਰੱਖਿਆ ਜੇ, ਇਹ ਲੋਕ ਤੁਹਾਡਾ ਬਹੁਤ ਹਰ ਤਰ੍ਹਾਂ ਦਾ ਹਰਜ਼ ਕਰਨਗੇ। ਸਿੱਖੀ ਵੱਲੋਂ ਭੀ, ਸੁੱਖ ਸਹੂਲਤਾਂ ਵੱਲੋਂ ਭੀ ਕਿਉਂਕਿ ਸਰਕਾਰ ਇਹਨਾਂ ਦੀ ਮਦਦ ਕਰਦੀ ਹੈ ਜੋ ਮੈਂ ਤੁਹਾਡੀ ਰਿਆਸਤ ਬਿਨਾਂ ਤਾਕਤ ਬਣਾਈ ਹੈ, ਉਸਨੂੰ ਇਹ ਲੋਕ ਕਸਰ ਲਾਣਗੇ। ਵੋਟ ਤੁਹਾਡੇ ਉਲਟ ਦੇਣਗੇ ਤੇ ਤੁਹਾਡੇ ਤੇ ਚੌਧਰ ਕਰਨਗੇ ਤੁਹਾਡੇ ਕੋਲ ਇਹ ਤਾਕਤ ਨਹੀਂ ਰਹਿਣੀ ਜੋ ਹੁਣ ਬਣੀ ਹੈ ਜੇ ਸਭ ਨੂੰ ਸੁੱਕਾ, ਜਵਾਬ ਦੇ ਵਾਪਸ ਤੋਰ ਦਿਓ ਤਾਂ ਬਚ ਰਹੋਗੇ।" ਕਿਸੇ ਨੇ ਵੀ ਸੁਆਦ ਦਾ ਉੱਤਰ ਨਾ ਦਿੱਤਾ ਸਗੋਂ ਕਿਹਾ, "ਸੱਚੇ ਪਾਤਸ਼ਾਹ ! ਸਾਡੀ ਇਹਨਾਂ ਬਿਨਾਂ ਜਿਮੀ ਵਾਹੀ ਦੀ ਖੱਟੀ ਨਹੀ ਵਧਦੀ।" ਸਤਿਗੁਰੂ ਜੀ ਕਿਹਾ, "ਜਿਵੇਂ ਰਾਮ ਦੀ ਤੇ ਤੁਹਾਡੀ ਰਜ਼ਾ, ਮੇਰਾ ਕੀ ਜ਼ੋਰ ਏ, ਜਿਵੇਂ ਹੋਣਾ ਹੁੰਦਾ ਏ ਤਿਵੇਂ ਬਿਧ ਬਣਦੀ ਏ।" (ਮੈਂ ਇਸ ਸਾਲ ੨੦੨੩ ਦੇ ਫੱਗਣ ਵਿੱਚ ਵੋਟਾਂ ਹੋਈਆਂ ਵਿੱਚ ਦੇਖੀ ਹੈ ਚੁਟਾਲੇ ਦਾ ਪਰਤਾਪ ਸਿੰਘ ਕਾਂਗਰਸ ਦੀ ਟਿਕਟ ਤੇ ਲਾਲ ਚੰਦ ਭੂਰਟ ਵਾਲੇ ਦਾ ਅਜ਼ਾਦ ਖੜਾ ਬੜਾ

ਨਾਮਧਾਰੀਆਂ ਦੇ ਜ਼ੋਰ ਲਾਣ ਤੇ ਵੀ ਮਜਬ੍ਹੀ ਬੌਰੀਆਂ ਤੇ ਖੁਲਿਆ ਲੋਕਾਂ ਦੀ ਮਦਦ ਕਰਨ ਵਿਰੋਧੀ ਕੂਕਿਆਂ ਦਾ ਜਿੱਤ ਗਿਆ ਹੈ। ਸੋ ਬਚਨ ਸਤਿਗੁਰੂ ਜੀ ਦਾ ਸੱਚਾ ਹੋਇਆ ਹੈ)।

ਸਤਿਗੁਰੂ ਜੀ ਪਾਸ. ੨੨ ਹਾੜ ਹਾਰਨੀ ਦੇ ਸਿੱਖਾਂ ਆਇ, ਚਰਨੀ ਲੱਗ, ਹੱਥ ਜੋੜੇ ਤੇ ਅਰਜ਼ ਕੀਤੀ, ਪਿਛਲੀ ਭੁੱਲ ਦੀ ਮਾਫੀ ਦਿਓ। ਜੋ ਘਸੀਟਾ ਸਿੰਘ ਤੋਂ ਆਪ ਦੇ ਵਿਰੁੱਧ ਗੱਲਾਂ ਸੁਣਦੇ ਰਹੇ ਹਾਂ; ਅਗੋਂ ਮੇਲਾ ਕਰੋ, ਸਾਡੇ ਨਗਰ। ਸਤਿਗੁਰੂ ਜੀ ਉੱਤਰ ਦਿੱਤਾ, ਮੇਲਾ ਤੇ ਦਿਨ ਮਿੱਥ ਫੇਰ ਕਰਾਂਗੇ, ਹਾਲੇ ਦੇਹ ਢਿੱਲੀ ਰਹਿੰਦੀ ਹੈ। ਪਰ ਜੇ ਅਗੋਂ ਤੁਸਾਂ ਠੀਕ ਰਹਿਣਾ ਹੈ ਤਾਂ ਨਾਮ ਲਿਖਾ ਦਿਓ, ਤਰਨ ਸਿੰਘ ਨੂੰ, ਕਿਉਂਕਿ ਕੱਲ ਨੂੰ ਅਸੀਂ ਕਹਿ ਸਕੀਏ, ਤੁਸਾਂ ਇਹ ਨੇਮ ਕੀਤਾ ਹੈ। ਮੈ ਨਾਮ ਲਿਖੇ। ਇੰਦਰ ਸਿੰਘ, ਵਜਿੰਦਰ ਸਿੰਘ, ਜੈਮਲ ਸਿੰਘ, ਜੰਗੀਰ ਸਿੰਘ, ਗਿਆਨ ਸਿੰਘ, ਹਰਨਾਮ ਸਿੰਘ, ਆਤਮਾ ਸਿੰਘ, ਬਹਾਦਰ ਸਿੰਘ, ਸੁਦਾਗਰ ਸਿੰਘ, ਕਰਨੈਲ ਸਿੰਘ, ਖਜ਼ਾਨ ਸਿੰਘ ਨਾਮਧਾਰੀ ਹਾਰਨੀ ਰਹਿੰਦੇ ਹਨ।

## *ਮੇਲਾ ਮਹਾਵੇ ਦਾ*

ਮਹਾਵੇ ਠਾਕੁਰ ਕੇਸਰ ਸਿੰਘ ਜੀ ਦੇ ਪੋਤਰੇ ਕ੍ਰਿਪਾਲ ਸਿੰਘ ੨੨, ੨੩, ੨੪ ਹਾੜ੍ਹ ਮੇ ਲਾ ਆਰੰਭਿਆ। ਪੰਡਿਤ ਗੋਪਾਲ ਸਿੰਘ ਜੀ, ਸੰਤ ਗਿਆਨ ਸਿੰਘ ਜੀ, ਫਤਿਹ ਸਿੰਘ ਜੀ ਤੇ ਰਾਗੀਆਂ ਦੀਆਂ ਜੋੜੀਆਂ ਆਈਆਂ ਅਤੇ ਟਹਿਲ ਸਿੰਘ ਫਕੱਰ ਨੂੰ ਭੀ ਸੱਦਿਆ। ਸਿੱਖਾਂ ਸਾਧਾਂ ਕਿਹਾ ਤੂੰ ਕਿਉਂ ਟਹਿਲ ਸਿੰਘ ਨੂੰ ਸੱਦਿਆ ਹੈ ? ਸਤਿਗੁਰੂ ਜੀ ਦੇ ਪੰਥ ਨਾਮਧਾਰੀ ਵਿੱਚੋਂ ਕੱਢਿਆ ਹੋਇਆ ਹੈ। ਛੋਟੇ ਬਾਬਾ ਜੀ ਭੀ ਗਏ ਤੇ ਕਿਹਾ ਇਸ ਟਹਿਲ ਸਿੰਘ ਝੂਠੇ ਹੁਕਮਨਾਮੇ ਅੰਗਰੇਜ਼ਾਂ ਤੇ ਸਿੰਘ ਸਭੀਆਂ ਦੇ ਲਿਖਵਾਏ, ਕਿਤੋਂ ਲੈ, ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਉੱਤੇ, ਇਸ ਛਪਵਾਏ ਹਨ। ਕਈ ਸਾਲ ਹੋਏ ਹਨ ਤਦ ਤੋਂ ਇਹ ਪੰਥੋਂ ਛੇਕਿਆ ਹੈ, ਸਤਿਗੁਰਾਂ। ਕ੍ਰਿਪਾਲ ਸਿੰਘ ਨੇ ਟਹਿਲ ਸਿੰਘ ਨੂੰ ਮੇਲੇ 'ਚੋਂ ਕੱਢ ਦਿੱਤਾ।

ਹਰੀਪੁਰੇ ਦੇ ਪੰਚ ਖੁਸ਼ਹਾਲ ਸਿੰਘ ਰਾਜੇਜੰਗੀਦੇ ਦੀ ਮਾਤਾ ਦੇ ਮਰਨੇ ਦੇ ਭੋਗ ਤੇ ਸਤਿਗੁਰਾਂ ਦਰਸ਼ਨ ਦਿੱਤੇ। ਸਤਿਗੁਰੂ ਜੀ ਜਰਨੈਲ ਸਿੰਘ, ਰਾਜੇ ਜੰਗ ਦੇ ਨੂੰ ਬੀਬੀ ਦਾ ਅਨੰਦ ਘਰ ਕਰਨ ਤੋਂ ਤਾੜਨਾ ਕੀਤੀ।

## *ਗੱਲ ਫੇਰ ਘਸੀਟਾ ਸਿੰਘ ਦੀ*

ਅਮਰਾਸਰ ਦਰਸ਼ਨ ਦਿੱਤੇ ਤਾਂ ਸੰਤ ਕਰਤਾਰ ਸਿੰਘ ਜੀ ਜਲ੍ਹਣਾਵਾਲਿਆਂ ਅਰਜ਼ ਕੀਤੀ, "ਘਸੀਟਾ ਸਿੰਘ ਕਹਿੰਦਾ ਹੈ, ਮੈਨੂੰ ਸਤਿਗੁਰੂ ਨਹੀ ਬਖਸ਼ਦੇ, ਮੈਂ ਤਾਂ ਬਖਸ਼ਾਉਂਦਾ ਹਾਂ। ਉਹ ਆਖਦੇ ਹਨ ਲਿਖ ਕੇ ਸਰਕਾਰੇ ਦੇ। ਉਹ ਆਖਦਾ ਹੈ ਮੈਂ ਹੁਣ ਉਤੋਂ ਭੀ ਕਾਲਾ ਹੋਣ ਲੱਗਾ

Namdhari Elibrary NamdhariElibrary@gmail.com

ਹਾਂ, ਅਕਾਲੀਆਂ ਨੂੰ ਸੱਦ। ਅੱਗੇ ਤਾਂ ਅੰਦਰੋਂ ਕਾਲਾ ਸਾਂ। ਸੱਚੇ ਪਾਤਸ਼ਾਹ। ਕੁਝ ਆਪ ਭੀ ਦਲੋ। ਸਿੱਖ ਭੁੱਲਦੇ ਆਏ ਹਨ, ਸਤਿਗੁਰੂ ਜੀ ਬਖਸ਼ਦੇ ਆਏ ਹਨ। ਜਰੂਰ, ਲਿਖਾ ਕੇ ਤੇ ਨਹੀਂ ਬਖਸ਼ਦੇ ਰਹੇ। ਸਗੋਂ ਸਿੱਖਾਂ ਵੱਲੋਂ ਹੋਈ ਲਿਖਤ ਪਾੜਦੇ ਰਹੇ ਹਨ।" ਸਤਿਗੁਰੂ ਜੀ ਉੱਤਰ ਦਿੱਤਾ, "ਕਦੀ ਕਿਸੇ ਸਿੱਖ ਸਰਕਾਰੇ ਨਹੀਂ ਅਰਜੀ ਦਿੱਤੀ। ਮੈ ਤਾਂ ਹੀ ਲਿਖਵਾਉਂਦਾ ਹਾਂ ਕਿ ਆਪਣਾ ਲਿਖਿਆ ਝੂਠ ਆਪ ਹੀ ਲਿਖ ਕੇ ਮੰਨੈ, ਅਸਾਂ ਝੂਠ ਕੀਤਾ ਹੈ ਜੋ ਕੁਝ ਅੱਗੇ ਕੀਤਾ ਹੈ। ਅੱਗੇ ਕਿਸੇ ਗੁਰੂ ਤੋਂ ਸਿੱਖ ਅੰਗੂਠੇ ਲਾ ਨਹੀਂ ਮੁਕਰੇ ਸੀ। ਹੁਣ ਸਿੱਖ ਅੰਗੂਠੇ ਲਾ ਭੀ ਮੁਕਰ ਜਾਂਦੇ ਹਨ। ਇਸ ਲਈ ਹੁਣ ਸਰਕਾਰੇ ਭੀ ਲਿਖ ਕੇ ਹੀ ਦੇਵੇ।" ਨਾ ਘਸੀਟਾ ਸਿੰਘ ਲਿਖ ਕੇ ਦੇਣਾ ਮੰਨਿਆ ਨਾ ਦੁਬਿਧਾ ਦਾ ਕਿਲਾ ਭੰਨਿਆ।

## *ਮੱਲ ਇੱਕ ਕਲੰਡਰ ਦੀ*

ਦਿੱਲੀ ਦੇ ਹੋਲੇ ਤੇ, ਕਲੰਡਰ ੧੨ ਪਾਤਸ਼ਾਹੀਆਂ ਦਾ, ਸਤਿਗੁਰੂ ਰਾਮ ਸਿੰਘ ਜੀ ਸਮੇਤ ਤੇ ਗੁਰੂ ਹਰੀ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਨ ਤੇ, ਅੰਮ੍ਰਿਤਸਰ, ਰਾਏ ਕੋਟ ਤੇ ਮਲੇਰਕੋਟਲੇ ਵਾਲਿਆਂ ਨੇ ਸ਼ਹੀਦਾਂ ਦੀਆਂ ਤਸਵੀਰਾਂ ਸਮੇਤ ਛਾਪੇ, ਵੰਡੇ, ਵੇਚੇ ਸੀ ਇਨ੍ਹੀ ਦਿਨੀ। ਤੇ ਕਈ ਅਕਾਲੀ ਤੇ ਸਿੰਘ ਸਭੀਆਂ ਦੀਆਂ ਅਖਬਾਰਾਂ ਰੌਲਾ ਪਾਇਆ ਕਿ ਕੂਕਿਆਂ ਕਿਉਂ ੧੦ ਗੁਰੂਆਂ ਦੇ ਨਾਲ ਹੋਰ ਗੁਰੂਆਂ ਦੇ ਫੋਟੋ ਤੇ ਨਾਮ ਲਿਖ ਦਿੱਤੇ ਹਨ। ਸਤਿਜੁਗ ਭੀ ਲਿਖਿਆ ਉਹ ਸਮਾਂ ਲੰਘ ਗਿਆ ਹੈ ਜਦ ਤੁਸਾਂ ਆਪਣੇ ਅੰਗਰੇਜ ਆਕਾ ਨਾਲ ਮਿਲ ਸਾਡੇ ਅਖਬਾਰ ਸਤਿਜੁਗ ਤੇ ਫੋਟੋਆਂ ਤੇ ਪਾਬੰਦੀ ਲਵਾਈ ਸੀ। ਹੁਣ ਸਭ ਨੂੰ ਆਪੋ ਆਪਣੇ ਧਰਮ ਦਾ ਪ੍ਰਚਾਰ ਕਰਨ ਦੀ ਖੁਲ੍ਹ ਹੈ। ਤੁਸੀ ਸਾਨੂੰ ਰੋਕ ਨਹੀ ਸਕਦੇ। ਕਾਂਗਰਸ ਰਾਜ ਨੇ ਭੀ ਅਕਾਲੀਆਂ ਤੇ ਸਿੰਘ-ਸਭੀਆਂ ਦੀ ਉਕਾ ਨਾ ਸੁਣੀ, ਸਹੀ ਨਿਆਂ ਕੀਤਾ।

## *ਮੇਲਾ ਹਾਰਨੀਆਂ ਵਿੱਚ ਤੇ ਹੋਰ ਮੇਲੇ*

ਸਤਿਗੁਰੂ ਜੀ, ੩੧ ਹਾੜ, ਹਾਰਨੀ ਦੇ ਸਿੱਖਾਂ ਵੱਲੋਂ ਮੇਲੇ ਕੀਤੇ ਤੇ ਦਰਸ਼ਨ ਦਿੱਤੇ। ਦੀਵਾਨ ਲੱਗਾ, ਘੰਟਾ ਨਾਮ ਸਿਮਰਨ ਹੋਇਆ, ਰਾਤ ਰਹੇ। ੩੨ ਆਸਾ ਦੀ ਵਾਰ ਦੇ ਭੋਗ ਬਾਦ ਸੰਤ ਨਗਰ ਆਏ ਸਤਿਗੁਰੂ ਜੀ। ਸਿੱਖਾਂ ਦੱਸਿਆ ਘਸੀਟਾ ਸਿੰਘ ਕਹਿੰਦਾ ਹੈ ਜੇ ਸਰਕਾਰੇ ਨਾ ਲਿਖਾਉਣ ਤਾਂ ਬਖਸ਼ਾਉਣ ਨੂੰ ਤਿਆਰ ਹਾਂ। ਜੀਵਨ ਨਗਰ ਅਨੰਦ ਕਰਾਉਣ ਵਾਲੇ ਰੋਜ ਹੀ ਆ ਕਰਾਉਂਦੇ ਸੀ। ਸਤਿਗੁਰੂ ਜੀ ਗੁਰੂਵਾਰ ਹੀ ਅਨੰਦ ਜੀਵਨ ਨਗਰ ਹੋਣਗੇ ਦਾ ਹੁਕਮ ਦਿੱਤਾ। ਜੋ ਹੁਣ ਤੱਕ ਵਰਤਦਾ ਏ। ਕਦੇ ਖ਼ਾਸ ਵਜਹ ਕਰਕੇ ਭਾਵੇਂ ਕਿਸੇ ਹੋਰ ਦਿਨ ਭੀ ਹੁੰਦੇ ਹਨ।

Namdhari Elibrary NamdhariElibrary@gmail.com

ਸਤਿਗੁਰੂ ਜੀ, ਸੰਤ ਨਗਰੋਂ, ਦੱਖਣ ਪਿਪਲ ਸ਼ਹੀਦਾਂ * ਵਾਲੇ ਥੱਲੇ ਜਾ ਕਿਹਾ ਦੋ ਕਨਾਲਾਂ ਜਮੀਨ ਇਥੇ ਰੱਖਣੀ ਹੈ। ਨਾਲੇ ਸਿੱਖਾਂ ਦੇ ਨਾਮ ਯਾਦ ਰਹਿਣਗੇ। ਨਾਲੇ ਸੜਕ ਲਾਗੇ, ਛਾਵੇਂ ਅਰਾਮ ਕਰਨ ਦਾ ਸੁੱਖ ਰਾਹੀਆਂ ਨੂੰ ਰਹੇਗਾ।

ਸਤਿਗੁਰੂ ਜੀ ਇੱਕ ਸਾਉਣ ੨੦੧੩ ਧਰਮਪੁਰੇ ਦਰਸ਼ਨ ਦਿੱਤੇ। ਰਤਨ ਸਿੰਘ ਕੂਕੇ ਅਰਜ ਕੀਤੀ, ਕੱਲ ਦਮਦਮੇ ਮੇਲਾ ਹੈ, ਅਸੀਂ ਲਾਉਡ ਸਪੀਕਰ ਲੈ ਆਈਏ? ਸਤਿਗੁਰੂ ਜੀ ਉਤਰ ਦਿੱਤਾ, ਐਵੇਂ ਇਲਤ ਹੀ ਹੈ। ਪਰ ਰਤਨ ਸਿੰਘ ਸਾਥੀਆਂ ਦੀ ਸਲਾਹ ਮੰਨ, ਲਾਉਡ-ਸਪੀਕਰ ੨ ਸਾਉਣ ਰਾਤ ਲਿਆ ਲਾਇਆ। ਉਸੇ ਦੀ ਮੱਝ ਡਰ ਨੱਸੀ, ਮਗਰ ਰਤਨ ਸਿੰਘ ਨੱਸਦਾ, ਰਾਤ ਖ਼ਰਾਬ ਹੋਇਆ ਤੇ ਪਛੋਤਾਵਾ ਕੀਤਾ। ਮੈ ਸੰਗੀਆ ਕਹਿ ਕਿਉਂ ਇਹ ਪੰਗਾ ਲਿਆ। ਨਕੌੜੇ ਭੀ ਮੇਲਾ ਹੋਇਆ ਪਰ ਵਰਖਾ ਆਮ ਹੋਈ ਕਰ ਕੋਈ ਸੁਆਦ ਨਾ ਬਣਿਆ। ਸੰਤ ਨਗਰ ਦੇ ਸਿੱਖਾਂ ਦਾ ਆਪੋ ਵਿੱਚ ਆਮ ਝੇੜਾ ਜਮੀਨ ਦਾ ਰਹਿੰਦਾ। ਸੁਣ ਸਤਿਗੁਰੂ ਜੀ ਕਿਹਾ ਹੁਣ ਨਿੱਤ ਇਹੋ ਜਿਹਾ ਝੇੜਾ ਨਹੀਂ ਸੁਣਨਾ, ਅੱਠੀਂ ਦਿਨੀ ਸੁਣਾਂਗੇ।

ਸੰਤੋਖ ਪੁਰੇ ਭੀ ਮੇਲਾ ਹੋਇਆ ਸਿੱਖ ਸਭ ਨਗਰੀਂ ਦੋਸ਼ ਮੰਨਦੇ ਤੇ ਅੱਗੋਂ ਦੁਬਿਧਾ ਛੱਡਣ ਦਾ ਨੇਮ ਕਰਦੇ ਰਹੇ।

ਇਨ੍ਹੀ ਦਿਨੀ ਸਤਿਗੁਰੂ ਜੀ, ਲਾਲਾ ਹਰਦੇਵ ਸਹਾਏ, ਤੇ ਬੰਤਾ ਸਿੰਘ ਲੁਧਿਆਣਾ ਨੂੰ ਗਊਆਂ ਦੇ ਸਦਨ ਬਣਵਾਏ ਸਰਕਾਰ ਵਲੋ ਦੇਖਣ ਲਈ ਕਿ ਕੀ ਵਰਤ ਰਿਹਾ ਹੈ। ਧਰਮ ਦੇ ਓਹਲੇ ਪਾਪ ਤੇ ਅਵਾਰਾ ਗਊਆਂ ਭਾਟਾਂ ਤੋਂ ਕਤਲ ਕਰਨ ਵਾਲੀ ਥਾਈਂ ਜਾਂਦੀਆਂ ਖੋਹਣ ਦੀ ਤਲਾਸ਼ ਲਈ ਕਰ ਆਪਣੀ ਕਾਰ ਤੇ ਡਰੈਵਰ, ਧਾਰਾ ਸਿੰਘ ਅਮਲੀ, ਦਿੱਤਾ ਹੋਇਆ ਸੀ। ਬੰਤਾ ਸਿੰਘ ਦੇ ਦੱਸਣ ਤੇ ਸਾਥੀਆਂ ਜਨ-ਸੰਘੀ ਹਿੰਦੂਆਂ ਦੇ ਰਲ ਖੋਹਣ ਤੇ ਭਾਟਾਂ ਨੂੰ ਡੱਕਾ ਲੱਗਾ ਸੀ। ਕਿਉਂਕਿ ਸਰਕਾਰ ਭਾਟਾਂ ਦੀ ਨਾ ਸੁਣਦੀ ਸੀ।

## *ਧੰਨ ਸਤਿਗੁਰੂ ਪ੍ਰਤਾਪ ਸਿੰਘ !*

ਇੰਨੀ ਦਿੱਲੀ ਹੀ ਮਾਨਾਂ ਵਾਲੇ ਦੀ ਬੁਰਜੀ ਵਿੱਚ ਵੱਸਦੇ ਠਟਿਆਂ, ਹੇਰ, ਦੀਵਾਨ ਵਾਲੇ, ਪਿੰਡ ਲੰਡ ਵਾਲੇ, ਬਾਹਮਣੀ ਵਾਲੇ ਆਦਿ ਦੇ ਕੰਬੋ ਜੋ ਸੰਤਾਂ ਵਾਲੀ ਵਸਦੇ ਹਨ ਦਿੱਲੀ, ਟਾਇਰ ਗੱਡਿਆਂ ਲਈ, ਲੈਣ ਵਾਸਤੇ ਗਏ। ਸੁਜਾਨ ਸਿੰਘ ਤੇ ਮੱਲ ਸਿੰਘ ਨਵੀ ਦਿੱਲੀ ਕੈਪੀਟਲ ਬੂਟ ਹਾਊਸ ਕਨਾਟ ਪਲੇਸ ਵਿੱਚ ਜੋੜੇ ਲੈਣ ਗਏ। ਮਾਨਾਂ ਵਾਲੇ ਦੇ ਸਰਦਾਰ ਨੌ ਨਿਹਾਲ ਸਿੰਘ ਦੇ ਵਿਚਕਾਰਲੇ ਪੁਤਰ ਸੁਰਿੰਦਰ ਸਿੰਘ ਦੀ ਬੂਟਾਂ ਦੀ ਦੁਕਾਨ ਸੀ। ਉਨ੍ਹਾਂ ਕਿਹਾ, "ਆਓ! ਸੰਤੋ ਸਰਦਾਰੋ ਕੀ ਲੈਣਾ ਜੇ ?" ਮੱਲ ਸਿੰਘ ਤੇ ਸੁਜਾਨ ਸਿੰਘ ਨੇ ਜੋੜੇ ਮੰਗੇ। ਸੁਰਿੰਦਰ ਸਿੰਘ

---

* ਮੁਨਸ਼ਾ ਸਿੰਘ ਰਾਏਪੁਰ ਡੱਬਾ, ਰਤਨ ਸਿੰਘ ਭਾਰ ਸਿੰਘ ਪੁਰਾ ਜਿਲ੍ਹਾ ਜਲੰਧਰ ੧੪ ਜੇਠ ੨੦੦੪ ਨੂੰ ਮੁਸਲਮਾਨਾਂ ਇਸ ਪਿਪਲ ਹੇਠ ਮਾਰ ਦਿੱਤੇ ਸੀ ਦਮਦਮਿਓ ਜੀਵਨ-ਨਗਰ ਨੂੰ ਜਾਂਦੇ।

ਨੇ ੫,੭,੧੦ ਦੀ ਕੀਮਤ ਦੇ ਦਿਖਾਏ। ਸੁਜਾਨ ਸਿੰਘ ਦੀ ਪੈਰੀ ਪੁਆ ਪੁੱਛਿਆ, ਕਿਹੋ ਜਿਹੇ ਲੈਣੇ ਨੇ? ਸੁਜਾਨ ਸਿੰਘ ਕਿਹਾ ਇਹਨਾਂ ਤੋਂ ਚੰਗੇ। ਅੰਤ ੨੫ ਰੁਪਏ ਦਾ ਬੂਟਾਂ ਦਾ ਜੋੜਾ ਖ੍ਰੀਦਿਆ ਤੇ ਪੁੱਛਿਆ, ਸਰਦਾਰਾ ਤੇਰਾ ਨਾਮ ਕੀ ਹੈ ਤੇ ਪਿਛਲਾ ਪਿੰਡ ਕਿਹੜਾ ਏ ਕਿਉਂਕਿ ਤੇਰੀ ਬੋਲੀ ਸਾਡੇ ਨਾਲ ਰੱਲਦੀ ਹੈ। ਸੁਰਿੰਦਰ ਸਿੰਘ ਦੱਸਿਆ, ਮੈਂ ਮਾਨਾ ਵਾਲੇ ਦੇ ਸਰਦਾਰ ਨੌਨਿਹਾਲ ਸਿੰਘ ਦਾ ਪੁੱਤਰ ਹਾਂ ਤੇ ਸੁਜਾਨ ਸਿੰਘ ਤੇ ਮੱਲਾ ਸਿੰਘ ਕਹਿਣ ਲੱਗੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਪ੍ਰਤਾਪ ਵਾਲੇ, ਜਿਨ੍ਹਾਂ ਨੇ ਸਾਨੂੰ ਸਦਾ ਦੀਆਂ ਝਿੜਕਾਂ ਅਤੇ ਤਰਲਿਆਂ ਤੋਂ ਮੁਕਤ ਕਰ ਮੁਰੱਬਿਆਂ ਦੇ ਮਾਲਕ ਬਣਾ ਦਿੱਤਾ ਹੈ ਅਤੇ ਤੁਹਾਡੇ ਤੋਂ ਸਾਡੇ ਪੈਰੀ ਜੋੜੇ ਪੁਆਏ ਹਨ।

ਉਸ ਕਿਹਾ ਅਸੀ ਕੂਕਿਆਂ ਤੋ ਸੁਣਦੇ ਹੁੰਦੇ ਸਾਂ "ਮੂਏ ਸਭੇ ਸਰਦਾਰੀ ਦਾਰ" ਉਹੋ ਗੱਲ ਸਾਡੇ ਨਾਲ ਪੂਰੀ ਵਰਤੀ ਹੈ। ਸਾਨੂੰ ਜੋੜਿਆਂ ਦੀ ਦੁਕਾਨ ਪਾਉਣੀ ਪਈ ਹੈ। ਜਦੋਂ ਮੈਂ ਇਹ ਵਾਰਤਾ, ਸੁਜਾਨ ਸਿੰਘ ਸੰਤਾਂ ਵਾਲੀ ਤੋਂ ਜਾ ਪੁੱਛੀ ਉਹ ਦੱਸਣੋਂ ਨਾਂਹ ਕਰ ਗਿਆ। ਉਹ ਕਿਹਾ, ਤੁਸੀਂ ਸਰਦਾਰਾਂ ਦੀ ਬਦਨਾਮੀ ਕਰੋਗੇ, ਲਿਖਕੇ। ਅਸੀ ਉਨ੍ਹਾਂ ਦਾ ਨਮਕ ਖਾਧਾ ਹੈ ਜਰ ਨਹੀ ਸਕਦੇ। ਪਰ ਅਸਲੀ ਗੱਲ ਮੈਨੂੰ ਮੱਲਾ ਸਿੰਘ ਨੇ ਦੱਸੀ ਹੈ। ਇਨ੍ਹਾਂ ਨੂੰ ਸਰਦਾਰ ਦਾ ਮੇਹਣਾ ਕਿ ਜਿਸ ਗੁਰੂ ਆਖੇ ਵੋਟ ਦਿੰਦੇ ਹੋ ਉਸ ਨੂੰ ਕਹੋ ਜ਼ਮੀਨ ਭੀ ਲੈ ਦੇਵੇ। ਸਤਿਗੁਰੂ ਜੀ ਦਾ ਬਚਨ "ਮੈ ਤਦੋਂ ਰਾਜੀ ਹੋਵਾਂਗਾ ਜਦੋ ਨੌਨਿਹਾਲ ਸਿੰਘ ਤੋਂ ਵਧੀਆ ਇਨ੍ਹਾ ਕੰਬੋਆਂ ਸੈਣੀਆ ਨੂੰ ਬਣਾ ਲਵਾਗਾ"। ਭੁੱਲ ਗਿਆ ਹੈ। ਇਹ ਉਪਰ ਲਿਖੀ ਦੁਕਾਨ ਦਾ ਅਤੇ ਹੋਰ ਸਭ ਗੱਲ ਦਾ ਪੂਰਾ ਪਤਾ ਮੈਨੂੰ ਸੰਤ ਲਾਭ ਸਿੰਘ, ਕ੍ਰਿਪਾਲ ਪੱਟੀ ਵਾਲਿਆਂ ਦਿੱਲੀ ਜਾ ਲਿਖ ਕੇ ਲਿਆ ਦਿੱਤਾ ਹੈ। ਸੰਤ ਜੀ ਦੇ ਦਿੱਲੀ ਭੀ ਮਕਾਨ ਹਨ ਤੇ ਸਬੰਧੀ ਭੀ ਹਨ।

## *ਸੰਤਾਂ ਦੀ ਥਾਂ ਇਹ ਹੈ*

ਇਨ੍ਹੀ ਦਿਨੀ ਹੀ ਸੰਤ ਨਗਰ, ਵਰਿਆਮ ਸਿੰਘ, ਸਾਹਿਬ ਕੌਰ ਦੇ ਪੁਤਰ ਨੂੰ, ਮਸ਼ੀਨ ਦੀਵਾਨ ਅਸਥਾਨ ਤੋਂ ਪੁੱਟ, ਬਾਹਰ ਜਾਣ ਲਈ ਹੁਕਮ, ਸਤਿਗੁਰੂ ਜੀ ਕੀਤਾ। ਪਰ ਵਰਿਆਮ ਸਿੰਘ ਇਨਕਾਰ, ਉਜਰ ਹੀ ਕਰੇ। ਵਰਿਆਮ ਸਿੰਘ, ਸੰਤ ਆਲਾ ਸਿੰਘ ਜੀ ਨੂੰ ਕਿਹਾ, ਤੁਸੀ ਸਾਡੀ ਮਦਦ ਕਰੋ। ਤਾਂ ਮਸ਼ੀਨ ਪਿੰਡ 'ਚ ਰਹਿੰਦੀ ਹੈ। ਸੰਤ ਜੀ ਉਤਰ ਦਿੱਤਾ, "ਕਾਕਾ ਤੁਹਾਡਾ ਪਿਤਾ ਬੁੱਧ ਸਿੰਘ ਤੇ ਤੁਹਾਡੀ ਮਾਤਾ ਤੇ ਤੁਹਾਨੂੰ ਗੁਰਚਰਨ ਸਿੰਘ ਅਤੇ ਵਰਿਆਮ ਸਿੰਘ ਨੂੰ ਨਿਆਣਾ ਹੀ ਛੱਡ ਚੜ ਗਿਆ। ਮੈ, ਉਸ ਦੀ ਅਤੇ ਪੰਥ ਦੀ ਪੱਤ ਨੂੰ ਆਪ ਉਲਾਂਭੇ ਸਹਿ ਤੁਹਾਡੀ ਪਤ ਸੰਭਾਲੀ ਰੱਖੀ, ਤੁਹਾਨੂੰ ਪਾਲਿਆ ਹੈ। ਹੁਣ ਤੁਸੀ ਸਤਿਗੁਰੂ ਜੀ ਦਾ ਬਚਨ ਨਹੀ ਮੰਨਦੇ ! ਮੈ ਸਿੱਖ ਗੁਰੂ ਕਾ ਹਾਂ, ਤੁਹਾਡਾ ਨਹੀ। ਕਿਸੇ ਫਾਹੀ ਵਿੱਚ ਫਸ ਗੁਰੂ ਵੱਲੋਂ ਬੇਮੁਖ ਹੋ ਮਰਨਾ ਮੁਨਕਰੀ ਹੈ ਸੋ ਮੈਂ ਨਹੀ ਕਰਨੀ। ਤੂੰ ਮਸ਼ੀਨ ਪਿੰਡ ਚੋ ਪੁੱਟ ਕੇ ਲਾਂਭੇ ਥਾਂ ਮਿਲੇ 'ਚ ਲਾ ਲੈ। ਵਰਿਆਮ ਸਿੰਘ ਮਸ਼ੀਨ ਪੁੱਟ ਬਾਹਰ ਲਾਈ, ਸਭ ਨੇ ਜਾਣਿਆਂ, ਸੰਤਾਂ ਦਾ ਇਹੋ

ਥਾਂ ਹੁੰਦਾ ਹੈ।

## *ਜਾਤੀਭਿੰਨ (ਅੰਤਰਜਾਤੀ) ਵਿਆਹਾਂ ਦੀ ਗੱਲ*

ਇਨੀ ਦਿਨੀ ਹੀ ਇੱਕ, ਭਿੰਨ ਜਾਤੀ ਜੋੜੇ ਦਾ, ਅਰਦਾਸਾ ਸਤਿਗੁਰੂ ਜੀ ਜੀਵਨ ਨਗਰ ਕਰਵਾਇਆ। ਮੈਂ ਸਮਾਂ ਮਿਲਣ ਤੇ ਸਤਿਗੁਰੂ ਜੀ ਅੱਗੇ ਅਰਜ ਕੀਤੀ, "ਸੁਣਿਆ ਹੈ, ਸਤਿਗੁਰੂ ਰਾਮ ਸਿੰਘ ਜੀ ਤੋਂ ਜਾਤੀ ਭਿੰਨ ਅਨੰਦ ਤੁਰੇ, ਗੁਰੂ ਹਰੀ ਸਿੰਘ ਜੀ ਤੱਕ ਰੀਝ ਨਾਲ ਹੁੰਦੇ ਰਹੇ; ਹੁਣ ਖੀਝ ਨਾਲ ਹੁੰਦੇ ਹਨ, ਕੋਈ ਨਮੂਨੇ ਵਜੋ ਖਾਨਦਾਨ ਜਾਂ ਸਿੱਖ ਦੱਸੋ, ਜਿਸ ਗੁਰੂ ਕਾ ਬਚਨ ਮੰਨ ਹੀ ਰੀਝ ਨਾਲ ਜਾਤੀ ਭਿੰਨ ਅਨੰਦ ਕੀਤੇ ਹੋਣ। ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਮੈਨੂੰ ਦੱਸਿਆ ਜੋ ਗੁਰਦਿਆਲ ਸਿੰਘ ਹੁਣ "ਸਤਿਜੁਗ" ਦਾ ਐਡੀਟਰ ਸਰਸੇ ਰਹਿੰਦਾ ਹੈ, ਉਸ ਖਾਨਦਾਨ ਵਿੱਚੋਂ ਹੈ ਤੇ ਜੇ ਚੋਖਾ ਨਿਰਨਾ ਲਿਖਣਾ ਹੋਣੀ ਤਾਂ ਸਰਸੇ ਰਹਿੰਦੇ ਸੰਤ ਜੈਮਲ ਸਿੰਘ ਟੇਹੀ ਜਿਲ੍ਹਾ ਮਿੰਟਗੁਮਰੀ ਨੂੰ ਜਾ ਮਿਲ, ਤੈਨੂੰ ਬਹੁਤ ਕੁਝ ਦੱਸਣਗੇ। ਸੰਤ ਜੈਮਲ ਸਿੰਘ ਜੀ ਪਾਸ ਮੈ ਸਰਸੇ ਗਿਆ ਉਨ੍ਹਾਂ ਦੱਸਿਆ ਗੁਰੂ ਹਰੀ ਸਿੰਘ ਜੀ ਦੇ ਸਮੇਂ ਪਿਛੋਂ ਪੀਰ ਦੇ ਵਾੜੇ, ਜਿਲ੍ਹਾ ਮਿੰਟਗੁਮਰੀ ਦੇ, ਅਬਲ ਖੁਰਾਣੇ ਰਹਿੰਦੇ, ਸੁਜਾਨਾ ਰਾਮ, ਗੋਤ ਨਾਗਪਾਲ ਤੇ ਉਸ ਦੇ ਘਰੋ ਬੁੱਧਾਂ ਤੇ ਉਸਦਾ ਪੁਤਰ ਗੁਰਮੁੱਖ ਸਿੰਘ ਨਵੀ ਬਾਰ ਆਬਾਦ ਹੋਈ ਤਾਂ ਇਹ ਟੇਹੀ ਜਿਲ੍ਹਾ ਮਿੰਟਗੁਮਰੀ ਜਾ ਵਸੇ। ਸੁਜਾਨਾ ਰਾਮ ਦੇ ਚੜ੍ਹ ਜਾਣ ਪਿਛੋਂ ਗੁਰਮੁੱਖ ਸਿੰਘ (ਸਾਹਿਬ ਸਿੰਘ, ਮੱਲ ਸਿੰਘ) ਅਬਲ ਖੁਰਾਣੇ ਦੇ ਹਨ, ਫੂਲੇ ਵਾਲ ਦੇ ਖੜਕ ਸਿੰਘ ਦੀ ਸੰਗਤੋਂ ਨਾਮਧਾਰੀ ਸੱਜ ਗਏ। ਤੇ ਮੋਨਿਆਂ ਦੀ ਧੀ ਜੋ ਉਸ ਨਾਲ ਵਿਆਹੀ ਹੋਈ ਸੀ, ਬਿਰਾਮ ਕਿਆਂ ਦੇ ਚਲਾਣੇ, ਗੋਤ ਦੇ ਅਰੋੜਿਆਂ ਦੀ ਧੀ ਭੀ ਨਾਮਧਾਰਨ ਹੋਈ। ਗੁਰਮੁੱਖ ਸਿੰਘ ਨੇ ਉਸ ਨੂੰ ਗੁਜਾਰੇ ਜੋਗਾ ਗਹਿਣਾ ਅਤੇ ਮਾਇਆ ਦੇ ਕੇ ਕਿਹਾ, ਤੈਨੂੰ ਮੇਰੇ ਵੱਲੋਂ ਖੁਲ੍ਹ ਹੈ ਭਾਵੇਂ ਬੈਠੀ ਖਾਹ ਤੇ ਭਾਵੇਂ ਕਿਸੇ ਵੱਲ ਬਹਿ ਜਾ।" ਗੁਰਮੁੱਖ ਸਿੰਘ ਨੇ ਗੁਰੂ ਹਰੀ ਸਿੰਘ ਤੋਂ ਸੁਣਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਕੋਈ ਵਿਧਵਾ ਨਾ ਰਹੇ। ਤਾਂ ਆਪਣੀ ਮਾਤਾ ਬੁੱਧਾਂ ਨੂੰ ਆਖਿਆ, "ਜੇ ਮੇਰੇ ਨਾਲ ਸਾਕ-ਸਨੇਹ ਹੈ ਤਾਂ ਵਿਧਵਾ ਨਾ ਰਹਿ।" ਉਸ ਸਤਿ ਬਚਨ ਕੀਤਾ ਤਾਂ ਗੁਰਮੁੱਖ ਸਿੰਘ ਨੇ ਗੁਰੂ ਹਰੀ ਸਿੰਘ ਜੀ ਦੇ ਹਜੂਰ ਭੈਣੀ ਸਾਹਿਬ ਜਾ ਸਭ ਘਰ ਦਾ ਪਦਾਰਥ ਰੱਖ ਮੱਥਾ ਟੇਕ ਦਿੱਤਾ ਤੇ ਕਿਹਾ, "ਮਾਤਾ ਨੂੰ ਭੀ ਕਿਸੇ ਸਿੱਖ ਵੱਲ ਬਹਿਣਾ ਮਨਾ ਲਿਆਇਆ ਹਾਂ।" ਗੁਰੂ ਜੀ ਨੇ, ਜਿਮੀਦਾਰ ਝਾਬਾ ਸਿੰਘ ਜੀ (ਪਿੰਡ ਗਹਿਲਾਂ ਦਾ) ਲਾਂਗਰੀ, ਨਾਲ ਅਰੋੜੀ ਬੁੱਧਾਂ ਦਾ ਅਰਦਾਸਾ ਕਰ ਦਿੱਤਾ ਅਤੇ ਮਾਂ ਪੁਤਰ ਭੈਣੀ ਸਾਹਿਬ ਹੀ ਰਹਿਣ ਲੱਗੇ। (ਝਾਬਾ ਸਿੰਘ ਗਹਿਲਾਂ ਦਾ ਧਾਰੀਵਾਲ ਗੋਤ ਦਾ ਲੋਹ ਝੋਕਦਾ ਸੀ ਭੈਣੀ ਸਾਹਿਬ) ਗੁਰੂ ਜੀ ਨੇ ਗੁਰਮੁੱਖ ਸਿੰਘ ਦਾ ਅਨੰਦ ਜਵਾਹਰ ਸਿੰਘ ਗੋਤ ਕਥੂਰੀਏ ਅਰੋੜੇ, ਟੇਹੀ ਜਿਲ੍ਹਾ ਮਿੰਟਗੁਮਰੀ ਦੀ ਧੀ ਲਛਮੀ ਨਾਲ, ਕਰ ਦਿੱਤਾ। ਜਿਸ ਦੀ ਸੰਤਾਨ ਨਰੈਣ ਸਿੰਘ,

Namdhari Elibrary NamdhariElibrary@gmail.com

ਰਤਨ ਸਿੰਘ, ਗੁਰਦਿਆਲ ਸਿੰਘ, ਕਰਤਾਰ ਸਿੰਘ ਹੈਨ। ਗੁਰਦਿਆਲ ਸਿੰਘ ਸਤਿਜੁਗ ਦਾ ਐਡੀਟਰ ਹੈ, ਰਤਨ ਸਿੰਘ ਸੁਕੇਤ ਰਹਿੰਦਾ ਹੈ ਤੇ ਕਰਤਾਰ ਸਿੰਘ ਦਿੱਲੀ।

ਸੰਤ ਜਵਾਹਰ ਸਿੰਘ ਜੀ ਟੇਹੀ ਜਿਲ੍ਹਾ ਮਿੰਟਗੁਮਰੀ ਵਾਲਿਆਂ ਦੇ ਸਪੁੱਤਰ ਜੈਮਲ ਸਿੰਘ ਜੀ ਨੇ ਦੱਸਿਆ ਮੇਰੀਆਂ ਸੱਤ ਭੈਣਾਂ ਹਨ। ਤਦੋਂ ਸਿੱਖੀ ਹੀ ਮੁੱਖ ਰੱਖਦੇ ਸੀ। ਧਨ ਅਤੇ ਜਲੌ ਨੂੰ ਗਹੁ ਵਿੱਚ ਨਹੀਂ ਸੀ ਰੱਖਦੇ। ਮੇਰੀ ਭੈਣ ਨਰੈਣ ਕੌਰ, ਕਰਮ ਗੜ੍ਹ, ਬਰਨਾਲੇ, ਕੋਲ ਜਿਮੀਦਾਰ ਮਸਤਾਨ ਸਿੰਘ ਦੇ ਪੁਤਰ ਬਸੰਤ ਸਿੰਘ ਨਾਲ ਵਿਆਹੀ। ਤੇ ਨੰਦ ਕੌਰ ਖਟੱੜੀ ਖੁਸ਼ਹਾਲ ਸਿੰਘ, ਰਾਏ ਸਿੰਘ ਦੇ ਪੁਤਰ ਰਾਮਗੜ੍ਹੀਏ ਨਾਲ ਵਿਆਹੀ, ਤੇ ਮੇਰਾ ਅਨੰਦ ਗੁਰੂਸਰ ਮਾਲਵੇ ਵਿੱਚ ਦੇਵਾ ਸਿੰਘ ਛੀਬੇ ਦੀ ਧੀ, ਸ਼ਾਮ ਕੌਰ ਨਾਲ। ਸੰਤ ਸੁੰਦਰ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੌਹਰਿਆਂ ਦੇ ਘਰ ਹੋਇਆ। ਵੇਖ ਮੇਰੇ ਅਰਜਨ ਸਿੰਘ, ਗੋਪਾਲ ਸਿੰਘ, ਸੰਪੂਰਨ ਸਿੰਘ ਤੇ ਬਲਵੰਤ ਸਿੰਘ ਪੁਤਰ ਤੇ ਨਿਹਾਲ ਕੌਰ ਧੀ ਹੈ। ਸੰਤ ਜੀ ਦੱਸਿਆ ਹੀਰਾ ਸਿੰਘ ਦੇ ਕੋਟ ਦੇ ਟੇਕ ਸਿੰਘ ਅਰੋੜੇ ਤਿੰਨੇ ਗੋਤ ਦੇ ਨੇ ਆਪਣੀ ਲੜਕੀ ਵੱਸਾਂ ਬਾਈ ਦਾ ਅਨੰਦ ਪਿੰਡ ਘੁੱਦੀ ਰਿਆਸਤ ਬਹਾਵਲਪੁਰ ਵਿੱਚ ਗੰਡਾ ਸਿੰਘ ਦੇ ਪੁਤਰ, ਵਰਿਆਮ ਸਿੰਘ, ਜਿਮੀਦਾਰ ਗਿੱਲ ਨਾਲ ਕੀਤਾ ਸੀ। ਉਸੇ ਟੇਕ ਸਿੰਘ ਜੀ ਦੇ ਸਪੁੱਤਰ ਸੰਤ ਹਰਨਾਮ ਸਿੰਘ ਜੀ, ਥੇਰ ਪੁਰ ਸਰਸੇ ਤੋ ਚੜ੍ਹਦੇ ਪਾਸੇ ਮੀਲ ਕੁ ਤੇ ਵੱਸਦੇ, ਚੰਗੇ ਗੁਰੂ ਘਰ ਦੇ ਸੇਵਕ ਹਨ। ਮੈਂ ਸੰਤ ਜੈਮਲ ਸਿੰਘ ਜੀ ਤੋਂ ਜਿਮੀਦਾਰਾਂ, ਰਾਮਗੜੀਆਂ, ਅਰੋੜਿਆਂ ਛੀਬਿਆਂ ਦੇ ਸਿੱਖੀ ਪ੍ਰੇਮ ਵਿੱਚ ਨ੍ਹਾਤੇ ਹੋਏ, ਸੁਣ ਕਿਹਾ, ਤਦੋਂ ਤੇ ਸਿੱਖੀ ਵੇਖ, ਰੀਝ ਕੇ, ਜਾਤੀ ਵਰਨ ਭਿੰਨ, ਅਨੰਦ ਮਾਪਿਆਂ ਅਤੇ ਗੁਰੂ ਜੀ ਦੀ ਰਜ਼ਾ ਵਿੱਚ ਹੁੰਦੇ ਸਨ। ਸੋ ਮਰਿਯਾਦਾ, ਹੁਣ ਭੀ ਹੈ।

ਇਨ੍ਹੀ ਦਿਨੀ ਹੀ, ਫੌਜਾ ਸਿੰਘ ਸੰਤ ਨਗਰ, ਦੇ ਪਰਜਾ ਪੱਤ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਰੋ ਕੇ ਅਰਜ ਕੀਤੀ (ਜਿਸ ਦੇ ਛਾਤੀ ਤੇ ਫੋੜਾ ਸੀ), "ਜਾਂ ਮੇਰਾ ਫੋੜਾ ਹਟਾਓ, ਜਾਂ ਦੂਜੇ ਬੰਨੇ ਲਾਉ; ਕਈ ਹਸਪਤਾਲਾਂ ਤੋਂ ਤੇ ਆਪ ਤੋ ਭੀ ਇਲਾਜ ਕਰਵਾਇਆ ਹੈ। ਹੁਣ ਬਹੁਤ ਦੁੱਖੀ ਹਾਂ, ਹੁਣ ਲਾਂਭੇ ਕਰੋ।" ਸਤਿਗੁਰੂ ਜੀ ਕਿਹਾ, "ਜੇ ਹੁਣ ਰਾਜੀ ਨਾ ਹੋਇਆ ਤਾਂ ਕਹੀ। ਭਜਨ ਦੀਆਂ ਅਤੇ ਭਗੌਤੀ ਦੀਆਂ, ਮਾਲਾ ਕੁਝ ਦਿਨ ਇਸ਼ਨਾਨ ਕਰ ਅੰਮ੍ਰਿਤ ਵੇਲੇ ਕਰ ਤੇ ਕਿਹਾ, "ਮੈਨੂੰ ਪ੍ਰਤੀਤ ਹੈ "ਸਰਬ ਰੋਗ ਕਾ ਔਖਧ ਨਾਮ" ਗੁਰੂ ਜੀ ਨੇ ਅਜਮਾ ਵਰਤ ਕੇ ਹੀ ਲਿਖਿਆ ਹੈ।" ਫੌਜਾ ਸਿੰਘ ਥੋੜੇ ਦਿਨਾਂ ਬਾਦ ਹੀ ਗੁਰੂ ਕਾ ਬਚਨ ਕਮਾ ਰਾਜ਼ੀ ਹੋਇਆ। ਹੁਣ ਇਹ ਅਰੋਗ ਹੈ ਤੇ ਮੈਂ ਪਹਿਲਾਂ ਰੋਗੀ ਭੀ ਦੇਖਿਆ ਹੈ।

## ਗੱਲ ਸੰਤ ਅਤਰ ਸਿੰਘ ਦੀ

ਮੈਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਸੰਤ ਜੈਮਲ ਸਿੰਘ ਜੀ ਤੋਂ ਜਾਤੀ ਭਿੰਨ ਅਨੰਦ ਹੋਏ ਸੁਣ ਲਿਖਿਆ ਤੇ ਕਿਹਾ ਕੋਈ, ਹੁਣ ਭੀ ਐਸਾ ਸਾਧੂ ਹੈ ਜਿਸ ਨੇ ਆਪਣੇ ਨਾਮਧਾਰੀ

ਪੁਣੇ ਦੇ ਪ੍ਰੇਮ ਵਿੱਚ ਕੋਈ ਹਿੰਮਤ, ਕੁਰਬਾਨੀ ਤੇ ਧਰਮ ਕੀ ਦ੍ਰਿੜਤਾ ਵਿਖਾਈ ਹੋਵੇ ? ਹੁਣ ਤੇ ਸੰਸਾਰ ਵਾਗੂੰ, ਨਾਮਧਾਰੀ ਭੀ ਵਿਹਾਰੀ ਹੀ ਹੋ ਗਏ ਹਨ। "ਕੋਟਿ ਮੱਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ।" ਸਤਿਗੁਰੂ ਜੀ ਉੱਤਰ ਦਿੱਤਾ, "ਕੂਕਿਆਂ ਵਿੱਚ ਅਜੇ ਭੀ ਬਹੁਤ ਕੁਝ ਹੈ। ਸੰਤ ਅਤਰ ਸਿੰਘ ਜੀ ਮੇਰੇ ਵਲੋ ਮੋੜਦਿਆਂ, ਮਸਤੇ ਦੇ ਕੋਟ ਦੇ ਇੱਕ ਡੇਰੇ ਦੇ ਸਾਧੂ ਦੇ ਚੇਲੇ ਬਣ, ਉਸ ਡੇਰੇ ਦੀ ਜਮੀਨ ਦਾ ਲਾਲਚ ਕੀਤਾ। ਸੰਗੀਆਂ ਦੇ ਕਹੇ ਤੇ ਕਚਹਿਰੀ 'ਚ ਜਾ ਕਿਹਾ, ਮੈਂ ਉਸ ਸਾਧ ਦਾ ਚੇਲਾ ਹਾਂ, ਤੇ ਚਿਰ ਦਾ ਡੇਰੇ ਰਹਿੰਦਾ ਹਾਂ। ਉਹ ਜ਼ਮੀਨ ਭੀ ਅਤਰ ਸਿੰਘ ਨੂੰ ਨਾ ਮਿਲੀ ਤੇ ਕੂਕਾ ਕਾਰ ਵਿੱਚ ਸੰਸਾਰ ਨੇ ਤੇ ਸਰਕਾਰੀ ਲੋਕਾਂ ਨੇ ਨ੍ਰਿਤ ਕਰਦਾ ਅਤੇ ਦੀਵਾਨ ਲਾਉਂਦਾ ਵੇਖਿਆ ਹੋਇਆ ਸੀ। ਮੈਂ ਭੀ ਮੋੜ ਰਿਹਾ ਸਾਂ। ਉਸ ਰਿੰਜਗੀ ਤੋਂ ਉਸ ਨੂੰ ਮੈ ਤਨਖਾਹੀਆ ਵੀ ਕੀਤਾ ਹੈ। ਤਨਖਾਹੀਏ ਹੋਏ ਅਤਰ ਸਿੰਘ ਨੂੰ ਕਿਸੇ ਨੇ ਕਿਹਾ, ਤੇਰਾ ਗੁਰੂ ਕਿਹੜਾ ਹੈ ਤੇ ਇਸ਼ਟ ਕੀ ਹੈ ? ਉਸ ਉੱਤਰ ਦਿੱਤਾ, ਇਸ਼ਟ ਮੇਰਾ ਸਤਿਗੁਰੂ ਰਾਮ ਸਿੰਘ ਜੀ ਦਾ ਦਿੱਤਾ ਨਾਮ ਹੈ ਤੇ ਗੁਰੂ ਮੇਰਾ, ਸਤਿਗੁਰੂ ਪ੍ਰਤਾਪ ਸਿੰਘ ਹਾਜਰਾ ਹਜੂਰ ਵੱਡੇ ਪ੍ਰਤਾਪ ਵਾਲਾ ਹੈ।" ਸਤਿਗੁਰੂ ਜੀ ਦੱਸਿਆ, "ਉਸ ਮੇਰਾ ਨਾਮ ਲੈ ਉੱਤਰ ਦਿੱਤਾ ਕਿ ਮੈ ਸਿੱਖ ਉਸਦਾ ਹਾਂ। ਪੁੱਛਣ ਵਾਲੇ ਕਿਹਾ ਉਨ੍ਹਾਂ ਵੱਲੋਂ ਤਾਂ ਤੂੰ ਤਨਖਾਹੀਆ ਹੈਂ, ਸਣੇ ਸਾਥੀਆਂ ਦੇ। ਸੰਤ ਜੀ ਉੱਤਰ ਦਿੱਤਾ, ਪੁਤਰ ਭਾਵੇਂ ਪਿਤਾ ਨਾਲ ਰੁੱਸ, ਲੜ, ਕਚਹਿਰੀ ਚੜ੍ਹ ਭੀ ਝਗੜਦਾ ਹੋਵੇ ਪਰ ਉਹ ਕਹੇਗਾ ਤਾਂ ਇਹੋ ਹੀ ਕਿ ਮੈਂ ਉਸੇ ਆਪਣੇ ਪਿਉ ਦਾ ਪੁਤਰ ਹਾਂ, ਹੋਰੀ ਦਾ ਤੇ ਨਹੀ। ਹੋਣਾ ਬਨਣਾ ਮੰਨਦਾ। ਜਦ ਮੈ ਇਹ ਅਤਰ ਸਿੰਘ ਦਾ ਉਤਰ ਕਿਸੇ ਸਿੱਖ ਤੋਂ ਸੁਣਿਆ ਤਾਂ ਮੈ ਆਪ ਸੁਨੇਹਾ ਭੇਜ ਸੱਦ ਉਸ ਨੂੰ ਕਿਹਾ, ਲਾਲਚ 'ਚ ਤੇ ਸੰਗੀਆਂ ਦੇ ਆਖੇ ਲੱਗ ਸਾਧ ਪਲਚੇ ਨਹੀ ਜਾਂਦੇ। ਇਨ੍ਹਾਂ ਦੁਨੀਆਵੀ ਲੋਭਾਂ ਤੋਂ ਸਾਧਾਂ ਨੂੰ ਵੱਧ ਕੇ ਉਚਾ ਰਹਿਣਾ ਬਣਦਾ ਏ। ਈਸਰ ਸਿੰਘ ਖਾਨਪੁਰੀਏ ਨੂੰ ਭੀ ਮੇਰੇ ਵਲੋ ਉਸ ਦੇ ਸੰਗੀਆ ਨੇ ਹੀ ਪਰੇ ਰੱਖਿਆ ਸੀ।" ਸਤਿਗੁਰੂ ਜੀ ਬਚਨ ਕੀਤਾ, "ਅਤਰ ਸਿੰਘ ਜੀ ਕੰਨਾ ਨੂੰ ਹੱਥ ਲਾਇਆ। ਤੇ ਸੋ ਨਿਭਾਇਆ ਕਿ ਏਦੂੰ ਅੱਗੇ ਸੰਗੀਆਂ ਦੀ ਨਰਮ ਮੱਤ ਕਦੇ ਨਾ ਮੰਨਾਂਗਾ।"

## ਜਥੇਦਾਰ ਪ੍ਰੀਤਮ ਸਿੰਘ ਪੱਧਰੀ

ਸਤਿਗੁਰੂ ਜੀ ਹੋਰ ਬਚਨ ਕੀਤਾ, "ਪ੍ਰੀਤਮ ਸਿੰਘ ਜਥੇਦਾਰ ਨੂੰ ਜਾਣਦਾ ਹੀ ਹੋਵੇਂਗਾ। ਉਸ ਦੇ ਪਿਤਾ ਨੇ ਜੋ ਕੱਟੜ ਅਕਾਲੀਆਂ ਸੀ ਕਿਹਾ, ਤੂੰ ਕੂਕਾ ਹੋ ਗਿਆ ਹੈ ? ਮੈ ਤੈਨੂੰ ਮਾਲਕੀ 'ਚੋਂ ਹਿੱਸਾ ਨਹੀ ਦੇਣਾ, ਜਾਂ ਕੂਕ ਪੂਣਾ ਸੁੱਟ ਦੇ। ਪ੍ਰੀਤਮ ਸਿੰਘ ਪਿਤਾ ਨੂੰ ਉੱਤਰ ਦਿੱਤਾ ਤੂੰ, "ਮੈਨੂੰ ਪੜ੍ਹਾਇਆ ਤੇ ਮੈ ਗ੍ਰੰਥ ਸਾਹਿਬ ਵਿੱਚ ਪੜ੍ਹਿਆ, ਗੁਰੁ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੇ।" (ਇਹ ਪ੍ਰੀਤਮ ਸਿੰਘ ਸਬਦੀ ਹੁਣ ਜਿਲ੍ਹਾ ਹਿਸਾਰ ਤਹਿਸੀਲ ਫੱਤਿਆਬਾਦ ਦੇ ਹਾਸਪੁਰ ਹੈ। ਜੀਵਨ ਵਾਰਤਾ ਇਸ ਤਰ੍ਹਾ ਬੀਤੀ ਹੈ ਜਿਸ ਦੀ ਸਾਹਿਬਾਂ ਸਿਫਤ ਕੀਤੀ

ਹੈ।

ਜਿਲਾ ਅੰਮ੍ਰਿਤਸਰ ਵਿੱਚੋਂ ਹੀ ਪਧਰੀ ਲਾਇਲਪੁਰ ਦੇ ਜਿਲ੍ਹੇ ਵਿੱਚ, ੧੫੬ ਨੰਬਰ ਚੱਕ, ਤਹਿਸੀਲ ਟੋਭਾ ਟੇਕ ਸਿੰਘ, ਵਿੱਚ ਸੀ। ਮਾਤਾ ਆਸ ਕੌਰ ਤੇ ਪਿਤਾ ਵੀਰ ਸਿੰਘ ਦੇ ਘਰ ਜਨਮੇ, ਦੋ ਹੋਰ ਭਾਈ ਹਰਜੀਤ ਸਿੰਘ, ਮੁਖਤਿਆਰ ਸਿੰਘ ਸੀ। ਨਾਨੇ ਕੋਲ ਹੀ ਪਲੇ ਪੜ੍ਹੇ ਗੋਰੇ, ਪਿੰਡ ਹਾਈ ਸਕੂਲ ਵਿੱਚ ੧੦ ਜਮਾਤਾਂ। ਨਾਨੀ ਜਵਾਲ ਕੌਰ ਤੇ ਨਾਨਾ ਜੀਵਨ ਸਿੰਘ ਨੰਬਰਦਾਰ ਵਰਪਾਲਾਂ ਜਿਲ੍ਹਾ ਅੰਮ੍ਰਿਤਸਰ, ਤੇ ਉਨ੍ਹਾਂ ਹੀ ਫੌਜ ਵਿੱਚ ਨੌਕਰ ਕਰਾ ਦਿੱਤੇ, ਜਬੱਲ ਪੁਰੋਂ ਹੁੰਦੇ ਇਰਾਨ, ਸ਼ਾਮ, ਅਰਬ, ਮਿਸਰ ਆਦਿ ਵਿੱਚ ਫਿਰੇ। ਭਰਤੀ ੧੯੩੯ ਵਿੱਚ ਹੋਏ ਤੇ ੪੭ ਈ: ਨੂੰ ਸਰਕਾਰ ਨੇ ੧੯ ਰੁਪਏ ਪੈਨਸ਼ਨ ਦੇ ਨਾਮ ਕੱਟ ਦਿੱਤਾ। ਹੁਣ ੨੦੭ ਹੋਏ ਹਨ, ਸਰਕਾਰ ਵਲੋਂ। ਸ਼ਾਦੀ ਚਵਿੰਡੇ, ਪਾਲ ਕੌਰ ਨਾਲ ਹੋਈ ਹੋਈ ਸੀ। ਨੌਕਰ ਹੁੰਦੇ, ਸਮੇਂ ਹੀ ਲਾਇਲਪੁਰ ਦੇ ਜ਼ਿਲੇ ਤੋਂ ਫੌਜ ਵਿੱਚ, ਬਾਬੂ ਉਧਮ ਸਿੰਘ ਜੀ ਪਤਾਰ ਦਿਆ ਤੋਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤੇ ਨਾਮਧਾਰੀ ਪੰਥ ਦੀ ਸੋਭਾ ਸੁਣੀ ਹੋਈ ਸੀ, ਮਾਸ ਸ਼ਰਾਬ ਤੋਂ ਪ੍ਰਹੇਜ ਤੇ ਨਾਮਧਾਰੀ ਖਿਆਲ ਬਣ ਚੁਕੇ ਹੋਏ ਸੀ। ਉਧਮ ਸਿੰਘ ਜੀ ਸਤਿਗੁਰੂ ਜੀ ਦੇ ਮੇ ਲੀ ਸੀ। ਉਹ ਨਾਮਧਾਰੀ ਮੱਤ ਦੇ ਧਾਰਨੀ ਸੀ ਜੋ ਬਾਦ ਸੂਬੇਦਾਰ ਹੋ ਗਏ ਹੋਏ ਸੀ। ਸਰਦਾਰ ਤੇਜਾ ਸਿੰਘ ਚੰਦੋਵਾਲ ਦੇ ਸਰਦਾਰ ਅਨੂਪ ਸਿੰਘ ਜੀ ਰਾਜੇ ਜੰਗੀਆਂ ਤੇ ਸਰਦਾਰ ਕੇਹਰ ਸਿੰਘ ਜੀ ਮਾਨਾ ਵਾਲੀਆਂ ਤਰਾਂ ਨੌਕਰੀ ਭੀ ਨਿਭਾਉਂਦੇ ਸੀ। ਭਾਰਤ ਦੇ ਬਟਵਾਰੇ ਦੇ ਸਮੇਂ ਹੀ ਸੰਤ ਜੀ ਪਿਤਾ ਪਾਸ ਪਹੁੰਚੇ। ਪਰ ਨਾਮਧਾਰੀ ਮਤਾ ਦੇਖ ਪਿਤਾ ਕਿਹਾ ਜਾਂ ਕੂਕਾ ਨਾ ਰਹੋ ਜਾ ਮੈਥੋ ਕੁਝ ਉਮੈਦ ਨਾ ਰੱਖ ਉਹ ਕੱਟੜ ਅਕਾਲੀ ਮੱਤ ਰੱਖਦਾ ਸੀ। ਪਾਲ ਕੌਰ ਨਾਮਧਾਰੀ ਮੱਤ ਰੱਖਦੀ ਸੀ। ਚਵਿੰਡੇ ਦੇ ਹਰਨਾਮ ਸਿੰਘ ਜੀ ਰਾਗੀ ਅਰੂੜ ਸਿੰਘ, ਗੰਡਾ ਸਿੰਘ ਦੀ ਲਾਗ ਸੀ, ਪਾਲ ਕੌਰ ਨੂੰ। ਚਵਿੰਡੇ ਹੁੰਦਿਆਂ ਮੋਤੀਆਂ ਵਾਲੇ ਮਸਤ ਤੋਂ ਭਜਨ ਲਿਆ ਹੋਇਆ ਸੀ। ਮੈ ਵੇਖਿਆ ਹੈ ਮੋਤੀਆਂ ਵਾਲਾ, ਮਸਤੀ ਦੀ ਲੋਰ ਵਿੱਚ ਬੱਚਿਆਂ ਬੀਬੀਆਂ ਨੂੰ ਬਹਾ ਕੰਨਾਂ ਵਿੱਚ ਭਜਨ ਦੱਸ ਚੌਕੜਾ ਲੱਗਾ ਸਮਾਧੀਆ ਲੁਆਂਦਾ ਤੇ ਭਜਨ ਕਰਾਂਦਾ ਸੀ। ਸੰਤ ਨੱਥਾ ਸਿੰਘ ਜੀ ਪਤੰਗ ਹੋਰਾਂ ਨਾਲ ਪ੍ਰੇਮ ਰੱਖਦਾ ਸੀ। ਆਪ ਜਿਮੀਦਾਰ ਸੀ ਭਾਵੇਂ, ਪਰ ਪੰਤਗ ਜੀ ਰਾਮਗੜ੍ਹੀਆਂ ਨੂੰ, ਭੈਣ ਵਿਧਵਾ ਹੋ ਗਈ ਅਰਦਾਸਾ ਕਰ ਫੜਾ ਦਿੱਤੀ ਸਾ ਸੁ। ਉਹ ਸਦਾ ਅਨੰਦ ਹੀ ਰਹਿੰਦਾ ਸੀ। ਹਰ ਚੀਜ਼ ਹੱਥ ਆਈ, ਲੋੜ ਵੰਦ ਨੂੰ, ਤੁਰੰਤ ਉਠਾ ਦਿੰਦਾ। ਜਿਸ ਤੋਂ ਇਸ ਦਾ ਨਾਮ ਮੋਤੀਆਂ ਵਾਲਾ ਪਿਆ ਹੋਇਆ ਸੀ। ਪਾਲ ਕੌਰ ਦੀ ਅਰਦਾਸ ਗੁਰੂ ਦਰ ਮਨਜੂਰ ਹੋਈ। ਪ੍ਰੀਤਮ ਸਿੰਘ ਜੀ ਨੂੰ ਕਲਾਨੌਰ ਕੁਝ ਦਿਨ ਬੁੱਧ ਸਿੰਘ ਕੋਟਲੀ ਰਾਮ ਦਾਸ ਜਿਲ੍ਹਾ ਸਿਆਲਕੋਟ ਦੀ ਸੰਗਤ ਤੇ ਪ੍ਰੇਰਨਾ ਤੋਂ ਪ੍ਰਭਾਵਿਤ ਹੋ, ਸੰਤ ਟਹਿਲ ਸਿੰਘ ਜੀ ਸੱਦੋ-ਵਾਲੀਆਂ ਤੋਂ ਅੰਮ੍ਰਿਤਸਰ ਜਾ, ਭਜਨ ਦੁਆਇਆ। ਦੂਰ ਨੇੜੇ ਰਲ ਦੀਵਾਨ ਲਾਉਂਦੇ, ਪਾਠ ਕਰਦੇ, ਬੁੱਧ ਸਿੰਘ ਜੀ ਅਹੀਆ ਪੁਰ ਟਿਕੇ ਤੇ ਪ੍ਰੀਤਮ ਸਿੰਘ ਜੀ ਗੜ੍ਹ ਦਿਵਾਲੇ। ਮਕਾਨ ਕੇਹਰ ਸਿੰਘ ਦਰਜੀ ਜੋ, ਹੁਣ ਸੰਤ ਨਗਰ ਹੈ ਨੇ ਲੈ ਦਿੱਤਾ, ਜੋ ਤਦ ਗੜ੍ਹ

ਦਿਵਾਲੇ ਨੇੜੇ ਮਿਰਜਾਪੁਰ ਰਹਿੰਦਾ ਸੀ। ਲਾਇਲਪੁਰ ਵਾਲੀ ਜਮੀਨ ਹਾਂਸਪੁਰ ਪਈ। ਭਰਾ, ਇੱਕ ਵੇਰ, ਹਾਸਪੁਰ ਲੈ ਗਿਆ। ਪਰ ਪਿਤਾ ਨੇ ਕੁਝ ਨਾ ਦਿੱਤਾ ਤਾਂ ਤੁਰ ਆਏ। ਗੜ੍ਹ ਦੀਵਾਲੇ, ਮੁਖਤਿਆਰ ਸਿੰਘ ਗਿਆ ਤੇ ਪ੍ਰੀਤਮ ਸਿੰਘ ਜੀ ਹਾਂਸਪੁਰ ਆਂਦੇ, ਪਰ ਪਿਤਾ ਦੇ ਕੁਝ ਨਾ ਦੇਣ ਤੇ ਪਾਠ ਕਰ, ਦੀਵਾਨ ਲਾ, ਗੁਜਾਰਾ ਕਰਦੇ ਰਹੇ, ਕੁਝ ਚਿਰ। ਪਾਲ ਕੌਰ ਦੇ ਪੇਟੋਂ ਪੁਤਰ ਗੁਰਦੇਵ ਸਿੰਘ, ਬਲਦੇਵ ਸਿੰਘ, ਰਣਧੀਰ ਸਿੰਘ, ਹਰਮੀਤ ਸਿੰਘ, ਜਗਜੀਤ ਸਿੰਘ, ਅਮਰੀਕ ਸਿੰਘ ਤੇ ਪੁਤਰੀਆਂ ਅਮ੍ਰਿਤ ਕੌਰ, ਜੀਤ ਕੌਰ, ਕੁਲਬੀਰ ਕੌਰ ਹੋਈਆਂ।

ਹੁਣ ਗੁਰਦੇਵ ਸਿੰਘ ਤੇ ਬਲਦੇਵ ਸਿੰਘ ਜੁਆਨ ਹੋ ੨੦ ਸਾਲ ਰੁਲਣ ਬਾਦ, ਹਾਂਸ ਪੁਰ ਚੌਥੇ ਹਿੱਸੇ ਦੀ ਜਮੀਨ ਜ਼ੋਰ ਨਾਲ ਵਾਹ ਵੱਲ ਲਈ ਹੈ; ਤੇ ਦਮ ਕੁੱਝ ਸੌਖਾ ਹੋਇਆ ਹੈ। ਪਰ ਪੱਧਰੀ ਵਾਲੀ ਵਿੱਚੋਂ ਵੀਰ ਸਿੰਘ ਅਜੇ ਭੀ ਮਰਲਾ ਨਹੀਂ ਦਿੱਤਾ। ਪੋਤਰਿਆਂ ਤਾਂ ਦਾਦੇ ਦੀ ਜ਼ਮੀਨ ਦਾ ਹਿਸਾ ਹਾਂਸ ਪੁਰ ਪਈ ਵਿੱਚੋਂ ਮੱਲ ਲਿਆ ਹੈ। ਪਰ ਦਾਦੇ ਦਾ ਦਿਲ ਅਜੇ ਭੀ ਬਣਦਾ ਨਿਆਂ ਨਹੀਂ ਦੇਣ ਵੱਲ ਆਇਆ। ਠੀਕ ਹੀ ਵਾਕ ਹੈ "ਵੈਰ ਨਾ ਟਿਕਣਾ ਭਲੇ ਚਿਤ ਹੇਤ ਨਾ ਟਿਕੇ ਬੁਰੇ ਮਨ ਆਏ, ਪੱਥਰ ਪਾਣੀ ਲੀਕ ਜਿਉਂ ਭਲਾ ਬੁਰਾ ਪਰਕ੍ਰਿਤ ਸੁਭਾਏ।"

## *ਕੈਸੀਆਂ ਵਾਲਾ ਬਾਬਾ*

ਸੰਤ ਉਤਮ ਸਿੰਘ ਜੀ ਕੈਸੀਆ ਵਾਲੇ ਜਿੰਨਾ ਦਾ ਪਿੰਡ ਟਾਂਵੀ ਜੇਹਲਮ ਵਿੱਚ ਸੀ। ਸ਼ਬਦ ਪੜ੍ਹਦੇ ਕੈਸੀਆਂ ਵਾਲੇ ਮਸਤ ਹੋਏ, ਮੌਜ ਵਿੱਚ ਆ ਸਭ ਨੂੰ ਸ਼ਬਦ ਗੁਰੂ ਦਾ ਮੰਤਰ ਕੰਨਾਂ ਵਿੱਚ ਦੇਣ ਲੱਗ ਪੈਂਦੇ ਸੀ, ਕਹਿੰਦੇ ਸੀ, "ਇਹ ਮਾਮੂਲੀ ਦਾਤ ਜੋ ਮੈਨੂੰ ਗੁਰੂ ਮੇਹਰ ਕਰਕੇ ਦਿੱਤੀ ਹੈ। ਮੈ ਚਾਹਨਾਂ ਹਾਂ, ਕੋਈ ਇਸ ਤੋ ਵਾਂਝਿਆ ਨਾ ਰਹੇ।" ਇਹਨ੍ਹਾਂ ਦਾ ਦਰਸ਼ਨ ਮੈਂ ਛੋਟੇ ਹੁੰਦੇ ਗੁਜਰਾਂਵਾਲੇ ਕੀਰਤਨ ਕਰਦਿਆਂ ਦਾ ਕੀਤਾ ਸੀ, ਸੰਤ ਕੇਸਰ ਸਿੰਘ ਚੁੱਪ ਜੀ ਦੇ ਹਜ਼ੂਰ।

## *ਸਿੱਧੀ ਪੱਗ ਦਾ ਪ੍ਰਤਾਪ*

ਸਤਿਗੁਰੂ ਜੀ ਬਚਨ ਕੀਤਾ, ਤਰਨ ਸਿੰਘ ਜੀ, ਪਿੰਡ ਕੁੱਝਰਾਂ ਦੇ ਵੀਰ ਸਿੰਘ ਦਾ ਸਪੁੱਤਰ ਧਰਮ ਸਿੰਘ* ਰੇਲਵੇ ਵਾਲਿਆਂ ਦੀ ਫੈਕਟਰੀ ਵਿੱਚ ਦਿੱਲੀ ਕੰਮ ਕਰਦਾ ਸੀ। ਸਿੱਧੀ ਪੱਗ ਰੱਖ। ਅੰਗਰੇਜ਼ ਅਫਸਰ ਨੇ ਫੋਟੋ ਲੈਣੀ ਚਾਹੀ, ਸਭ ਫੈਕਟਰੀ ਵਿੱਚ ਲੱਗਿਆਂ ਦੀ। ਧਰਮ ਸਿੰਘ ਨੂੰ ਕਿਹਾ, "ਤੂੰ ਭੀ ਦੂਜਿਆ ਵਾਗੂੰ ਦੀ ਪੱਗ ਕਰ ਲੈ। ਜਿਵੇਂ ਹੋਰ ਸਿੱਖਾਂ

---

* ਇਸ ਧਰਮ ਸਿੰਘ ਦਾ ਦਰਸ਼ਨ ਤੇ ਸੰਗਤ ਕੀਤਿਆਂ ਇਸ ਦੇ ਧਰਮ ਤੇ ਦ੍ਰਿੜਤਾ ਵਲੋ ਦੇਖ ਰੀਝ ਪਈ ਆਉਂਦੀ ਹੈ, ਇਸ ਜਿਹੇ ਹੋਵੀਏ ਤਾਂ ਹੀ ਇਸ ਦੇ ਸੰਗੀਆਂ ਗੋਰੇ ਨੂੰ ਦੰਗ ਕਰਨ ਵਾਲਾ ਉੱਤਰ ਦਿੱਤਾ ਸੀ।

Namdhari Elibrary NamdhariElibrary@gmail.com

ਦੀਆਂ ਹਨ।" ਧਰਮ ਸਿੰਘ ਕਿਹਾ, "ਮੇਰਾ ਧਰਮ ਮੈਨੂੰ ਨਹੀ ਇਹ ਪੱਗ ਬਦਲਣ ਦੀ ਇਜਾਜਤ ਦਿੰਦਾ।" ਅੰਗਰੇਜ ਕਿਹਾ, "ਤੈਨੂੰ ਬਦਲਣੀ ਪਵੇਗੀ।" ਧਰਮ ਸਿੰਘ ਕਿਹਾ, "ਇਹ ਇਵੇਂ ਦੀ ਸਿੱਧੀ ਹੀ ਰਵੇਗੀ। ਇਸ ਦਸਤਾਰ ਨੂੰ ਤੇਰੇ ਵੱਡੇ ਕਾਵਨ ਜਿਹੇ ਨਾ ਜੋਰ ਲਾਵਣ ਤੇ ਸਿੱਧੀ ਤੋਂ ਵਿੰਗੀ ਕਰ ਸਕੇ, ਜਦੋਂ ਤੁਹਾਡਾ ਜੋਰ ਸੀ। ਹੁਣ ਤੇ ਸਾਡਾ ਆਪਣਾ ਸੁਦੇਸ਼ੀ ਰਾਜ ਹੈ। ਇਹ ਦਸਤਾਰ ਇਵੇਂ ਦੀ ਹੀ ਰਹੇਗੀ।" ਧਰਮ ਸਿੰਘ ਜੀ ਧਰਮ ਦੀ ਸਪਿਰਟ ਭਰੀ ਇਹ ਦਲੀਲ ਸੁਣ, ਨਾਲ ਦੇ ਜੁਸ਼ੀਲੇ ਸਿੱਖਾਂ ਭੀ ਕਿਹਾ, ਅਸੀਂ ਭੀ ਇਸਦੇ ਨਾਲ ਦੇ ਹਾਂ। ਠੀਕ ਇਹ ਉਹ ਦਸਤਾਰ ਹੈ ਜਿਸ ਤੁਹਾਨੂੰ ਕਾਵਨ ਦੇ ਸਮੇਂ ਵੰਗਾਰ ਕਿਹਾ ਸੀ, "ਬਿਲਿਆ ਜਿਚਰ ਤੱਕ ਤੈਨੂੰ ਭਾਰਤ 'ਚੋਂ ਕੱਢ ਨਹੀ ਲੈਂਦੇ ਅਸੀਂ ਅਰਾਮ ਨਾਲ ਨਹੀ ਬਹਿੰਦੇ। ਕਿਸੇ ਮਾਂ ਦਾ ਪੇਟ ੯ ਮਾਹ ਗੰਦਾ ਕਰ ਆ ਫੇਰ ਤੇਰੇ ਨਾਲ ਜੰਗ ਵਿਢਾਂਗੇ।" ਸਭ ਨੇ ਇਸ ਤਰ੍ਹਾਂ ਦੀਆਂ ਸਾਖੀਆ ਧਰਮ ਸਿੰਘ ਤੋਂ ਸੁਣੀਆਂ ਤੇ ਨਾਮਧਾਰੀ ਇਤਿਹਾਸ ਤੋਂ ਪੜ੍ਹੀਆ ਹੋਈਆ ਸੀ, ਜਿਸ ਕਾਰਨ ਸਭ ਨੇ ਕਹਿ ਦਿੱਤਾ ਅਸੀਂ ਸਭ ਧਰਮ ਸਿੰਘ ਦੇ ਨਾਲ ਦੇ ਹਾਂ, ਤੇਰੇ ਕਹੇ ਫੋਟੋ ਲੁਹਾਉਣ ਦੀ ਸਾਨੂੰ ਕੋਈ ਲੋੜ ਨਹੀਂ। ਗੋਰੇ ਫੋਟੋ ਜਰੂਰ ਲਾਹ ਲਿਜਾਣੀ ਸੀ, ਵਲਾਇਤ। ਉਸ ਨੂੰ ਹਾਰਨਾ ਪਿਆ ਤੇ ਸਿੱਧੀ ਦਸਤਾਰ ਦੀ ਹੀ ਫੋਟੋ ਧਰਮ ਸਿੰਘ ਜੀ ਉਸ ਨੂੰ ਲੈ, ਵਲਾਇਤ ਲੈ ਪਈ। ਸਤਿਗੁਰੂ ਜੀ ਬਚਨ ਕੀਤਾ, "ਇਹ ਤਿੰਨੇ ਸਾਖੀਆਂ ਹਿੰਮਤ, ਕੁਰਬਾਨੀ ਤੇ ਧਰਮ ਦੀਆਂ ਤੈਨੂੰ ਮੈ ਤਰਨ ਸਿੰਘਾ ਹੁਣ ਦੀਆਂ ਸੁਣਾਈਆਂ ਹਨ। ਜੇ ਆਮ 'ਹੋਰ ਸਗਲੇ ਬਿਉਹਾਰੀ' ਹਨ ਤਾਂ, 'ਕੋਟਿ ਮਧੇ ਕੋ ਵਿਰਲਾ ਸੇਵਕ', ਵਾਕ ਭੀ ਕਦੇ ਨਾਸ ਨਹੀ ਹੋ ਸਕਦਾ।"

ਸਤਿਗੁਰੂ ਜੀ ੧੮ ਸਾਉਣ ਸੁਹੇਲ ਸਿੰਘ ਧੀਰ ਵਲੋ ਟਿਊਬਵੈਲ ਤੇ ਮੇਲੇ ਕੀਤੇ ਤੇ ਦਰਸ਼ਨ ਦਿੱਤੇ। ੧੯ ਨੂੰ ਇਸ ਧਰਮ ਸਿੰਘ ਦਾ ਦਰਸ਼ਨ ਤੇ ਸੰਗਤ ਕੀਤਿਆਂ ਇਸ ਦੇ ਧਰਮ ਤੇ ਦ੍ਰਿੜਤਾ ਵਲੋ ਦੇਖ ਰੀਝ ਮਈ ਆਉਂਦੀ ਹੈ, ਇਸ ਜਿਹੇ ਹੋਵੀਏ ਤਾਂ ਹੀ ਇਸ ਦੇ ਸੰਗੀਆਂ ਗੋਰੇ ਨੂੰ ਦੰਗ ਕਰਨ ਵਾਲਾ ਉੱਤਰ ਦਿੱਤਾ ਸੀ।

## *ਸੰਤ ਦੁਸੌਧਾ ਸਿੰਘ ਚੜ੍ਹਾਈ ਕਰ ਗਏ*

ਸੰਤ ਨਗਰ, ਸੰਤ ਦਸੌਧਾ ਸਿੰਘ ਜੀ ਮਸਤਾਨੇ ਖਿਆਲੇ ਵਾਲੇ ਨੂੰ ਉਸ ਦੇ ਪੁੱਤਰ ਸੂਰਤ ਸਿੰਘ, ਬੀਮਾਰ ਲਿਖਿਆ ਸੁਣ ਸਤਿਗੁਰੂ ਜੀ ਸੁਰਤ ਲੈਣ ਪਾਰੋ ਦਰਸ਼ਨ ਦਿੱਤੇ। ਸੰਤ ਜੀ, ਕੁਝ ਚਿਰ ਦੇ ਬੀਮਾਰ ਮੰਜੇ ਤੇ ਪਏ ਬੜੇ ਲਿਸੇ ਹੋਏ ਸੀ, ਦਰਸ਼ਨ ਕਰਦਿਆਂ ਚਾਅ ਨਾਲ ਉਠ ਸਤਿਤਗੁਰੂ ਜੀ ਦੇ ਚਰਨ ਚੁੰਮੇ ਤੇ ਸਾਧਾਂ ਦੀ ਧੂੜ ਮੱਥੇ ਤੇ ਲਾਈ। ਸਤਿਗੁਰੂ ਜੀ ਪੁੱਛਿਆ, "ਸੁਣਾਉ! ਕੀ ਹਾਲ ਏ ?" ਸੰਤ ਜੀ ਉੱਤਰ ਦਿੱਤਾ, ਅੰਦਰ ਬੜਾ ਸੁੱਖੀ ਹੈ ਤੇ, ਜੋ ਜਨਮੈ ਉਸ ਸਰਪਰ ਮਰਣਾ, ਭੀ ਹੈ। ਕੋਈ ਚਿੰਤਾ ਨਹੀ। ਆਪ ਦੀ ਮੇਹਰ ਨਾਲ ਬਹੁਤ ਖੁਸ਼ ਹਾਂ। ਸੁਆਦ ਲੈ ਸੰਗਤ ਵਿੱਚ ਖੇਡ ਭੀ ਲਿਆ ਹੈ। ਹੁਣ ਜੋ ਰਾਮ ਦੀ ਰਜ਼ਾ ਵਿੱਚ ਹੋਵੇਗਾ

ਤੇ ਹੋ ਰਿਹਾ ਹੈ ਠੀਕ ਹੈ। ਸਤਿਗੁਰੂ ਜੀ, ਜੀਵਨ ਨਗਰ, ਆ ਬਚਨ ਕੀਤਾ, " ਧੰਨ ਗੁਰੂ ਕੇ ਸਿੱਖ ਹਨ । ਦੇਹ ਦੇ ਦੁਖੀ ਹੁੰਦਿਆ ਭੀ ਮਨੋ, ਦ੍ਰਿੜ ਵਿਚਾਰ ਨਾਲ, ਸੁਖੀ ਰਹਿੰਦੇ ਹਨ।"

ਸਤਿਗੁਰੂ ਜੀ, ੨੦ ਸਾਉਣ, ਸੰਤ ਨਗਰ ਆਸਾ ਦੀ ਵਾਰ ਵਿੱਚ ਦਰਸ਼ਨ ਦੇ ਰਹੇ ਸੀ। ਸ਼ਬਦ ਕੀਰਤਨ ਦੇ ਭੋਗ ਬਾਅਦ ਇੱਕ ਸਾਧ ਦੱਸਿਆ ਕਿ ਸੰਤ ਦਸੌਧਾ ਸਿੰਘ ਜੀ ਚੜ੍ਹਾਈ ਕਰ ਗਏ ਹਨ ਤਾਂ ਕਿਹੋ ਨੇ, " ਇਹ ਸੰਤ ਜੀ ਦੀਵਾਨ ਦੀ ਰੌਣਕ ਤੇ ਸੰਗਤ ਦੀ ਆਸ਼ਕੀ ਤੇ ਸ਼ਬਦ ਦੇ ਰਸੀਏ ਸਾਧੂ ਸੀ। ਇਹੋ ਜਿਹੇ ਖੁਸ਼ ਰਹਿਣੇ ਵਿਰਲੇ ਪੁਰਸ਼ ਹੀ ਹੁੰਦੇ ਹਨ।

ਮੈਨੂੰ ਸੰਤ ਨਗਰ ਦੇ ਸਾਧਾਂ ਦੱਸਿਆ, ਅਸੀ ਕੱਲ ਸੰਤ ਜੀ ਦੀ ਸੁਰਤ ਲੈਣ ਗਿਆਂ ਕਿਹਾ, ਹੁਣ ਆਪ ਦੀ ਖੇਡ ਦਾ ਕੀ ਹਾਲ ਏ ਤਾਂ ਮਸਤਾਨਾ ਜੀ ਮੰਜੇ ਤੋ ਉਠ ਕੇ ਤਾਲ ਕੱਢਣ ਤੇ ਸੂਤਰ ਖੇਡਣ ਲੱਗ ਪਏ ਤੇ ਕਿਹਾ, ਬੜਾ ਖੁਸ਼ ਹਾਂ, ਜੇਹੀ ਲੱਗੀ ਸੀ ਨਿਭ ਚਲੀ ਹੈ। ਥੋੜੇ ਸੁਆਸ ਹੀ ਰਹਿੰਦੇ ਹਨ। ਸਾਧਾਂ ਦੱਸਿਆ ਇਨ੍ਹਾਂ ਸੰਤ ਜੀ ਦੀ ਜੋਗ ਇੱਕ ਵਾਰੀ, ਕਨੇਰਨਾ ਟੁੱਟ, ਖੂਹ ਵਿੱਚ ਜਾ ਪਈ ਸੀ। ਲੋਕ ਖੂਹ ਚੋਂ ਸੰਢੇ ਕੱਢਣ, ਇਹ ਨਾਮ ਦੀ ਛੁਰਲੀ ਚਲਾ ਜਿਵੇਂ ਸਦਾ ਮਸਤ ਹੋਏ ਚਲਾਂਦੇ ਸੀ ਸੂਤਰ, ਖੇਡਣ। ਜੇ ਕਿਸੇ ਪੁਛਿਆ, ਇਹ ਕਾਹਦੀ ਖੁਸ਼ੀ ਦੀ ਖੇਡ ਹੈ ਤਾਂ ਕਿਹੋ ਨੇ ਖਸਮ ਦੀ ਰਜਾ ਵਿੱਚ ਖੁਸ਼ੀ ਦੀ ਖੇਡ ਹੈ। ਆਪੇ ਹੀ ਖੂਹ ਵਿੱਚ ਜੋਗ ਸੁਟੀ ਸੀ ਆਪੇ ਹੀ ਕੱਢਣ ਲੱਗਾ ਹੋਇਆ ਹੈ।

ਜੇ ਸਾਧਾਂ ਕਿਹਾ, ਅੰਦਰ ਦਾ ਕੀ ਹਾਲ ਹੈ ਤਾਂ ਪੱਟ ਤੇ ਹੱਥ ਮਾਰ ਕਿਹਾ, ਜੋ ਥੋੜੇ ਜਿਹੇ ਸੁਆਸ ਰਹਿੰਦੇ ਹਨ । ਜੇ ਰਾਮ ਲਗਨ ਚ ਹੀ ਨਿਭ ਗਏ ਤਾਂ ਮੇਰੇ ਜਿਹਾ ਕਿਹੜਾ ਵੱਡਭਾਗਾ ਹੈ ? "ਜੈਸੀ ਉਪਜੀ ਤਬ ਕੀ ਤੈਸੀ ਰੰਗਲ ਭਈ ਮਨਿ ਭਾਈ, " ਜੋ ਗੁਰੂ ਨਿਭਾ ਦਿੱਤੀ ਦਮਾਂ ਤੱਕ । ਅਗਲੇ ਰੋਜ ਹੀ ਚੜ੍ਹ ਗਏ ਸਵੇਰੇ ੨੦ ਸਾਉਣ ੨੦੧੩ ਨੂੰ।

## *ਗਊ ਚੰਦਰ ਮਣੀ*

ਸਤਿਗੁਰੂ ਜੀ, ੨੭ ਸਾਉਣ ਜੀਵਨ ਨਗਰ ਗਊਆਂ ਦੇ ਵਾੜੇ ਮੋਹਰੇ ਮੰਜੇ ਤੇ ਬੈਠ ਦਰਸ਼ਨ ਦੇ ਰਹੇ ਸੀ। ਮੈਂ ਤੇ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੰਤ ਨਗਰੋਂ ਜਾ ਦਰਸ਼ਨ ਕਰ ਚਰਨੀ ਲੱਗੇ। ਚੰਦਰ ਮਣੀ ਗਊ ਖੇਲ ਵਿੱਚੋਂ ਪਾਣੀ ਪੀ ਆ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰਿਆ ਅਤੇ ਜੀਭ ਨਾਲ ਚਰਨ ਸਤਿਗੁਰੂ ਜੀ ਦੇ ਚੱਟੇ। ਸਤਿਗੁਰੂ ਜੀ ਮੰਜੇ ਤੋਂ ਉਠ ਰੁਮਾਲੀ ਸੁੱਚੀ ਜੇਬ ਚੋਂ ਕੱਢ, ਉਸ ਦਾ ਸਿਰ, ਮੱਥਾ, ਸਰੀਰ ਝਾੜਿਆ । ਹਰਾ ਘਾਹ ਸਿੱਖ ਤੋਂ ਮੰਗਵਾ ਹੱਥੀ ਉਸ ਦੇ ਮੂੰਖ ਵਿੱਚ ਦਿੱਤਾ । ਤਦ ਬਾਅਦ ਚੰਦਰ ਮਣੀ ਨੂੰ ਬੱਚਾ ਯਾਦ ਆਇਆ । ੨,੩ ਦਿਨਾਂ ਦੀ ਹੀ ਸੂਈ ਸੀ ਬੋਲ ਕੇ ਬੱਚੇ ਕੋਲ ਚਲੀ ਗਈ। ਸਤਿਗੁਰੂ ਜੀ ਬਚਨ ਕੀਤਾ ਕਿ ਇਹ ਪ੍ਰੇਮ ਦੀ ਕਾਰ ਹੈ ਜੋ ਇਸ ਨੂੰ ਮੇਰੇ ਵੱਲ ਲੈ ਆਈ ਅਤੇ ਉਹ ਮੋਹ ਦੀ ਮਾਰ ਹੈ ਜੋ ਇਸ ਨੂੰ ਬੱਚੇ ਵੱਲ ਖਿਚ ਲੈ ਗਈ ਹੈ ।

ਸਤਿਗੁਰੂ ਜੀ ੨੫ ਸਾਉਣ ਨਕੌੜੇ ਸੰਤ ਧੰਨਾ ਸਿੰਘ ਜੀ ਕਿਆਮ ਪੁਰੀਏ ਵੱਲ ਮੇਲੇ ਕੀਤੇ ਤੇ ਦਰਸ਼ਨ ਦਿੱਤੇ । ਵਰਖਾ ਹੁੰਦੀ ਤੇ ਵੱਟ ਆਮ ਹੁੰਦੇ ਕਰ ਤੰਬੋਟੀ ਕੋਠੀਉਂ ਉਹੀ ਲੈ ਗਏ ਸੀ । ਸੋ ਕੋਠੇ ਤੇ ਹੀ ਲਾਈ । ਲਾਲੀ ਭੀ ਬਹੁਤ ਚੜੀ ਸੀ, ਸਭ ਜਗ੍ਹਾ ਸੇਜਲ ਸੀ । ਸਵੇਰੇ ਰੁੱਖਾਂ ਤਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ । ਬਾਅਦ ਕਈ ਸਿੱਖਾਂ ਦਰਸ਼ਨ ਸਿੰਘ, ਸ਼ਰਧਾ ਸਿੰਘ, ਗੁਰਮੇਜ ਸਿੰਘ ਆਦਿ, ਕੀਤੇ ਕਸੂਰ, ਆਪੇ ਦੀਵਾਨ ਵਿੱਚ ਖੜੇ ਮੰਨੇ। ਸਤਿਗੁਰੂ ਜੀ ਹੁਕਮ ਕਰ ਉਨ੍ਹਾਂ ਤੋਂ ਵਿਰੋਧੀਆਂ ਦੇ ਨਿਆਂ ਦੁਆਏ । ਤੇ ਗਲੀ ਵੀ ਲਾਏ ਤੇ ਗਿੜੇ ਗੁਆਏ ਤੇ ਉਨ੍ਹਾਂ ਸਨਮੁੱਖ ਰਹਿ, ਸਤ ਬਚਨ ਕਹਿ ਗੁਰ ਹੁਕਮ ਦੀ ਤਰੁੰਤ ਪਾਲਣਾ ਕੀਤੀ । ਮੈਂ ਜੀਵਨ ਨਗਰ ਆ, ਸਤਿਗੁਰੂ ਜੀ ਅੱਗੇ ਅਰਜ਼ ਕੀਤੀ । ਮਨੋ ਜਿਨ੍ਹਾਂ ਨੂੰ ਕੁਝ ਭੀ ਨਹੀਂ ਜਾਣਦਾ, ਮੰਨਦਾ ਸਾਧ ਸੰਗਤ ਦੇ ਪ੍ਰਤਾਪ, ਉਹ ਸਾਧ ਬੜੇ ਉਚੇ ਤੇ ਸੁੱਚੇ ਹਿਰਦੇ ਕਰਤਬਾਂ ਵਾਲੇ ਨਿੱਤਰ ਖਲੌਂਦੇ ਹਨ ਜਿਵੇਂ ਅੱਜ ਨਕੌੜੇ ਦੇਖੇ ਹਨ । ਸਤਿਗੁਰੂ ਜੀ ਉੱਤਰ ਦਿੱਤਾ ਅਸਲ ਬਖਸ਼ ਇਸ ਤਰ੍ਹਾਂ ਦੀ ਕਾਰੋਂ ਹੀ ਹੁੰਦੀ ਹੈ । ਜਿਨ੍ਹਾਂ ਨੂੰ ਫੜ ਫੜ ਖੜ੍ਹਾ ਕਰੀਏ ਉਹ ਕਾਹਦੀ ਬਖਸ਼ ਹੋਈ। ਸੋ ਸਿੱਖ ਤੇ ਕੀ ਬਖਸ਼ੇ ਜਾਣੇ ਹੋਏ।

## *ਗਊਅਨ ਕੇ ਰਖਵਾਲੇ*

ਜਿਵੇਂ ਜਨ ਸੰਘੀਆਂ ਤੇ ਬੰਤਾ ਸਿੰਘ ਨੇ ਗਊਆਂ ਪੰਜਾਬ ਚੋ ਭਾਟ ਲੈ ਜਾਦੇ ਰੋਕੇ ਸੀ। ਕੂਕੇ ਸਿੱਖ ਚਾਹੁੰਦੇ ਸੀ ਕਿ ਅਸੀਂ ਭੀ ਇਸ ਇਲਾਕੇ ਚੋਂ ਗਊਆਂ ਜਾਂਦੀਆਂ ਪਾਕਿਸਤਾਨ ਤੇ ਹੋਰ ਸ਼ਹਿਰਾਂ ਨੂੰ ਰੋਕੀਏ। ਸਤਿਗੁਰੂ ਜੀ, ੨੭ ਸਾਉਣ ਬੰਤਾ ਸਿੰਘ ਧੁਲੇਤੇ ਦੇ ਨੂੰ ਸੱਦਿਆ ਇਕਾਂਤ ਚੁਬਾਰੇ ਤੇ ਬੰਤਾ ਸਿੰਘ ਕੋਲ ਕੁਝ ਸਿੱਖ, ਸਾਧੂ ਸਿੰਘ ਮੇਰਾ ਲੜਕਾ, ਤੇ ਹੋਰ ਬਹਾਏ। ਬੰਤਾ ਸਿੰਘ ਦੱਸਿਆ, ਹਿੰਦੂ ਸੰਭੂ ਨਾਥ, ਹੁਣ ਸਾਡੇ ਨਾਲੋਂ ਹੱਟ ਗਿਆ ਹੋਇਆ ਹੈ। ਉਹ ਲਛਮਣ ਸਿੰਘ ਨੱਥੂ ਪੁਰੇ ਦਾ ਤੇ ਹੋਰ ੪ - ੫ ਜੁਆਨ ਨਾਲ ਲੈ ਟੁਰਦਾ ਹੈ। ਜਨ - ਸੰਘੀ ਜੁਆਨ ਭੱਜ - ਦੌੜ ਦਾ ਬੜਾ ਕੰਮ ਦੇਣਗੇ, ਲੜਦੇ ਤੇ ਨਹੀਂ, ਪਰ ਥੱਕਦੇ ਅੱਕਦੇ ਭੀ ਨਹੀਂ ਕੁਝ ਕਰ ਵਿਖਾਉਣ ਉਤੇ, ਹਿੰਦੂਆਂ ਵੱਲੋਂ ਵਡਿਆਈ, ਚੰਦੇ, ਬਹੁਤ ਮਿਲਦੇ ਹਨ। ਸਤਿਗੁਰੂ ਜੀ ਦੀ ਦੇਹ ਕੁੱਝ ਢਿੱਲੀ ਰਹਿੰਦੀ ਕਰ ਤੇ ਨਾ ਵਿਹਲ ਪੈਂਦੀ ਕਰ ਸੰਤ ਨਗਰ ਦੇ ਸਿੱਖਾਂ, ਇੱਕ ਦੋ ਥਾਂ ਤੋਂ ਗਊਆਂ ਰੋਕੀਆਂ ਪਰ ਇਹ ਕੰਮ ਉਘੜ ਕੇ ਆਮ ਨਾ ਹੋਇਆ। ਸਤਿਗੁਰੂ ਜੀ ਜਥੇਦਾਰਾਂ ਤੋਂ ਪ੍ਰਚਾਰ ਭੀ ਕਰਾਇਆ ਤੇ ਸਤਿਜੁਗ ਤੇ ਛਪਵਾਇਆ । ਗਊਆਂ ਪੰਜਾਬੋ ਬਾਹਰ ਪਾਕਿਸਤਾਨ ਤੇ ਦੂਰ ਹੋਰ ਸ਼ਹਿਰਾਂ ਨੂੰ ਜਾਂਦੀਆਂ ਰੋਕੋ । ਜੋ ਮਦਦ ਹੋ ਸਕੀ ਅਸੀ ਭੀ ਦਿਆਂਗੇ । ਇਹ ਸੁਣ, ਭਾਟਾਂ ਦੇ ਟੋਲੇ ਭੀ ਉਹਲਾ ਪਾਲ੍ਹਾ ਕਰਨੋ ਰੁਕ ਗਏ ।

ਰਾਣੀਆਂ ਦੇ ਸ਼ਾਮ ਸਿੰਘ ਦੀ ਗਊ ਬੱਚਿਆ ਦੇ ਦੁੱਧ ਲਈ ਨਵੀ ਖਰੀਦੀ, ਜੰਗਲ ਚੋਂ ਮਰੀ ਦਾ ਰਾਅ, ਪੋਸ਼ ( ਚਮੜਾ ) ਹੀ ਲੱਭਾ । ਸ਼ੱਕ ਹੋਇਆ ਕਿ ਲਟਕਨ ਰਾਅ ਨੇ, ਸਦੀਕ

ਹਰੀਜਨ ਥਾਣੇ ਦੇ ਫਾਟਕ ਤੇ ਝਾੜੂ ਦੇਣ ਦੇ ਬਹਾਨੇ, ਨੌਕਰ ਦੀ ਰਾਹੀਂ ਜੰਗਲ ਚ ਲਿਜਾ ਮਾਰੀ ਹੈ ਕਿ ਸ਼ਾਮ ਸਿੰਘ ਦੇ ਬੱਚੇ ਦੁੱਧ ਨਾ ਪੀਣ । ਥਾਣੇਦਾਰ ਕਰਤਾਰ ਸਿੰਘ ਗੱਲ ਰੋਲ ਦਿੱਤੀ । ਡਿਪਟੀ ਕੋਲ, ਸਿੱਖ ਸਰਸੇ ਗਏ ਨਾਮਧਾਰੀ । ਸਤਿਗੁਰੂ ਜੀ ਭੀ ਕੁੱਝ ਕਿਹਾ, ਡਿਪਟੀ ਨੂੰ, ਸਰਸੇ ਸਰਦਾਰ ਤੇਜਾ ਸਿੰਘ ਦੇ ਘਰ ਬੁਲਾ । ਡਿਪਟੀ ਭੀ ਗਊ ਮਰੀ ਦੀ ਮਦਦ ਕੀਤੀ ਪਰ ਰਾਣੀਆਂ ਦੇ ਪੰਚਾਂ ਸਹੁੰ ਦਿੱਤੀ ਕਿ ਗਊ ਜੰਗਲ ਚ ਆਪੇ ਮਰੀ ਹੈ । ਲਟਕਲ ਤੇ ਸਦੀਕ ਦਾ ਕੋਈ ਕਸੂਰ ਨਹੀਂ । ਸਜਾ ਤੇ ਨਾ ਕਿਸੇ ਨੂੰ ਹੋਈ ਪਰ ਦਬਾ ਪੈ ਗਿਆ ਕਿ ਕੂਕੇ ਗਊ ਰੱਖਿਆ ਦੀ ਕੋਸ਼ਿਸ਼ ਕਰਦੇ ਹਨ ਤਦੇ ਭਾਟਾਂ ਨੂੰ ਰੋਕਿਆ ਨੇ ।

ਸਤਿਗੁਰੂ ਜੀ, ੨੯ ਸਾਉਣ, ਦਸੌਧਾ ਸਿੰਘ ਜੀ ਮਸਤਾਨੇ ਦੇ ਨਮਿਤ ਮੇਲਾ ਕੀਤਾ ਤੇ ਭੋਗ ਪਾਇਆ । ਸੰਤ ਜੀ ਦੇ ਪੁੱਤਰ ਸੂਰਤਾ ਸਿੰਘ ਨੂੰ ਸੰਤ ਨਗਰੋ ਸੱਦ, ਆਪ ਸਫੈਦ ਦਸਤਾਰ ਬੰਨਾਈ । ਸਕਿੰਨਰੀ ਨਾਲੇ (ਅੰਗਰੇਜ਼ ਸਕਿੰਨਰ ਦੇ ਨਾਂ ਤੇ ਇਹ ਨਾਲਾ ਸੀ) ਤੇ ਸੰਤ ਨਗਰ ਦੇ ਸਾਧਾਂ ਮਿੱਟੀ ਪਾਈ ਹੜ੍ਹ ਆਏ ਟੁੱਟ ਗਿਆ । ਪਰ ਸਤਿਗੁਰੂ ਜੀ ਜੀਵਨ - ਨਗਰ ਵਾਲਾ ਸੂਆ ਮਾ: ਅਮਰੀਕ ਸਿੰਘ ਨਾ ਟੁੱਟਣ ਦਿੱਤਾ ਤੇ ਕਿਹਾ, " ਸੰਤ ਨਗਰ ਦਿਆਂ ਹਿੰਮਤ ਕੀਤੀ ਹੈ, ਤੇ ਇਨ੍ਹਾਂ ਦੀ ਮਦਦ ਮੈਂ ਕਰਨੀ ਹੈ । "

ਜੀਵਨ ਨਗਰ ਦਾ ਫਸਲ ਸਕਿੰਨਰੀ ਨਾਲੇ ਟੁੱਟ ਕੇ ਮਾਰਿਆ ਸੰਤ ਨਗਰ ਦਾ ਬਚਾ ਰਿਹਾ। ਸਤਿਗੁਰੂ ਜੀ ਸਾਧੂ ਸਿੰਘ ਐਸ. ਡੀ. ਓ. ਹਿਸਾਰ ਰਹਿੰਦੇ ਨੂੰ ਅਮਰੀਕ ਸਿੰਘ ਅਮਰਾਸਰੀ ਨੂੰ, ਸੰਤ ਨਗਰ ਕੋਠੇ ਮਿਣਨ ਤੇ ਲਾਇਆ ਤਾਂ ਜੋ ਜਮੀਂ ਮੁਤਾਬਕ ਥਾਂ ਸਭ ਨੂੰ ਦਿੱਤੀ ਜਾਵੇ। ਇਹ ਸਾਧੂ ਸਿੰਘ ਜੀ ਸੰਭੜਿਆਲ ਜ਼ਿਲ੍ਹੇ ਸਿਆਲਕੋਟ ਦੇ ਪੈਨਸ਼ਨੀ ਹੋ, ਹੁਣ ਹਿਸਾਰੋਂ ਆ, ਰਾਣੀਆਂ ਰਹਿੰਦੇ ਹਨ । ਜ਼ਮੀਨ ਫਤਿਆਬਾਦੋਂ ਪਰ੍ਹੇ, ਬੋੜੇ ਵਾਲੇ ਤੇ ਜੀਵਨ ਨਗਰ ਨੇੜੇ ਭੜੋਲਿਆਂਵਾਲੀ ਅਤੇ ਪ੍ਰਤਾਪ ਨਗਰ ਪਈ ਦੀ ਆਮਦਨ ਵਰਤਦੇ ਹਨ । ਅਮਰੀਕ ਸਿੰਘ ਲਾਲੋ ਪੁਰੀਏ ਜਿਲੇ ਗੁਜ਼ਰਾਂਵਾਲੇ ਦਾ ੧੦ ਜਮਾਤਾਂ ਪੜ੍ਹਿਆ ਪਹਲੌਂ ਬੀਕਾਨੇਰ ਵਿੱਚ ਸਰਵੇ ਕਰਦਾ, ਫੇਰ ਫਰੀਦਕੋਟ ਟਰੈਕਟਰ ਤੇ ਰਿਹਾ । ਸਤਿਗੁਰੂ ਜੀ ਸੱਦ ਜੀਵਨ ਨਗਰ ਟਰੈਕਟਰ ਤੇ ਲਾਇਆ । ਫੇਰ ਸਕੂਲ ਦਾ ਮਾਸਟਰ, ਡਾਕਖਾਨੇ ਤੇ ਖਡੀਆਂ ਦਾ ਭੀ ਨਾਲੇ ਇਸ ਕੰਮ ਕੀਤਾ । ਹੁਣ ਆਪਣੇ ਘਰ ਜ਼ਮੀਨ ਮਸ਼ੀਨ ਤੇ ਅਮਰਾਸਰ ਰਹਿੰਦਾ ਹੈ, ਕਵੀ ਭੀ ਹੈ ।

ਅਮਰੀਕਾ ਨੇ ਪਾਕਿਸਤਾਨ ਵਿੱਚ ਆਪਣਾ ਅੱਡਾ ਤੇ ਫਾਰਮ ਖੋਹਲਿਆ ਹੋਇਆ ਹੈ। ਰੂਸ ਨੇ ਸੂਰਤਗੜ੍ਹ ਬੀਕਾਨੇਰ ਚ ਆਪਣਾ ਫਾਰਮ ਖੋਲਿਆ ਹੈ । ਦਿੱਲੀ ਗਿਆ ਸਤਿਗੁਰੂ ਜੀ ਨੂੰ ਰੂਸੀਆਂ ਆਪਣਾ ਟਰੈਕਟਰ ਨੁਮਾਇਸ਼ ਚ ਦਿਖਾਇਆ, ਇਨ੍ਹੀ ਦਿਨੀ ।

ਸਤਿਗੁਰੂ ਜੀ, ੩੧ ਸਾਉਣ ਸੰਤ ਨਗਰ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ ਮਾਈਆਂ ਕੀਰਤਨ ਕਰਦੀਆਂ ਸੁਣ ਆਪੇ ਬਚਨ ਕੀਤੇ ਨੇ, ਅਸੀ ਚਾਹੁੰਦੇ ਹਾਂ ਜੋ ਰੀਤਾਂ ਮਰਿਯਾਦਾ ਅੱਜੇ ਢਿੱਲੀਆਂ ਹਨ ਪੂਰੀ ਤਰ੍ਹਾਂ ਪ੍ਰਚਲਤ ਹੋਣ । ਜਿਵੇਂ ਕਿ ਮਾਈਆਂ ਦਾ ਕੀਰਤਨ ਕਰਨਾ

ਤੇ ਬੱਚਿਆ ਨੂੰ ਹੋਸ਼ ਸੰਭਾਲੀ ਤੇ ਭਜ਼ਨ ਪੁਛਾਉਣਾ ਤੇ ਫੇਰ ਕਿਸੇ ਸਾਧੂ ਦੀ ਸੇਵਾ ਵਿੱਚ ਕੁਝ ਦਿਨ ਬੱਚੇ ਨੂੰ ਲਾਣਾ ਤਾਕਿ ਬੱਚਾ ਇਸ਼ਨਾਨ ਸੋਧ ਸੇਵਾ ਭਜ਼ਨ ਬਾਣੀ ਦਾ ਧਾਰਨੀ ਹੋ ਜਾਵੇ । ਖਾਣੇ ਬਾਣੇ ਦੀ ਜਾਚ, ਸ਼ਰਧਾ ਉਸ ਨੂੰ ਆਵੇ ।

## *ਥੋੜਾ ਸਮਾ ਕਸ਼ਮੀਰ ਵਿੱਚ ਵੀ*

ਸਤਿਗੁਰੂ ਜੀ ਦੀ ਦੇਹ ਢਿੱਲੀ ਰਹਿੰਦੀ ਸੁਣ, ਸਿਆਮ ਦੀ ਸੰਗਤ ਭਜਨ ਬਾਣੀ ਦਾ ਨੇਮ ਭੀ ਰੱਖਿਆ । ਗੁਰਬਖਸ਼ ਸਿੰਘ ਪ੍ਰੀਤਮ ਜੀ ਨੇ ਚਿੱਠੀ ਲਿਖੀ । ਸੱਚੇ ਪਾਤਸ਼ਾਹੋ ਆਪ ਜੋ ਕਸ਼ਮੀਰ ਜਾ ਰਹੋ ਤਾਂ ਖਰਚ ਮੈਂ ਦਿੰਦਾ ਹਾਂ । ਸਤਿਗੁਰੂ ਜੀ ਉੱਤਰ ਭੇਜਿਆ, ਮੈਂ ਸਾਧ ਸੰਗਤ ਵਿੱਚ ਹੀ ਰਹਿਕੇ ਰਾਜ਼ੀ ਹਾਂ, ਖਰਚ ਮੇਰੇ ਕੋਲ ਭੀ ਬਥੇਰਾ ਹੈ । ਸਾਧ ਸੰਗਤ ਤੇ ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ, ਗੁਰਬਖਸ਼ ਸਿੰਘ ਉੱਤਰ ਪੜ੍ਹ ਆਪ ਸਿਆਮ ਤੋਂ ਆਇਆ ਤੇ ਸਤਿਗੁਰੂ ਜੀ ਨੂੰ ਕੁਝ ਦਿਨ ਅਰਜ਼ ਕਰ, ਕਸ਼ਮੀਰ ਸਾਥ ਲੈ ਗਿਆ । ਸਤਿਗੁਰੂ ਜੀ ਸ੍ਰੀ ਨਗਰ ਹੀ ਬਾਬਾ ਸ੍ਰੀ ਚੰਦ ਜੀ ਦੇ ਡੇਰੇ ਨਿਵਾਸ ਰੱਖਿਆ । ਮਾਈ ਭਾਗ ਭਰੀ ਦੇ ਗੁਰਦੁਆਰੇ ਦੇ ਭੀ ਇੱਕ ਦੋ ਵਾਰੀ ਦਰਸ਼ਨ ਜਾ ਕੀਤੇ। ਤੇ ੯ ਭਾਦੋਂ ੨੦੧੩ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਆ ਦਰਸ਼ਨ ਦਿੱਤੇ ।

## *ਭਾਦਰੋਂ ਦਾ ਜਪ ਪ੍ਰਯੋਗ*

ਭਾਦਰੋਂ ਨੂੰ ਆਪਣਾ ਸਦਾ ਦਾ ਸੰਜਮ ਨੇਮ ਭਜਨ ਬਾਣੀ ਦਾ, ਕੜਾਹ ਪ੍ਰਸ਼ਾਦ ਕਰਵਾ, ਅੰਮ੍ਰਿਤ ਵੇਲੇ ਸ਼ਹੀਦੀ ਬੁੰਗੇ, ਭੈਣੀ ਸਾਹਿਬ, ਇੱਕ ਸਿੱਖ ਭਗੌਤੀਆਂ ਦ ਮਾਲਾ ਕਰਨ ਵਾਲਾ ਬੈਠਾ ਅਰਿਭਿਆ । ਰੌਲ ੨ ਘੰਟੇ ਦੀ ਰੱਖੀ । ਸਭ ਨੂੰ ਅੰਮ੍ਰਿਤ ਛੱਕਾ, ਸੋਧ ਰੱਖਾ, ਲਾਇਆ ਪ੍ਰਸ਼ਾਦ ਵਰਤਾਇ ।

ਸਤਿਗੁਰੂ ਜੀ ਆਪ ਪਿਛਲੀ ਰਾਤੇ ਜੰਗਲ, ਦਾਤਣ, ਇਸ਼ਨਾਨ ਕਰ ਸਦਾ ਵਾਲੀ ਕੁਟੀਆਂ ਵਿੱਚ ਘਿਉ ਦੀ ਜੋਤ ਜਗਾ, ਧੂਪ ਧੁਖਾ ਸਫੇਦ ਸੰਗਮਰਮਰ ਦੀ ਸਿੱਲ ਤੇ ਚੌਕੜਾ ਲਾ, ੨ ਘੰਟੇ ਭਜਨ ਕਰ ਆਸਾ ਦੀ ਵਾਰ ਵਿੱਚ ਦਰਸ਼ਨ ਦਿੰਦੇ । ਵਾਰ ਦਾ ਕੀਰਤਨ ਰਾਗੀ ਕਕਰਾਲੇ ਵਾਲੇ ਕਰਦੇ ਭਾਈ ਨਸੀਰ ਤੇ ਭਾਈ ਤਾਬਾ ਪਾਕਿਸਤਾਨੋ ਸੱਦੇ ਸੀ । ਦੋਵਾਂ ਬਾਬਾ ਜੀ ਤੋਂ ਉਨ੍ਹਾਂ ਦੀਆਂ ਗਾਈਆਂ ਰੀਤਾਂ ਦੇ ਸੁਰ ਬੰਦ ਲਿਖਵਾਉਂਦੇ । ਕਥਾ ਆਪ ਕਰਦੇ ੧ ਘੰਟਾ ਨਾਮ ਸਿਮਰਨ ਸਭ ਸੰਗਤ ਹਰੀ ਮੰਦਰ ਵਿੱਚ ਕਰਦੀ । ਆਪ ਜੱਦ ਸੰਗਤ ਵਿੱਚ ਆਉਂਦੇ ਸੰਤ ਮੋਹਣ ਸਿੰਘ ਜੀ, ਜੈ ਕਾਰਾ ਜੋ ਬੋਲੇ ਤੋਂ ਚੁੱਕ ਗਜਾਉਂਦੇ, ਸਭ ਸੰਗਤ ਉਠਦੀ। ਆਪ ਸਤਿਗੁਰੂ ਜੀ ਰਾਗੀਆਂ ਨੂੰ ਮੱਥਾ ਟੇਕ ਆਸਣ ਤੇ ਬੈਠਦੇ । ਭੈਣੀ ਸਾਹਿਬ ਮੁਖਤਿਆਰ ਕੋ

ਹਰ ਸਿੰਘ ਸਿਆੜ੍ਹ, ਤੇ ਸੂਬਾ ਉਜਾਗਰ ਸਿੰਘ ਧੂੜਕੋਟ ਦਾ ਸੀ । ਪਹਿਲੇ ਮੁਖਤਿਆਰ ਸਿੰਘ ਗੁਰਮੁੱਖ ਸਿੰਘ ਜੀ ਝੱਬਰ, ਕਰੀ ਵਾਲੇ, ਜੀਵਨ ਨਗਰ ਨੇੜੇ, ਆਪਣੀ ਜ਼ਮੀਨ ਤੇ ਆ ਟਿਕੇ ਸੀ ।

## ਬਚਨ ਕੌਰ ਸੂਰਾਂ ਪੁਰ

੧੨ ਭਾਦਰੋਂ ਘੰਟਾ ਨਾਮ ਸਿਮਰਨ ਬਾਅਦ ਕੀਰਤਨ ਹੁੰਦੇ ਸਮੇਂ ਇੱਕ ਬੀਬੀ ਬਚਨ ਕੌਰ ( ਸੁਖਦੇਵ ਸੁਆਮੀ ਦੀ ਭੈਣ ) ਆਏ ਮੱਥਾ ਟੇਕਿਆ। ਸਤਿਗੁਰੂ ਜੀ ਬਚਨ ਕੀਤਾ। ਇਹ ਦੁਆਬੇ ਚ ਸੂਰਾਂ ਪੁਰ ਵਿਆਹੀ ਹੈ। ਤਦੋਂ ਸੈਣੀ ਕੁਸੰਗੀਆਂ ਵੱਲ ਧੀਆਂ ਵਿਆਹ ਦਿੰਦੇ ਸੀ । ਇਹ ਸੁਹਰੇ ਗਈ, ਨੰਗੇ ਮੂੰਹ ਹੀ । ਸੁਹਰਿਆ ਕਿਹਾ ਘੁੰਡ ਕੱਢ, ਇਸ ਕਿਹਾ ੨ ਹਜ਼ਾਰ ਦੀਆਂ ਟੂੰਬਾਂ ਪਾਉ । ਉਨ੍ਹਾਂ ਕਿਹਾ, " ਤੁਹਾਡੀ ਕੂਕਿਆਂ ਦੀ ਰੀਤ ਹੀ ਚੰਗੀ ਹੇ । " ਇਸ ਕਿਹਾ ਜੇ ਚੰਗੀ ਹੈ ਤਾਂ ਤੁਸੀਂ ਭੀ ਕੂਕੇ ਸਿੱਖ ਸੱਜੋ । ਸਭ ਨੇ ਸਤਿ ਬਚਨ ਕੀਤਾ । ਸਾਧ ਸੱਦੇ, ਭਜਨ ਪੁੱਛ, ਅੰਮ੍ਰਿਤ ਛੱਕਿਆ ਤੇ ਇਸ ਬੀਬੀ ਦਾ ਧੰਨਵਾਦ ਕੀਤਾ ਕੀ ਤੂੰ ਸਾਨੂੰ ਸ਼ੁੱਧ ਮਾਰਗ ਦਿਵਾਇਆ ਹੈ।

ਜੇ ਨਾਮ ਦਾਨ ਇਸ਼ਨਾਨ ਹੋਵੇ ਤਾਂ ਬਹੁਤ ਚੰਗਾ, ਨਹੀਂ ਤੇ ਨਾਮਧਾਰੀ ਹੋਇਆਂ ਮਾਸ ਸ਼ਰਾਬ ਉਪਾਧੀ ਦਾ ਘਰ ਤੇ ਕਰਤੂਤਾਂ, ਭੂਤਾਂ ਦੀ ਖੇਡ ਤੋ ਤਾਂ ਸਹਿਜੇ ਹੀ ਬਚ ਰਹੀਦਾ ਏ। ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਭਰੋਸਾ ਰੱਖਿਆ । ਸਭ ਸੰਗਤ ਨੂੰ ਸਤਿਗੁਰੂ ਜੀ ਸੁਣਾ ਕਿਹਾ, ਬੀਬੀਆਂ ਇਸ ਤਰ੍ਹਾਂ ਦੀਆਂ ਹੋਣੀਆਂ ਚਾਹੀਦੀਆਂ ਹਨ । ਜੋ ਸਹੁਰਿਆਂ ਸੰਗੀਆ ਨੂੰ ਵੀ ਚੰਗੇ ਮਾਰਗ ਵੱਲ ਲਾਉਣ ਤੇ ਕਿਹਾ ਇਹ ਬੀਬੀ ਹੁਣ ਧਰਮਪੁਰੇ ਜੀਵਨ ਨਗਰ ਦੇ ਨੇੜੇ ਰਹਿੰਦੀ ਏ।

## *ਅਮਰ ਸਿੰਘ,ਗੁਰਬਖਸ਼ ਸਿੰਘ ਅਮਲੀ ਦਾ*

ਇੱਕ ਬੱਚਾ ਚਾਰ ਪੰਜ ਸਾਲ ਉਮਰ ਦਾ ਮਾਲਾ ਫੜ, ਚੌਂਕੜਾ ਲਾ ਕੀਰਤਨ ਤੇ ਨਾਮ ਸਿਮਰਨ ਵਿੱਚ ਬੈਠ ਭਜਨ ਕਰਦਾ ਦੇਖ ਸਤਿਗੁਰੂ ਜੀ ਬਚਨ ਕੀਤਾ, " ਇਹ ਅਮਲੀ ਗੁਰਬਖਸ਼ ਸਿੰਘ ਦਾ ਪੁੱਤਰ ਤੇ ਬਾਬੇ ਲਹਿਣਾ ਸਿੰਘ ਦੀ ਅੰਸ਼ ਚੋਂ ਹੈ । ਮੈਂ ਗੁਰਬਖਸ਼ ਸਿੰਘ ਤੇ ਉਸਦੀ ਮਾਤਾ ਨੂੰ ਜਾਣਦਾ ਹਾਂ । ਇਹ ਉਨ੍ਹਾਂ ਦੀ ਮਤ ਦਾ ਅਸਰ ਹੈ ਜੋ ਇਹ ਹੁਣੇ ਨਾਮ ਵੰਨੀ ਲੱਗਾ ਹੈ। " ਮੈਂ ਗੁਰਬਖਸ਼ ਸਿੰਘ ਨੂੰ ਉਸ ਬੱਚੇ ਦਾ ਨਾਮ ਭੀ ਪੁੱਛਿਆ ਤੇ ਆਖਿਆ ਕਿ ਸ਼ੁਭ ਸਿੱਖਿਆ ਤੁਸੀ ਵਰਤੀ ਹੈ । ਜਿਸ ਕਾਰਨ ਐਸਾ ਸ਼੍ਰੇਸ਼ਟ ਪੁੱਤਰ ਤੁਹਾਡੇ ਘਰ ਜੰਮਿਆ ਹੈ । ਗੁਰਬਖਸ਼ ਸਿੰਘ ਨੇ ਬੱਚੇ ਦਾ ਨਾਮ ਅਮਰ ਸਿੰਘ ਦੱਸਿਆ ਤੇ ਰੋ ਪਿਆ ਤੇ ਕਿਹਾ, " ਮੈਨੂੰ ਔਲਾਦ ਦੀ

ਬੜੀ ਥੁੜ ਸੀ, ਮੈਂ ਅੰਦਰ-ਅੰਦਰ ਝੂਰਦਾ ਸਾਂ । ਇੱਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਸਸ਼ਾਹ ਮੈਨੂੰ ਨੇੜੇ ਸੱਦ ਕਿਹਾ ਜੇ ਸ੍ਰੇਸ਼ਟ ਪੁੱਤਰ ਲੋੜਦਾ ਹੈਂ ਤਾਂ ਕਦੇ ਭੀ ਪਹਿਲੀ ਰਾਤ ਤੇ ਮਹੀਨੇ ਤੋਂ ਪਹਿਲਾਂ ਇਸਤ੍ਰੀ ਦਾ ਸੰਗ ਨਾ ਕਰੀ । ਕੁਦਰਤ ਵੱਲੋਂ ਜਦ ਸਿਰ ਨਾਵਣੀ ਆਵੇ ਉਸ ਵੇਲੇ ਭੀ ਕੁਝ ਨਹੀਂ ਕਰਨਾ । ਜਿੰਨ੍ਹਾਂ ਚਿਰ ਬੱਚਾ ਦੁੱਧ ਪੀਵੇ ਉਨ੍ਹਾਂ ਚਿਰ ਭੀ ਸੰਗ ਨਹੀਂ ਕਰਨਾ । ਸੰਜਮ ਕੀਤੀਆਂ ਹੀ ਇਸਤ੍ਰੀ ਦੀ ਦੇਹ ਠੀਕ ਹੋ ਤੇ ਬੱਚਾ ਭੀ ਹੋ ਪਵੇਗਾ। ਬੱਚਾ ਅਰੋਗ ਤੇ ਸੁਮੱਤਾ ਭੀ ਹੋਵੇਗਾ । ਸਾਡੇ ਦੋਹਾਂ ਦੀ ਤਾਂ ਇਵੇਂ ਨਾ ਗਿਨਾਉਣੀ ਹੀ ਹੈ, ਕ੍ਰਿਪਾ ਤੇ ਸਭ ਸਤਿਗੁਰਾਂ ਦੀ ਹੈ ।

ਮੈਂ ਵਪਾਰ ਕਰ ਬੀਮਾਰ ਪੈ, ਰੁਲ ਭੁੱਖਾ ਮਰ ਚਲਿਆ ਸਾਂ । ਸਤਿਗੁਰੂ ਜੀ ਪਾਸ ਮੰਡੀ ਪਹੁੰਚਾ ਪਰ ਸਤਿਗੁਰੂ ਜੀ ਦੀ ਦੇਹ ਢਿੱਲੀ ਦੇਖ ਅਰਜ਼ ਨਾ ਕੀਤੀ । ਪਰਤਣ ਲੱਗੇ ਨੂੰ ਸਤਿਗੁਰੂ ਜੀ ਕਿਹਾ, ਮੈਂ ਜਾਣਦਾ ਹਾਂ ਤੂੰ ਜਿਸ ਲੋੜ ਲਈ ਮੇਰੇ ਕੋਲ ਆਇਆ ਸੈ । ਕਾਹਲ ਨਾ ਕਰ । ਸਤਿਗੁਰੂ ਜੀ ਜੀਵਨ ਨਗਰ ਮੈਨੂੰ ਸੱਦ ਮਿਨਾਈ ਬੋਹਲਾ ਦੀ ਤੇ ਲਾ ਭੁੱਖ ਕੱਢ ਦਿੱਤੀ ਤੇ ਹੁਣ ਆਪਣੀ ਜ਼ਮੀਨ ਭੈਣੀ ਸਾਹਿਬ ਦੀ ਤੇ ਚੰਗਾ ਗੁੱਜ਼ਾਰਾ ਚੱਲਦਾ ਹੈ ।

## *ਪੁਰਾਣੀ ਕਾਰੀਗਰੀ*

ਸਤਿਗੁਰੂ ਜੀ ੧੩ ਭਾਦਰੋਂ, ਪਰਾਣੇ ਰਾਗੀਆਂ, ਗੁਣੀਆਂ ਨੂੰ ਯਾਦ ਕਰ ਬਚਨ ਕੀਤਾ, ਜਿਸ ਚੀਜ਼ ਤੇ ਪੂਰੀ ਮੇਹਨਤ ਕੀਤੀ ਜਾਵੇ ਸੋ ਹੀ ਸੋਭਾ ਯੋਗ ਬਣਾਦੀ ਹੈ । ਤਾਜ ਮਹੱਲ ਆਗਰੇ ਬਨਵਾਉਣ ਸਮੇਂ ਸ਼ਾਹਜਹਾਨ ਕਿਹਾ, ਕੋਈ ਪੱਥਰ ਚ ਰੰਗ ਭਰੇ, ਇੱਕ ਕਾਰੀਗਰ ਨੇ ਸਾਲ ਦੀ ਮੋਹਲਤ ਮੰਗੀ ਤੇ ਦੋ ਪੱਥਰ ਰੰਗਣੇ ਅਰੰਭੇ, ਤੇ ਮਹੀਨਿਆਂ ਪਿਛੋਂ ਇੱਕ ਪੱਥਰ ਡਿੱਠਾ ਉਸ ਵਿੱਚ ਅੱਧਾ ਤੇ ਦੂਜਾ ਸਾਲ ਬਾਅਦ ਸ਼ਾਹਜਹਾਂ ਡਿੱਠਾ, ਉਸ ਸਾਰੇ ਚ ਰੰਗ ਰਚ ਗਿਆ ਸੀ । ਪੱਕਾ ਹੋ ਹੈ ।

ਡਾਕਟਰ ਹਰਬੰਸ ਸਿੰਘ ਸਰਗੋਧੇ ਵਾਲੇ ਨੇ ਗੱਲ ਸੁਣਾਈ ਸੀ ਇੱਕ ਮਾਨੇ ਖਾਂ, ਲੁਹਾਰ ਦਿੱਲੀ ਦਾ, ਸਵਾ ਮਣ ਲੋਹੇ ਚੋਂ ਇੱਕ ਤਲਵਾਰ ਬਣਾਉਂਦਾ ਸੀ । ਮੁਸਲਮਾਨ ਬਾਦਸ਼ਾਹ ਨੇ ਮਹਿਲੀ ਸੱਦ ਪੁਛਿਆ । ਉਸ ਤਲਵਾਰ ਪੱਥਰ ਚ ਮਾਰੀ ਤੇ ਖੋਭ ਤੋੜ ਦਿੱਤੀ ਤੇ ਲੁਹਾਰ ਫਕੀਰ ਹੋ ਗਿਆ । ਜੋ ਬਾਦਸ਼ਾਹ ਵਾਦੇ ਦਾ ਪੱਕਾ ਨਹੀ ਉਸ ਦੇ ਰਾਜ ਵਿੱਚ ਕੀ ਰਹਿਣਾ ਹੈ ।

ਸਤਿਗੁਰੂ ਜੀ ਬਚਨ ਕੀਤਾ ਮਹਾਰਾਜਾ ਰਣਜੀਤ ਸਿੰਘ ਨੇ ਉਸਤਾਦ ਸਲੋਤਰੀ ਨੂੰ ੨ ਘੋੜੇ ਫੱਟੜ ਹੋਈਆਂ ਲੱਤਾਂ ਵਾਲੇ ਦਿੱਤੇ । ਸਲੋਤਰੀ ਨੇ ਕਿਹਾ ਸਾਲ ਦੋ ਲੱਗਣੇ । ਜਿੰਨ੍ਹਾਂ ਚਿਰ ਪਹਿਲਾਂ ਪਰਖੋਗੇ ਉਨੀ ਲੱਤ ਕੱਚੀ ਰਹੇਗੀ । ਖੁਰਾਕ ਮੈਨੂੰ ਤੇ ਘੋੜਿਆਂ ਨੂੰ ਮੇਰੀ ਮਰਜੀ ਦੀ ਮਿਲੇ । ਮਹਾਰਾਜੇ ਨੇ ਇੱਕ ਘੋੜਾ ਛੇ ਮਹੀਨੀ ਜਾ ਦੇਖਿਆ ਅੱਧੀ ਕਚਾਈ ਰਹੀ । ਦੂਜੇ

ਸਾਲ ਬਾਅਦ । ਡੂੰਘੇ ਗਾਰੇ ਦੀ ਘਾਣੀ ਵਿੱਚ ਹੋਰ ਘੋੜਿਆ ਨਾਲ ਪਾ ਕੇ ਦੁੜਾਇਆ । ਸੋ ਸਾਬਤ ਹੋ, ਸਭ ਘੋੜਿਆ ਨਾਲੋ ਵੱਧ ਗਿਆ ।

ਸਤਿਗੁਰੂ ਜੀ ਬਚਨ ਕੀਤਾ, ਫੌਲਾਦ ਦਾ ਚਾਕੂ ਜਾਂ ਜੋ ਚੀਜ ਬਣਾਈ ਜਾਵੇ ਪੂਰੀ ਮੇਹਨਤ ਉਸਤਾਦੀ ਤਰੀਕੇ ਦੀ ਕਰ ਬਣਾਵੇ । ਕਣਕ ਦੇ ਦਾਣੇ ਉਸ ਦੇ ਭਾਰੋਂ ਵੱਧ ਰੱਖ ਪਰਖਦੇ ਹਨ ਵਿੱਚ ਧਰਿਆਂ ਪਾਣੀ ਤੇ ਤਰਦੇ ਹਨ ਤੇ ਸੱਟ ਮਾਰਿਆ ਉਸ ਤੇ ਨਿਸ਼ਾਨ ਨਹੀ ਪੈਂਦਾ । ਇਹ ਪੂਰੇ ਬਣੇ ਦੀ ਪਰਖ ਹੈ ।

ਸਤਿਗੁਰੂ ਜੀ ਹੁਕਮ ਨਾਮੇ ਭੀ ਰੋਜ ਸੁਣਦੇ । ਭਾਈ ਤਾਬੇ ਦਾ ਰੋਜ ਇੱਕ ਸ਼ਬਦ ਉਸ ਰਾਗ ਵਿੱਚ ਸੁਣਦੇ ਜਿਸ ਵਿੱਚ ਲਿਖਿਆ ਹੋਇਆ ਹੋਵੇ ਬਾਲਕਾਂ ਨੂੰ ਫਲ, ਕੋਲ ਖਲੋ, ਦੁਆ ਦਿੰਦੇ ਤੇ ਖੁਸ਼ ਹੁੰਦੇ । ਦੀਵਾਨ ਸਮੇ। ਗੁਰਦਿੱਤ ਸਿੰਘ ਮਜ਼ਬੀ ਗੁਜਰਵਾਲ ਦਾ ਰਾਗੀਆਂ ਦੇ ਪਿਛੇ ਬੈਠਦਾ ਤੇ ਤਾਲ ਹੱਥਾਂ ਨਾਲ ਪੂਰਦਾ ਤੇ ਬੂੰਡਾਲੇ ਦਾ ਮਸਤਾਨਾ ਘੰਗਰੂਆਂ ਖੜਤਾਲਾਂ ਵਾਲਾ, ਸੰਤਾ ਸਿੰਘ ਨਿੱਤ ਰੰਗ ਰੱਤਾ ਮੱਤਾ ਨ੍ਰਿਤ ਕਰਦਾ ।

## *ਨਸੀਬ ਸਿੰਘ ਅਧੀਆ*

ਬੁੱਢਾ ਸਿੰਘ ਲੱਲਕਰੀ ( ਕੱਕੇ ਕੇ, ਸਿਆਲਕੋਟ ) ਦੀ ਖੁਸ਼ੀ ਹਿੱਤ ਛੋਟੇ ਬਾਬਾ ਜੀ ਤੋਂ ਇੱਕ ਸ਼ਬਦ ਜ਼ਰੂਰ ਸੁਣਵਾਂਦੇ । ਨਸੀਬ ਸਿੰਘ ਜਿਸ ਨੂੰ ਅਧੀਆ ਭੀ ਆਖਦੇ, ਛੋਟਾ ਕੱਦ ਹੋਣ ਕਰਕੇ, ਰੋਜ ਸਾਈਕਲ ਤੇ ਜਾਂਦਾ ਤੇ ਲੁਧਿਆਣੇ ਤੋਂ ਸ਼ਬਜੀ ਫਲ ਆਦਿ ਲਿਆਉਂਦਾ। ਨਸੀਬ ਸਿੰਘ ਨੇ ਸੰਤ ਕਰਮ ਸਿੰਘ ਜੀ ਹਿੰਮਤਪੁਰੀਆਂ ਤੇ ਸੁੰਦਰ ਸਿੰਘ ਜੀ ਭੂਰੀਵਾਲਿਆਂ ਦੀ ਸੰਗਤ ਤੇ ਸੇਵਾ ਕੀਤੀ ਹੈ । ਜ਼ਬਾਨੀ ਚੇਤਾ ਇੰਨਾ ਹੈ ਜਿਤਨੇ ਸੌਦੇ ਜਾਂ ਰਕਮ ਹੁੰਦੀ, ਸਭ ਦਾ ਪੈਸੇ ਰੁਪਏ ਸੇਰ ਛਟਾਕੀ ਦਾ ਹਿਸਾਬ ਜ਼ਬਾਨੀ ਦੱਸ ਸਕਦਾ ਹੈ । ਪੜ੍ਹੇ ਹੋਏ ਇਸ ਅਨਪੜ੍ਹ ਤੋਂ ਅਚਰਜ ਹੁੰਦੇ ਹਨ । ਪਟਿਆਲੇ ਜਿਲੇ ਚੋ ਨਗਾਵੇਂ ਨਗਰ ਦੇ ਤੁਲਸਾ ਸਿੰਘ ਤੇ ਮਾਸੀ ਦਾ ਪੁੱਤਰ ਸੰਤ ਦਸੌਧਾ ਸਿੰਘ ਤੋਂ ਭਜ਼ਨ ਪੁੱਛ ਨਸੀਬ ਸਿੰਘ ਨਿਰ ਇਛਤ ਸੇਵਾ ਕਰਦਾ, ਗੁਰੂ ਘਰ ਦੀ । ਹਾਰਨੀਆਂ, ਜੀਵਨ – ਨਗਰ ਨੇੜੇ ਕਪੜੇ ਦੀ ਸਿਲਾਈ ਸੁਥਰੀ ਕਰ ਗੁਜਾਰਾ ਕਰਦਾ ਸੀ ਹੁਣ ਇਹ ਸਵਰਗ ਸਿਧਾਰ ਗਿਆ ਹੈ ।

ਸਤਿਗੁਰੂ ਜੀ ੧੫ ਭਾਦਰੋਂ, ਗੋਲ ਮੰਦਰ ਵਿੱਚ ਭਾਈ ਤਾਬੇ ਤੋ ਸ਼ਬਦ ਸੁਣੇ। ਸੂਹੀ ਲਲਿਤ ਕਬੀਰ ਦਾ ਤੇ ਗਉੜੀ ਭੀ ਸੁਣਿਆ ਤੇ ਦੇਵ ਗੰਧਾਰੀ ਭੀ ਗੂਜਰੀ ਦਾ ਸ਼ਬਦ, ਛੋਟੇ ਬਾਬਾ ਜੀ ਤੇ ਭਾਈ ਤਾਬੇ ਗਾ ਕੇ ਸੁਣਾਇਆ । ਬਿਲਾਵਲ ਤੇ ਜੈ ਜੈਵੰਤੀ ਬਾਬਾ ਜੀ ਤੋਂ ਸੁਣਿਆ "ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸ ਗਿਰਾਵੈ" ਅਤੇ "ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ" । ਸਤਿਗੁਰੂ ਜੀ ਸ਼ਬਦ ਤੇ ਰਾਗ ਦੀਆਂ ਸੁਰਾਂ ਨਾਲ ਭੂੰਜਾ ਉਪਰ ਤਲੇ ਕਰਦੇ । ਕਿਹੋ ਨੇ ਜਿਵੇਂ ਭਾਵ ਉਭਰਦਾ ਹੈ ਤਿਵੇਂ ਸੁਰ ਭੀ ਉਤਰਦਾ

ਹੈ ਤੇ ਜਿਵੇਂ ਗਿਰਾਵੇ ਡਾਰੇ ਤਲੇ ਦੇ ਭਾਵ ਹਨ ਤਿਵੇਂ ਸੁਰ ਭੀ ਤਲੇ ਦੇ ਲਗਦੇ ਹਨ, ਮੇ ਰੇ ਜਿਹੇ ਅਨਜਾਣਾਂ ਦੇ ਸਮਝਣ ਲਈ ਕਿਹੋ ਨੇ ।

## ਮੇਰੇ ਨਾਲ ਮੁਹੱਬਤਾਂ

ਸਤਿਗੁਰੂ ਜੀ, ਮੇਰੇ ਨਾਲ ਬਹੁਤ ਪਿਆਰ ਕਰਦੇ ਦੇਖ ਡਾਲਟਨ ਗੰਜ ਦੇ ਸੇਠ ਦੀਵਾਨ ਸਿੰਘ ਜੀ ਦੇ ਦਿਲ ਵਿੱਚ ਗਿਣਤੀ ਆਈ ਤਾਂ ਸਤਿਗੁਰੂ ਜੀ, ਉਸਦੇ ਦਿਲ ਦੀ ਜਾਣ ਬਚਨ ਕੀਤਾ, " ਮੈਂ ਚੰਗੀ ਨਸਲ ਦੇ ਪਸ਼ੂ ਨਾਲ ਭੀ ਖਾਸ ਪਿਆਰ ਕਰਦਾ ਹਾਂ ਤਰਨ ਸਿੰਘ ਤੇ ਗੁਰੂ ਕਾ ਸਿੱਖ ਹੈ ਇਸਦੀ ਛੇਵੀ ਪੀੜ੍ਹੀ ਹੈ ਪੱਕੇ ਕੂਕਿਆਂ ਦੀ। ਮੈਂ ਇਸਨੂੰ ਪੁਸਤਕਾਂ ਕੋਲੋ ਦੇ ਕੁਝ ਦੱਸ ਪੁੱਛ ਗੁਰੂ ਨਾਨਕ ਜੀ ਤੋਂ ਲੈ ਆਪਣੇ ਤੱਕ ਦਾ ਵਿਗੜਿਆ ਇਤਿਹਾਸ ਸ਼ੁਧ ਕਰਾਣ ਦੇ ਨੋਟ ਕਰਾਂਦਾ ਹਾਂ ਤੇ ਇਸਨੂੰ ਲਗਨ ਹੈ ਕਿ ਨਾਲੋ ਨਾਲ ਗੁਰ ਇਤਿਹਾਸ ਨਾ ਲਿਖਿਆ ਜਾਣ, ਕਾਰਨ ਗਲਤੀਆਂ ਅਵੱਸ਼ ਭੀ ਤੇ ਜਾਣ ਕੇ ਭੀ, ਗੁਰ ਇਤਿਹਾਸ ਵਿੱਚ ਪਈਆਂ ਹਨ ਤਾਂ ਹੀ ਇਹ ਅੱਖੀ ਡਿੱਠੇ ਸਮੇਂ ਦੇ ਤੇ ਗੁਰੂ ਘਰ ਦੇ ਨੋਟ ਲਿਖਦਾ ਹੈ । ਮੈਨੂੰ ਆਸ ਹੈ ਜੇ ਇਹ ਕੁਝ ਚਿਰ ਜ਼ਿੰਦਗੀ ਭੋਗ ਸਕਿਆ ਤਾਂ ਕੁਝ ਕਰ ਹੀ ਜਾਏਗਾ । "

## ਦੀਵਾਨ ਸਿੰਘ ਡਾਲਟਨਗੰਜ ਨਾਲ ਗੱਲ ਬਾਤ

ਸੇਠ ਦੀਵਾਨ ਸਿੰਘ ਜੀ ਮੈਨੂੰ ਪੁਛਿਆ ਤੇਰੀਆਂ ਛੇ ਨਸਲਾਂ ਕਿਵੇਂ ਬਣਦੀਆਂ ਹਨ? ਮੈਂ ਅਰਜ਼ ਕੀਤੀ, ਮੇਰੇ ਪੜਦਾਦਾ ਅਤਰ ਸਿੰਘ ਜੀ ਦਾ ਨਾਮ ਅੰਗਰੇਜ਼ੀ ਕਿਤਾਬਾਂ ਵਿੱਚੋਂ ਲੈ ਨਾਹਰ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਵਿੱਚ ਲਿਖਿਆ ਹੈ ਤੇ ਬਾਬੇ ਸੰਤੋਖ ਸਿੰਘ ਜੀ ਨੇ ਮੇਰੇ ਦਾਦਾ ਦਿਆਲ ਸਿੰਘ ਜੀ ਦਾ ਨਾਮ ਗੁਰੂ ਹਰੀ ਸਿੰਘ ਜੀ ਦੇ ਦੌਰੇ ਵਿੱਚ ਲਿਖਿਆ ਹੈ ਮੇਰੇ ਪਿਤਾ ਸੰਤ ਸਿੰਘ ਜੀ ਨੂੰ ਤੇ ਪੁੱਤਰ ਸਾਧੂ ਸਿੰਘ ਆਦਿ ਨੂੰ ਪੋਤਰੇ ਗੁਰਬਖਸ਼ ਸਿੰਘ ਆਦਿ ਨੂੰ ਸਤਿਗੁਰੂ ਜੀ ਜਾਣਦੇ ਭੀ ਹਨ ਤੇ ਪੱਕੇ ਕੂਕੇ ਹਨ ਤੇ ਮੈਂ ਭੀ ਇੱਕ ਕਾਲਮ ਲਿਖ ਰੱਖਿਆ ਹੈ । ਕੋਈ ਮੇਰੀ ਅੰਸ਼ ਵਿੱਚ ਨਾਮਧਾਰੀ ਪੰਥ ਦੀ ਮੱਤ ਮਰਯਾਦਾ ਤੇ ਬਾਣੇ ਨੂੰ ਨਾ ਤਿਆਗੇ । ਕਿਉਂਕਿ ਨਾਮਧਾਰੀ ਪੰਥ ਵਿੱਚ ਸਭ ਧਰਮਾਂ ਦਾ ਸਾਰ ਤੇ ਸਭ ਸੁੱਖ ਸਤਿਗੁਰੂ ਰਾਮ ਸਿੰਘ ਜੀ ਦਿੱਤੇ ਹੋਏ ਹਨ । ਮੈਂ ਮਨੋ ਹੋ ਕੇ ਸੁੱਖ ਲੈ ਕੇ ਲਿਖਿਆ ਤੇ ਪਾਇਆ ਭੀ ਹੈ ।

ਮੇਰੇ ਚਿੱਤ ਨੂੰ ਅਤੀ ਪ੍ਰਸੰਨਤਾ ਹੈ
ਤੇ ਉਤਮ ਪੰਥ ਮਿਲਿਆ, ਸੰਗਤ ਨਾਮਧਾਰੀ ।
ਭੰਬਲਭੂਸਿਆਂ ਵਿੱਚ ਨਹੀਂ ਭਟਕਣਾ ਸੀ,

ਜਿਵੇਂ ਭਟਕਦੀ ਏ ਦੁਨੀਆਂ ਆਮ ਭਾਰੀ ।
ਭੇਡਾ ਚਾਲ ਭਜਾਲ ਨਾ ਚੌੜ ਵਾਦੀ ਸ਼ਾਦੀ
ਹਾਮੀ ਦੇ ਵਿੱਚ ਆਗਮ ਦਾਰੀ ।
ਧਰਮ ਗਰੰਥਾਂ ਤੇ ਪਰਮ ਪੰਥਾਂ ਦੀ
ਸੰਥਾ ਸੋਧ ਕੇ ਦਿੱਤੀ ਹੈ ਰਾਮ ਸਾਰੀ

ਆਦਿ । ਸੇਠ ਜੀ ਕਿਹਾ, " ਹਾਂ ਤੇ ਮੈਂ ਭੀ ਨਾਮਧਾਰੀ ਪਰ ਦੋ ਗੱਲਾਂ ਤੇ ਮੈਨੂੰ ਗਿੱਲ੍ਹਾ ਆਉਂਦੀ ਹੈ, ਇੱਕ ਸੋਧੀਆਂ ਦੀ ਛੂਤ – ਛਾਤ ਤੋਂ ਜੋ ਦਰ ਆਇਆ ਨੂੰ ਪਿਆਰ ਨਹੀ ਕਰਦੇ । ਸਗੋ ਪਰੇ – ਪਰੇ ਕਰਦੇ ਹਨ ।
ਦੂਜਾ ਸੂਤਰ ਬੇ – ਸੁਰਾ ਕੱਢ ਕਿਸੇ ਵੇਲੇ ਬੇ ਰੱਸੀ ਕਰ ਦਿੰਦੇ । ਮੈਂ ਉਤਰ ਦਿੱਤਾ, ਮੈਨੂੰ ਭ਼ੀ ਕਦੇ ਇਹ ਦੋਵੇ ਗਿਲਾਨ ਆਉਂਦੀਆਂ ਸਨ । ਪਰ ਮੇਰੇ ਤੇ ਸਤਿਗੁਰੂ ਜੀ ਨੇ ਕ੍ਰਿਪਾ ਕਰ ਦਿੱਤੀ ਹੈ । ਸਮਝ ਆਈ ਹੈ ਕਿ ਜਦ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ । ਗਊਂ ਦੀ ਰੱਤ ਦੀ ਭਰੀ ਛੁਰੀ ਵਾਲਾ ਭੀ ਤੁਹਾਡੇ ਦਰ ਤੇ ਆਵੇ ਤਾਂ ਉਸ ਨੂੰ ਭੀ ਤੁਸੀਂ, ਆਦਰ ਨਾਲ ਜਲ ਪ੍ਰਸ਼ਾਦ ਦਿਉ, ਨਿੰਦਾ ਵਾਲੇ ਨੂੰ ਨਿੰਦਾ ਦਾ ਫਲ ਅਤੇ ਤੁਹਾਨੂੰ ਸੇਵਾ ਦਾ ਫਲ । ਝੂਠਾ ਭੜਥੂ ਪਾਣ ਵਾਲੇ ਦਾ ਮੂੰਹ ਦੋਹੀ ਜਹਾਨੀ ਕਾਲਾ ਹੋਵੇਗਾ । ਅੱਵਸ਼ ਭਾਵੇਂ ਕਿਸੇ ਨੂੰ ਅਮਲ ਹੋ ਜਾਵੇ । ਸੂਤਰੀਆਂ ਯੋਗ ।

" ਜੇ ਤੁਸਾਂ ਭੀ ਸੁੱਖ ਲੈਣਾ ਹੈ ਤਾਂ ਗਿਲਾਣ ਕਿਸੇ ਤੇ ਨਾ ਕਰੋ। ਉਸ ਦੇ ਭਲੇ ਤੇ ਆਪਣੇ ਭਲੇ ਲਈ ਕਰਤੇ ਤੋ ਬਖਸ਼ਿਸ਼ ਮੰਗੋ ਕਿ ਸਤਿਗੁਰੂ ਜੀਉ । ਉਸ ਤੇ ਭੀ ਤਰਸ ਕਰੋ ਤੇ ਮੇਰੇ ਤੇ ਭੀ ਤਰਸ ਕਰੋ, ਸਹਿਜ ਬਣੀਏ । ਨਹੀ ਤੇ ਗਿਲਾਨ ਕੀਤੀ ਆਪਣੇ ਤੇ ਵਰਤ ਜਾਂਦੀ ਹੈ । " ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸੇਠ ਦੀਵਾਨ ਸਿੰਘ ਜੀ ਤਦ ਤੋਂ ਦੋਏ ਗਿਲਾਨਾਂ ਛੱਡ ਮੇਰੇ ਸਨੇਹੀ ਹੋ ਗਏ ਹਨ ਤੇ ਪ੍ਰੇਮ ਨਾਲ ਮਿਲਦੇ ਹਨ ।

ਸਤਿਗੁਰੂ ਜੀ ੧੬ ਭਾਦਰੋਂ ਬਾਬਾ ਜੀ ਤੇ ਤਾਬੇ ਤੋਂ ਸ਼ਬਦ ਘੰਟਾ ਨਾਮ ਸਿਮਰਨ ਬਾਅਦ, ਸੁਣਿਆ ਤੇਰਾ ਜਨੁ ਰਾਮ ਰਸਾਇਣਿ ਮਾਤਾ । ਤੇ ਅਮਲੁ ਕਉ ਧਰਤੀ ਬੀਜੁ ਸ਼ਬਦੋ ਕਰਿ, ਟੋਡੀ ਵਿੱਚ ਮਤੁ ਜਾਣ ਸਚਿ ਗਲੀ ਪਾਇਆ । ਸਭ, ਭਗਤਿ ਖਜਾਨਾ ਬਖਸਿਉਨ, ਧੰਨ ਸਿਰੰਦਾ ਸੱਚਾ ਪਾਤਸ਼ਾਹੁ, ਵੱਡਹੰਸ ਵਿੱਚ ਤੇ ਬਰਵੇ ਚ " ਉਧੋ ਲਿਆਉ ਪਾਤੀ, ਬ੍ਰਿਹੋਂ ਪਰ ਆਈ ਛਾਤੀ। ਦੋਏ ਨੈਨ ਸੀਪ ਜੈਸੇ ਮੋਤਨ ਸੇ ਭਰ ਆਏ " ਆਪ ਸਤਿਗੁਰੂ ਜੀ ਭੁੱਲਦੇ ਨੂੰ ਆਪ ਪੜ, ਗਾ ਦੱਸਦੇ ਸੀ ਤੇ ਆਖਦੇ, " ਭਾਈ ! ਰਾਗੀ ਤੇ ਤੁਸੀ ਹੋ ਮੈਂ ਐਵੇ ਹੀ ਵਿੱਚ ਆ ਅੜਦਾ ਹਾਂ । " ਬਾਬਾ ਜੀ ਤੋਂ ਰੋਜ ਦਾ ਸਿਖਿਆ ਰਾਗ ਸ਼ਬਦ ਸੁਣਦੇ ਭੀ । ਸਤਿਗੁਰੂ ਜੀ ਆਖਦੇ ਭੀ ਇਹ ਸਮਾਂ ਬੜਾ ਲਾਭਵੰਦਾ ਜਾਣ ਧਿਆਨ ਪੂਰਾ ਦਿਉ ।

Namdhari Elibrary NamdhariElibrary@gmail.com

## *ਨਿੱਤ ਕਿਰਿਆ*

ਪਹਿਲੇ ਹੁਕਮ ਨਾਮੇ ਵਿੱਚ ਜੰਗਲ ਜ਼ਰੂਰ ਜਾਣਾ ਨਾ ਲਿਖਿਆ ਸੁਣ ਸਤਿਗੁਰੂ ਜੀ ਬਚਨ ਕੀਤਾ, " ਜੰਗਲ ਅੰਮ੍ਰਿਤ ਵੇਲੇ ਜਾਣਾ ਜ਼ਰੂਰ ਚਾਹੀਦੈ । ਜੇ ਜੰਗਲ ਨਾ ਭੀ ਆਵੇਤਾਂ ਪੌਣ ਖੁਲੀ ਸਰ ਜਾਣ ਕਰ ਸ਼ਰੀਰ ਹੌਲਾ ਹੋ ਜਾਂਦਾ ਹੈ । ਤੇ ਇਸ਼ਨਾਨ ਕਰ ਬੈਠਿਲਾ ਨੀਂਦ ਨਹੀ ਆਉਂਦੀ ਤੇ ਵੈਂਕੇ ਭੀ ਨਹੀ ਆਉਂਦੇ । "

## *ਦੀਵਾਨ ਚੰਦ*

ਕੁਹਾਟ ਵੱਲ ਦਾ ਦੀਵਾਨ ਚੰਦ ਜੋ ਦੇਹਰਾਦੂਨ ਰਹਿੰਦਾ ਸੀ, ਕੁਲੇ ਵਾਲੀ ਪੱਗ ਬਧੀ ਸਾ ਸੂ, ਆਏ ਚਰਨੀ ਲੱਗਾ । ਸਤਿਗੁਰੂ ਜੀ ਹੁਕਮ ਕੀਤਾ, " ਸਰਦਾਰਾ ! ਗਰੀਬ ਭੁੱਖੇ ਨੂੰ ਪ੍ਰਸ਼ਾਦਾ ਰੋਜ ਛਕਾਇਆ ਕਰ । ਜੇ ਸਰੀ ਤਾਂ ਨੰਗੇ ਨੂੰ ਕੱਪੜਾ ਭੀ ਦੇਣਾ । ਮਨ ਲਾ ਜੋ ਵਿਹਾਰ ਕਰਦੇ ਹੋ ਨੇਕ ਨੀਯਤ ਨਾਲ ਕਰੋ । ਤੇਰੀ ਮਨਸ਼ਾ ਪੂਰੀ ਹੋਵੇਗੀ । " ਸੋ ਸਤਿ ਬਚਨ ਕਰ ਸੀਸ ਨਿਵਾ ਚਲਾ ਗਿਆ । ਮੈਂ ਅਰਜ਼ ਕੀਤੀ ਇਸ ਸਰਦਾਰ ਦੀ ਕੀ ਮਨਸ਼ਾ ਸੀ । ਸਤਿਗੁਰੂ ਜੀ ਉਤਰ ਦਿੱਤਾ, ਮੇਰਾ ਚਿਰ ਦਾ ਮੇਲੀ ਏ । ਕੁਝ ਹੱਥ ਪਤਲਾ ਪੈ ਗਿਆ ਹੋਇਆ ਸੁ ਕੰਮ ਨਰਮ ਪੈ ਜਾਣ ਕਰ, ਬੜਾ ਕਮ ਸੁਆਲ ਹੈ । ਮੈਂ ਰੱਬ ਨੂੰ ਇਸ ਵੇਲੇ ਵੇਖਣ ਦੀ ਵਜ੍ਹਾਂ ਦੱਸੀ ਹੈ । "

## *ਮੇਹਰ ਸਿੰਘ ਨੰਗਲ*

ਸਤਿਗੁਰੂ ਜੀ ਦੇ ਹਜ਼ੂਰ ੧੭ ਭਾਦਰੋਂ ਮਾਸਟਰ ਮੇਹਰ ਸਿੰਘ, ਮੋਨਾ ਸਿੱਖ ਆਇਆ। ਜੋ ਹੁਣ ਨੰਗਲ ਰਹਿੰਦਾ ਹੈ । ਜਿਥੋਂ ਨਵੀਆਂ ਨਹਿਰਾਂ, ਹੁਣ ਨਿਕਲਦੀਆਂ ਹਨ। ਪਿਛੋਂ ਸੰਭੜਿਆਲ ਜ਼ਿਲ੍ਹਾ ਸਿਆਲਕੋਟ ਦਾ ਏ । ਉਸ ਅਰਜ਼ ਕੀਤੀ , " ਆਪ ਨੰਗਲ ਦਰਸ਼ਨ ਦਿਉ । ਆਪ ਦੇ ਬੜੇ ਸਿੱਖ ਉਥੇ ਹਨ । ਪਰ ਗੁੱਝੇ ਹਨ ਤੇ ਆਪ ਦਾ ਬਚਨ ਹੈ ਕੂਕਾ ਮੇਲਾ ਕਰੇ ਤਾਂ ਉਜਾਗਰ ਹੋ ਜਾਂਦਾ ਏ। " ਸਤਿਗੁਰੂ ਜੀ ਉਤਰ ਦਿੱਤਾ, ਤੂੰ ਏਥੇ ਭੈਣੀ ਸਾਹਿਬ ਤੇ ਜੀਵਨ - ਨਗਰ ਭੀ, ਸਾਥੀਆਂ ਨਾਲ ਸਲਾਹ ਕਰ, ਚਿੱਠੀ ਪਾਵੀਂ । ਦੁਸਹਿਰੇ ਲਾਗੇ ਯਾਦ ਕਰਾਉਣ ਲਈ । " ਮੈਨੂੰ ਨੇੜੇ ਸੱਦ ਸਤਿਗੁਰੂ ਜੀ ਦੱਸਿਆ, " ਇਸ ਤੇ ਸੰਤ ਮੋਹਣ ਸਿੰਘ ਜੀ ਦੀ ਮੇਹਰ ਹੋਈ ਹੈ । ਪਾਕਿਸਤਾਨੋਂ ਸਿਰ ਮੁੰਨਾ ਕੇ ਆਇਆ ਹੈ । ਕੇਸ ਮੁੜ ਰੱਖੇ ਹੀ ਨਹੀਂ ਸੂ । ਪਰ ਕੂਕਾ ਪੱਕੇ ਰੋੜ ਵਰਗਾ ਏ । "

ਸਤਿਗੁਰੂ ਜੀ ਗੋਲ ਮੰਦਰ ਚ ਵੱਡੇ ਬਾਬਾ ਜੀ ਤੋਂ ਆਇ ਗਈ ਸਭ ਖੇਲਤ ਹੋਰੀ ਧਮਾਰ

ਚ ਸੁਣਿਆ ਤੇ ਤਾਬੇ ਟੋਡੀ ਚ ਸੁਣਾਇਆ ।" ਲਾਗੀ ਹੋਇ ਸੁ ਜਾਨੈ ਪੀਰ, ਸੰਕਰਾ ਚ ' ਪੀਤ ਬਸਨ ਕੁੰਦ ਦਸਨ,' ਆਪ ਸਤਿਗੁਰੂ ਜੀ ਭੀ ਗਾਵਿਆਂ ।' ਮੋਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ ' ਦੇਵ ਗੰਧਾਰੀ ਤੇ ਸੰਤ ਲਾਲ ਸਿੰਘ ਜੀ ਭੂਰੇ ਗਿਲਾਂ ਦੀ ਬਾਬਤ ਬਚਨ ਕੀਤਾ, ਉਹਨਾਂ ਦੇ ਹੱਥ ਪੈਰ ਪੱਕੇ ਸੀ ਤੇ ਮਸਾਂ ਹੀ ਦੀਵਾਨ ਵਿੱਚ ਆਏ ਸੀ । ਜਦ ਕਾਲੂ ਰਾਗੀ ਨੇ ਇਹ ਸ਼ਬਦ " ਮੋਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ " ਪੜ੍ਹਿਆ ਤਾਂ ਸੰਤ ਜੀ ਮਸਤ ਹੋ ਨਚਣ ਤੇ ਤਾਲ ਪੂਰਨ ਲੱਗ ਪਏ ਸੀ । ਕਾਲੂ ਦਾ ਭੀ ਰਸ ' ਚ ' ਪਏ ਰੰਗ ਬਦਲ ਗਿਆ ਸੀ । ਬਾਬਾ ਜੀ ਤੌਂ ਹੈ ਰਵਿ ਹੇ ਸਸਿ ਹੇ ਕਰੁਨਾ ਨਿਧਿ ' ਸ਼ਬਦ ਸੁਣਿਆ ਸਤਿਗੁਰੂ ਜੀ ਤੇ ਆਪ ਭੀ "ਰੰਗ ਮਾਣ ਲੈ ਪਿਆਰਿਆ" ਸ਼ਬਦ ਰਸ ਚ ਪੇ ਕੇ ਪੜਿਆ।

## *ਰਾਗੀਆਂ ਨੂੰ ਸ਼ਬਦ ਸ਼ੁਧੀ ਲਈ ਤਾੜਨਾ*

ਪਿਛਲੇ ਪਹਿਰ ਦੇ ਦੀਵਾਨ ਵਿੱਚ ਗੁਰਬਖਸ਼ ਸਿੰਘ, ਗੁਰਦਿੱਤ ਸਿੰਘ ਕਕਰਾਲੇ ਦੇ ਰਾਗੀਆਂ ਸ਼ਬਦ ਵਿੱਚ ਤੁੱਕ ਪੜਦਿਆਂ ਗੁਰਬਾਣੀ ਗਾਵੋ ਭਾਈ ਪੜੀ ਹੈ । ਸਤਿਗੁਰੂ ਜੀ ਕਿਹਾ ਬਾਣੀ ਗਾਵਹੁ ਭਾਈ ਹੈ । ਗਾਵੋ ਨਹੀ ਤੇ ਕਿਹਾ, ਸਤਿਗੁਰੂ ਜੀ, ਕਦੀ - ਕਦੀ ਸ਼ਬਦ ਤੁਕਾਂ ਗ੍ਰੰਥ ਸਾਹਿਬ ਜੀ ਤੋਂ ਭੀ ਦੇਖ ਲਿਆ ਕਰੋ ਤੇ ਵਿਚਾਰ ਭੀ ਕਰਿਆ ਕਰੋ । ਛਾਪੇ ਵਾਲੇ ਭੀ ਆਪਣੀ ਸਮਝ ਨਾਲ ਲਗ ਮਾਤਰ ਲਾ ਘਟਾ ਵਧਾ ਦਿੰਦੇ ਹਨ । ਉਨ੍ਹਾਂ ਕਿਹਾ, " ਭੁੱਲ ਹੋ ਹੀ ਜਾਂਦੀ ਹੈ । " ਦੋ ਵਾਰ ਸਤਿਗੁਰੂ ਜੀ ਦੇ ਕਹਿਣ ਤੇ ਰਾਗੀਆਂ ਇਹ ਉਤਰ ਦਿੱਤਾ," ਭੁੱਲ ਹੋ ਹੀ ਜਾਂਦੀ ਹੈ । ਤਾਂ ਸਤਿਗੁਰੂ ਜੀ ਕਿਹਾ, " ਤਨਖਾਹ ਭੀ ਲੱਗੇਗੀ । ਜੇ ਗਲਤ ਗੁਰਬਾਣੀ ਪੜੋਗੇ । ਤੁਸੀ ਸੋਚੋ ਸਾਡੇ ਹਜ਼ੂਰੀ ਰਾਗੀ ਹੋ, ਕੋਈ ਕਹੇਗਾ ਹਜ਼ੂਰੀ ਰਾਗੀ ਭੀ ਉਨ੍ਹਾਂ ਦੇ ਗਲਤ ਪੜ੍ਹਦੇ ਹਨ । " ਤਾਂ ਉਨ੍ਹਾਂ ਸਤ ਬਚਨ ਕੀਤਾ । ਪਿਛੇ ਬੈਠੇ ਮਸਤਾਨੇ ਗੁਜਰਵਾਲ ਦੇ ਨੇ ਕਿਹਾ ਅੱਜ ਸੱਚੇ ਪਾਤਸ਼ਾਹ ਦੁੱਧ ਪਾਣੀ ਅੱਡ-ਅੱਡ ਕਰ ਦਿੱਤਾ ਹੈ । ਇਸ ਦਾ ਇਹ ਮਤਲਬ ਸੀ ਕਿਇਹ ਰਾਗੀ ਗਲਤ ਤੁਕਾਂ ਪੜ੍ਹਦੇ ਕਿਸੇ ਦੇ ਕਹੇ ਨੂੰ ਸੁਣਦੇ ਹੀ ਨਾ ਸੀ । ਤੇ ਸਤਿਗੁਰੂ ਜੀ ਤਾੜਨਾ ਕਰ ਠੀਕ ਕੀਤੇ ਹਨ ।

## *ਭਵਿਖਤ ਵਾਕ*

ਸਤਿਗੁਰੂ ਜੀ ਪਾਸ ਇਸਤਾਮਾਲ ਵਾਲੇ, ਚੌਧਰੀ ਰਾਮ, ਗਿਰਧਾਰੀ ਲਾਲ, ਆਮਰਨਾਥ ਆਏ ਚਰਨੀ ਲੱਗੇ । ਬੜੀ ਅਧੀਨਗੀ ਨਾਲ ਅਰਜ਼ ਕੀਤੀ, ਭਵਿਖਤ ਵਾਕਾਂ ਅਨੁਸਾਰ ਕੁਝ ਕ੍ਰਿਪਾ ਕਰੋ ਕੀ ਵਰਤਾਰਾ ਅੱਗੇ ਵਰਤਣਾ ਹੈ ? ਸਤਿਗੁਰੂ ਜੀ ਉਤਰ ਦਿੱਤਾ, ' ਅਸੀ ਮੰਡੀ' ਜੈ ਦੇਵ ਜੋਤਸ਼ੀ ਨੂੰ ਮਿਲੇ ਸਾਂ । ਉਸ ਦੱਸਿਆ ਸੀ । ਅੱਜੇ ਛੇਤੀ ਤਾਂ ਕੁਝ ਨਹੀ ਹੁੰਦਾ, ਪਰ

ਉਜਾੜਾ ਤਬਾਹੀ ਹੋਣੀ ਜ਼ਰੂਰ ਹੈ । ਸਤਿਗੁਰੂ ਰਾਮ ਸਿੰਘ ਜੀ ਭੀ ਇਨ੍ਹਾਂ ਪਿਪਲਾਂ ਬੋਹੜਾਂ ਨੂੰ ਪਾਣੀ ਪਾਉਂਦੇ ਸਮੇਂ ਕਿਹਾ ਕਰਦੇ ਸੀ, ਪਹਿਲੇ ਇਨ੍ਹਾਂ ਤਲੇ ਸੰਗਤਾਂ ਸੁੱਖ ਭੀ ਬੜੇ ਮਾਨਣਗੀਆਂ ਤੇ ਫੇਰ ਇਨ੍ਹਾਂ ਦੇ ਮੁਢਾਂ ਤੋਂ ਆ ਪਛਾਣਾਂਗੇ ਕਿ ਇਥੇ ਭੈਣੀ ਸਾਹਿਬ ਤੇ ਰਾਮ ਸਰ ਹੁੰਦਾ ਸੀ । ਦੇਖ ਲਉ ਹੁਣ ਐਸੇ ਸੰਦ ਬਣ ਗਏ ਹਨ, ਰੁੱਖਾਂ ਨੂੰ ਪੁੱਟ ਸੁੱਟ ਦਿੰਦੇ ਤੇ ਉਤੋਂ ਦੀ ਲੰਘ ਜਾਂਦੇ ਹਨ । ਛੇ ਹਵਾਈ ਜ਼ਹਾਜ ਇਤਨੀ ਤੇਜ ਚਾਲ ਵਾਲੇ ਹਨ ਕਿ ਕਿਤੋਂ ਤੋਂ, ਕਿਤੇ ਆ ਮਾਰ ਕਰ ਪਲਾਂ ਵਿੱਚ ਤਬਾਹੀ ਕਰ, ਚਲੇ ਜਾਣ ਦੀ ਉਡਾਰੀ ਹੈ । ਐਸੇ ਬੰਬ ਬਣੇ ਹਨ ਕਿ ਇਕੋ ਪਿਆ ਦੁਨੀਆਂ ਤਬਾਹ ਕਰ ਸਕਦਾ ਹੈ । ਜੋ ਭਵਿੱਖਤ ਵਾਕਾਂ ਵਿਖੇ ਲਿਖਿਆ ਹੈ, ਏਕ ਏਕ ਕੇ ਪੈਡ ਨਾ ਚਲਹੈ, ਏਕ ਏਕ ਕੀ ਬਾਤ ਉਥਲ੍ਹ ਹੈ । ਉਹ ਵਾਰਤਾ ਤਾਂ ਆਪ ਵੇਖਦੇ ਹੀ ਹੋ, ਵਰਤ ਰਿਹਾ ਹੈ । ਉਸ ਕਰਤੇ ਦਾ ਅੰਤ ਕੋਈ ਨਹੀ ਜਾਣਦਾ ।ਜੋ ਕਿਸੇ ਜਾਣਿਆ ਸੋ ਹੀ ਲਿਖ ਦਿੱਤਾ । ਹੋਣਾ ਤਾਂ ਸਭੋ ਕੁਝ ਹੈ ਜੋ ਮਹਾਂ ਪੁਰਖਾ ਲਿਖਿਆ ਹੈ ਪਰ ਦ੍ਰਿਸ਼ਟ ਕੂਟਾਂ ਹਨ, ਪਹਿਲੋਂ ਸਮਝ ਨਹੀ ਪੈਂਦੇ ਵਾਕ । "

## *ਗੁਰਬਖਸ਼ ਸਿੰਘ ਰਾਗੀ*

ਗੁਰਬਖਸ਼ ਸਿੰਘ ਰਾਗੀ, ਲੁਧਿਆਣੇ ਵਾਲਾ, ਆਇਆ ਤੇ ਸ਼ਬਦ ਸੁਣਾਇਆ ਸਤਿਗੁਰੂ ਜੀ ਨੂੰ, ਦਸਿਉ ਸੁ, " ਬੀਬੀ ਨੰਦਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਪੁਛਿਆ, ਤੇਰਿਆਂ ਨੂੰ ਕੀ ਦੇਈਏ ? " ਬੀਬੀ ਮੰਗਿਆ, " ਜਿਸ ਨਾਲ ਇਹ ਸਦਾ ਆਪ ਦੇ ਹਜ਼ੂਰ ਰਹਿਣ । ਸੋ ਸੱਚੇ ਪਾਤਸ਼ਾਹ ਜੀਉ, ਇਹ ਸ਼ਬਦ ਕੀਰਤਨ ਰਾਗ ਦੀ ਦਾਤ ਸਾਨੂੰ ਆਪ ਦੇ ਦਰੋ ਹੀ ਮਿਲੀ ਹੋਈ ਹੈ । " ਇਹ ਗੁਰਬਖਸ਼ ਸਿੰਘ ਬੀਬੀ ਨੰਦਾਂ ਦੇ ਪੁੱਤਰ, ਬਸੰਤ ਸਿੰਘ ਦਾ ਪੁੱਤਰ ਲੁਧਿਆਣੇ ਰਹਿੰਦਾ ਹੈ ਰਾਗ ਸ਼ਬਦ ਭੀ ਕਰਦਾ ਤੇ ਘੜੀਆਂ ਭੀ ਬਣਾਉਂਦਾ ਹੈ ।

## *ਪਸ਼ੂ ਪ੍ਰਦਰਸ਼ਨੀ ਸਾਹਨੇਵਾਲ*

ਸਤਿਗੁਰੂ ਜੀ ੧੯ ਭਾਦਰੋਂ ਸਾਹਨੇਵਾਲ ਪਸ਼ੂ ਪ੍ਰਦਰਸ਼ਨੀ ਤੇ ਦਰਸ਼ਨ ਦਿੱਤੇ । ਚੰਗੀ ਨਸਲ ਦੇ ਦੁਧਾਰੂ ਤੇ ਬੈਲਾਂ ਨੂੰ ਇਨਾਮ ਭੀ ਦਿੱਤੇ ਤੇ ਉਪਦੇਸ਼ ਭੀ ਸਤਿਗੁਰੂ ਜੀ ਦਿੱਤਾ ਕਿ ਨਰਮ ਨਸਲ ਲੋਕਾਂ ਦਾ ਸਨੇਹ ਪਸ਼ੂਆਂ ਵੱਲੋਂ ਘਟਾਂਦੀਆਂ ਹਨ ਤੇ ਚੰਗੀਆਂ ਵਧਾਉਂਦੀਆਂ ਹਨ ਤੇ ਚੰਗੀਆਂ ਬਣਾਉ ।

## *ਰੱਬ ਖਾਂਦਾ ਰਾਗ ਨਿਆਮਤਾਂ*

ਸਤਿਗੁਰੂ ਜੀ ਦੇ ਪੋਤਰੇ ਠਾਕੁਰ ਜੀ ਸੋਧ ਦਾ ਇਸ਼ਨਾਨ ਕਰ, ਪਉੜੇ ਪੈਰੀ ਪਾ ਆਏ, ਮੱਥਾ ਟੇਕਦੇ ਤੇ ਪਿਛੇ ਸਤਿਗੁਰੂ ਜੀ ਦੇ ਬੈਠਦੇ । ਹਰ ਰੌਲ ਤੋਂ ਅੱਧਾ ਘੰਟਾ ਪਹਿਲੋਂ ਘੜਿਆਲ ਖੜਕਾਉਣ ਦਾ ਹੁਕਮ ਸੀ । ਤਾਂ ਕਿ ਵਕਤ ਨਾਲ ਸਿੱਖ ਇਸ਼ਨਾਨ ਕਰ ਪੁਜਣ । ੧੯ ਭਾਦਰੋਂ, ੧੪ ਸਿੱਖ ਰੌਲ ਤੇ ਹੋਏ । ਸਤਿਗੁਰੂ ਜੀ ਰਾਗ ਸ਼ਬਦ ਸੁਣਿਆ ਬਾਬਾ ਜੀ ਛੋਟਿਆ ਨਾਲ ਸਿਰੀ ਵਿੱਚ ਗਾਇਆ " ਆਵਣ ਕਹਿ ਗਏ ਅਜਹੂ ਨਾ ਆਏ, ਆਵਣ ਦੇ ਦਿਨ ਬੀਤੇ। ਲਿਖ ਲਿਖ ਚਿੱਠੀਆਂ ਪੀਆ ਵੱਲ ਭੇਜੀ ਹਮ ਹਾਰੇ ਤੁਮ ਜੀਤੇ " ਸਤਿਗੁਰੂ ਜੀ ਬਚਨ ਕੀਤਾ, " ਰਾਗ ਵਿੱਚ ਬੜੀ ਸੱਤਾ ਹੈ । ਕ੍ਰਿਸ਼ਨ ਜੀ ਦੀ ਬਾਂਸਰੀ ਵਜਾਉਣ ਦਾ ਵੀ, ਇਹੋ ਸਾਰ ਸੀ । ਤੇ ਡੇਰੀਆਂ ਵਿੱਚ ਦੁੱਧ ਚੋਣ ਸਮੇਂ ਰੇਡੀਉ ਲਾ ਰੱਖਦੇ ਹਨ । ਲਵੇਰੀਆਂ ਪ੍ਰਸੰਨ ਹੋ ਦੁੱਧ ਵੱਧ ਦਿੰਦੀਆਂ ਹਨ । " ਰਾਗ ਹਰ ਰੂਹ ਦੀ ਖ਼ੁਰਾਕ ਹੈ ।

ਇਸ ਦਿਨ ਗੌਰੇ ਨੰਗਲ ਦੇ ਸੰਤ ਬੇਲਾ ਸਿੰਘ ਜੀ, ਸੰਗਤ ਨੂੰ ਕੜਾਹ-ਪ੍ਰਸ਼ਾਦ ਤਰਭੌਤ ਦਾ ਛਕਾਇਆ । ਸਤਿਗੁਰੂ ਜੀ ਆਤਮਾ ਸਿੰਘ ਜੀ ਸਨਖਤਰੇ ਵਾਲਿਆ ਨੂੰ ਕਿਹਾ, " ਤੂੰ ਜਾ ਕੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਜੀ, ਕਲਾਨੌਰ ਦੇ ਕੋਲ, ਬਰੀਲੇ ਪਿੰਡ ਰਹਿੰਦੇ ਹਨ ਉਨ੍ਹਾਂ ਤੇ ਪੁੱਛ ਉਨ੍ਹਾਂ ਦਾ ਜੀਵਨ ਲਿੱਖ ਲਿਆ । " ਆਤਮਾ ਸਿੰਘ ਜੀ, ਆ ਕੇ ਦੱਸਿਆ ਸੰਤ ਜੀ, ਸਤਿਗੁਰੂ ਜੀ ਨੂੰ ਨਮਸਕਾਰ ਕਰ ਕਿਹਾ ਹੈ, " ਹੁਣ ਜਾਪਦਾ ਮੈਨੂੰ ਕੂਕੇ ਛੇਤੀ ਮਾਰੂ ਹਨ । ਸੁਰਤਾਂ ਲੈਣ ਆਉਂਦੇ ਹਨ । "

੨੦ ਭਾਦਰੋਂ ਮੁਲਾਂ ਪੁਰ, ਪਸ਼ੂ-ਪ੍ਰਦਰਸ਼ਨੀ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ । ਸਰਕਾਰ ਵੱਲੋਂ ਭੀ ਪਸ਼ੂ ਪਾਲਣ ਦਾ ਉਦੱਮ ਦਿੱਤਾ ਜਾਂਦਾ ਸੀ । ਸਤਿਗੁਰੂ ਜੀ ਭੀ ਐਸੇ ਸਮੇਂ ਪਸ਼ੂਆਂ ਦੀਆਂ ਨਸਲਾਂ ਸੁਧਾਰਨ ਤੇ ਪਸ਼ੂ ਸਾਂਭਣ ਦੇ ਉਪਦੇਸ਼ ਦਿੰਦੇ ਤੇ ਇਨਾਮ ਦੇ ਉਤਸ਼ਾਹ ਦਿੰਦੇ ਸੀ ।

ਸ਼ਬਦ ਵਿਚਾਰ ਸਮੇਂ ਕਦੇ ਸਤਿਗੁਰੂ ਜੀ ਅਲੇਖੇ ਛੂਟੈ ਤੇ ਬਚਨ ਕੀਤਾ । ਅਲੇਖੈ ਛੂਟਹ ਪਾਠ ਸੁਧ ਹੈ ਤੇ ਕਿਹਾ ਸੋ ਤੇਗ ਬੰਦ ਗਾਡੇਰੜ ਦਾ ਅਰਥ ਕਰਦਿਆਂ, ਸਤਿਗੁਰੂ ਜੀ ਬਚਨ ਕੀਤਾ । ਅੱਗੇ ਸੂਰਮੇ ਰਣ ਖੰਭਾ ਗਡ ਕੇ ਤਲੇ ਹਥਿਆਰਾਂ ਢੇਰ ਲਾ ਰੱਖਦੇ ਸੀ। ਜਿਸ ਦਾ ਹਥਿਆਰ ਟੁੱਟ ਜਾਵੇ ਉਥੋਂ ਲੈ ਲਵੇ । ਹੁਣ ਉਹ ਨਾ ਹੁੰਦਾ ਸੀ, ਉਪਰੋਂ ਹੀ ਸੁੱਟ ਕੇ ਬੇ ਗਿਣਤਾਂ ਨੂੰ ਇੱਕ ਦਾ ਮਾਰ ਜਾਣਾ ਹੈ ।" ਅਰਜਨ ਸਿੰਘ (ਮਿਸਤਰੀ ਸ੍ਰੀ ਭੈਣੀ ਸਾਹਬ), ਠਾਕੁਰਾਂ ਲਈ ਪਿੱਤਲ ਦੀ ਗੜਵੀ ਬਣਾ ਲਿਆਇਆ । ਸਤਿਗੁਰੂ ਜੀ ਦੇਖ ਬਚਨ ਕੀਤਾ, "ਲੋਹਾ ਹੁਣ ਮੁੜ ਮੁੜ ਮਾਂਜਣ ਦੇ ਆਲਸੋਂ ਘਟ ਰਿਹਾ ਹੈ, ਦੁਨੀਆਂ ਵਿੱਚ ਭੀ । ਲੋਹੇ ਵਿੱਚ ਗੁਣ ਬਹੁਤ ਹਨ ਤੇ ਪਿੱਤਲ ਵਿੱਚ ਦੋਸ਼ । ਪਰ ਜਿਵੇਂ ਖੱਦਰ ਭੂਰਿਆਂ ਦੇ ਥਾਂ ਹੁਣ ਸਿਲਕ ਤੇ ਬੋਸਕੀ ਸਿਰੋਂ ਪੈਰਾਂ ਤੱਕ ਸਿੱਖਾਂ ਪਹਿਰ ਲਈ ਹੈ । ਨਾਉਣ ਤੇ ਧੋਣ ਦੇ ਆਲਸੋਂ, ਤਿਵੇਂ ਹੀ ਹੁਣ ਲੋਹੇ

Namdhari Elibrary NamdhariElibrary@gmail.com

ਦੇ ਗੜਵੇ ਭੀ ਘੱਟ ਰਹੇ ਹਨ, ਆਲਸ ਵੱਧ ਰਿਹਾ ਹੈ ।"

ਸਤਿਗੁਰੂ ਜੀ ਬਾਬਾ ਜੀ ਤੇ ਭਾਈ ਤਾਬੇ ਪਾਸੋਂ ਰਾਗ ਸੁਣਿਆਂ ਇੱਕ ਕੁਵਾਉ ਵਿੱਚ ੧੬ ਰਾਗ । ਜਿਵੇਂ ਸੁਰ ਬਦਲਦੀ ਤਿਵੇ ਰਾਗ । ਪਰ ਤਾਂ ਵੀ ਭੀ ਕੁਝ ਚਿਰ ਗਾਵੋਗੇ ਤਾਂ ਕੁਝ ਬਣੇਗੇ ।

ਤਰਕਾਲਾਂ ਸਮੇਂ ਸੰਗਤ ਨਾਲ ਮਿਲ ਸ਼ਬਦ ਪੜ੍ਹਦਿਆਂ ਚਤਰ ਸਿੰਘ ਜੀ ਚੁੱਪ, ਜਲਣ ਵਾਲੇ ਸੰਤਾਂ ਨੂੰ ਸਤਿਗੁਰੂ ਜੀ ਸ਼ਬਦ ਦੀ ਤੁੱਕ ਝਕ ਕੇ ਲੈਂਦਿਆਂ ਨੂੰ ਕਿਹਾ, " ਜਾਂ ਸ਼ਬਦ ਦੀ ਤੁਕ ਲਵੋ ਨਾ ਜਾਂ, ਝਕੋ ਨਾਂ । "

ਸੋਹਣ ਸਿੰਘ ਸਮਸੇ ਦੇ ਨੇ ਸਾਨ੍ਹ ਦੀ ਲੱਤ ਕੁਹਾੜੀ ਮਾਰ ਵੱਢੀ, ਉਹ ਰੱਤ ਵੱਗ ਵੱਗ ਪਿਆ ਹੀ ਮਰ ਗਿਆ। ਪਿੰਡ ਦੇ ਪੰਚ ਇਤਲਾਹ ਦਿੱਤੀ। ਸੋਹਣ ਸਿੰਘ ਦਾ ੭,੦੦੦ ਲੱਗਾ ਤੇ ਮਾਫ਼ੀ ਮੰਗ ਛੁਟਾ। ਲੱਤ ਉਸਦੀ ਤੇ ਜਖ਼ਮ ਹੋਇਆ, ਹੁਣ ਤੱਕ ਕਈ ਦੁਆਵਾਂ ਕੀਤੀਆਂ ਸੂ ਫਟ ਨਹੀ ਬੱਚਿਆ ਲਤੋਂ ਰਤ ਵਗਦੀ ਹੀ ਰਹਿੰਦੀ ਹੈ, ਤੇ ਔਲਾਦ ਨਹੀ ਉਸ ਦੇ ਘਰ ਹੋਈ ।

ਸਤਿਗੁਰੂ ਜੀ ਬਚਨ ਕੀਤਾ, " ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਦਸਦੇ ਸੀ, ਅੰਗਰੇਜ਼ਾਂ ਦੇ ਇੱਕ ਫੈਸਲੇ ਵਿੱਚ ਲਿਖਿਆ ਹੈ, ਕੂਕੇ ਦੀ ਧੀ, ਜਵਾਈ ਕੂਕਾ ਨਾ ਰਹਿਣ ਤੇ, ਪੁੱਤਰਾਂ ਧੀਆਂ ਹੋਣ ਬਾਅਦ ਭੀ, ਛੁੱਟ ਸਕਦੀ ਹੈ । ਭਾਵੇਂ ਧਾਰਮਿਕ ਅਸੂਲ ਭੀ ਹੈ, ਪਰ ਹੋ ਸਕੇ ਤਾਂ ਉਹ ਮਿਸਾਲ ਭੀ ਲੱਭਣੀ ਚਾਹੀਦੀ ਹੈ । "

## *ਮਾਈ ਖੰਟ ਵਾਲੀ ਤੇ ਰਾਮ ਰਖੀ ਦੀ ਅਰਜ਼*

ਸਤਿਗੁਰੂ ਜੀ ਅੱਗੇ, ਮਾਈ ਬਖਤੌਰ ਕੌਰ ਖੰਟ ਵਾਲੀ ਤੇ ਰਾਮ ਰੱਖੀ ਗੁਜਰਾ ਵਾਲੇ ਵਾਲੀ ਅਰਜ਼ ਕੀਤੀ, " ਸਾਨੂੰ ਭੀ ਭਜਨ ਬਾਣੀ ਚ ਹਿਸਾ ਲੈਣ ਦਾ ਅਵਸਰ ਮਿਲੇ। "ਸਤਿਗੁਰੂ ਜੀ ਬਚਨ ਕੀਤਾ, " ਲਗਨ ਐਸੀ ਹੀ ਹੋਣੀ ਚਾਹੀਦੀ ਹੈ, ਜਿਸ ਬਿਨ ਰਿਹਾ ਨਾ ਜਾਏ। "ਸੇਵਕਾਂ ਨੂੰ ਹੁਕਮ ਕੀਤਾ ਕਿ ਮਾਈਆਂ ਨੂੰ ਭੀ ਜਗਾ ਬਣਾ ਦਿਉ, ਭਜਨ ਬਾਣੀ ਦਾ ਨੇਮ ਕਰਨ । ਸਤਿਗੁਰੂ ਜੀ ਬੀੜ ਵੱਲ ਭੀ ਫੇਰਾ ਕਰ ਆਉਂਦੇ ।

## *ਮਾਤਾ ਚੰਦ ਕੌਰ ਮਾਤਾ ਜੀ ਦੀ ਤਰ੍ਹਾਂ*

੨੩ ਭਾਦਰੋਂ ਇੱਕ ਸਿੱਖ ਯਾਤਰੂ ਦੂਰੋ ਆਏ ਨੂੰ, ਥਕੇਵੇਂ ਰਾਹ ਦੇ ਤੋਂ ਤਾਪ ਚੜ੍ਹਿਆ। ਉਸ ਵਰਤਾਵੇ ਤੋਂ ਚਾਹਟਾ ਮੰਗਿਆ । ਪਰ ਮੁਖਤਿਆਰ ਵਰਤਾਵਾ ਵਾਕਿਫਾਂ ਨੂੰ ਹੀ ਦੇਵੇ। ਉਸ ਸਿੱਖ ਕਿਹਾ, " ਮੈਂ ਭੀ ਮਾਤਾ ਜਿਉਣ ਕੌਰ ਜੀ ਦਾ ਦਰ ਜਾਣ ਆਇਆ ਹਾਂ । ਮੈਨੂੰ

Namdhari Elibrary NamdhariElibrary@gmail.com

ਭੀ ਚਾਹਟਾ ਦੇ । " ਵਰਤਾਵੇ ਕਿਹਾ, " ਉਹ ਮਾਤਾ ਹੁਣ ਹੈ ਨਹੀ ਤੇ ਤੈਨੂੰ ਚਾਹਟਾ ਨਹੀ ਮਿਲਣਾ । " ਕਿਵੇਂ ਨ ਕਿਵੇਂ ਇਹ ਵਾਰਤਾ ਸਤਿਗੁਰੂ ਜੀ ਤੱਕ ਪਹੁੰਚ ਗਈ ਤਾਂ ਉਸੇ ਦਿਨ ਸਤਿਗੁਰੂ ਜੀ ਹੁਕਮ ਕੀਤਾ ਕਿ ਹੁਣ ਬੀਬੀਆਂ ਨੂੰ ਮਾਤਾ ਜੀ ਵਾਲੀ ਥਾਂ ਸੰਭਾਲਣੀ ਚਾਹੀਦੀ ਹੈ । ਨਹੀ ਤੇ ਸਿੱਖ ਕਈ ਦੁੱਖੀ ਹੋ ਆਉਣੋ ਰਹਿ ਜਾਣਗੇ ਅਤੇ ਉਸੇ ਮੁਖਤਿਆਰ ਨੂੰ ਸੱਦ ਬਹੁਤ ਤਾੜਨਾ ਕੀਤੀ ਅਤੇ ਕਿਹਾ, " ਤੇਰੇ ਜਿਹੇ ਹੀ ਵਿਤਕਰਾ ਕਰ ਵਿੱਥ ਪੰਥਾਂ ਵਿੱਚ ਵਧਾਉਂਦੇ ਨੇ। ਤੂੰ ਆਉ ਭਗਤ ਤੋਂ ਹੱਟ ਜਾ । " ਉਸੇ ਦਿਨ ਤੋਂ ਮਾਤਾ ਚੰਦ ਕੌਰ ਜੀ ਹਰ ਮੇਲੇ ਤੇ ਆਪ ਚਾਹਟਾ ਦੁੱਧ ਲੋੜ ਵੰਦਾਂ ਨੂੰ ਵਰਤਾਉਂਦੇ ਹਨ ।

## *ਸੱਚਾ ਸੋਧੀ ਇੰਜ*

ਅਵਤਾਰ ਸਿੰਘ ਝੱਬਰ, ਸ਼ਹੀਦੀ ਬੁੰਗੇ ਸੋਧ ਰੱਖ ਵਰਨੀ ਭਜਨ ਦੀ ਵਿੱਚ ਲੱਗਾ ਸੀ। ਇੱਕ ਬੱਚਾ ਧੁੱਪੇ ਮਾਲ ਚਾਰਦਾ ਆਇਆ । ਖੂਹੀ ਤੇ ਖੜੇ, ਸੋਧੀ ਤੂੰ ਜਲ ਮੰਗਿਆ । ਸੋਧੀ ਜਲ ਨਾ ਛਕਾਏ ਸਗੋ ਪਰੇ ਪਰੇ ਉਸ ਨੂੰ ਕਹੇ । ਅਵਤਾਰ ਸਿੰਘ ਨੂੰ ਇਹ ਦੇਖ, ਭਜਨ ਭੁੱਲ ਗਿਆ । ਉਸ ਤਾਲੀ ਵਜਾ ਹੋਰ ਸਿੱਖ ਨੂੰ ਸੱਦ, ਉਸ ਲੜਕੇ ਨੂੰ ਜਲ ਛਕਵਾਇਆ ਤਾਂ ਨਾਮ ਵੰਨੀ ਮਨ ਲੱਗਾ । ਤੇ ਰਾਤ ਉਸ ਮੈਨੂੰ ਮਿਲਿਆ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਕਸਾਈ ਨੂੰ ਭੀ ਆਦਰ ਨਾਲ ਜਲ ਪ੍ਰਸ਼ਾਦਾ ਦੇਣ ਦਾ ਹੈ । ਸਾਡੇ ਹੁਣ ਦੇ ਸੋਧੀ ਕਿਵੇਂ ਵਰਤਦੇ ਹਨ ।

ਸਤਿਗੁਰੂ ਜੀ ੨੪ ਭਾਦਰੋਂ ਭੈਣੀ ਸਾਹਿਬੋਂ ਆਪਣੀ ਕਾਰ ਭੇਜ ਲੁਧਿਆਣੇ ਮਾਈ ਈਸ਼ਰ ਕੌਰ ਤੇ ਉਸ ਦੇ ਪਤੀ ਸਰਦਾਰ ਸੁਧ ਸਿੰਘ ਨੂੰ ਮੰਗਵਾਇਆ । ਉਨ੍ਹਾਂ ਦੋਹਾਂ ਬਿਰਧਾਂ ਦੰਪਤੀ ਨੇ ਦੀਵਾਨ ਵਿੱਚ ਆਏ, ਪਹਿਲਾਂ ਆਪਣੇ ਪੁੱਤਰ ਮੁੱਖਣ ਸਿੰਘ ਵੱਲੋਂ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਫੇਰ ਆਪਣੇ ਵੱਲੋਂ ਭੇਟਾ ਧਰ ਨਮਸਕਾਰ ਕੀਤੀ । ਸਤਿਗੁਰੂ ਜੀ ਆਪਣੇ ਆਸਣ ਦੇ ਨੇੜੇ ਹੀ ਆਦਰ ਦੇ ਉਨ੍ਹਾਂ ਨੂੰ ਬਹਾਇਆ । ਸਤਿਗੁਰੂ ਜੀ ਮੈਨੂੰ ਨੇੜੇ ਸੱਦ ਬਚਨ ਕੀਤਾ, "ਤਰਨ ਸਿੰਘਾ ! ਇਹ ਤੇਰੇ ਜਿਲੇ ਗੁਜਰਾਵਾਲੇ ਦੇ ਕੋਲ, ਲਹਿੰਦੇ ਮੀਲ ਪਿੰਡ ਘਰਜਾਖ ਦੇ ਰਾਮਗੜ੍ਹੀਏ ਸਰਦਾਰ ਹਨ । ਅਫਰੀਕਾ ਵਿੱਚ ਇਨ੍ਹਾਂ ਦੇ ਪੁੱਤਰ ਮੱਖਣ ਸਿੰਘ ਨੇ ਸੰਤ ਇੰਦਰ ਸਿੰਘ ਜੀ ਦਾ 'ਅਪੂਰਬ ਬਲੀਦਾਨ' ਲੇਖ ਬਸੰਤ ਨੰਬਰ ਵਿੱਚੋਂ ਪੜ ਅਫਰੀਕਾ ਨੂੰ ਅੰਗਰੇਜ਼ਾਂ ਹੱਥੋ ਅਜ਼ਾਦ ਕਰਾਉਣ ਦਾ ਬੀੜਾ ਚੁਕ ਲਿਆ । ਨਾਮਧਾਰੀ ਸਿੱਖ ਸਜ ਭੱਜਨ ਪੁੱਛ ਅਜਿਹੀ ਲਗਨ ਨਾਲ ਅਜ਼ਾਦੀ ਦੀ ਲਹਿਰ ਚਲਾ ਦਿੱਤੀ ਕਿ ਲੋਕ ਉਸ ਨੂੰ ਰੱਬ ਦਾ ਰੂਪ ਤੇ ਮਹਾਂ ਅਵਤਾਰ ਮੰਨ ਉਸ ਦੇ ਮਗਰ ਲੱਗੇ । ਅੰਗਰੇਜ਼ਾਂ ਕੈਦ ਕਰ ਦਿੱਤਾ, ਜੰਗਲ ਵਿੱਚ੭ ਸਾਲਾਂ ਦਾ ਕੈਦ ਕੀਤਾ ਹੈ, ਤੇ ੭ – ੭ ਮੀਲ ਉਸਦੇ ਦੁਆਲੇ ਦੂਰ ਕੰਡਿਆ ਦੀ ਤਾਰ ਲਾਈ ਹੈ । ਸਾਲ ਬਾਅਦ ਇਸ ਉਸਦੇ ਮਾਤਾ – ਪਿਤਾ ਨੂੰ ਮੰਗਾ, ਮਿਲਣ ਦਿੰਦੇ

ਹਨ ਤੇ ਉਚਰ ਭੀ ਸਿਰ ਤੇ ਖੜੇ ਰਹਿੰਦੇ ਹਨ । ਮੈਂ ਭੀ ਪਿਛਲੇ ਸਾਲ ਅਫਰੀਕਾ ਜਾ ਕੇ ਦੇਖ ਆਇਆ ਹਾਂ , ਬੜੇ ਲੋਕ ਮੱਖਣ ਸਿੰਘ ਦੀ ਮੱਤੇ ਲੱਗ ਮਰੇ ਹਨ ਤੇ ਕੈਦ ਹੋ ਰਹੇ ਹਨ। ਮੈਂ ਹਿਸਾਬ ਲਾ ਕੇ ਕਹਿ ਆਇਆ ਹਾਂ ਇਹ ਹੁਣ ਅਜ਼ਾਦ ਹੋਏ ਬਿਨ੍ਹਾਂ ਨਹੀ ਰਹਿ ਸਕਦੇ ਜੇ ਇਵੇਂ ਹੀ ਟੁਰੇ ਰਹੇ ਤਾਂ ਦਸਾਂ ਸਾਲਾਂ ਦੇ ਅੰਦਰ ਹੀ ਅਜ਼ਾਦ ਹੋ ਜਾਣਗੇ । ਤੂੰ ਲਿਖ ਲੈ, ਇਨ੍ਹਾਂ ਦਾ ਤੇ ਇਨ੍ਹਾਂ ਦੇ ਪੁੱਤਰ ਮੱਖਣ ਸਿੰਘ ਦਾ ਨਾਮ । ਧੰਨ ਇਨ੍ਹਾਂ ਦਾ ਜਨਮ ਹੈ ਤੇ ਧੰਨ ਜਨਮ ਇਨ੍ਹਾਂ ਦੇ ਪੁੱਤਰ ਮੱਖਣ ਸਿੰਘ ਦਾ ਹੈ । ਜਿਵੇਂ ਫੂਹੀ ਫੂਹੀ ਤਲਾਬ ਭਰੀਦਾ ਹੈ ਤਿਵੇਂ ਹੀ ਇਸੇ ਤਰ੍ਹਾਂ ਦੇ ਇਤਿਹਾਸਕ ਨੋਟ ਲਿਖ ਲਿਆਂ, ਤਵਾਰੀਖਾਂ ਬਣ ਜਾਂਦੀਆਂ ਹਨ । " ਇਹ ਹੁਣ ਅਜ਼ਾਦ ਹੋਏ ਬਿਨਾਂ ਨਹੀ ਰਹਿ ਸਕਦੇ ਜੇ ਇਵੇਂ ਹੀ ਟੁਰੇ ਰਹੇ ਤਾਂ, ੧੦ ਸਾਲਾਂ ਅੰਦਰ ਹੀ ਅਜ਼ਾਦ ਹੋ ਜਾਣਗੇ ਇਹ ਵਾਕ ਸਤਿਗੁਰੂ ਜੀ ਦਾ ਹੈ । ੨੦੨੦ ਬਿ. ਵਿੱਚ ਸੱਚਾ ਹੋਇਆ, ਸਤਿਗੁਰੂ ਜਗਜੀਤ ਸਿੰਘ ਜੀ ਅਫਰੀਕਾ (ਕੀਨੀਆਂ) ਅਜ਼ਾਦ ਹੋਏ ਦੇ ਪਹਿਲੇ ਜਲੂਸ ਵਿੱਚ ਜਾ ਰਲੇ ਸੀ । ਜੋਮੋ ਕਨਿਆਟਾ ਅਫਰੀਕਾ ਦੇ ਪ੍ਰਧਾਨ ਮੰਤਰੀ ਨੂੰ ਆਪਣੇ ਪੁਜੱਣ ਦੀ ਪਹਿਲਾਂ ਚਿਠੀ ਪਾਈ ਸਾਡੇ ਉਤਰ ਵਿੱਚ ਉਸ ਧੰਨਵਾਦ ਕੀਤਾ ਸੀ । ਅਫਰੀਕਾ ਗਿਆਂ ੧੯੬੪ ਈ: ੪ ਜਨਵਰੀ ਨੂੰ ਸਤਿਗੁਰੂ ਜੀ ਦਾ ਜੋਮੋ ਕਨਿਆਟਾ ਨੇ ਉਸ ਭਾਰੇ ਇਕਠ ਵਿੱਚ ਸਨਮਾਨ ਕੀਤਾ ਸੀ ਤੇ ਕਿਹਾ ਸੀ, "ਆਪ ਦੇ ਸਿੱਖ ਮੱਖਣ ਸਿੰਘ ਦੇ ਮੁੱਢ ਬੰਨਣ ਦੇ ਆਸਰੇ, ਅਸੀ ਹੁਣ ਅਜ਼ਾਦ ਹੋ ਚੁਕੇ ਹਾਂ। "ਸਾਰਾ ਹਾਲ ਪੜ੍ਹਨ ਲਈ ਸਤਿਜੁਗ, ੧੭ ਮਾਘ ੨੦੨੦ ਬਿ. ੧੪੯ ਸੰਮਤ ਕੂਕਾ ਤੇ ੩੦ - ੧ - ੧੯੬੪ ਦਾ ਪਰਚਾ ਪੜੋ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ੭ ਸਾਲ ਪਹਿਲਾ ਦਾ ਬਚਨ ਕੀਤਾ ਕਿਵੇਂ ਪੂਰਾ ਹੋਇਆ ਹੈ ।

## *ਇਨ੍ਹਾਂ ਜਿਹਾ ਹੋਰ ਕੋਈ ਨਹੀਂ*

ਸਤਿਗੁਰੂ ਜੀ ਨੂੰ ਇੱਕ ਰੀਤ ਤਾਬੇ ਦੀ ਗੱਵੀ ਹੋਈ ਬੜੀ ਪਸੰਦ ਆਈ । ਤਾਂ ਪੁਛਿਓ ਨੇ, " ਇਸ ਰਾਗ ਦਾ ਨਾਮ ਕੀ ਹੈ ? " ਤਾਬੇ ਉਤਰ ਦਿੱਤਾ, " ਛੋਟੇ ਹੁੰਦੇ ਦੇ ਮਾਪੇ ਮਰ ਗਏ ਹਨ, ਉਸਤਾਦ ਦੀ ਸੇਵਾ ਕਰ ਗੁਣ ਲੈਂਦਾ ਰਿਹਾ ਹਾਂ । ਪੁਛਣ ਦੀ ਜੁੱਰਤ ਹੀ ਨਹੀ ਪਈ ।" ਵੱਡੇ ਬਾਬਾ ਜੀ ਸੁਣ ਕਿਹਾ, " ਗੁਣ ਭੀ, ਲੋੜ ਭੀ, ਸਿਰ ਤੇ ਪਿਆਂ, ਮੇਹਨਤ ਕੀਤਿਆਂ ਪ੍ਰਾਪਤ ਹੁੰਦੀ ਏ । ਸ਼ੌਕ ਤੇ ਲੋੜ ਦੋਵੇਂ ਚੀਜਾਂ ਹੋਣ ਤਾਂ ਤਕਲੀਫ ਝਲਿਆਂ ਗੁਣ ਪ੍ਰਾਪਤ ਹੁੰਦਾ ਹੈ। ਸਤ੍ਰਿਗੁਰੂ ਜੀ ਕਿਹਾ, "ਠੀਕ ਹੈ, ਠੀਕ ਹੈ।" ਵੱਡੇ ਬਾਬਾ ਜੀ ਤੋਂ ਇੱਕ ਰੀਤ ਸੁਣ, ਸਤਿਗੁਰੂ ਜੀ ਬੜੇ ਖੁਸ਼ ਹੋਏ ਤੇ ਬਚਨ ਕੀਤਾ, "੪ ਸਾਲ ਦੀ ਉਮਰ ਵਿੱਚ ਰਾਗ ਵੱਲ ਲੱਗੇ ਹਨ । ਇਹ ਰੀਤ ਹੁਣ ਸਿਖੀ ਨੇ । ਹੁਣ ੩੬ ਵੇਂ ਸਾਲ ਵਿੱਚ ਹਨ, ਤੇ ਕਿਹਾ, " ਸੰਸਾਰ ਤੇ ਕੋਈ ਇਨ੍ਹਾਂ ਜਿਹਾ ਨਹੀ ।"

Namdhari Elibrary NamdhariElibrary@gmail.com

## ਪਸ਼ੂ ਪ੍ਰਦਰਸ਼ਨੀ

ਸਤਿਗੁਰੂ ਜੀ, ੨੫ ਭਾਦਰੋਂ, ਸੜਕ ਤੇ ਬੋਹੜਾਂ ਕੋਲ ਗਊਆਂ ਬੈਲਾਂ, ਵੈਹੜਾਂ, ਮੱਝਾਂ, ਦੀ ਚੋਣ ਕੀਤੀ ਅਤੇ ਜੋ ਨਾ ਚੋਣ ਵਿੱਚ ਆਏ ੨ - ੨, ੪ - ੪ ਰੁਪਏ ਦੇ ਮੋੜੇ। ਚੋਣ ਵਿੱਚ ਆਏ ਪਸ਼ੂਆਂ ਨੂੰ ਸ. ਕੈਰੋ ਤੋਂ ਇਨਾਮ ਦਿਵਾਣ ਲਈ ਰੱਖਿਆ । ਪ੍ਰਤਾਪ ਸਿੰਘ, ਪੰਜਾਬ ਦਾ ਮੁੱਖ ਮੰਤਰੀ ਆਉਂਣ ਕਾਰਨ ਪੁਲਿਸ ਦਾ ਅਸਲਾ ਭੀ ਬਹੁਤ ਆਇਆ ਸੀ ਤੇ ਹੋਰ ਲੋਕ ਭੀ, ਇੱਕ ਸਰਦਾਰ ਖੰਨੇ ਤੋ ਗਊਆਂ ਮੱਝਾਂ ਦਾ, ਟਰੱਕ ਭਰ ਲਿਆਇਆ ਸੀ । ਪਰ ਚੋਣ ਵਿੱਚ ਇੱਕ ਵੀ ਪਸ਼ੂ ਨਾ ਆਇਆ, ਉਸਨੂੰ ਹੈਰਾਨ ਜਿਹਾ ਖੜਾ ਦੇਖ, ਸਤਿਗੁਰੂ ਜੀ ਉਸਦੇ ਕੋਲ ਜਾ ਕਿਹਾ, " ਪਹਿਲਾਂ ਅਸੀਂ ਘੋੜੇ ਪਾਲੇ, ਵਲਾਇਤ ਤੱਕ ਨਾਮਣਾ ਪਾਇਆ । ਹੁਣ ਘਰ ਨਸਲ ਬਣਾ, ਵੱਧ ਦੁੱਧ ਦੇਣ ਤੇ ਦੋ ਸੇਰ ਘਿਉ, ਵਾਲੀਆਂ ਲਵੇਰੀਆਂ ਬਣਾ ਲਈਆਂ ਹਨ । ਲੋਕ ਬਹੁਤ ਦੂਰੋਂ ਆ ਕੇ ਸਾਡੇ ਫਾਰਮ ਨੂੰ ਦੇਖਦੇ ਹਨ । ਤੇ ਸੰਭਾਲ ਦੀਆ ਦੁਆਵਾਂ ਤੇ ਨਸਲ ਸੁਧਾਰ ਦੀਆਂ ਜੁਗਤਾਂ ਪੁਛਦੇ ਹਨ । ਤੁਸੀਂ ਮੇਹਨਤ ਕਰੋ । ਕਮਾਲ ਹਾਸਲ ਹੋਵੇ ਤਾਂ ਕਦਰ ਪੈਂਦੀ ਹੈ । " ੪੦/- ਖਰਚ ਵਜੋਂ ਦੇ, ਆਏ ਦਾ ਮਾਣ ਕੀਤਾ । ਸ. ਕੈਰੋਂ ਆਏ ਨੂੰ ਸਤਿਗੁਰੂ ਜੀ ਅੱਗੋ ਉਠ ਉੱਨ ਦੀ ਮਾਲਾ ਪਹਿਨਾਈ । ਪੰਡਿਤ ਗੁਪਾਲ ਸਿੰਘ ਜੀ ਰਾਮ ਸਰੋ ਚੜਦੇ ਪੰਡਾਲ ਵਿੱਚ ਬੋਲ ਰਹੇ ਸੀ । ਨੁਮਾਇਸ਼ ਵਿੱਚ ਸਭ ਕੁਰਸੀਆਂ ਤੋਂ ਉਠੇ, ਕੈਰੋਂ ਦੇ ਆਇਆਂ। ਸਤਿਗੁਰੂ ਜੀ ਚੁਣੇ ਪਸ਼ੂਆਂ ਨੂੰ, ਕੈਰੋਂ ਦੇ ਹੱਥੀ, ਦਰਜੇ ਦੱਸ ਇਨਾਮ ਦੁਆਏ ਤੇ ਸਭ ਚੋਣਵੇਂ ਪਸ਼ੂਆਂ ਦੇ ਮਾਲਕਾਂ ਨੂੰ ਇਨਾਮ ਦੇ ਸ. ਕੈਰੋਂ ਹੱਥ ਭੀ ਮਿਲਾਈ ਗਿਆ । ਅਖਬਾਰਾਂ ਤੇ ਫੋਟੋਆਂ ਵਾਲੇ ਨਾਲ ਨਾਲ ਨਾਮ ਲਿਖਦੇ, ਨੌ ਲੈਂਦੇ । ਬੰਤਾ ਸਿੰਘ ਧੁਲੇਤਾ ਲੁਧਿਆਣੇ ਵਾਲੇ ਦੀ ਗਊ ਬੱਗੀ ਜੋ ਭਾਟਾਂ ਤੋਂ ਕਤਲ ਕਰਨ ਲਈ ਜਾਂਦੀ ਛੁਡਾਈ ਸੀ ਉਸ ਦਾ ਨੰਬਰ ਸਭ ਤੋ ਉਪਰ ਆਇਆ । ਸਤਿਗੁਰੂ ਜੀ ਸਭ ਨੂੰ ਸੁਣਾ ਉਪਦੇਸ਼ ਕੀਤਾ, ਕਦੀ ਲੋਕ ਸਾਡੇ ਛੱਡੇ ਸਾਨ੍ਹ ਖੇਤਾਂ ਵਿੱਚ ਨਾ ਚੁਗਣ ਦਿੰਦੇ ਸੀ । ਹੁਣ ਸਾਥੋਂ ਮੁੱਲ ਲੈ ਜਾ ਰੱਖਦੇ ਹਨ । ਕੈਰੋਂ ੫ ਵਜੇ ਆਇਆ ਸੀ । ਫਲ, ਦੁੱਧ ਛਕਾ, ਇਨਾਮ ਵੰਡਾ ਰਾਤ ਨੂੰ ਵਿਦਾ ਕੀਤਾ।

## ਦੇਸ਼ ਭਗਤ ਦੀ ਮਾਂ ਦਾ ਸਤਕਾਰ

ਸਤਿਗੁਰ ਜੀ ਤੇ ਮੱਖਣ ਸਿੰਘ, ਅਫਰੀਕਾ ਵਿੱਚ ਅਜ਼ਾਦੀ ਦੀ ਲਹਿਰ ਚਲਾਉਣ ਵਾਲੇ ਦੀ ਮਾਤਾ ਦਾ ਨਾਮ ਈਸ਼ਰ ਕੌਰ ਦੱਸ ਸਭ ਮਾਈਆਂ ਦੇ ਸਾਹਵੇਂ ਕਿਹਾ, "ਤੇਰੇ ਜਿਹੇ ਪੁੱਤਰ ਜੰਮਣ ਵਾਲੀਆਂ ਮਾਵਾਂ ਦੀ ਕੁੱਖ ਸਫਲੀ ਹੁੰਦੀ ਹੈ । " ੫ ਤੋਂ ੨੫ ਰੁਪਏ ਤੱਕ ਇਨਾਮ ਦਿੱਤੇ ਸੀ ਚੋਣ ਵਿੱਚ ਆਇਆ ਪਸ਼ੂਆਂ ਨੂੰ । ਆਪਣੇ ਪਸ਼ੂ ਇਸ ਤਰ੍ਹਾਂ ਦੀ ਪ੍ਰਦਰਸ਼ਨੀ ਵਿੱਚ ਸਤਿਗੁਰੂ ਜੀ ਨਹੀ ਲਿਆਉਂਦੇ ਸੀ । ਅਗੋਂ ਸਰਸੇ ਐਸੀ ਪ੍ਰਦਰਸ਼ਨੀ ਹੋਵੇਗੀ, ਸਭ ਨੂੰ ਦਸਿਆ ਗਿਆ।

## *ਰਾਗ ਨਾਦ ਸਭ ਸਚੁ ਹੈ*

ਸਤਿਗੁਰੂ ਜੀ, ਗੋਲ ਮੰਦਰ ਪਾਸ, ਛੋਟੇ ਬਾਬਾ ਜੀ ਤੋਂ ਸ਼ਬਦ ਸੁਣ, ਖੁਸ਼ ਹੋ ਕਿਹਾ, ਸਾਲ ਵਿੱਚ ਬਾਰਾਂ ਆਨੇ ਬਣੇ ਹਨ । ਬਹੁਤ ਮੇਹਨਤ ਇਨ੍ਹਾਂ ਤੇ ਤਾਬੇ ਕੀਤੀ ਹੈ । ਪੰਨਾ ਲਾਲ ਤੰਬੂਰਾ ਸੁਰ ਕੀਤਾ । ਦਰਸ਼ਨ ਸਿੰਘ ਰਾਗੀ ਤੋਂ ਸ਼ਬਦ ਸੁਣਿਆ 'ਅਬਚਲ ਨਗਰ ਗੋਬਿੰਦ ਗੁਰੂ ਕਾ' ਫੇਰ ਪੰਨਾ ਲਾਲ ਪੜ੍ਹਿਆ 'ਸੰਭਲ ਸੰਭਲ ਚਲਿਉ ਰੇ ਜਗ ਮੇ।' ਲੱਗ ਨਾ ਜਾਏ ਬਾਵਰੇ, ਕਹੀ ਸੂਲ ਤੇਰੇ ਪਗ ਮੇਂ ਤੇ " ਗਹਿਰੀ ਨਦੀਆ ਨਾਵ ਪੁਰਾਣੀ " ਪੜ੍ਹਿਆ ਕਈ ਸੁਰਾਂ ਤੇ ਤਾਲ ਨਿਭਾਏ । ਸਤਿਗੁਰੂ ਜੀ ਬਚਨ ਕੀਤਾ, ਜਿਵੇ ਨਿਰਾ ਘਿਉ ਸੁਆਦਲਾ ਨਹੀ ਲੱਗਦਾ ਤਿਵੇਂ ਰਾਗ ਭੀ ਸੁਰ ਤਾਲ ਹਾਵ ਭਾਵ ਬਿਨ੍ਹਾਂ ਸੁਆਦਲਾ ਨਹੀ ਬਣਦਾ । ਪੰਨਾ ਲਾਲ ਕੋਠੀ ਪਾਸ ਥੋੜੇ ਸਰੀਰਾਂ ਵਿੱਚ "ਖੜੀ ਮੈਂ ਨਿਹਾਰੂੰ ਥਾਰੀ ਬਾਟ, " ਉਵੇਂ ਦੇ ਹੀ ਸਰੂਪ ਨਾਲੋ ਨਾਲ ਬਣਾਉਂਦਾ । ਬਹੁਤ ਹਾਵ ਭਾਵ ਦਿਖਾਏ ਤੇ ਪੜ੍ਹਿਆ ।

੨੬ ਭਾਦਰੋਂ ਸੰਤ ਸਿੰਘ ਤਲਵੰਡੀ ਵਾਲੇ ਢਾਡੀ ਦੇ ਪੁੱਤਰ ਮਸਤਾਨ ਸਿੰਘ ਤੇ ਮਾਧੋ ਸਿੰਘ ਆਏ । ਸਤਿਗੁਰੂ ਜੀ ਦੇਖ ਬੜੇ ਖੁਸ਼ ਹੋਏ, ਉਹ ਚਰਨੀ ਲੱਗੇ ਤੇ ਗੁਰੂ ਦੇ ਹੁਕਮ ਨਾਲ, ਛੇਵੇਂ ਗੁਰਾਂ ਦੀ ਵਾਰ ਸੁਣਾਈ ।

## *ਹਰੀ ਬਾਬਾ*

ਸਤਿਗੁਰੂ ਜੀ ਪਾਸ ੨੭ ਭਾਦਰੋਂ ਗੋਲ ਮੰਦਰ ਪਾਸ ਰਾਗ ਹੁੰਦੇ ਸਮੇਂ, ਬਸੰਤੀ ਬਸਤਰਾਂ ਵਾਲਾ ਸਾਧੂ ਹਰੀ ਬਾਬਾ ਆਇਆ ਤੇ ਸਤਿਗੁਰੂ ਜੀ ਦੀ ਚਰਨੀ ਲੱਗਾ ਬਹੁਤ ਰੋਇਆ ਤੇ ਕਿਹਾ, "ਗਊ ਘਾਤ ਦਾ ਦੁੱਖ ਨਹੀ ਘੱਟਦਾ । " ਇਹ ਸਾਧੂ ਪਾਤਲੀ ਗਾਓ, ਗੁੜਗਾਵਾਂ ਪਾਸ ਰਹਿੰਦਾ ਸੀ । ਸਤਿਗੁਰੂ ਜੀ ਲੁਧਿਆਣੇ ਦੇ ਗਊ ਸਦਨ ਤੇ ਹੋਰ ਗਊ ਸਦਨਾਂ ਯੋਗ ਭੀ ਆਪਣੇ ਸਿੱਖ ਖੁਫੀਆਂ ਛੱਡੇਹੋਏ ਸੀ, ਜੋ ਆ ਦੱਸਦੇ ਸੀ, ਗਊ ਸਦਨਾਂ ਵਾਲੇ ਬਹੁਤ ਤਰ੍ਹਾਂ ਦਾ ਕੁਸੱਤ ਕਰਦੇ ਹਨ ਜੋ ਸਰਕਾਰ ਗਊ ਦੀ ਰੱਖਿਆ ਲਈ ਲਾਏ ਹਨ ।

ਸਤਿਗੁਰੂ ਜੀ ਜਰਨਲ ਮੋਹਣ ਸਿੰਘ ਨੂੰ ਸਾਥ ਲੈ ਲੁਧਿਆਣੇ ਦੇ ਗਊ ਸਦਨ ਤੇ ਹੋਰ ਭੀ ਗਊ ਸਦਨਾਂ ਨੂੰ ਦੇਖਿਆ ਬਹੁਤੇ ਸਦਨਾਂ ਦੀ ਹਾਲਤ ਭੈੜੀ ਸੀ । ਸੋ ਸਰਦਾਰ ਤੇਜਾ ਸਿੰਘ ਜੀ ਚੰਦੋ ਵਾਲੀਏ ਨੂੰ ਸਭ ਹਾਲ ਦਸਿਆ ਤੇ ਕਿਹਾ ਉਪਰਲੇ ਹਾਕਮਾਂ ਨੂੰ ਲਿਖੋ । ਬਹੁਤ ਬੁਰੀ ਹਾਲਤ ਹੈ, ਗਊ ਸਦਨਾਂ ਦੀ।

ਇੱਕ ਡਾਕਟਰ ਲੁਧਿਆਣਿਉਂ ਆਇਆ, ਚਰਨੀ ਲੱਗਾ, ਬੇਨਤੀ ਕੀਤੀ," ਨਾਮ ਵੱਲ ਬਿਰਤੀ ਨਹੀ ਲੱਗਦੀ । ਜੀਅ ਲਾਇਆਂ ਭੀ ਹੋਰ ਦਾਅ ਭੱਜਦੀ ਹੈ । "ਸਤਿਗੁਰੂ ਜੀ ਉਤਰ ਦਿੱਤਾ ਜਿਵੇਂ ਗਰਮੀ ਦੀ ਰੁੱਤੇ ਛਾਵੇਂ ਬੈਠਿਆਂ ਭੀ ਗਰਮੀ ਲੱਗਦੀ ਹੈ ਤਿਵੇਂ ਹੁਣ ਸਮਾਂ ਹੀ

Namdhari Elibrary NamdhariElibrary@gmail.com

ਐਸਾ ਹੈ ਕਲਿਜੁਗ ਹੈ । ਉਸ ਨੇ ਭਵਿਖਤ ਬਾਰੇ ਪੁਛਿਆ। ਤੁੱਧ ਤੋਂ ਭੀ ਬਾਰੀ ਕੋਹੀ ਦੀਵਾ ਦਿਸੇਗਾ । ਤੇ ਰੋਪੜ ਤੋਂ ਲੈ ਭਦੌੜ ਤੱਕ ਲੈ ਫੌਜ ਦਾ ਚੌੜਾ ਪੜਾ ਹੋਵੇਗਾ । ਗੁਰੂ ਵਾਕ ਹੈ, ਲੋਕ ਦੋ ਕੁ ਯੋਜਨ ਪ੍ਰਮਾਨ ਲੈ ਦੀਪ ਦਿਸਾਵੇ ਕੋਈ ।

ਰਾਗ ਬਾਅਦ, ਹਰੀ ਬਾਬਾ ਆਪਣੀ ਸ਼ਰਧਾ ਦੀ ਵਾਰਤਾ ਦੱਸੀ । ੧੯੨੭ ਬਿ: ਦਾ ਮੇਰਾ ਜਨਮ ਹੈ । ਮੇਰੀ ਮਾਤਾ ਮੈਨੂੰ ਨਕਾਲਾ ਹੋਇਆ ਜਾਣ, ਸਾਕਾਂ ਕੋਲ ਲੁਧਿਆਣੇ ਲਿਆਈ ਸੀ ਤੇ ਕਿਸੇ ਉਸ ਨੂੰ ਕਿਹਾ, ਤੂੰ ਰਾਮ ਸਰ ( ਭੈਣੀ ਸਾਹਿਬ ) ਵਿੱਚ ਨੁਹਾ। ਉਸ ਮੈਨੂੰ ਇਸ ਰਾਮ ਸਰ ਵਿੱਚ ਲਿਆ ਨੁਹਾਇਆ । ਮੈਂ ਅਰੋਗ ਹੋਇਆ ਤੇ ਰਾਮ ਨਾਮ ਦੀਆਂ ਲੋਰੀਆਂ ਨਾਲ ਪਾਲ ਮਾ ਕਿਹਾ, "ਤੂੰ ਇਸ ਰਾਮ ਸਰ ਨੂੰ ਮੰਨਣਾ ਹੈ ।" ਮੈਂ ਤਦੋਂ ਤੋਂ ਮੰਨਦਾ ਹਾਂ ।

### *ਰਾਗ ਸਭਾ*

ਸੁੰਦਰ ਸਿੰਘ ਸੁਨਿਆਰਾ ਕੁਝਰਾਂ ਦਾ ਸੂਤਰੀ ਹੋਇਆ ਸਤਿਗੁਰੂ ਜੀ ਬਚਨ ਕੀਤਾ ਇਹ ਭੀ ਉਸ ' ਦੁਸ਼ਟ ਚੌਕੜੀ ' ਲਾਭ ਸਿੰਘ ਵਰਨ ਸੰਤ ਹਾਕਮ ਸਿੰਘ ਜੀ, ਉਤਮ ਸਿੰਘ ਜੀ ਕਾਲੇਕੇ, ਪਰਗਟ ਸਿੰਘ ਸੇਖਵਾਂ ਆਦਿ ਵਿੱਚੋਂ ਹੈ । ਰਾਤ ਸੁਤਿਆਂ ਨੂੰ ਜਗਾਉਂਦੇ ਸੀ, ਖੁਆਂਦੇ ਜਵਾਈਆਂ ਵਾਂਗ ਸੀ ਤੇ ਵਾਂਹਦੇ ਕਸਾਈਆਂ ਵਾਂਗ ਸੀ । ਭੈਣੀ ਸਾਹਿਬ ਆਏ, ਅਸੀ ਕਿਹਾ ਸੀ । ਬੰਬੂ ਨੂੰ ਬੁਲਾਉ ਰਾਤ ਨਹੀ ਜਾਗਦਾ ।

ਰਾਗ ਸਭਾ ਕੀਤੀ । ਵੱਡੇ ਬਾਬਾ ਜੀ, ਤਾਬਾ, ਹਜ਼ੂਰ ਸਿੰਘ ਚੰਦਰ ਹਾਂਸ ਰਜਿੰਦਰ ਸਿੰਘ ਇੱਕ ਮੁੰਡੇ ਪਡਿੰਤ ਆ ਪਰੇ ਜਲੰਧਰ ਜਿਲੇ ਚੋਂ ਤੇ ਗੁਲਜ਼ਾਰ ਸਿੰਘ ਰੰਗੀਲਾ ਕਰਤਾਰ ਸਿੰਘ ਜੋੜੀ ਵਾਲਾ ਤਲਵੰਡੀ ਦੇ ਫਗਵਾੜੇ ਰਹਿੰਦੇ ਤੋਂ ਰਾਗ ਸ਼ਬਦ ਭੀ ਸੁਣਿਆ । ਮਸਤਾਨ ਸਿੰਘ, ਮਾਧੋ ਸਿੰਘ (ਢਾਡੀ) ਤੋਂ ਛੇਵੇਂ ਸਤਿਗੁਰਾਂ ਦੀ ਵਾਰ ਸੁਣੀ ।

ਨਰਮ ਗਾਉਣ ਵਾਲੇ ਨੂੰ ਵਾਹ ਵਾਹ ਕਹਿ ਉਤਸ਼ਾਹ ਦਿੰਦੇ ਸਤਿਗੁਰੂ ਜੀ ।.ਤੇ ਕਹਿੰਦੇ, " ਇਨ੍ਹਾਂ ਨੂੰ ਵਾਹ ਵਾਹ ਕਹਿਣ ਵਾਲੇ ਹੀ ਘੱਟ ਗਏ ਹਨ । ਜਿਸ ਨੂੰ ਵਾਹ ਵਾਹ ਨਾ ਮਿਲੇ ਉਸ ਦਾ ਕੌਲ ਕਿਵੇ ਖਿਲੇ । "

ਮਾਛੀਆਂ ਕਲਾਂ ਦੀ ਪੰਚਾਇਤ ਆਈ ਤੇ ਅਰਜ਼ ਕੀਤੀ, ਜੋ ਸ਼ੇਰ ਸਿੰਘ, ਗਊ ਮਾਰਨ ਦਾ ਦੋਸ਼ੀ ਹੈ ਉਸ ਨੂੰ ਮਾਫੀ ਦਿਉ । ਸਤਿਗੁਰੂ ਜੀ ਤੇਜ ਹੋ ਉੱਤਰ ਦਿੱਤਾ, "੯੦ ਸਾਲ ਤੋਂ ਅਸੀ ਕੂਕੇ ਮਰਦੇ ਆ ਰਹੇ ਹਾਂ, ਇਸੇ ਹਿੱਤ ਤੇ ਕੈਰੋਂ ਤੱਕ ਇਨ੍ਹਾਂ ਗਊ ਸਦਨਾਂ ਦੇ ਨੌਕਰਾਂ ਦੀਆਂ ਕਰਤੂਤਾਂ ਦੀਆ ਰਿਪੋਟਾਂ ਪੁੱਜ ਚੁਕੀਆਂ ਹਨ । " ਇੱਕ ਸਰੀਰ ਕਿਹਾ, "ਕੋਈ ਉਸ ਦੇ ਬਚਣ ਦੀ ਬਿਧ ਹੀ ਦੱਸੋ । ਸਤਿਗੁਰੂ ਜੀ ਉੱਤਰ ਦਿੱਤਾ," ਮੈਂ ਗਊ ਘਾਤੀ ਲਈ ਬੇਈਮਾਨੀ ਕਰਾਂ, ਤੁਹਾਨੂੰ ਧਰਮੋ ਉਲਟ ਬਿਧੀ ਦੱਸਾਂ, ਗਊ ਨੰਬਰ ਵਾਲੀ ਫੜੀ ਥਾਣੇ ਖੜੀ ਹੈ, ਇਹ ਲੋਕ ਇਕਾਂ ਲਿਜਾ, ਮਾਰ ਚਮੜਾ ਵੇਚਦੇ ਹਨ। ਉਹ ਨੀਚ ਜਾਤੀ ਚੋਰ ਹੈ। ਤੁਸੀਂ ਉਸ ਦੀ

Namdhari Elibrary NamdhariElibrary@gmail.com

ਮਦਦ ਦੇ ਗੁਰਮੱਤੇ ਪਾਸ ਕਰਦੇ ਹੋ ਚੋਰ ਕੀ ਹਾਮਾ ਭਰੇ ਕਾ ਕੋਇ," ਤੋਂ ਉਲਟ ਕਰਦੇ ਹੋ। ਇਹ ਬੰਦਾ ਗਊ ਮਾਰਦਾ ਫੜਿਆ ਗਿਆ ਹੋਇਆ ਸੀ ।

## *ਰੱਬ ਨੇ ਦਿੱਤੀਆਂ ਗਾਜਰਾਂ*

੨੯ ਭਾਦਰੋਂ ਘੰਟਾ ਨਾਮ ਸਿਮਰਨ ਬਾਅਦ ਸਾਧ – ਸੰਗਤ ਦੀ ਸਿਫਤ ਕੀਤੀ ਤੇ ਕਿਹਾ " ਰੱਬ ਨੇ ਦਿੱਤੀਆ ਗਾਜਰਾਂ ਵਿਚੇ ਰੰਬਾ ਰਖ । ਹੋਰ ਦੁਨੀਆਂ ਹੋਰ ਝਮੇਲਿਆ ਵਿੱਚ ਰੁੱਲੀ ਹੈ । ਤੁਸੀ ਭਜਨ ਬਾਣੀ ਕਰ ਸਭ ਦਾ ਭਲਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੀ ਮੰਗੋ । " ਸਾਧ ਸੰਗਤ ਨੂੰ ਸੁਣਾ ਕਿਹੋ ਨੇ, " ਮੈਂ ਪਰਸੋਂ ਦਾ ਆਪਣੇ ਨੇਮ ਦਾ ਭੋਗ ਤੁਹਾਡੇ ਦਰਸ਼ਨ ਕਰਨ ਲਈ ਪਾ ਦਿੱਤਾ ਹੋਇਆ ਹੈ । ਵੇਖਣਾ, ਤੁਸੀ ਭਜਨ ਬਾਣੀ ਭੁੱਲ, ਮੇਲੇ ਸਾਧ ਸੰਗਤ ਦੇ ਨੂੰ ਮੈਲੇ ਨਾ ਕਰ ਦੇਣਾ । ਪੁਰਾਣੇ ਸਾਧੂ ਸਾਧ ਸੰਗਤ ਦਾ ਦਰਸ਼ਨ ਤੇ ਸਾਧਾਂ ਨਾਲ ਗੋਸ਼ਟ ਕਰਨ ਹਿੱਤ ਰੋਜ ਦਾ ਆਪਣਾ ਨੇਮ ਜਮਾ ਵਾਧੂ ਕਰ ਮੇਲੇ ਤੇ ਜਾਂਦੇ ਸੀ । ਕਲ ਕਰ ਲਵਾਂਗੇ ਤੇ ਨਾ ਪਾਉਂਦੇ ਸੀ । ਤੇ ਆਂਹਦੇ ਸੀ, ਕਲ ਦਾ ਕੀ ਪਤਾ ਹੈ ? ਸੁਆਸਾਂ ਤੱਕ ਕੀਤਾ ਨੇਮ ਨਿਭੇ ਤਾਂ ਨਿੱਤ ਨੇਮ ਹੈ । ਇਸੇ ਅਰਥ ਜਮਾਂ ਨੇਮ ਰੱਖਣਾ ਲਾਹੇ ਵੰਦਾ ਰਹਿੰਦਾ ਹੈ । ਬਚਨ ਕੀਤੋ ਨੇ, "੧ਓ ਤੋਂ ਤਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਲਿਖਣਾ ਚਾਹੀਦਾ ਹੈ ।" ਇਸ ਦਾ ਅਰਥ ਹੈ ੧ਓ ਨੇ ਇਹ ਨਾਮ ਧਾਰਨ ਕੀਤਾ ਹੈ। "ਹੇ ਅਚੁਤ ਪਾਰਬ੍ਰਹਮ", ਸ਼ਬਦ ਪੜ੍ਹ ਸਮਾਪਤੀ ਸਦਾ ਕਥਾ ਦੀ ਕਰਦੇ ਸੀ, ਸਤਿਗੁਰੂ ਜੀ ।

## *ਅੱਸੂ ਦਾ ਮੇਲਾ*

੨੯ ਭਾਦਰੋ ਵੱਡੇ ਹਵਨ ਵਾਲੇ ਥਾਂ ਰਾਮ ਸਰ ਦਾ ਜਲ ਖੇਲ ਵਿੱਚ ਭਰ ੭੮ – ੮੦ ਸਿੱਖਾਂ ਦੀ ਰੌਲ ਤੋਰੀ । ਵਰਿਆਮ ਸਿੰਘ ਮੁਸਵਰ ਮਸਤ ਹੋਇਆ ਹਵਨ ਕੁੰਡ ਦੇ ਜੰਗਲੇ ਦੁਆਲੇ ਗੇੜੇ ਦਿੰਦਾ ਤੇ ਬੋਲਦਾ, ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ । ਮੁਸਵਰ ਜੀ ਦੀ ਸੁਪਤਨੀ ਤੇਜ ਕੌਰ ਭੀ ਮਸਤ ਹੀ ਰਹਿੰਦੀ ਪਰ ਵੈਰਾਗਣ ਤੇ ਚੁੱਪ ਹੀ ਰਹਿੰਦੀ। ਇਸ ਦਿਨ ਗੁਰਮੁੱਖ ਸਿੰਘ ਰਾਗੀ ਮਹਾਵੀਏ, ਹੀਰੇ ਦੇ ਪੁੱਤਰ ਤੇ ਦਰਸ਼ਨ ਸਿੰਘ ਰਾਗੀ ਨੇ ਰਲ ਕੇ ਸ਼ਬਦ ਪੜ੍ਹਿਆ । ਗਣੇਸ਼ਾ ਸਿੰਘ ਜੀ ਰਾਗੀ ਤੇ ਬਘੇਲ ਸਿੰਘ ਨਕੌੜੇ ਦੇ ਤੇ ਤਾਰਾ ਸਿੰਘ ਲੋਪੋਕਿਆਂ ਦੇ ਜੋੜੀ ਵਾਲੇ ਰਲ ਸ਼ਬਦ ਸੁਣਾਇਆ ਤੇ ਸਤਿਗੁਰੂ ਜੀ ਖੁਸ਼ ਹੋ ਕਿਹਾ ਕਿ ਵਾਹ ਭਾਈ ਜੀ ਅੱਜ ਆਪ ਨੇ ਨਿਹਾਲ ਕਰ ਦਿੱਤਾ ਹੈ ।

੩੦ ਭਾਦਰੋਂ ਸੰਤ ਰੌਣਕ ਸਿੰਘ ਜੀ ( ਇਹ ਰੋਣਕ ਸਿੰਘ ਜੀ ਹੁਣ ਸਰਸੇ ਨਵੀ ਮੰਡੀ ਵਿੱਚ ਮਕਾਨ ਦੁਕਾਨ ਪਾ ਆੜ੍ਹਤ ਕਰਦੇ ਹਨ ) ਮੰਡੀ ਲਾਧੂ ਕੀ ਵਾਲਿਆਂ ਦੇ ਨਾਲ ਆਏ

ਮੁਲਖ ਰਾਜ, ਰਾਮ ਪ੍ਰਕਾਸ਼ ਗੁਰਬਖਸ਼ ਸਿੰਘ ਨੇ ਭਜਨ ਪੁਛਿਆ ਤੇ ਅਰਜ਼ ਕੀਤੀ, "ਅਸੀ ਪਾਠ ਵਿੱਚ ਲਗਣਾ ਲੋੜਦੇ ਹਾਂ।" ਸਤਿਗੁਰੂ ਜੀ ਉੱਤਰ ਦਿੱਤਾ, " ਜਿਚਰ ਕੁਝ ਚਿਰ ਸੰਗਤ ਵਿੱਚ ਨਾ ਰਹੇ ਮਰਿਯਾਦਾ ਦਾ ਪੂਰਾ ਪਤਾ ਨਾ ਲੱਗੇ, ਨਹੀਂ ਕਿਸੇ ਨੂੰ ਪ੍ਰਯੋਗ ਵਿੱਚ ਲੱਗਣਾ ਚਾਹੀਦਾ । ਪਹਿਲੇ ਕੁਝ ਚਿਰ ਸੰਗਤ ਦੀ ਸੇਵਾ ਕਰੋ ਫੇਰ ਇਸ ਉਪਾਸਨਾ ਵਿੱਚ ਲਗੋ ।"

੩੧ ਭਾਦਰੋਂ ਆਸਾ ਦੀ ਵਾਰ ਦੇ ਕੀਰਤਨ ਬਾਅਦ ਗ੍ਰੰਥ ਸਾਹਿਬ ਸਿੱਖਾਂ ਲਿਆਂਦੇ ਰੌਲ ਵਾਲੇ ਪਾਠੀਆਂ ਬਿਨਾ ਸਭ ਹੀ ਸਤਿਕਾਰ ਹਿੱਤ ਉਠੇ । ਸਤਿਗੁਰੂ ਜੀ ਬਾਬਿਆਂ, ਮਾਤਾਵਾਂ, ਠਾਕੁਰਾਂ ਤੇ ਸੰਗਤ ਧੁੱਪ ਦੇ ਬਚਾ ਲਈ, ਚਾਦਰਾਂ ਦੀ ਛਾਉਂ ਕੀਤੀ । ੧੪ ਜੋੜੇ ਅਨੰਦਾਂ ਯੋਗ ਆਏਂ ਬੈਠਿਆਂ ਨੂੰ ਸੰਤ ਮੋਹਣ ਸਿੰਘ ਜੀ ਅੰਮ੍ਰਿਤ ਛਕਾਇਆ, ਭਜਨ ਦੱਸਿਆ, ਹਵਨ ਕੁੰਡ ਦੁਆਲੇ ਬੈਠਾਲ । ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮੁਖੀਆਂ ਦੇ ਇਕਠ ਵਲੋਂ ਕੁਝ ਮਤੇ ਪਾਸ ਹੋਏ, ਸਭ ਸਾਧ ਸੰਗਤ ਨੂੰ ਸੁਣਵਾਏ ।

(੧) ਮੱਤਾ ਪਾਸ ਕੀਤਾ ਕਿ ਭਾਰਤ ਚ ਗਊ ਹੱਤਿਆ ਬੰਦ ਹੋਵੇ ।

(੨) ਕਿ ਦੁਧਾਰੂ ਪਸ਼ੂ ਪੰਜਾਬ ਵਿੱਚੋਂ ਬਾਹਰ ਨਾ ਜਾਣ ।

ਕਿਉਂਕਿ ਉਥੇ ਦੁੱਧੋ ਬਾਅਦ ਕਤਲ ਕਰ ਰਕਮ ਵਟੀਦੀਏ । ਉਸ ਵਿੱਚ ਗਡੀਆਂ ਤੇ ਲਿਜਾਣ ਵਾਲੇ ਲੋਕਾਂ ਨੂੰ ਭੀ ਪਾਪ ਤੇ ਮੂਲੋਂ ਦੇਖਣ ਵਾਲਿਆਂ ਨੂੰ ਭੀ ਪਾਪ ਲੱਗਦਾ ਤੇ ਨਸਲਾਂ ਭੀ ਖਤਮ ਹੁੰਦੀਆਂ ਹਨ । ਸਤਿਗੁਰੂ ਜੀ ਉਪਦੇਸ਼ ਦਿੱਤਾ ਸਾਡੀ ਸਭ ਦੀ ਕੌਮ ਹਿੰਦੂ ਹੈ ਮਜ਼ਬ੍ਹ ਸਿੱਖ ਹੈ । ਜੋ ਅੰਗਰੇਜ਼ ਹਮ ਹਿੰਦੂ ਨਹੀ ਆਦਿ ਜਹੀਆਂ ਪੁਸਤਕਾਂ ਲਿਖਣਾ ਸਾਡੇ ਵਿੱਚ ਤ੍ਰੇੜ ਪਾਈ ਹੈ, ਹੁਣ ਸਭ ਉਸ ਨੂੰ ਭੁੱਲ, ਇਸ ਬੁਰੀ ਬੀਮਾਰੀ ਤੋਂ ਬਚੋ । ਤੇ ਆਪੋ ਵਿੱਚ ਹਿੰਦੂ ਸਿੰਘ ਰਚੋ । ਗਊ, ਬੈਲ, ਵਛੀ ਛਡਣ ਵਾਲੇ ਨੂੰ ਡੰਨ ਲਾਉ । ਜੇ ਉਹ ਛੱਡਣ ਨਾ ਤਾਂ ਕਿਉਂ ਲੋਭੀ ਲੋਕ ਗੋਕੇ ਕਤਲ ਹੋਣ ਵਾਲੀ ਥਾਈ ਕੱਢਣ।

ਸਤਿਗੁਰੂ ਜੀ ਸੰਗਤ ਦਾ ਧੰਨਵਾਦ ਕੀਤਾ ਕਿ ਜਦ ਭੀ ਮੈਂ ਕੋਈ ਅਰਜ਼ ਕੀਤੀ ਹੈ, ਸਾਧ ਸੰਗਤ ਆਸ ਤੋਂ ਵੱਧ, ਖਾਸ ਹਿੱਸਾ ਪਾ ਸੋ ਪੂਰੀ ਮਨਸ਼ਾ ਕਰ ਵਿਖਾਈ ਹੈ । ਜਿਵੇਂ ਇਸ ਮੇਲੇ ਤੇ ਸ਼ਬਦਾਂ ਤੁਕਾਂ ਦਾ ਪਾਠ ਕੀਤਾ ਗਿਆ ਹੈ । ਸਤਿਗੁਰੂ ਜੀ ਸੰਗਤ ਨੂੰ ਦੱਸਿਆ ਸੰਤ ਨਗਰ ਦੀ ਸੰਗਤ ਵਲੋ ਦੋ ਅਸੂ ਨੂੰ ਨੇਮ ਰਖਿਆ ਜਾਣਾ ਹੈ ਤੇ ੨੨ ਨੂੰ ਭੋਗ ਪਾਉਣਾ ਹੈ । ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਇਸ ਗੁਰਪੁਰਬ ਦੇ ਮੇਲੇ ਦੀ ਨੀਹ ਸਿਆਮ ਦੀ ਸੰਗਤ ਨੇ ਰੱਖੀ ਹੈ ।

ਅਨੰਦਾਂ ਵਾਲਿਆਂ ਵੱਲੋਂ ਤੇ ਸੰਗਤ ਵਲੋ, ੧੭੫ ਪਾਠਾਂ ਦੇ ਭੋਗ ਪਾਏ । ਜਪ ਸਾਹਿਬ ਦੀਆਂ ੫ ਪਉੜੀਆਂ ਦਾ ਸੰਗਤ ਤੋਂ ਪਾਠ ਕਰਾਇਆ । ਅਰਜ਼ਾਂ ਅਰਦਾਸਾ ਆਈਆਂ ਦੇ ਉੱਤਰ ਸਤਿਗੁਰੂ ਜੀ ਦੇ ਦੱਸੇ ਪੰਡਿਤ ਜੀ ਗੋਪਾਲ ਸਿੰਘ ਜੀ ਨੇ ਸੰਗਤ ਨੂੰ ਸੁਣਾਏ । ਅਰਜਾਂ ਬੰਦਗੀ ਤੇ ਵਿਹਾਰਾਂ ਮੇਲਿਆਂ ਜੋਗ ਦਾ ਵੱਖ ਵੱਖ ਹੁਕਮ ਸੁਣਾਇਆ । ਅਨੰਦ ਹੋਏ, ਅਰਦਾਸਾ ਮੇਲੇ ਦਾ ਹੋਇਆ ਕੜਾਹ ਪ੍ਰਸ਼ਾਦ ਵਰਤਿਆ ।

## *ਠਾਕੁਰ ਦਲੀਪ ਸਿੰਘ ਜੀ*

ਇਸ ਮੇਲੇ ਵਿੱਚ ਠਾਕੁਰ ਜੀ ਇੱਕ ਦਿਨ ਗੋਲ ਮੰਦਰ ਵਿੱਚ ਬੈਠੇ ਸਤਿਗੁਰਾਂ ਪਾਸ ਮਸਤਾਂ ਵਾਗੂੰ ਰਿੜਦੇ ਲੇਟਦੇ ਆਏ ਤੇ ਹੱਥ ਜੋੜ ਅਰਜ਼ ਕੀਤੀ, ਮੈਨੂੰ ਬਖਸ਼ੋ । ਸਤਿਗੁਰੂ ਜੀ ਭਾਈ ਵਜੀਰ ਸਿੰਘ ਜੀ ਨੂੰ ਨੇੜੇ ਸੱਦ ਕਿਹਾ ਇਨ੍ਹਾਂ ਦਾ ਮੇਰੇ ਨਾਲ ਪੁਰਾਣਾਂ ਪਿਆਰ ਏ । ਸਤਿਗੁਰੂ ਜੀ ਇੱਕ ਦਿਨ ਠਾਕੁਰਾਂ ਨੂੰ ਮਿਲੇ । ਸੱਦ ਪੁਛਿਆ, ਦੱਸੋ ਮੰਦਰਾਂ ਦੇ ਮਾਲਕ ਕਦੋਂ ਕੁ ਆਉਣਗੇ । ਠਾਕੁਰ ਜੀ ਉੱਤਰ ਦਿੱਤਾ, ਤੁਸੀ ਸਭ ਕੁਝ ਜਾਣਦੇ ਹੋ ਪਰ ਦੱਸਦੇ ਨਹੀਂ । ਇੱਕ ਦਿਨ ਠਾਕੁਰ ਜੀ ਆਪਣੀ ਪੈਰੀਂ ਘੁੰਗਰੂ ਬੰਨ੍ਹ ਸਤਿਗੁਰੂ ਜੀ ਨੂੰ ਆ ਪੁਛਿਆ, ਮੈਂ ਨ੍ਰਿਤ ਕਰਾਂ ? ਸਤਿਗੁਰੂ ਜੀ ਕਿਹਾ, ਕਰੋ ।

ਠਾਕੁਰ ਜੀ ਨ੍ਰਿਤ ਕੀਤਾ । ਸਤਿਗੁਰੂ ਜੀ ਦੇਖ ਹੱਸਦੇ ਤੇ ਵਿਗਸਦੇ, ਦੇਖਦੇ ਰਹੇ ਤੇ ਕਿਹਾ ਇਹ ਕੂਕਿਆਂ ਦੀ ਪਹਿਲੀ ਗੁੜਤੀ ਹੈ । ਇਸ ਮੇਲੇ ਤੇ ਗਊ ਦੀ ਨਸਲ ਸੁਧਾਰਨੀ, ਗਊ ਪਾਲਣੀ ਤੇ ਰਾਗ ਸਭਾ ਤੇ ਸਵਾ ਲੱਖ ਪਾਠ ਅਰੰਭੇ ਨੂੰ ਪੂਰਾ ਕਰਨ ਦਾ ਸਤਿਗੁਰੂ ਜੀ ਪ੍ਰਚਾਰ ਕਰਾਇਆ ਤੇ ਸੰਤ ਗਿਆਨ ਸਿੰਘ ਜੀ ਆਸਾ ਦੀ ਵਾਰ ਵਾਲਿਆਂ ਤੇ ਦੋਨਾਂ ਬਾਬਿਆਂ ਬੜੀ ਜੁੰਮੇਵਾਰੀ ਤੇ ਉੱਦਮ ਨਾਲ ਮੇਲੇ ਦਾ ਪ੍ਰਬੰਧ ਨਿਭਾਇਆ ।

## *ਲਾਭ ਸਿੰਘ ਮਹੀਉ ਦਾਤਾ*

ਇੱਕ ਵਿਅਕਤੀ, ਸਾਧੂ ਲਾਭ ਸਿੰਘ ਮਹੀਉ ਦਾਤਾ ਜਿਲ੍ਹਾ ਸਿਆਲਕੋਟ ਦਾ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਤੋਂ ਭਜਨ ਪੁੱਛ, ਕੁਝ ਚਿਰ ਆਪਣੇ ਪਿੰਡ ਹੀ ਬੰਦਗੀ ਕਰਦਾ ਰਿਹਾ ਤੇ ਫੇਰ ਕੁਝ ਚਿਰ ਸਾਧਾਂ ਦੀ ਸੰਗਤ ਸੇਵਾ ਕੀਤੀ । ਹੁਣ ਤਾਂ ਏਹ ਯੂ. ਪੀ. ਵੱਲ ਜਾ ਸਨੇਹੀਆਂ ਕੋਲ ਛੱਪਰ ਪਾ ਰਹਿਣ ਲਗਾ । ਸਤਿਗੁਰੂ ਜੀ ਦੀ ਚਰਨੀ ਆ ਲੱਗਾ । ਸਤਿਗੁਰੂ ਜੀ ਉਸ ਨੂੰ ਕਿਹਾ, " ਤੂੰ ਇਹ ਕੀ ਕੀਤਾ ਇਕਾਂਤੀ ਹੋਏ ਰਿਹਾ ? ਗੁਰੂ ਨਾਨਕ ਦਾ ਮੱਤ ਹੈ, ਸਾਧ, ਸੰਸਾਰੀਆਂ ਨੂੰ ਉਪਦੇਸ਼ ਦੇ ਭਲਾ ਕਰੇ । 'ਮੈਨੂੰ ਨੇੜੇ ਸੱਦ ਕਿਹੋ ਨੇ ਇਹ ਬੜਾ ਜਪੀ, ਸਤੀ, ਤਪੀ ਪੁਰਸ਼ ਹੈ ਇਸ ਦੇ ਪਿਤਾ ਲਾਲ ਸਿੰਘ ਤੇ ਮਾਤਾ ਇੰਦਰ ਕੌਰ ਦਾ ਇਸ ਨੂੰ ਜੰਮਣਾ, ਪਾਲਣਾ ਸਫਲ ਹੋ ਗਿਆ ਹੈ ।

ਇਸ ਮੇਲੇ ਵਿੱਚ ਦਵਾਈਆਂ, ਵੈਦ ਹਰਨਾਮ ਸਿੰਘ ਜੀ ਦੁਗੈਚਾਂ ਵਾਲੇ ਮਹੰਤ ਸੰਤ ਨਗਰ ਵਾਲਿਆਂ ਨੇ ਕੁਝ ਆਪਦੇ ਵੱਲੋਂ, ਕੁਝ ਸਤਿਗੁਰੂ ਜੀ ਵੱਲੋਂ ਸੰਗਤ ਨੂੰ ਮੁਫਤ ਵਰਤਾਈਆਂ। ਇਹ ਵੈਦ ਜੀ ਅੱਖਾਂ ਦੀ ਦਵਾਈ ਵੀ ਮੁੱਢ ਤੋਂ ਹੀ ਮੁਫਤ ਸਭ ਨੂੰ ਦਿੰਦੇ ਆਏ ਹਨ । ਸੰਗਤ ਦੇ ਤੇ ਇਸਤੇਮਾਲ ਕਰਨ ਵਾਲਿਆ ਦੇ ਯੋਗ ਦੁਧ ਦਾ ਪ੍ਰਬੰਧ ਰਾਈਆਂ ਦਾ ਨੰਬਰਦਾਰ ਦਰਬਾਰਾ ਸਿੰਘ ਤੇ ਉਸ ਦਾ ਸਾਥੀ ਰਤਨ ਸਿੰਘ ਭਮੀ ਪੁਰ ਦਾ ਭੀ ਕਰਦੇ ਰਹੇ । ਬਿਜਲੀ ਨਵੀ ਆਈ

Namdhari Elibrary NamdhariElibrary@gmail.com

ਦੇ ਖੰਭਿਆਂ ਤਾਰਾ ਲਾਟੂਆਂ ਦਾ ਤੇ ਲੰਗਰ ਮੇਲੇ ਦਾ ਖਰਚ, ਸਭ ਗੁਰਬਖਸ਼ ਸਿੰਘ ਜੀ ਪ੍ਰੀਤਮ ਸ਼ੇਖੂਪਰੇ ਬੇਦਾਦ ਵਾਲਿਆਂ ਵੱਲੋਂ ਹੋਇਆ ਜੋ ਸਿਆਮ ਰਹਿੰਦੇ ਸੀ ।

ਪਤਾ ਨਹੀਂ ਹੋਇਆ ਕਿਤਨੇ ਹਜ਼ਾਰ।
ਤਰਨ ਸਿੰਘ ਲਿਖਿਆ ਬੁੱਧ ਅਨੁਸਾਰ।
ਜੋ ਕੁਝ ਆਇਆ ਵਿੱਚ ਵਿਚਾਰ ।

## *ਗੁਰੂ ਹਰੀ ਸਿੰਘ ਮਾਹਾਂ ਵਿਦਿਆਲਾ*

ਸਤਿਗੁਰੂ ਜੀ ਦੀ ਰਜ਼ਾ ਨਾਲ ਸੰਤ ਨਗਰ ਦੀ ਸੰਗਤ ਵੱਲੋਂ ਵਿਦਿਆਲੇ ਵਿੱਚ ਤੰਬੂ ਲਾਏ, ਪਹਿਲੀ ਅਸੂ ਭਜਨ ਬਾਣੀ ਨੇਮ ਸ਼ੁਰੂ ਹੋਇਆ । ਪੱਕੇ ਕੋਠੇ ਵਿੱਚ ਭਗੌਤੀ ਦੀ ਵਰਨੀ ਘਿਉ ਦਾ ਦੀਵਾ ਜਗਾ ਤੇ ਧੂਪ ਦੀ ਸਮੱਗਰੀ ਰੱਖ।

ਸੰਤ ਨਗਰ ਦੇ ਸਿੱਖਾਂ ਨੂੰ ਪਤਾ ਪਹੁੰਚਾਇਆ ਤੇ ਸੰਗਤ ਆਈ, ਤੇ ਰੌਲ ਵਧਾਈ ਸਵਾ ਲੱਖ ਪਾਠ ਅਰੰਭੇ ਤੇ ਵਿੱਚੋਂ ਗੁਰਬਾਣੀ ਦੇ ਸ਼ਬਦ ਤੁਕਾਂ ਵੰਡ ਦਿੰਦੇ ਸਿੱਖ ਤੇ ਗਿਣਤੀ ਭੀ ਕਰੀ ਜਾਦੇ । ਰੌਣਕ ਵਧੀ ਤੇ ਦੀਵਾਨ ਕੱਥਾ ਕੀਰਤਨ ਘੰਟਾਂ ਨਾਮ ਸਿਮਰਨ ਸਭ ਵਿਦਿਆਲੇ ਵਿੱਚ ਹੀ ਹੋਣ ਲੱਗੇ ।

## *ਮੇਲੇ ਦਾ ਆਖਰੀ ਦਿਨ*

ਸਤਿਗੁਰੂ ਜੀ ੨੦ ਨੂੰ ਸਭ ਨਗਰੀ ਇਸ਼ਤਿਹਾਰ ਛਪਾ ਫੇਰੇ । ੨੨ ਨੂੰ ਕੈਰੋਂ ਹੱਥੀ, ਪਸ਼ੂਆ ਨੂੰ, ਇਨਾਮ, ਚੋਣ ਕਰ ਦਿੱਤੇ ਜਾਣਗੇ । ੨੧ ਨੂੰ ਸਰਸੇ ਤੋਂ ਕਈ ਸਰਕਾਰੀ ਲੋਕ ਕੈਰੋਂ ਦੇ ਸੁਆਗਤ ਲਈ ਆਏ । ਸੜਕ ਤੇ ਜਲ ਦਾ ਤਰਾਉਂਕਾ ਸਤਿਗੁਰੂ ਜੀ ਕਰਾਇਆ। ਸਰਸਿਉਂ ਵਿਦਿਆਰਥੀ ਰਾਤ ਭਜਨ ਦੀ ਵਰਨੀ ਵੱਲ ਸਣੇ ਬੂਟਾਂ ਪੈਰ ਕਰ ਸੁਤੇ ਅਧੀ ਰਾਤ ਇੱਕ ਨੂੰ ਭੈ ਆਇਆ ਉਹ ਬਰੜਾਇਆ ਦੂਜਾ ਸੁਣ ਡਰਿਆ, ਹਨੇਰੇ ਵਿੱਚ ਤੀਜਾ ਉਠ ਭੱਜਾ। ਸਾਰੇ ਜਾਗੇ ਤੇ ਨੱਠੇ ਇੱਕ ਦੂਜੇ ਨਾਲ ਮੱਥੇ ਵਜੇ ਭੱਜੇ ਡਿਗੇ ਬੂਟਾਂ ਨਾਲ ਮਿਧੇ। ਫਟੜ ਹੋਏ। ਸੱਟਾਂ ਲੱਗੀਆਂ। ਸ਼ਹੀਦਾਂ ਦੀ ਮਾਰ ਪਈ ਕਿ ਬੰਦਗੀ ਵਾਲੀ ਜਗਾ ਵੱਲ ਕਿਉਂ ਪੈਰ ਕਰ ਪੈਣਾ ਸੀ ।

੨੧ ਅਸੂ ਹੀ ਹਵਨ ਹੋਣ ਬਾਅਦ ਆਸਾ ਦੀ ਵਾਰ ਦੇ ਭੋਗ ਬਾਅਦ ੨੧ ਜੋੜਿਆਂ ਦੇ ਸਤਿਗੁਰੂ ਜੀ ਦੇ ਰੂਬਰੂ ਅਨੰਦ ਹੋਏ। ਤਿੰਨ ਜੋੜੇ ਵਿੱਚੋਂ ਖੁਲ੍ਹੇ ਸੀ। ਸਤਿਗੁਰੂ ਜੀ ਸਭ ਨੂੰ ਸੁਣਾ ਕਿਹਾ ਜੋ ਭਜਨ, ਪੁਛ ਲਵੇ ਤੇ ਤੰਮਾਕੂ ਛਡੇ ਇਹ ਰੀਤ ਨਾਮਧਾਰੀਆਂ ਵੱਲੋਂ ਉਨ੍ਹਾਂ ਜੋਗ ਰਿਐਤ ਦੀ ਏ, ਮੌਤ ਹਰ ਇੱਕ ਜਾਣੇ । ਸਤਿਗੁਰੂ ਜੀ ਨਾਮਧਾਰੀਆਂ ਨੂੰ ਉਪਦੇਸ਼ ਦਿੱਤਾ,

Namdhari Elibrary NamdhariElibrary@gmail.com

ਗੁਰਮੁਖੀ ਅੱਖਰ ਪੜ੍ਹਨ ਦਾ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਭੀ ਜ਼ਰੂਰੀ ਹੁਕਮ ਹੈ ਤੇ ਮੈਂ ਭੀ ਚਾਹੁੰਦਾ ਹਾਂ ਕਿ ਅਗੋਂ ਐਸਾ ਵਕਤ ਆ ਰਿਹਾ ਹੈ, ਬੇਇੱਲਮ ਨੂੰ ਹੱਟੀ ਤੇ ਹਿਸਾਬ ਦਾ ਬੜਾ ਔਖਾ ਹੋਵੇਗਾ । ਸਭ ਨਾਲੋਂ ਤੁਸੀ ਅੱਗੋ ਹੀ ਵਿਦਿਆ ਵੱਲੋਂ ਅੰਗਰੇਜ਼ ਰਾਜ ਦੀ ਨਾਂ ਮਿਲਵਰਤਨ ਕਰ, ਪੱਛੜੇ ਹੋਏ ਹੋ, ਕਹਿ ਨੇਮ ਰਖੇ ਦਾ ਭੋਗ ਪਾਇਆ ।

## *ਪਸ਼ੂ ਪ੍ਰਦਰਸ਼ਨੀ ਤੇ ਸ. ਕੈਰੋਂ ਦੁਆਰਾ ਇਨਾਮ ਵੰਡ*

੨੨ ਨੂੰ ਪਹਿਲੇ ਪਹਿਰ ਚੁਣੇ ਪਸ਼ੂਆਂ ਵਿੱਚੋਂ ਪਿਛਲੇ ਪਹਿਰ ਆਏ ਕੈਰੋ ਪ੍ਰਤਾਪ ਸਿੰਘ ਪੰਜਾਬ ਦੇ ਮੁੱਖ ਮੰਤਰੀ ਹੱਥੀ ਇਨਾਮ ਦੁਆਏ ਤੇ ਸਾਧ ਸੰਗਤ ਦੀ ਰੌਣਕ ਸਾਰਾ ਦਿਨ ਜੀਵਨ ਨਗਰ ਬਣਾਈ ਰੱਖੀ । ਸ. ਕੈਰੋਂ ਦੇ ਆਏ ਤੇ ਸਤਿਗੁਰੂ ਜੀ ਅਗੋ ਉਠ ਉਨ ਦੀ ਮਾਲਾ ਪਹਿਰਾਈ । ਕੈਰੋਂ ਸਤਿਗੁਰੂ ਜੀ ਦੀ ਚਰਨੀ ਲੱਗਾ । ਬਾਬਾ ਜੀ ਜਲ ਦੁੱਧ ਛਕਾਏ ਨਾਲ ਹੋ ਗਊ ਸ਼ਾਲਾ ਘੋੜ ਸ਼ਾਲਾ ਵਰਨੀ ਵਾਲੀ ਜਗ੍ਹਾਂ ਤੇ ਲੰਗਰ ਦਿਖਾਇਆ। ਸਭ ਅਮਲਾ ਆਇਆ ਰਾਤ ਨੂੰ ਚਲਾ ਗਿਆ ।

ਸਤਿਗੁਰੂ ਜੀ ਸ. ਕੈਰੋਂ ਦਾ ਧੰਨਵਾਦ ਕੀਤਾ ਤੇ ਦਸਿਆ, ਇਨ੍ਹਾਂ ਦੀ ਮਦਦ ਨਾਲ ਅਸੀ ਏਥੇ ਸੌਖੇ ਤੇ ਬਹੁਤੇ ਇਕਠੇ ਹੋ ਵੱਸੇ ਹਾਂ, ਨਹੀ ਤੇ ਕਈ ਸਿੱਖ ਤੇ ਹਿੰਦੂ ਅਕਾਲੀ ਕਰਤਾਰ ਸਿੰਘ ਗਿਆਨੀ ਤੇ ਕਰਤਾਰ ਸਿੰਘ ਝੱਬਰ, ਕੂਕੇ ਕਿਉਂ ਇੰਨੇ ਇਕਠੇ ਬੈਠਦੇ ਨੇ ਉਧਰੋਂ, ਤੇ ਇਧਰੋਂ ਚੁਟਾਲੇ ਦਾ ਦੇਵੀ ਲਾਲ ਔਖਾ ਸੀ ਚੋਧਰ ਨੂੰ । ਕੂਕਿਆਂ ਦੇ ਇਕਠੇ ਹੋਣ ਵਿੱਚ ਰੋਕਾਂ ਪਾਉਂਦਾ ਸੀ । ਪਰ ਕੈਰੋਂ ਕਲੇਮ ਕਹਿ ਦੂਰ ਪਹੁੰਚਦਾ ਸੀ । ਉਧਰ ਇਧਰ ਦੇ ਸਾਡੇ ਇਸ ਇਕਠੇ ਜੁੜ ਬੈਠਣ ਤੇ ਨਰਾਜ ਹੀ ਸਨ । ਤੇ ਕਾਂਗਰਸ ਰਾਜ ਭੀ ਇਹ ਭਲੀ ਸਲਾਹ ਸਾਡੀ ਮੰਨੇ ਤਾਂ ਸਾਰੇ ਭਾਰਤ ਚੋਂ ਗਊ ਬੱਧ ਬੰਦ ਕਰੇ । ਪਰ ਉਹ ਹਾਲੇ ਸੁਣਦਾ ਹੀ ਨਹੀਂ । ਸ. ਕੈਰੋਂ, ਪਸ਼ੂਆਂ ਦੇ ਮਾਲਕਾਂ ਨਾਲ ਹੱਥ ਭੀ ਮਿਲਾਏ ਤੇ ਇਨਾਮ ਭੀ ਦਿੱਤੇ ਤੇ ਸਤਿਗੁਰੂ ਜੀ ਦਾ ਧੰਨਵਾਦ ਵੀ ਕੀਤਾ ਤੇ ਕਿਹਾ, "ਇਹ ਠਾਠ ਗੁਰੂ ਗੋਬਿੰਦ ਸਿੰਘ ਜੀ ਤਰ੍ਹਾਂ ਦਾ ਇਨ੍ਹਾਂ ਦੇ ਹੀ ਦੁਆਰੇ ਹੈ । ਜੇ ਘੋੜੇ ਪਾਲੇ ਹਨ ਤਾਂ ਦੇਸ਼ ਪ੍ਰਦੇਸ਼ ਵਿੱਚ ਅੱਵਲ ਦਰਜਾ ਹਾਸਲ ਕੀਤਾ ਹੈ । ਜੇ ਗਊਆਂ ਮੱਝਾਂ ਦੀ ਨਸਲ ਬਣਾਈ ਹੈ ਤਾਂ ਸਭ ਨੂੰ ਮਾਤ ਕਰ ਦਿੱਤਾ ਹੈ । ਜੇ ਭਜਨ ਬਾਣੀ ਸਾਧ ਸੰਗਤ ਤੋਂ ਕਰਾਈ ਹੈ ਤਾਂ ਏਤਨੀ ਭਲਾ ਕਿਸੇ ਅਵਤਾਰ ਸਤਿਜੁਗ ਤੋਂ ਲੈ ਕੇ ਹੁਣ ਤਕ ਬਾਣੀ ਨਹੀ ਪੜ੍ਹਾਈ ਨਾਂ ਨੇਮ ਹੀ ਕਰਾਇਆ ਹੈ, ਜੇ ਲੰਗਰ ਚਲਾਇਆ ਹੈ ਤਾਂ ਭੈਣੀ ਸਾਹਿਬ ਤੇ ਅੰਮ੍ਰਿਤਸਰ ਤੋਂ ਇਧਰ ਬਾਗੜ ਵਿੱਚ ਵੀ ਆ ਭੁੱਖ ਦੇ ਘਰ, ਇੱਕ ਰਸ ਵਰਤਾਇਆ ਹੈ । ਮੈਂ ਬਟਵਾਰੇ ਸਮੇਂ ਆਪ ਵੇਖਿਆ ਹੈ, ਅੰਮ੍ਰਿਤਸਰ ਤੇ ਸਭ ਪੰਥਾਂ ਦੇ ਵਿਰੋਧੀਆਂ ਇਹਨਾਂ ਦਿਆਂ ਤੋਂ ਸੁਣਿਆ ਹੈ, ਲੰਗਰ ਕੂਕਿਆਂ ਦਾ, ਪ੍ਰਤਾਪ ਗੁਰੂ ਕਿਰਪਾ ਦਾ। ਕੈਰੋਂ ਨੇ ਕਿਹਾ, ਪਹਿਲਾਂ ਕਾਂਗਰਸ ਦੇ ਸਮਾਗਮ ਸਮੇਂ ਰਾਵੀ ਦੇ ਕੰਢੇ ੧੯੨੯ ਈ. ਦਸੰਬਰ

੩੧, ੧, ੨ ਜਨਵਰੀ ੩ ਦਿਨ ਜੋ ਲੰਗਰ ਦੀ ਸੇਵਾ ਇਹਨਾਂ ਨੇ ਕੀਤੀ ਸੀ ਸਾਨੂੰ ਭੁਲ ਨਹੀ ਸਕਦੀ । ਅਕਾਲੀਆਂ ਦਾ ਬੇ-ਤਾਜ ਬਾਦਸ਼ਾਹ, ਖੜਕ ਸਿੰਘ ਤਾਂ ਜਲਸੇ ਦੇ ਖਿਲਾਫ ਬੋਲਦਾ ਸੀ । ਤੇ ਲਾਂਭੇ ਮੇਲਾ ਲਾ, ਸਿੱਖਾਂ ਨੂੰ ਰੋਕਦਾ ਸੀ । ਤੇ ਜੋ ਮੇਰੇ ਜਿਹੇ ਕਾਂਗਰਸ ਦਾ ਸਾਥ ਦੇਣ ਵਾਲੇ ਤੇ ਗੱਦਰੀ, ਬੱਬਰੀ ਬਾਬਿਆਂ ਵਿੱਚੋਂ ਬਾਬਾ ਗੁਰਦਿਤ ਸਿੰਘ (ਕਾਮਾਗਾਟਾਮਾਰੂ) ਸਰਹਾਲੀ ਵਾਲਿਆਂ ਤੇ ਊਧਮ ਸਿੰਘ ਜੀ ਨਾਗੋਕੇ ਤੇ ਤਾਰਾ ਸਿੰਘ ਮਾਸਟਰ, ਅਸਰ ਵਾਲੇ ਅਕਾਲੀ ਸਾਡੇ ਨਾਲ ਕਾਂਗਰਸ ਵਿੱਚ ਰਲੇ ਸੀ । ਊਨ੍ਹਾਂ ਨੇ ਪਲਿਊਂ, ਆਟਾ ਦਾਲਾ, ਦੁੱਧ ਦੀ ਖੇਚਲ ਤੇ ਉਤੋਂ ਆਪ ਪਕਾ ਪੰਗਤਾਂ ਨੂੰ ਕੜਾਹ ਪ੍ਰਸ਼ਾਦ ਵਰਤਾਇਆ ਜੇ ਤਦੋਂ ਇਹ ਨਾ ਸਾਂਬਾ ਕਰ ਛਕਾਉਂਦੇ ਤਾਂ ਸਿੱਖ ਅਕਾਲੀ ਕਾਂਗਰਸ ਦੇ ਸਮਾਗਮ ਵਿੱਚ ਜਾਂਦੇ ਹੀ ਨਾ ਜਾਂ ਭੁੱਖੇ ਹੀ ਰਹਿੰਦੇ ।ਅਗਲੇ ਭਲਕ ਹੀ ਤੁਰ ਜਾਂਦੇ, ਜਿਧਰੋਂ ਆਏ ਸੀ । ਮੈਂ ਨਿਰਾ ਹੀ ਇਨ੍ਹਾਂ ਦਾ ਸ਼ਰਧਾਲੂ ਤਦੋਂ ਦਾ ਹੀ ਨਹੀ ਬਣਿਆ ਹਾਂ । ਅਨੇਕ ਅਕਾਲੀਆਂ ਨੇ ਭੈਣੀ ਸਾਹਿਬ ਸਰਬ ਸੰਪ੍ਰਦਾ ਕਾਨਫਰੰਸ ਤੇ ਪੁੱਜ ਕੇ ਇਨ੍ਹਾਂ ਦੇ ਗੁਣ ਆਪਣੇ ਮੂੰਹੋ ਗਾਏ ਸੀ, ਮੈਂ ਤਾਂ ਆਖਦਾ ਹਾਂ ਇਹ ਤਾਂ ਆਏ ਹੀ ਸ੍ਰਿਸ਼ਟੀ ਤੇ ਪਰਉਪਰਕਾਰ ਵਾਸਤੇ ਹਨ । ਨਹੀਂ ਤਾਂ ਸਾਡੇ ਵਾਂਗੂੰ ਇਨ੍ਹਾਂ ਨੂੰ ਖੇਚਲਾਂ ਦੀ ਲੋੜ ਹੀ ਕੀ ਏ ! ਇਹ ਤੇ ਆਪ ਕਰਤੇ ਪੁਰਖ ਦਾ ਸਰੂਪ ਹਨ । ਸਤਿਗੁਰੂ ਜੀ ਸਦਾ ਵਾਂਗੂੰ ਆਪ ਦੇ ਪਸ਼ੂ, ਮੱਝਾਂ, ਸੰਢੇ ਆਦਿ ਸਭ ਨੂੰ ਸ਼ਿੰਗਾਰ ਲਿਆ ਦਿਖਾਏ ਸੀ ਇਸ ਤਰ੍ਹਾਂ ਦੀ ਪਰਦਰਸ਼ਨੀ ਆਪਣੀ ਕੀਤੀ ਤੇ ਇਨਾਮ ਦੇ ਫੁਲ ਨਹੀ ਲਏ ਸੀ ।

## *ਵੱਡਾ ਕਾਕਾ ਜਿੰਮੇਵਾਰ*

ਸਤਿਗੁਰੂ ਜੀ ਨੇ, ੨੩ ਅਸੂ, ਅਵਤਾਰ ਸਿੰਘ ਝੱਬਰ ਤੇ ਕਾਸ਼ੀ ਰਾਮ ਪਟਵਾਰੀ ਸੱਦੇ ਕਾਸਤਾਂ, ਮਾਲਕੀ ਦਿਆਂ ਤੇ ਕੋਠਿਆਂ ਦੇ ਨਕਸ਼ੇ ਸਰਦਾਰ ਸਾਧੂ ਸਿੰਘ ਤੇ ਅਮਰੀਕ ਸਿੰਘ ਦੇ ਬਣਾਇਆਂ ਨੂੰ ਸਾਥ ਲੈਕੇ ਸੰਤ ਨਗਰ ਦਰਸ਼ਨ ਦੇ ਕੁਝ ਅਹਾਤਿਆਂ ਖਾਤਿਆਂ ਦਾ ਕੰਮ ਕੀਤਾ । ਢੋਟੀਆਂ ਵਾਲਿਆਂ ਦੀ ਤਰਫ ਚੜਦੇ ਵੱਲੋਂ । ਤੇ ਕਿਹਾ, "ਮੈਂ ਥੋੜੇ ਦਿਨਾਂ ਲਈ ਸਿਆਮ ਵੱਲ ਜਾਣਾ ਹੈ, ਤੁਸੀ ਵੱਡੇ ਕਾਕੇ ਨੂੰ ਸਾਥ ਲੈ ਸਭ ਦੇ ਹਾਤੇ ਤੇ ਮਾਲਕੀ'ਚ ਖਾਤੇ ਦੇਖ ਵੰਡ ਕਰਨੀ ।"

## *ਆਲਿਮ ਜੀ ਸੁਰਗਵਾਸ*

੨੪ ਨੂੰ ਜੀਵਨ ਨਗਰੋਂ ਸਿਆਮ ਨੂੰ ਵਿਦਾ ਹੋਏ, ਸਤਿਗੁਰੂ ਜੀ । ਨਾਮਧਾਰੀ ਪ੍ਰਚਾਰਕ ਸੰਤ ਨਿਧਾਨ ਸਿੰਘ ਜੀ ਆਲਿਮ, ਲੁਧਿਆਣੇ, ਸ਼ੇਰ ਜੰਗ ਦੇ ਹਾਤੇ ਵਿੱਚ, ੩੧ ਅਸੂ ਨੂੰ ਸਵੇਰੇ ੯ ਵਜੇ ਚੜੇ ਥੋੜੇ ਹੀ ਬੀਮਾਰ ਹੋਏ ਸੀ । ਸੰਤ ਜੀ ਦਾ ਨਗਰ ਲੋਪੋਕੇ ਜ਼ਿਲਾ ਅੰਮ੍ਰਿਤਸਰ

ਗੋਤ ਔਲਖ ਜਿਮੀਦਾਰ ਸੀ। ਮਾਤਾ ਇੰਦ੍ਰ ਕੌਰ, ਪਿਤਾ ਸ੍ਰ. ਸੋਹਨ ਸਿੰਘ ਜੀ ਸੀ । ਆਪਨੇ ਵਿਦਿਆ ਗੁਰਮੁਖੀ ਤੇ ਫਾਰਸੀ, ਮੌਲਵੀ ਤੋਂ, ਉਰਦੂ ਅੰਗਰੇਜੀ ਅੰਮ੍ਰਿਤਸਰੋਂ ਪਾਈ ਤੇ ਅਰਬੀ ਇੱਕ ਮੁਸਲਮਾਨਨੀ ਬਰਵਾਲੀ ਬੀਬੀ ਆਸ਼ਾ ਤੋਂ ਆਪਣੇ ਪਿੰਡ ਪੜ੍ਹੀ ਸੀ । ਆਪਣੇ ਪਿਤਾ ਵੱਲੋਂ ਇਨ੍ਹਾਂ ਨੂੰ ਸਿੰਘ ਸਭੀਆ ਮੱਤ ਹੀ ਮਿਲਿਆ ਸੀ । ਪਰ ਸੰਤ ਕੇਸਰ ਸਿੰਘ ਜੀ ਮਸਤਾਂ ਮਹਾਵੀਆਂ ਤੋਂ ਇਨ੍ਹਾਂ ਨੂੰ ਭਜਨ ਤੇ ਕੂਕ ਪੁਣੇ ਦੀ ਦਾਤ ਮਿਲੀ ਸੀ । ਪਹਿਲੋਂ ਆਪ ਆਪਣੇ ਪਿੰਡ ਦੇ ਸੰਤ ਨੱਥਾਂ ਸਿੰਘ ਜੀ ਨਾਲ ਸ਼ਬਦ ਕੀਰਤਨ ਕਰਦੇ ਰਹੇ । ਫੇਰ ਸਤਿਜੁਗ ਦੀ, ਐਡੀਟਰੀ ਕੀਤੀ ਤੇ ਬੜਾ ਪ੍ਰਸਿਧ ਕਰ ਚਲਾਇਆ ਸੀ । ਸਿੰਘ ਸਭੀਆਂ ਤੇ ਸਰਕਾਰ ਅੰਗਰੇਜ਼ੀ ਦੇ ਇਨ੍ਹਾਂ ਦੇ ਲਿਖਿਆਂ ਲੇਖਾਂ ਕਰਕੇ ਸਤਿਜੁਗ ਵਧੇਰੇ ਵਿਕਦਾ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਹੀ ਇਹ ਢੰਡੋਰਾ ਦਿੰਦੇ ਸੀ ਅੰਗਰੇਜ ਦੇ ਸਭੇ ਕਾਨੂੰਨਾਂ ਨੂੰ ਪ੍ਰਗਟ ਕਰ ਭੰਡਦੇ ਸੀ, ਕਾਂਗਰਸ ਵਿੱਚ ਭੀ ਆਪਨੇ ਮਦਨ ਮੋਹਨ ਮਾਲਵੀਆਂ ਜੀ ਨਾਲ ਮਿਲ ਬਹੁਤ ਕੰਮ ਕੀਤਾ ਤੇ ਕੈਦ ਭੀ ਹੋਏ । ਸੰਤ ਜੀ ਨਾਮਧਾਰੀ ਦਰਬਾਰ ਦੇ ਪ੍ਰਧਾਨ ਭੀ ਰਹੇ । ਤੇ ਨਾਮਧਾਰੀ ਪੰਥ ਦੇ ਪ੍ਰਸਿਧ ਪ੍ਰਚਾਰਕ, ਲੇਖਕ ਤੇ ਕਵੀ ਭੀ ਰਹੇ । ਰਾਗ, ਸ਼ਬਦ-ਕੀਰਤਨ, ਵਿਆਖਿਆ ਤੇ ਖੋਜ, ਵਿਦਵਤਾ ਆਪ ਜੀ ਦੀ ਹਰ ਮਜਹਬ ਮੰਨਦਾ ਸੀ । ਸੰਤ ਜੀ, ਸਭ ਧਰਮਾਂ ਉਤੇ ਚੋਖਾ ਚਿਰ ਬੋਲ, ਦਿਲ ਖੋਲ੍ਹ ਕੇ ਰਸ ਬਣਾਈ ਰਖਦੇ ਸੀ । ਸਿੱਖ ਪੰਥ ਵਿੱਚ ਐਸਾ ਵਿਦਵਾਨ ਹੋਣਾ ਦੁਰਲੱਭ ਹੈ । ਸੰਤ ਜੀ ਨੇ ਗੁਜਰਾਂਵਾਲੇ ਭੀ ਚੰਗਾ ਮੰਦਰ ਬਾਬੇ ਕੀ ਝੁਗੀ, ਨਾਮ ਧਰ ਕੇ ਪਾਇਆ ਹੋਇਆ ਸੀ । ਮੈਂ ਆਲਮ ਜੀ ਦੀ ਸੰਗਤ ਉਸ ਸਮੇਂ ਬਹੁਤ ਕੀਤੀ ਸੀ । ਸੰਤ ਜੀ ਦੇ ਸੰਸਕਾਰ ਸਮੇਂ ਭੈਣੀ ਸਾਹਿਬ ਬਾਬਾ ਬੀਰ ਸਿੰਘ ਜੀ ਕੁਝ ਸਿੱਖਾਂ ਸਮੇਤ ਆਏ ਤੇ ਲੁਧਿਆਣੇ ਦੇ ਨਾਮਧਾਰੀ, ਅਕਾਲੀ, ਹਿੰਦੂ, ਮੁਸਲਮਾਨ ਤੇ ਕਈ ਭੇਖਾਂ ਦੇ ਸਾਧੂ ਭੀ ਆਏ ਸੀ । ਜਲੂਸ ਬਹੁਤ ਲੰਬਾ ਨਿਕਲਿਆ ਤੇ ਸਭ ਨੇ ਕਿਹਾ ਸੀ ਐਸਾ ਫੇਰ ਆਲਿਮ ਨਹੀ ਹੋਵੇਗਾ । ਅੱਗੇ ਹਾਲੇ ਕਿਸੇ ਮਜ਼ਬ ਵਿੱਚ ਕੋਈ ਨਹੀ ਜੋ ਹਰ ਬੋਲੀ ਹਿੰਦ ਦੀ ਵਿੱਚ ਧਰਮ ਤੇ ਰਾਜਨੀਤੀ ਬਾਰੇ ਪੂਰੀ ਵਾਕਫੀਅਤ ਤੇ ਕਾਬਲੀਅਤ ਨਾਲ ਬੋਲ ਸਕੇ, ਲਿਖ ਸਕੇ ।

ਸੰਤ ਨਿਧਾਨ ਸਿੰਘ ਜੀ ਆਲਿਮ ਹੋਰਾਂ ਨੇ ਤਿੰਨ ਹਿੱਸੇ 'ਗੁਰੂ ਪਦ ਪ੍ਰਕਾਸ਼' ਦੇ 'ਜੁਗ ਪਲਟਾਊ ਸਤਿਗੁਰੂ' ਨਾਮਧਾਰੀ ਪੰਥ ਦੇ ਲਾਭ ਲਈ ਲਿਖੇ ਨੇ ਤੇ ਬਸੰਤ ਨੰਬਰਾਂ ਚ ਲੇਖ, ਦਸਮ ਜੀ ਦਾ ਜਾਨਸ਼ੀਨ ਗੁਰੂ ਕੌਣ ਹੈ ਤੇ ਅਤਿ ਲੋੜੀਂਦਾ ਨਿਰਣਾ ਹੋਰ ਕਈ ਪੁਸਤਕਾਂ ਜਿਵੇਂ ਭਰਮੀ ਤੇ ਭਰਮ ਤੋੜ ਸਿੰਘ, ਮਾਸ ਖੰਡਨ ਪ੍ਰਬੋਧ, ਸੂਤਰਮਾਲਾ, ਯੱਗ ਹਵਨ ਪ੍ਰਬੋਧ, ਰੂਹਾਨੀ ਟੈਲੀਫੋਨ, ਸਿੱਖ ਧਰਮ ਤੇ ਮਾਸ ਆਦਿ ਭੀ ਤੇ ਕਈ ਕਵਿਤਾ ਬਹੁਮੁਲੀਆਂ ਲਿਖ ਛਾਪਦੇ ਰਹੇ ਹਨ । ਆਲਿਮ ਜੀ ਦੀਆਂ ਦੋ ਸੁਪਤਨੀਆਂ ਲਾਭ ਕੌਰ ਤੇ ਸੁਜਾਨ ਕੌਰ ਜੀ ਤੇ ਪੁਤਰੀ ਤੇਜ ਕੌਰ ਤੇ ਤ੍ਰਲੋਚਨ ਸਿੰਘ ਪੁਤਰ ਹੈ ਜੋ ਹੁਣ ਪਟਿਆਲੇ ਡਾਕ ਦੇ ਮਹਿਕਮੇ 'ਚ ਨੌਕਰੀ ਕਰਦਾ ਹੈ । ਆਲਿਮ ਜੀ ਦੀ ਸੇਵਾ ਵਜੋਂ ਕਾਂਗਰਸ ਉਨ੍ਹਾਂ ਦੇ ਪੁਤਰ ਦੀ ਪੜ੍ਹਾਈ

Namdhari Elibrary NamdhariElibrary@gmail.com

ਜੋਗ ੫੦ ਰੁਪਏ ਮਹੀਨਾ ਪ੍ਰਵਾਨ ਕੀਤੀ ਸੀ । ਸਤਿਗੁਰੂ ਜੀ ਨੇ ਭੀ ੧੦ ਘੁਮਾਂ ਜਮੀਨ, ਬੀੜ ਨਾਭੇ ਵਾਲੀ ਵਿੱਚੋਂ ਬਖਸ਼ੀ ਹੋਈ ਹੈ ।

ਕਬਿਤ:

ਆਲਿਮ ਨ ਆਲਮ ਤੇ, ਮਾਲੂਮ ਹੈ ਹੋਇਆ ਅਜੇ,
ਕਾਲਮ ਕਿਤਾਬਾਂ ਦੇ ਮੈਂ, ਭਾਲੇ ਭਾਵੇਂ ਸਾਲਮ ਨਾ ।
ਸੰਤ ਭਗਤ ਸਿੰਘ, ਮੰਗਲ ਸਿੰਘ ਅੱਤਰ,
ਸਿੰਘ ਜੀ ਦਾ ਪਾੜ੍ਹਾ ਪੂਰਿਆ ਸੀ, ਪੰਡਿਤ ਜੀ ਬਾਲਮ ਨਾ।
ਬਣ ਕੇ ਬੁਹਾਰੀ ਹੂੰਝੇ, ਕੂੜਾ ਲੱਗੇ ਪਿਆਰੀ ਮੌਤ,
ਖੁੜਾਂ ਜਦੋਂ ਪਾਂਦੀ ਲੱਗੇ ਮੌਤ ਜਿਹਾ ਜ਼ਾਲਿਮ ਨਾ।
ਅੱਜ ਉਸੇ ਲਈ ਹੋਈ ਨਵੀ ਫੌਜ ਫਾਲਸ ਨਾਂ,
ਨਾਮਧਾਰੀ ਆਲਮ ਮੈ ਵਹਿਮੀ ਹੋਇਆ ਆਲਿਮ ਨਾ ।

ਅੜਿਲ :

ਲੇਖਕ, ਕਵੀ, ਬੁਲਾਰਾ ਭਾਰਾ ਵਿਦਵਾਨ,
ਰਾਗੀ ਸ਼ਬਦੀ ਦੇਸ਼ ਭਗਤ ਤੇ ਗੁਣ ਨਿਧਾਨ ।
ਹੋਵੇਗਾ ਜੋ ਵੇਖ ਵਹਿਮੀ ਮੰਨ ਲਾਂ,
ਹੋ ਬਿਨ ਪਰਖੇ ਮੈਂ ਮੰਨਾਂ ਨਾ ਤਨ ਮੱਲ ਲਾਂ ।
ਉਹ ਆਲਮ ਐਸਾ ਆਲਮ ਸੀ। ਸਿੱਖ ਮੰਨਦੇ ਉਸ ਨੂੰ ਸਾਲਮ ਸੀ ।
ਨਿਰਾ ਨਾਮ ਨਹੀ ਸੀ ਹਰਿ ਨਿਧਾਨ। ਹਰ ਵਿਦਿਆ ਦਾ ਸੀ ਘਰ ਨਿਧਾਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ੧੫ ਕੱਤਕ ਨੂੰ ਲੁਧਿਆਣੇ ਆਲਿਮ ਜੀ ਦੇ ਨਮਿਤ ਪਾਠ ਭੋਗ ਤੇ ਸਮੇਤ ਹਜ਼ੂਰੀ ਜੱਥੇ ਦੇ ਦਰਸ਼ਨ ਦਿੱਤੇ । ਤੇ ਉਨ੍ਹਾਂ ਦੇ ਆਏ ਸਭ ਸੰਬੰਧੀਆਂ ਨੂੰ ਤੇ ਪ੍ਰਵਾਰ ਨੂੰ ਧਰੀਜ ਦੇ ਪੁਛਿਆ ਸੰਤ ਜੀ ਦੇ ਜ਼ੁੰਮੇ ਜੋ ਕੁਝ ਕਰਜਾ ਹੋਵੇ ਜਿੰਨਾਂ ਉਹਨਾਂ ਦੱਸਿਆ, ਸਤਿਗੁਰੂ ਜੀ ਕਿਹਾ, ਤੁਸੀ ਕੋਈ ਫਿਕਰ ਨਾ ਕਰੋ, ਜੋ ਅਸੀ ਆਪ ਲਾਹਵਾਂਗੇ।* ਭਾਵ ਸਤਿਗੁਰ ਜੀ ਆਲਿਮ ਜੀ ਦੀ ਪ੍ਰਚਾਵਨੀ ਤੇ ਜਾ ਸੁਮੱਤ ਦਿੱਤੀ ਕਿ ਪ੍ਰਚਾਵਨੀ ਤੇ ਜਾਣ ਦਾ ਇਹੀ ਅਰਥ ਹੈ ਜਾ ਬੁਝ ਪੁਛਣੀ, ਤੇ ਧਰਵਾਸ ਸਾਥ ਪਰਚਾ ਦੇਣਾ।

## ***ਵੇਦਾਂਤ ਸੰਮੇਲਨ ਅੰਮ੍ਰਿਤਸਰ***

ਸਤਿਗੁਰੂ ਜੀ ੧੬ ਅੱਸੂ ਅੰਮ੍ਰਿਤਸਰ ਆਪਣੀ ਧਰਮ ਸ਼ਾਲੇ ਦਰਸ਼ਨ ਦਿੱਤੇ । ਇਸ਼ਨਾਨ

---

* ੧੭੦੦ ਕਰਜਾ ਦੱਸਿਆ ਗਿਆ ਸੀ ਜੁ ਸਤਿਗੁਰੂ ਜੀ ਕੇ ਖਜਾਨਿਓਂ ਓਸੇ ਵੇਲੇ ਅਦਾ ਕੀਤਾ ਗਿਆ।

ਕਰ ਪ੍ਰਸ਼ਾਦ ਛਕ, ਹਿੰਦੂਆਂ ਵੱਲੋਂ ਵੇਦਾਂਤ ਸੰਮੇਲਨ ਦੇ ਸੱਦੇ ਤੇ ਦਰਸ਼ਨ ਦਿੱਤੇ । ਬੜੇ ਸਾਧੂ ਕਈ ਭੇਖਾਂ ਦੇ ਆਏ ਸੀ । ਤੇ ਵਿਆਖਿਆ ਵੀ ਬੜੀ ਸ਼ਰਧਾ ਸੋਝੀ ਵਿੱਚ ਕਰਦੇ ਸੀ । ਸਤਿਗੁਰੂ ਜੀ ਭੀ ਉਨ੍ਹਾਂ ਦੀ ਅਰਜ ਕਰਨ ਤੇ ਥੋੜਾ ਜਿਹਾ ਉਪਦੇਸ਼ ਦਿੱਤਾ ਕਿ ਹੁਣ ਤਪਸਿਆ ਇਕਾਂਤ ਦਾ ਸਮਾਂ ਹੈ, ਹੁਣ ਹਿੰਮਤ ਤੇ ਉਪਕਾਰ ਦੀ ਲੋੜ ਹੈ । ਕਿਉਂਕਿ ਲੋਕ ਵੇਦਾਂਤ ਵੱਲੋਂ ਹੁਣ ਮੁਨਕਰ ਹੋ ਰਹੇ ਸਨ । ਸਤਿਗੁਰੂ ਜੀ ਕਿਹਾ, ਮੈਨੂੰ ਬੜੀ ਖੁਸ਼ੀ ਹੋਈ ਹੈ ਇਸ ਵੇਦਾਂਤ ਸਮਾਗਮ ਨੂੰ ਦੇਖ ਸੁਣ । ਇਸ ਸਮੇਂ ਭੀ ਪ੍ਰਮਾਤਮਾਂ ਦੀ ਉਪਾਸਨਾ ਤੇ ਪ੍ਰਚਾਰ ਵਾਲੇ ਲੋਕ ਇਕਠੇ ਹੋ ਆਪਣੇ ਧਰਮ ਦਾ ਸਨੇਹ ਜਤਾਉਂਦੇ ਤੇ ਕਰਦੇ ਹਨ ।

## *ਦੀਵਾਲੀ ਅੰਮ੍ਰਿਤਸਰ*

ਸਤਿਗੁਰੂ ਜੀ, ੧੭ ਕਤਕ, ਅੰਮ੍ਰਿਤਸਰ ਹੀ ਦਰਸ਼ਨ ਦਿੱਤੇ । ਆਸਾ ਦੀ ਵਾਰ ਦੇ ਬਾਦ ੧੩ ਜੋੜਿਆਂ ਦੇ ਆਨੰਦ ਕਾਰਜ ਪੂਰੀ ਗੁਰ ਮਰਿਯਾਦਾ ਤੇ ਸਾਦਗੀ ਵਿੱਚ ਹਵਨ ਦੇ ਦੁਆਲੇ ਵੇਦੀ ਵਿੱਚ ਲਾਵਾਂ ਦੇ, ਉਚਾਰ ਦੇ ਨਾਲ-੨ ਹੋਏ । ਪੰਡਿਤ ਗੋਪਾਲ ਸਿੰਘ ਜੀ ਤੋਂ ਸਤਿਗੁਰੂ ਜੀ ਪ੍ਰਚਾਰ ਕਰਾਇਆ ਸੀ, ਸੰਗਤ ਵਿੱਚ । ਗੁਰੂ ਮਰਿਯਾਦਾ ਕਰ ਘਰ ਜਾਂਦੇ ਘੁੰਡ, ਟੂੰਬਾਂ, ਫੈਸ਼ਨ ਆਦਿ ਦੀ ਮੱਤ ਕਰਨੀ ਦੋਸ਼ ਹੈ । ੧੮ ਕਤੱਕ, ੨ ਜੋੜਿਆਂ ਖੁਲਿਆਂ ਦੇ ਅਨੰਦ ਹੋਏ । ਲੜਕਿਆਂ ਦੀਆਂ ਦਾੜੀਆਂ ਮੁੰਨੀਆਂ ਸੀ । ਸਤਿਗੁਰ ਜੀ ਸੰਗਤ ਨੂੰ ਸੁਣਾਇਆ ਕਿ ਜੋ ਭਜਨ ਪੁਛ ਕੇ ਮਾਸ, ਸ਼ਰਾਬ ਆਂਡੇ ਛੱਡੇ ਉਸ ਨੂੰ ਇਹ ਸਾਡੇ ਵੱਲੋਂ ਰਿਆਇਤ ਹੈ । ਕੂਕੇ ਇਹ ਆਪਣੇ ਜੋਗਾ ਨ ਜਾਣ ਲੈਣ।

ਸਤਿਗੁਰੂ ਜੀ ਨਾਮਧਾਰੀਆਂ ਨੂੰ ਉਪਦੇਸ਼ ਦਿੱਤਾ, "ਤੁਸੀ ਆਪਣੀ ਮਰਿਯਾਦਾ ਛੱਡ ਲੋਕਾਂ ਵਿੱਚ ਰਲਦੇ ਹੋ ਤੇ ਧੁਖਦੇ ਬਲਦੇ ਹੋ । ਤੁਹਾਨੂੰ ਸਤਿਗੁਰੂ ਰਾਮ ਸਿੰਘ ਜੀ ਤੇ ਰੂਸ ਦੇ ਆਉਣ ਦੀ ਉਡੀਕ ਤੇ ਭਾਣੇ ਦੇ ਬਚਨ ਕਰਨੇ ਭੁਲ ਗਏ ਹਨ । ਜੋ ਨਹੀ ਭੁਲਣੇ ਚਾਹੀਦੇ। ਇਸ ਤਰ੍ਹਾਂ ਨਿਘਰਦੇ ਜਾਉਗੇ ਤੇ ਉਸੇ ਖਾਤੇ ਵਿੱਚ ਪੈ ਦੁੱਖੀ ਹੋਵੋਗੇ ਜਿਸ ਵਿੱਚੋਂ ਸਤਿਗੁਰਾਂ ਕੱਢਿਆ ਹੈ । ਮੈਂ ਚੌਕੀਦਾਰ ਹਾਂ ਤੇ ਇਹ ਪਹਿਰਾ ਦੇਣਾ ਮੇਰਾ ਫਰਜ਼ ਹੈ।"

## *ਗੁਰਬਾਣੀ ਤੇ ਵਿਚਾਰ ਬਾਰੇ*

ਸਤਿਗੁਰੂ ਜੀ ਪ੍ਰਸ਼ਾਦ ਛਕ ਚੀਫ ਖਾਲਸੀਆਂ ਦੇ ਸੱਦੇ ਤੇ ਅੰਮ੍ਰਿਤਸਰ ਹੀ ਸਰਕਾਰੀ ਖਾਲਸਿਆਂ ਦੇ ਅਸਥਾਨ ਤੇ ਦਰਸ਼ਨ ਦਿੱਤੇ । ਮੈਂ ਤੇ ਪੰਡਿਤ ਗੋਪਾਲ ਸਿੰਘ ਜੀ ਨਾਲ ਗਏ। ਸੰਤ ਇੰਦਰ ਸਿੰਘ ਚਕੱਰਵ੍ਰਤੀ ਭੀ ਪਟਿਆਲੇ ਦੇ ਪੰਜਾਬੀ ਮਹਿਕਮੇਂ ਨੂੰ ਲੈ ਕੇ ਪਹੁੰਚ ਗਏ। ਸੰਤ ਹਰਨਾਮ ਸਿੰਘ ਜੀ ਕਿੱਲੇਵਾਲੇ ਭੀ ਕਿਸੇ ਸਰਦਾਰ ਵੱਲ ਆਏ ਕਰ ਆਏ ਸੀ । ਅਕਾਲੀ

Namdhari Elibrary NamdhariElibrary@gmail.com

ਤੇ ਨਿਹੰਗ ਤੇ ਅਕਾਲ ਤਖ਼ਤ ਵਾਲੇ ਤੇ ਸਿੰਘ-ਸਭੀਏ ਤੇ ਚੀਫ ਖਾਲਸੀਏ ਭੀ ਬਹੁਤ ਜੁੜੇ ਸੀ ਸਭ ਹੀ ਆਪੋ-ਆਪਣੇ ਪੱਖ ਵਿੱਚ ਬੋਲੇ । ਝੇੜਾ ਤਾਂ ਗ੍ਰੰਥ ਸਾਹਿਬ ਦੀ ਵਿਕਰੀ ਦਾ ਸੀ, ਸ਼੍ਰੋਮਣੀ ਕਮੇਟੀ ਤੇ ਚੀਫ ਖਾਲਸੀਆਂ ਦਾ । ਇੱਕ ਧਿਰ ਕਹੇ ਕਰਤਾਰ ਪੁਰ ਵਾਲੀ ਬੀੜ ਠੀਕ ਹੈ, ਦੂਜੀ ਕਹੇ ਦਮਦਮੇ ਵਾਲੀ । ਕਰਤਾਰ ਪੁਰ ਵਾਲੀ ਬੀੜ ਦੇ ਪੱਖ ਵਾਲੇ ਕਹਿਣ ਅਵੱਲ ਤੇ ਦਮਦਮੇ ਬੀੜ ਦਸਮ ਗੁਰੂ ਜੀ ਉਚਾਰੀ ਹੀ ਨਹੀ, ਜੇ ਉਚਾਰੀ ਭੀ ਹੈ ਤਾਂ ਰਹੀ ਨਹੀਂ । ਦਮਦਮੀ ਬੀੜ ਦੇ ਪੱਖ ਵਾਲੇ ਕਹਿਣ ਕਰਤਾਰ ਪੁਰ ਵਾਲੀ ਜੋ ਪੰਜਵੇਂ ਗੁਰੂ ਭਾਈ ਗੁਰਦਾਸ ਜੀ ਹੱਥੀ ਲਿਖਾਈ ਸੀ ਸੋ ਤੇ ਹੁਣ ਹੈ ਨਹੀ ਕਿਉਂਕਿ ਜੋ ਹੁਣ ਉਥੇ ਹੈ, ਉਸ ਵਿੱਚ ਬੜੀਆਂ ਗਲਤੀਆਂ ਹਨ ਜੋ ਮਨ ਮੰਨਦਾ ਨਹੀ ਕਿ ਗੁਰੂ ਜੀ ਦੇ ਰੂਬਰੂ ਲਿਖਾਈ ਵਿੱਚ ਇਹ ਰਹੀਆਂ ਹਨ । ਜਾਪਦਾ ਏ ਅਸਲ ਰਹੀ ਨਹੀਂ ਤੇ ਹੋਰ ਕਿਸੇ ਧਰ ਰੱਖੀ ਹੈ । ਸੰਤ ਇੰਦਰ ਸਿੰਘ ਜੀ ਬੋਲੇ ਕਿ ਦਮਦਮੇ ਉਚਰੀ ਹੀ ਨਹੀਂ, ਪਹਿਲਾਂ ਸੋ ਸਾਬਤ ਕਰੋ ਤਲੇ ਬੈਠਿਆਂ ਰੌਲਾ ਪਾਇਆ ਇਸ ਨੂੰ ਬੋਲਣੋ ਬੰਦ ਕਰੋ । ਸੰਤ ਜੀ ਕਿਹਾ, "ਤੁਹਾਡੇ ਸੱਦੇ ਤੇ ੫੦ ਰੁਪਏ ਭਾੜਾ ਖਰਚ ਕੇ ਆਇਆ ਹਾਂ ਸੋ ਦਿਓ।" ਸਤਿਗੁਰੂ ਜੀ ਤੋਂ ਮੈਂ ਅੱਡ ਆਪਣੀ ਰਾਇ ਤੇ ਬੋਲਦਾ ਹਾਂ ।

ਉਨ੍ਹਾਂ ਦੀ ਰਾਇ ਉਨ੍ਹਾਂ ਤੋਂ ਪੁਛ ਲਵੋ । "ਸਤਿਗੁਰੂ ਜੀ ਕਿਹਾ, " ਉਹ ਤੁਹਾਨੂੰ ਸੱਦੇ ਦੀ ਚਿੱਠੀ ਦਿਖਾਉਂਦਾ ਹੈ ਤੇ ਸੱਦੇ ਤੇ ਆਏ ਨੂੰ ਬੋਲਣ ਨਾ ਦੇਣਾ ਕੀ ਅਸੂਲ ਏ?" ਇੱਕ ਉਨ੍ਹਾਂ ਵਿੱਚੋਂ ਹੀ ਬੋਲਿਆ, "ਮੈਂ ਸ੍ਰੋਮਣੀ ਕਮੇਟੀ ਵੱਲੋਂ ਭੇਜਿਆ ਜਨਵਾਰੇ, (ਜਿਥੇ ਦੇ ਰੁਸਤਮ ਰਾਏ ਤੇ ਬਾਲਾ ਰਾਏ, ਹੋਏ ਆਖਦੇ ਹਨ) ਨੰਦੇੜ ਸਾਹਿਬ ਆਦਿ ਉਹ ਭਾਲ ਆਇਆ ਹਾਂ। ਜਿਥੇ ਜਿਥੇ ਵੀ ਦਸਮ ਜੀ ਦੇ ਸਥਾਨ ਹਨ । ਉਹ ਗੁਰੂ ਗੱਦੀ ਵਾਲਾ ਗ੍ਰੰਥ ਸਾਹਿਬ ਤੇ ਲੱਭਦਾ ਹੀ ਨਹੀ । ਤੁਹਾਡਾ ਰੌਲਾ ਇਹ ਵਾਧੂ ਹੈ ।" ਸਤਿਗੁਰੂ ਜੀ ਕਿਹਾ,"ਤੁਸੀਂ ਆਪਣੀ ਭੰਡੀ ਵਿਕਰੀ ਦੇ ਦੁਖੋਂ ਪਏ ਕਰਦੇ ਹੋ, ਕਿ ਅਸਲ ਗੁਰੂ ਹੀ ਨਹੀ ਲੱਭਦਾ ?" ਇੱਕ ਕਿਹਾ, "ਤੁਹਾਡਾ ਕੀ ਮਤ ਹੈ ? " ਸਤਿਗੁਰੂ ਜੀ ਉੱਤਰ ਦਿੱਤਾ "ਇੱਕ ਗ੍ਰੰਥ ਸਾਹਿਬ ਜੋ ਸੰਤ ਗੁਲਾਬ ਸਿੰਘ ਜੀ ਦਮਦਮੀਏ ਤੋਂ ਸਤਿਗੁਰੂ ਰਾਮ ਸਿੰਘ ਜੀ ਲਿਖਵਾਇਆ ਸੀ ੫੦੦ ਰੁਪਏ ਭੇਟਾਂ ਦਿੱਤੀ ਸੀ ਸਾਡੇ ਪਾਸ ਹੈ । ਤੇ ਉਥੇ ਗਲਤੀਆਂ ਦੀ ਸੁਧਾਈ ਲਗੀ ਹੋਈ ਹੈ । ਜੋ ਸਤਿਗੁਰੂ ਜੀ ਬੂਟਾ ਸਿੰਘ ਰਾਏ ਬਹਾਦਰ ਤੋਂ ਲਾਹੌਰ ਛਪਾਏ ਸੀ ਸੋ ਭੀ ਬੀੜ ਸਾਡੇ ਪਾਸ ਹੈ । ਸਾਡੇ ਤੇ ਝਗੜਾ-ਝੇੜਾ ਮੁਕਿਆ ਹੋਇਆ ਹੈ । ਤੁਸੀ ਆਪਣਾ ਝੇੜਾ ਮੁਕਾਉ । ਜਾਂ ਪਾਜ ਤੇ ਜਿਵੇਂ ਕਿਵੇਂ ਹੋਵੇ ਪਰਦਾ ਪਾਉ ।" ਇੱਕ ਨੇ ਕਿਹਾ,"ਤੁਸੀ ਤਾਂ ਹੋਰਵੀ ਹੀ ਗੱਲ ਕਰਦੇ ਹੋ। " ਸਤਿਗੁਰੂ ਜੀ ਕਿਹਾ, "ਮੈਂ ਸੱਚ ਆਖਦਾ ਹਾਂ ।" ਕੁਚਰਚਾ ਸੁਣ ਉਠ ਆਏ ਸਤਿਗੁਰੂ ਜੀ ਭੀ ਤੇ ਕਿਲੇ ਵਾਲੇ ਭੀ । ਮਗਰੋਂ ਉਨ੍ਹਾਂ ਆਪਣੇ ਵਿੱਚ ਮਤਾ ਕੀਤਾ ਕੁਝ ਲੋੜ ਗਿਣਤੀ ਕਰ ਗੱਲ ਮੁਕਾਈ।

ਸਤਿਗੁਰੂ ਜੀ ਨੂੰ, ਸੰਤਾਂ ਕਿਲੇ ਵਾਲਿਆਂ ਭੀ ਕਿਹਾ, "ਤੁਸਾਂ ਇਨ੍ਹਾਂ ਕੋਲ ਕਿਉਂ ਆਉਣਾ ਸੀ ? ਇਹ ਪੂਰੇ ਅਦਬ ਨਾਲ ਬੋਲਦੇ ਹੀ ਨਹੀ ।" ਚਕੱਰਵਰਤੀ ਜੀ ਭੀ ਕਿਹਾ, "ਮੇਰੇ ਜਿਹੇ

ਕੂਕਰ ਆਪੇ ਦੇ ਥੋੜੇ ਹਨ । ਇਹੋ ਜਿਹਾਂ ਦੇ ਸੱਦੇ ਤੇ ਆਪ ਕਿਉਂ ਆਉਣਾ ਸੀ ।" ਮੇਰੀ ਜਾਚੇ ਸਤਿਗੁਰੂ ਜੀ ਉਨ੍ਹਾਂ ਦੀ ਆਪ ਵਿੱਚ ਦੀ ਜਬਾਨੀ ਉਨ੍ਹਾਂ ਨੂੰ ਗੁਰੂ ਗੁਆਚੇ ਵਾਲੇ ਆਪਣੇ ਸਾਹਮਣੇ ਸਾਬਤ ਕਰਨ ਗਏ ਸੀ, ਉਨ੍ਹਾਂ ਦੇ ਸੱਦੇ ਤੇ ।

## *ਨਵਾਂ ਹਿੰਦੁਸਤਾਨ*

ਕੱਤਕ ਪੂਰਨਮਾਸ਼ੀ ਨੂੰ ਮੰਗਲ ਸਿੰਘ ਲਾਇਲਪੁਰੀ ਨੇ ੨੦੧੩ ਬਿ: ੧੨ ਮੱਘਰ ਨੂੰ ਸਪਤਾਹਿਕ ਨਵਾਂ ਹਿੰਦੋਸਤਾਨ ਜਾਰੀ ਕੀਤਾ, ਦਿੱਲੀਉਂ । ੨੬ - ੧੧ - ੧੯੫੬ ਈ: ਸਤਿਗੁਰੂ ਜੀ ਪੋਹ ਦੇ ਰਸਾਲੇ ਸਤਿਜੁਗ ਵਿੱਚ ਪਰਚੀ ਛਪਵਾ ਪਾਈ ਕਿ ਬਹੁਤ ਖੁਸ਼ੀ ਦੀ ਗੱਲ ਹੈ ਨਾਮਧਾਰੀ ਪੰਥ ਚ ਦੂਜਾ ਅਖਬਾਰ ਜਾਰੀ ਹੋਇਆ ਹੈ । ਪਰ ਚੇਤੇ ਰੱਖਣਾ ਇਹ ਮੰਗਲ ਸਿੰਘ ਦਾ ਜ਼ਾਤੀ ਹੈ । ਹੋਰ ਹਾਲ, ਰੋਜ਼ਾਨਾ ਹੋਣ ਦਾ ਉਸ ਅਖਬਾਰ ਦਾ ਨਾਲੋ - ਨਾਲ ਆਵੇਗਾ। ਸੰਤ ਮੰਗਲ ਸਿੰਘ ਜੀ ਭੀ ਬੀਮਾਰ ਹੋ ੨੨ ਚੇਤਰ ਐਤਵਾਰ ੨੦੨੨, ੧੦ - ੪ - ੧੯੬੬ ਈ: ਨੂੰ ਚੜ੍ਹ ਗਏ ਹਨ ਤੇ ਉਨ੍ਹਾਂ ਦਾ ਜਾਰੀ ਕੀਤਾ ਨਵਾਂ ਹਿੰਦੋਸਤਾਨ ਭੀ ਹੁਣ ੨੦੨੩, ੨੬ ਪੋਹ ਸੋਮਵਾਰ, ੯ - ੧ - ੧੯੬੭ ਦਿੱਲੀ ਤੇ ਬੰਦ ਹੋ ਗਿਆ ਹੈ ।*

## *ਮੇਲਿਆਂ ਤੇ ਦਰਸ਼ਨ*

ਸਤਿਗੁਰੂ ਜੀ ੩, ੪ ਮੱਘਰ ਹਰੀ ਪੁਰ ਆ ਦਰਸ਼ਨ ਦਿੱਤੇ ਤੇ ਫਿਰੋਜਪੁਰ ਜ਼ਿਲੇ ਦੀ ਸੰਗਤ ਵਲੋ ਤਿੰਨ ਗ੍ਰੰਥ ਸਾਹਿਬ ਪ੍ਰਕਾਸ਼ ੩ ਅਖੰਡ ਪਾਠਾਂ ਦਾ ਭੋਗ ਪਾਇਆ ਬਹੁਤ ਮੇਲਾ ਹੋਇਆ । ਸਤਿਗੁਰੂ ਜੀ ਗਊ ਦੀ ਨਸਲ ਸੁਧਾਰਨ, ਸੰਭਾਲ ਕਰਨ ਤੇ ਆਪਸ ਵਿੱਚ ਸਲੂਕ ਕਰਨ ਦਾ ਉਪਦੇਸ਼ ਦਿੱਤਾ ।

ਸਤਿਗੁਰੂ ਜੀ ਫਤਿਹ ਗੜ੍ਹ ਸਾਹਿਬ, ਦਸਮ ਜੀ ਦੇ ਛੋਟੇ ਸਾਹਿਬ ਜਾਦਿਆਂ, ਦੇ ਸ਼ਹੀਦੀ ਦਿਵਸ ਤੇ ਦਰਸ਼ਨ ਦਿੱਤੇ, ਦੀਵਾਨੰ ਲੱਗਾ, ਲੰਗਰ ਹੋਇਆ ਤੇ ਸਤਿਗੁਰੂ ਜੀ ਨਾਮ ਜਪਣ ਤੇ ਸਿੱਖਾਂ ਨੂੰ ਆਪੋ ਵਿੱਚ ਸਲੂਕ ਨਾਲ ਰਹਿਣ ਦਾ ਉਪਦੇਸ਼ ਦਿੱਤਾ ।

ਸੰਤ ਤੇਜਾ ਸਿੰਘ ਦਾ ਟਾਹਲੇ ਸਾਹਿਬ ਵਾਲਿਆ ਵਲੋ ਤੇ ਸੰਤ ਗਿਅਨਾ ਸਿੰਘ ਜੀ ਵਲੋ ਹੋਰ ਸੰਗਤ ਨੂੰ ਦਰਸ਼ਨ ਦੇ ਆਏ ਜੀਵਨ ਨਗਰ ੨੦ ਮੱਘਰ ਤੋਂ ਅਖੰਡ ਪਾਠ ਟੋਰੇ। ਦੁਆਲੇ ਦੇ ਨਗਰਾਂ ਦੀ ਸੰਗਤ ਸੰਤ ਗਿਅਨਾ ਸਿੰਘ ਜੀ ਦੇ ਮਿਲਾਪੜੇ ਸੁਭਾਉ ਤੇ ਉਦਾਰਤਾ ਭਰੇ ਵਰਤਾਰੇ ਪਾਰੋਂ ਬਹੁਤ ਜੁੜੀ । ਪਾਠ ਕੀਤੇ ੧੦੧ ਦੇ ਭੋਗ ਸੰਤ ਤੇਜਾ ਸਿੰਘ ਜੀ ਵੱਲੋਂ

* ਮੰਗਲ ਸਿੰਘ ਜੀ ਲੋਪੋਕਿਆ ਦੇ ਜੰਮ, ਲਾਇਲਪੁਰੀ ਅਖਵਾਉਂਦੇ ਸੀ । ੧੩ ਵਸਾਖ ੨੦੨੪ ਐਸ. ਐਸ. ਮਨਧੀਰ, ਮੰਗਲ ਸਿੰਘ ਦੇ ਪੋਤਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਬਾਲੀ ਨਗਰ ਦਸਤਾਰ ਬੰਧਾਈ ।

Namdhari Elibrary NamdhariElibrary@gmail.com

ਤੇ ਬਾਕੀ ਸੰਗਤ ਵੱਲੋਂ ਰਕਮ ਆਈ ਦੇ ਪਾਠਾਂ ੧੨੫ ਹੋਏ ਭੋਗਾਂ ਸਮੇਂ ਕਈ ਸਿੱਖ ਇਨ੍ਹਾਂ ਨਗਰਾਂ ਦੇ ਡਾਂਗਾਂ ਫੜ, ਫਿਰਦੇ ਦੇਖ, ਸਤਿਗੁਰੂ ਜੀ ਉਪਦੇਸ਼ ਦਿੱਤਾ, ਤੁਸੀਂ ਸਾਧ ਸੰਗਤ ਦਾ ਮੇਲਾ ਦੇਖਣ ਆਏ ਹੋ ਕਿ ਗੁਲੂ ਸ਼ਾਹ ਤੋਂ ਬੈਲ ਝੋਟੇ ਖਰੀਦਣ ਆਏ ਹੋ । ਤੁਹਾਡੇ ਹੱਥਾਂ ਵਿੱਚ ਮਾਲਾ ਸੋਂਹਦੀਆਂ ਹਨ, ਇਹ ਡਾਂਗਾਂ ਵਿਰੋਧ ਹੀ ਵਧਾਉਂਦੀਆਂ ਹਨ, ਪਿਆਰ ਤੇ ਪਿਆਰ ਕੀਤੀਆਂ ਹੀ ਮਿਲਦਾ ਏ ਜੋ ਨਾਮਧਾਰੀਆਂ ਦੀ ਮੂਲ ਚੀਜ਼ ਹੈ ।

## *ਪ੍ਰੀਤਮ ਸਿੰਘ ਕਵੀ*

ਸਤਿਜੁਗ ਤੇ ਸਤਿਗੁਰੂ ਜੀ, ਪ੍ਰੀਤਮ ਸਿੰਘ ਕਵੀ ਲਾਇਆ ਲਿਖਣ ਤੇ ਜੋ ਪਿਛੋਂ ਡਫਰਕੇ, ਜ਼ਿਲੇ ਲਾਹੌਰ, ਦੇ ਸੂਬੇ, ਸੰਤ ਫੂਲਾ ਸਿੰਘ ਜੀ ਦਾ ਪੁੱਤਰ ਏ । ਤੇ ਹੁਣ ਪੰਜਾਵੇ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਰਹਿੰਦਾ ਹੈ । ਸਤਿਗੁਰੂ ਜੀ ਪ੍ਰੀਤਮ ਸਿੰਘ ਨੂੰ ਕਿਹਾ ਤੂੰ ਇਸ ਜੀਵਨਨਗਰ ਦੀ ਵਾਰਤਾ ਲਿਖਣੀ ਹੈ ਜੋ ਪਤਾ ਪੁੱਛਣ ਦੀ ਲੋੜ ਪਵੇ ਸੋ ਤੂੰ ਤਰਨ ਸਿੰਘ, ਅਵਤਾਰ ਸਿੰਘ ਝੱਬਰ ਤੇ ਮੇਰੇ ਤੋਂ ਪੁਛ ਲਵੀਂ । ਸ੍ਰੀ ਜੀਵਨ ਨਗਰ ਤੇ ਸ੍ਰੀ ਭੈਣੀ ਸਾਹਿਬ, ਦੋ ਛੋਟੇ – ਛੋਟੇ ਪੁਸਤਕ ਭੀ ਲਿਖ ਛਪਾਏ ਨੇ, ੧੦ ਸਾਲ ਸਤਿਜੁਗ ਦਾ ਸੰਪਾਦਕ ਰਿਹਾ ।

## ਚੇਤੇ ਦੇ ਬਚਨ

ਇੱਕ ਦਿਨ, ਜੀਵਨ ਨਗਰ, ਸਤਿਗੁਰੂ ਜੀ ਬਚਨ ਕੀਤਾ, "ਮੈਂ ਸੱਤਾਂ ਮਹੀਨਿਆਂ ਦਾ ਸਾਂ ਜਦੋ ਮੇਰੇ ਨਾਨਾ ਜੀ ਬਾਬਾ ਖੁਸ਼ਹਾਲ ਸਿੰਘ ਜੀ ਥਰਾਜ ਵਾਲੇ ਚੜ੍ਹੇ ਸੀ ਤੇ ਉਨ੍ਹਾਂ ਦੇ ਉਪਰ ਚਿੱਟੀ ਚਾਦਰ ਪਾਈ ਸੀ ਮੈਨੂੰ ਚੇਤਾ ਹੈ । " ਇਹ ਸੁਣ ਪਲ ਬਾਅਦ ਮੈਂ ਤੇ ਕੰਧਾਰਾ ਸਿੰਘ ਆਪੋ ਵਿੱਚ ਨੀਵੇਂ ਬੋਲ ਗੱਲ ਕੀਤੀ, ਸਤਿਗੁਰੂ ਜੀ ਦੀ ਚੇਤੰਨ ਸ਼ਕਤੀ ਇਤਨੀ ਮੁੱਢ ਤੋਂ ਹੁਣ ਤੱਕ ਤੇਜ਼ ਹੈ । ਸਤਿਗੁਰੂ ਜੀ ਵਿਗਸ ਕੇ ਬਚਨ ਕੀਤਾ, ਇਹ ਕਿਹੜੀ ਵੱਡੀ ਗੱਲ ਏ । ਸੰਤ ਜਵਾਹਰ ਸਿੰਘ ਜੀ ਮਿਰਜ਼ੇ ਵਾਲਿਆ ਮੈਨੂੰ ਆਪਣੀ ਵਾਰਤਾ ਜਨਮ ਵਾਲੇ ਦਿਨ ਦੀ ਸੁਣਾਈ ਸੀ । ਕਿ ਮੈਂ ਇਨ੍ਹਾਂ ਭੈਣਾਂ ਤੋਂ ਬਾਅਦ ਜੰਮਿਆ ਸੀ ਤੇ ਘਰ ਦਿਆਂ ਨੇ ਹਿੰਦੂ ਮਤ ਦੇ ਵਹਿਮਾਂ ਦੇ ਰਿਵਾਜੋਂ ਮੈਨੂੰ ਕੋਠੇ ਦੇ ਮੁੱਘ ਵਿੱਚੋ ਉਪਰ ਨੂੰ ਲੰਘਾ, ਮਾਂ ਜੰਮਣ ਵਾਲੀ ਦੇ ਮੱਥੇ ਲਾਇਆ ਸੀ । ਆਖਦੇ ਨੇ ਤ੍ਰਿਖਲ ਜੰਮੇ ਦਾ ਮਾਂ ਤੇ ਭਾਰ ਪੈਂਦਾ ਏ, ਜੇ ਏਦਾ ਨਾ ਕਰੀਏ । ਸੰਤਾਂ ਦੱਸਿਆ ਸੀ ਮੈਂ ਮੁਘ ਵਿੱਚ ਸਰ ਦਾ ਤੀਲ੍ਹਾ ਵੇਖ ਢਿਡ ਲਿਫਾਇਆ ਸੀ, ਮਤੇ ਛਿਲ ਨਾ ਘੱਤੇ । ਮੈਨੂੰ ਸੋ ਚੇਤਾ, ਹੁਣ ਤੱਕ ਏ । ਸਤਿਗੁਰੂ ਜੀ ਬਚਨ ਕੀਤਾ ਸੰਤ ਭਾਨ ਸਿੰਘ ਕੁਝਰਾਂ ਜ਼ਿਲ੍ਹਾ ਸ਼ੇਖੂਪੁਰੇ ਵਾਲਿਆਂ ਮੈਨੂੰ ਆਪ ਦੱਸਿਆ ਸੀ, ਅਸੀ ਦੰਪਤੀ – ਅਰਥਾਤ ਦੋਵੇਂ ਜੀਅ ਘਰੋਂ ਬੀਬੀ ਦਿਆਲਾਂ ਤੇ ਭਾਨ ਸਿੰਘ ਹੋਰੀ ਕੁਝਰਾ ਤੋ ਬੱਬਰਾ ਨੂੰ ਸਾਕਾਂ ਵੱਲ

ਜਾ ਰਹੇ ਸਾਂ । ਦਿਆਲਾਂ ਘੋੜੀ ਤੋਂ ਕਿਵੇਂ ਇੱਕ ਆੜ੍ਹ ਦੇ ਕੰਢੇ ਡਿੱਗ ਪਈ ਸੀ । ਕੁਝ ਚਿਰ ਬਾਅਦ ਫੇਰ ਉਸੇ ਰਾਹੇ ਅਸੀਂ ਦੋਵੇ ਜੀਅ ਜਾ ਰਹੇ ਸਾਂ ਤੇ ਗੁਰਦਿਆਲ ਸਿੰਘ ਸਾਡਾ ਬੱਚਾ ਤਦੋਂ ਕੁਛੱੜ ਸੀ ਦੋ ਢਾਈ ਸਾਲ ਦਾ ਗੁਰਦਿਆਲ ਸਿੰਘ ਨੇ ਉਸ ਦਿਆਲਾਂ ਦੇ ਘੋੜੀ ਤੋਂ ਡਿੱਗਣ ਵਾਲੇ ਥਾਂ ਗਿਆ ਕਿਹਾ ਸੀ, " ਬੇਬੇ ਮੈਂ ਤੇ ਤੂੰ ਅੱਗੇ ਇਥੇ ਡਿਗੇ ਸਾਂ । "ਦਿਆਲਾਂ ਕਿਹਾ, ਤੈਨੂੰ ਤਾਂ ਮੈਂ ਹੁਣੇ ਹੀ ਇਸ ਥਾਂ ਲਿਆਈ ਹਾਂ । ਤੇ ਦਿਆਲਾਂ ਮੈਨੂੰ ਦੱਸਿਆ, ਗੁਰਦਿਆਲ ਸਿੰਘ ਇਹ ਗੱਲ ਆਖੀ ਹੈ ਤਾਂ ਮੈਨੂੰ ਚੇਤਾ ਆਇਆ, ਕਿ ਠੀਕ ਤੂੰ ਇਥੇ ਹੀ ਘੋੜੀ ਤੋਂ ਡਿਗੀ ਸੈ । ਗੁਰਦਿਆਲ ਸਿੰਘ ਤਦੋ ਤੇਰੇ ਪੇਟ ਵਿੱਚ ਸੀ । ਤਰਨ ਸਿੰਘਾਂ, ਸੰਤ ਭਾਨ ਸਿੰਘ ਜੀ ਦੇ ਇਹ ਵਾਰਤਾ ਸੁਨਾਉਣ ਤੇ ਮੈਨੂੰ ਚੇਤਾ ਆਇਆ ਕਿ ਪ੍ਰਹਿਲਾਦ ਨੂੰ ਮਾਤਾ ਦੇ ਪੇਟ ਵਿੱਚ ਹੁੰਦੇ ਸਮੇਂ ਹੀ ਰਾਮ ਨਾਮ ਦੀ ਰਿਖੀਆਂ ਤੋਂ ਸਿੱਖਿਆ ਮਿਲੀ ਸੀ ਤੇ ਅਰਜੁਨ ਦੇ ਪੁੱਤਰ ਅਭਿਮਨਿਊ ਨੂੰ ਭੀ ਵਿਹੂ ਚੱਕਰ ਵਿੱਚ ਵੜਨ ਦੀ ਜਾਚ, ਮਾਤਾ ਦੇ ਪੇਟ ਵਿੱਚ ਹੀ ਸੁਣੀ ਸੀ । ਸੋ ਸਦਾ ਯਾਦਾਂ ਉਨ੍ਹਾਂ ਨੂੰ ਰਹੀਆਂ ਸੀ । ਤੇ ਜੋ ਬੇਬੇ ਦਿਆਲਾਂ ਕਿਹਾ ਕਰਦੀ ਸੀ, ਮੈਂ ਪੁੱਤਰਾਂ ਧੀਆਂ ਨੂੰ ਝਿੜਕਦੀ ਇਸ ਕਰਕੇ ਨਹੀ ਕਿ, ਸਾਧਾਂ ਵੱਲ ਸਾਧ ਹੀ ਜਨਮਦੇ ਹਨ। ਉਮਰ ਤੇ ਸੰਗ ਦਾ ਸੁਭਾਅ ਅੱਵਸ਼ ਵਰਤਦਾ ਏ ਜਾਣ ਖਿਮਾ ਹੀ ਰੱਖਦੀ ਹਾਂ । ਸੋ ਸੱਚ ਪ੍ਰਤੀਤ ਹੋਇਆ ਕਿ ਗੁਰਦਿਆਲ ਸਿੰਘ ਠੀਕ ਹੀ ਪੁਰਾਣਾ ਸਾਧੂ ਹੈ ਮੈਂ ਹੁਣ ਤਾਂ ਹੀ ਉਸ ਤੇ ਸ਼ਰਧਾ ਰੱਖਦਾ ਹਾ ।

## *ਅਜਾਇਬ ਸਿੰਘ ਨੂੰ ਦਰਸ਼ਨ*

ਸੰਤ ਨਗਰ, ਰਹਿੰਦੇ ਸਮਸੇ ਦੇ ਅਜਾਇਬ ਸਿੰਘ, ਸੂਬਾ ਵਰਿਆਮ ਸਿੰਘ ਜੀ ਦੇ ਭਤੀਜੇ ਤੋ ਸਤਿਗੁਰੂ ਜੀ ਬਹਾ, ਬਚਨ ਸੁਣੇ । ਅਜਾਇਬ ਸਿੰਘ ਦੱਸਿਆ, ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦਿੱਤਾ ਹੈ । ਮੈਂ ਅਰਜ਼ ਕੀਤੀ ਸੀ, " ਦਰਸ਼ਨ ਕਦੋਂ ਦੇਵੋਗੇ ਸਭ ਨੂੰ ? ਸਤਿਗੁਰੂ ਜੀ ਕਿਹਾ, " ਜਿਨ੍ਹਾਂ ਗੱਲਾਂ ਦੀ ਨਾਮਧਾਰੀਆਂ ਵਿੱਚ ਘਾਟ ਪੈ ਗਈ ਹੈ, ਉਹ ਦੱਸਣ ਆਇਆ ਹਾਂ । ਤੂੰ ਜਾਣੀ ਮੇਰਾ ਆਉਣਾ ਉਨ੍ਹਾਂ ਦੇ ਨਾਲ ਭੀ ਹੋਵੇਗਾ । ਨਾਮਧਾਰੀਏ ਭਾਣੇ ਦੀਆਂ ਗੱਲਾਂ ਕਰਨੀਆਂ ਭੁੱਲ ਗਏ ਹਨ, ਉਹ ਨਾ ਭੁੱਲਣ ਆਪੋ ਵਿੱਚ ਦਾ ਪਿਆਰ ਨਾ ਭੁੱਲਣ । ਅਜੇ ਭੀ ਇਨ੍ਹਾਂ ਜਿਹਾ ਹੋਰ ਕੋਈ ਨਹੀ । ਆਪੋ ਵਿੱਚ ਦਾ ਇਤਬਾਰ ਤੇ ਮੇਰਾ ਇੰਤਜਾਰ ਨਾ ਛਡਣ ਤੇ ਸ਼ੁੱਧ ਵਿਹਾਰ ਨਾ ਛੱਡਣ, ਮੈਂ ਸਭ ਦੀ ਸੱਤਾ ਆਪਣੇ ਹੱਥ ਵਿੱਚ ਲੈ ਰੱਖੀ ਹੈ । ਸਵੱਲਾ ਸਮਾਂ ਆਏ ਤੇ ਸਭ ਦੀ ਘਾਲ, ਦਿਆਲ ਹੋ ਦੇਣੀ ਹੈ । ਨੇਹੁੰ ਨਿਭਣ ਦੀ ਅਰਦਾਸ ਕਰਦੇ ਰਹਿਣਾ । ਸਤਿਗੁਰੂ ਜੀ ਬਚਨ ਕੀਤਾ, ਜਦ ਉਨ੍ਹਾਂ ਹੀ ਸੱਤਾ ਦੇਣੀ ਹੈਂ ਤਦ ਹੀ ਸਵਲਾ ਸਮਾਂ ਆਵੇਗਾ । ਮੇਰੀ ਤੇ ਕੋਈ ਵਾਹ ਨਹੀ ਐਸ ਵੇਲੇ । ਸਗੋਂ ਜੋ ਹੁਕਮ ਉਨ੍ਹਾਂ ਕੀਤੇ ਹਨ, ਕੂਕਿਆਂ ਨੂੰ, ਚੇਤੇ ਰੱਖਣੇ ਚਾਹੀਦੇ ਹਨ ।

Namdhari Elibrary NamdhariElibrary@gmail.com

ਸਤਿਗੁਰੂ ਜੀ ਸੇਠ ਗੁਰਬਖਸ਼ ਸਿੰਘ ਜੀ ਵਲੋ ਚੰਡੀ ਦੀ ਵਾਰ ਦੇ ਪਾਠ ਟੋਰ ਸੰਤ ਗਿਆਨਾ ਸਿੰਘ ਜੀ ਨੂੰ ਸੌਪ ਕੇ ਕੁਝ ਦਿਨ ਭੈਣੀ ਸਾਹਿਬ ਰਹਿ, ਸਿਆਮ ਨੂੰ ਵਿਦਾ ਹੋਏ। ਤੇ ਸਿਆਮ ਬਸੰਤ ਦਾ ਮੇਲਾ ੨੪ ਮਾਘ ਕਰ, ਹਜ਼ੂਰੀ ਵਿੱਚ ਕੁਝ ਅਨੰਦ ਕਰਵਾ ਵਾਪਸ ਆਏ ਹਜ਼ੂਰੀ ਸੇਵਕਾਂ ਸਮੇਤ । ੬ - ੭ ਫੱਗਣ ਦਿੱਲੀ ਬਸੰਤ ਦੇ ਮੇਲੇ ਤੇ ਦਰਸ਼ਨ ਦਿਤੇ। ਤੇ ਕਿਹਾ ਵੋਟ ਗਊਆਂ ਦੇ ਹਿਤ ਰਖਣ ਵਾਲੇ ਨੂੰ ਦੇਣੇ ਹਨ । ਜੀਵਨ ਨਗਰ, ਦਰਸ਼ਨ ਦਿੱਤੇ ਤੇ ੧੧ ਨੂੰ ਰਾਤ, ਦੁਆਲੇ ਦੇ ਨਗਰਾਂ ਨੂੰ ਸੱਦ ਹੁਕਮ ਕੀਤਾ, ਮੈਂ ਗਊ ਪ੍ਰੇਮੀਆਂ ਨੂੰ ਵੋਟ ਦਿਵਾਣਾ ਚਾਹੁੰਦਾ ਹਾਂ ।

੧੫ ਫੱਗਣ ੨੦੧੩, ਬਿ: ੨੪ - ੧ - ੧੯੫੭ ਰੇਡੀਉ ਦਿੱਲੀ ਤੋਂ ਬੋਲਿਆ ਕਿ ਸਲਾਮਤੀ ਕੌਸੰਲ ਦੇ ਹੋਰ ਸਭ ਮੈਂਬਰ ਦੇਸ਼ਾਂ, ਫੈਸਲਾ ਦਿੱਤਾ ਹੈ ਕਿ ਕਸ਼ਮੀਰ ਵਿੱਚ ਰਾਏ ਸੁਮਾਰੀ ਕਰਾਈ ਜਾਵੇ ਕਿ ਭਾਰਤ ਵੱਲ ਰਹਿਣਾ ਹੈ ਕਿ ਪਾਕਿਸਤਾਨ ਵੱਲ ਜਾਣਾ ਹੈ । ਸਿਰਫ ਰੂਸ ਨੇ ਕਿਹਾ ਹੈ ਇਹ ਨਹੀ ਹੋ ਸਕਦਾ । ਇਸ ਕਰਕੇ ਕੋਈ ਫੈਸਲਾ ਸਮੁੱਚੀ ਰਾਏ ਦਾ ਤੈ ਨਹੀ ਹੋ ਸਕਿਆ ।

## *ਸੰਤ ਗਿਆਨਾ ਸਿੰਘ ਸੁਰਗਵਾਸ*

ਸਤਿਗੁਰੂ ਜੀ ਨੂੰ ਦਿੱਲੀ ਹੀ ਤਾਰ ਮਿਲੀ ਕਿ ਸੰਤ ਗਿਆਨਾ ਸਿੰਘ ਜੀ ਭੈਣੀ ਸਾਹਿਬ ਚੜ੍ਹ ਗਏ ਹਨ । ਸਤਿਗੁਰੂ ਜੀ ੧੫ ਫੱਗਣ ਹੀ ਸੰਤ ਨਗਰ ਸੰਤ ਆਲਾ ਸਿੰਘ ਜੀ ਦੇ ਡੇਰੇ ਜਾ ਦੱਸਿਆ ਕਿ ਸੰਤ ਗਿਆਨਾ ਸਿੰਘ ਜੀ ਭੈਣੀ ਸਾਹਿਬ ਚੜ੍ਹ ਗਏ ਹਨ । ਸੰਤ ਜੀ ਦੇ ਮੇਲੀ, ਸੰਤ ਲੰਗਰ, ਬਹੁਤ ਵਾਰਾ ਲਾਣ ਵਾਲੇ ਸੀ । ਸਭ ਦੇ ਮਨ ਤੇ ਨੇੜ੍ਹ, ਸੁਣਦਿਆਂ ਹੀ ਵੈਰਾਗ ਨਾਲ ਭਰ ਗਏ । ਕਿਉਂਕਿ ਸੰਤ ਜੀ ਮਿਲਾਪੜੇ ਤੇ ਉਦਾਰ ਬੜੇ ਸੀ । ਸੰਤ ਗਿਆਨਾ ਸਿੰਘ ਜੀ ਪਿੰਡ ਰਜਾਦਾ, ਜ਼ਿਲ੍ਹਾਂ ਗੁਜਰਾਂਵਾਲੇ ਦੇ ਜੰਮ, ਮਾਤਾ ਮਥਰਾ ਦੇਈ ਪਿਤਾ ਭਾਗ ਮੱਲ, ਉਪਲ ਖੱਤਰੀ ਦੀ ਕੁਲ ਨੂੰ ਅਮਰ ਕੀਤਾ । ਸੰਤ ਅਮਰ ਸਿੰਘ ਜੀ ਜੱਲਣ ਵਾਲਿਆ ਦੀ ਸੰਗਤੋਂ ਪ੍ਰਭਾਵਿਤ ਹੋ ਸੰਤ ਪਿਆਰਾ ਸਿੰਘ ਜੀ ਜਲਣ ਵਾਲਿਆਂ ਤੋਂ ਭਜਨ ਪੁੱਛ ਨਾਮਧਾਰੀ ਸੱਜੇ ਸੀ । ਕੁਝ ਚਿਰ ਸ਼ੇਖੂਪੁਰ ਵਿਚਲੇ ਨਾਮਧਾਰੀ ਗੁਰਦੁਆਰੇ ਨੂੰ ਨਰਮ ਹਾਲ ਤੋਂ ਸਰਸ ਬਣਾ ਲੰਗਰ, ਅਰਾਮ ਵੱਲੋਂ ਸਭ ਆਏ ਨੂੰ ਜਲ ਪ੍ਰਸ਼ਾਦ ਡੇਰੇ ਵੱਲੋਂ, ਪ੍ਰਸੰਨ ਕਰਕੇ ਆਪਣੇ ਆਪ ਉਗਰਾਹੀ ਆਉਂਦੀ ਮਨ ਭਾਉਂਦੀ ਰੀਝ ਵਾਲਾ ਬਣਾ ਦਿੱਤਾ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਮੇਲੀਆਂ ਨਾਲ ਵਾਰਾ ਲਾ ਸਾਰਾ ਸ਼ੇਖੂਪੁਰਾ ਪੰਥ ਵਿੱਚ ਪਿਆਰਾ ਕਰ ਦਿੱਤਾ ਸੀ । ਉਨ੍ਹਾਂ ਦੇ ਸਾਥੀ, ਕੀਰਤਨ ਦੇ ਰਸੀ, ਸਭ ਹਰਜਸੀਏ, ਵੈਰਾਗੀ ਹੋਏ ਕਹਿੰਦੇ, ਕੀ ਦੱਸੀਏ ਉਹ ਸ਼ਬਦ ਦੀ ਸੱਚੇ ਰਸ ਵਾਲੀ ਪੀਂਘ ਦਾ ਹੁਲਾਰਾ ਹੋਰ ਥਾਈਂ ਨਹੀ ਮਿਲ ਸਕਦਾ ।

ਸੰਤ ਗਿਆਨਾ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਉਚੇਚੇ ਪ੍ਰੇਮ ਪੋਚੇ ਪਾ ਕੇ ਨਾਲ ਰੱਖੇ ਤੇ ਪੰਥਕ ਮੇਲਿਆ ਦੇ ਪ੍ਰਬੰਧ ਤੇ ਹੱਟੀ ਦੇ ਵਰਤਾਉਣ ਦਾ ਅਨੰਦ ਜੋ ਸੰਗਤ ਸਮੇਤ ਮਾਣਿਆ । ਸਤਿਗੁਰੂ ਜੀ ਉਸ ਨੂੰ ਯਾਦ ਕਰ, ਸੰਤ ਨਗਰ ਕਿਹਾ, " ਸਾਡਾ ਤੇ ਬੰਬਾ ਹੀ ਟੁੱਟ ਗਿਆ ਹੈ ਅਰਥਾਤ ਹਰ ਪੰਥਕ ਕੰਮ, ਪਾਠ, ਮੇਲਾ, ਦੀਵਾਨ ਖਰਚ ਖੇਚਲ ਉਦਮ ਤੇ ਵੰਡ ਦਾ । ਸਤਿਗੁਰੂ ਜੀ ਦੱਸਿਆ, ਸੰਤ ਗਿਆਨਾ ਸਿੰਘ ਜੀ ਦੇ ਨਾਲ ਹੁੰਦਿਆ ਸਾਨੂੰ ਕੋਈ ਫਿਕਰ ਨਾ ਹੁੰਦਾ ਸੀ । ਸੰਤ ਜੀ, ਸ਼ੇਖੂਪੁਰੇ ਤੋਂ ਲੈ ਜਿਵੇਂ ਉਦਾਰਤਾ ਨਾਲ ਹਰ ਲੋੜਵੰਦ ਨਾਲ ਨਿਭਾ ਕੀਤਾ ਹੈ, ਭੇਤੀ ਸੰਤ ਜੀ ਦੇ ਦਸਦੇ ਹਨ, ਪਤਾ ਨਹੀ ਸੀ ਲੱਗਦਾ ਸੰਤ ਜੀ ਪਾਸ ਕਿਹੜਾ ਪਾਰਸ ਸੀ । ਸਭ ਨੂੰ ਤੁਰਤ ਤ੍ਰਿਪਤ ਪ੍ਰਸੰਨ ਕਰਦੇ ਸੀ । ਅਸੀ ਸਮਝਦੇ ਸਾਂ ਸੰਤਾਂ ਦੇ ਹੱਥ ਵਿੱਚ ਰਿੱਧੀ ਸਿੱਧੀ ਹੈ ।

ਸੰਤ ਗਿਆਨਾ ਸਿੰਘ ਜੀ ਸੀ ਮੇਲਿਆਂ ਦੀਵਾਨਾਂ ਵਿੱਚ,
ਖਿੱਚ, ਖਿਆਲ ਨਾਲ ਬੇ - ਮਿਸਾਲ ਸੇਵਾ ਕਰਦੇ ।
ਗੁਰੂ ਜੀ ਦਾ ਆਸਣ ਤੇ ਚੌਰ ਉਹ ਗੌਰ ਨਾਲ,
ਸੁੰਦਰ ਸੰਵਾਰ ਵਾਰ ਆਸਾ ਦੀ ਉਚਰਦੇ ।
ਇਤਨਾਂ ਉਦਾਰ ਇੱਕ ਸਾਰ ਪਿਆਰ ਹਿੱਤ ਵਾਲਾ,
ਭਾਲਿਆਂ ਨਿਹਾਲਿਆ ਨ ਕਿਤੇ ਬਾਹਰ ਘਰਦੇ ।
ਕੱਟਦਿਆਂ ਦੁਨੀਆਂ ਦੇ ਵਾਟ, ਘਾਟ, ਸਾਨੂੰ ਕੀ ਸੀ,
ਰਜਾ ਦੇ ਦੇ ਸਜਾ ਦੇ ਜਹੇ ਸਾਡੇ ਚੌਂ ਨਾ ਮਰਦੇ ।
"ਅਤਰ ਸਿੰਘ, ਆਲਿਮ ਜੀ ਸੋਏ ! ਉਹ ਪਾੜੇ ਨਹੀ ਪੂਰੇ ਹੋਏ ।
ਹੈ ਅਫਸੋਸ ਲਗਨ ਲੈ ਸੋ । ਨਹੀ ਤੁਰਿਆ ਕੋਈ ਉਦਮੀ ਹੋ ।

ਵਾਰ ਤੋਂ ਵਾਰਾ ਸਤਿਗੁਰੂ ਜੀ ਬਣਾਇਆ । ਵਾਰੇ ਵਾਲੇ ਸੰਤ ਗਿਆਨਾ ਸਿੰਘ ਜੀ ਸਦਾਇਆ।

੧੫ ਫੱਗਣ ਖੈਰ ਪੁਰ ਅਖੰਡ ਪਾਠ ਹਰਨਾਮ ਸਿੰਘ ਕਰਾਏ ਤੇ ਦਰਸ਼ਨ ਦਿੱਤੇ। ਸਰਸੇ ਦੇ ਦੁਆਲੇ ਦੇ, ਸਭ ਨਗਰਾਂ ਦੇ ਨਾਮਧਾਰੀ ਸਿੱਖਾਂ ਨੂੰ ਸੱਦ ਹੁਕਮ ਕਿਤੋ ਨੇ, ਤੁਸਾਂ ਗਊ ਰੱਖਿਆ ਦੇ ਸਾਥੀ ਵੈਦ ਰਾਮ ਦਿਆਲ ਡੱਬਵਾਲੀ ਦੇ ਨੂੰ ਵਟ ਪਾਉਣੇ ਤੇ ਹੋਰੀ ਇਲਾਕੇ, ਗਿਆਨੀ ਕਰਤਾਰ ਸਿੰਘ ਨੂੰ ਵੋਟ ਪਾਉਣੇ । ਉਹ ਭਾਵੇਂ ਵਿਰੋਧੀ ਰਿਹਾ ਹੈ ਪਰ ਉਹ ਹੁਣ ਫਿਰ ਸ਼ਰਨੀ ਆਇਆ ਹੈ । ਸਤਿਗੁਰੂ ਜੀ ਸੰਗਤ ਨੂੰ ਦੱਸਿਆ ।

ਸਤਿਗੁਰੂ ਜੀ ਦਿੱਲੀ ਰਹਿੰਦੇ ਭਗਤ ਸਿੰਘ ਜੀ ਸਤਨਾਮ ਨੂੰ ਜੀਵਨ ਨਗਰ ਸੱਦ ਤੇ ਮੈਨੂੰ ਬਹਾ ਗੁਰਿੰਡ ਨਾਮੇ ਦੀ ਕੁਝ ਸੁਧਾਈ ਕੀਤੀ । ਇਨ੍ਹਾਂ ਭਗਤ ਸਿੰਘ ਜੀ, ਸਿਹੋ ਵਾਲ ਜਿਲਾ ਸਿਆਲਕੋਟ ਨੇ ਇੱਕ ਸਮੇਂ ਅਗੇ, ਗੁਰਿੰਡਨਾਮੇ ਤੇ ਭਵਿਖਤ ਕਥਾ ਛਪਾਏ ਸੀ । ਮਾਲਾ ਬਣਾਂਦੇ ਹੁਣ ਦਿੱਲੀ ਹੀ ਦਿਨ ਕੱਟੀ ਕਰਦੇ ਹਨ ।

ਸਤਿਗੁਰੂ ਜੀ ਸੰਤ ਨਗਰ, ਸੰਤ ਆਲਾ ਸਿੰਘ ਜੀ ਦੇ ਡੇਰੇ ਆਈ ਸੰਗਤ ਨੂੰ ਦੱਸਿਆ,

"ਮੈਂ ਦਿੱਲੀ, ਮਹਾਰਾਜ ਨਿਹਾਲ ਸਿੰਘ ਜੀ ਨੂੰ ਕਹਿ ਆਇਆਂ ਹਾਂ, ਤੁਸੀਂ ਆਪੇ ਭਾਵੇਂ ਕਾਂਗਰਸ ਨਾਲ ਰਹੋ ਕਿਸੇ ਕੂਕੇ ਨੂੰ ਕੁਝ ਨਾ ਕਹੋ ਤੇ ਇਧਰ ਭੀ ਤੁਸੀਂ ਨਹੀਂ ਆਉਣਾ ।

੨੯ ਫੱਗਣ ਜੀਵਨ ਨਗਰ ਦੇ ਇਲਾਕੇ ਦੇ ਵੋਟ ਹੋਏ ਤੇ ਇੱਕ ਚੇਤਰ ਨੂੰ ਸਰਸੇਦੇ ਦੁਆਲੇ ਦੇ ਵੋਟ ਹੋਏ । ਸਭ ਨਾਮਧਾਰੀ ਸਿੱਖਾਂ ਪੈਰੀ ਟੂਰ ਬਿਨਾ ਅਖਵਾਏ ਪੋਲਿੰਗਾਂ ਤੇ ਅਪੜ ਵੋਟ ਪਾਏ । ਤਿੰਨ ਚੇਤਰ ਨੂੰ, ਖ਼ਬਰ ਰੇਡੀਉ ਤੋਂ ਬੋਲੀ ਕਿ ਵੈਦ ਰਾਮ ਦਿਆਲ ਵੈਦ ਡੱਬਵਾਲੀ ਦਾ ਜਿੱਤਿਆ ਤੇ ਚੌਧਰੀ ਦੇਵੀ ਲਾਲ ਚੌਟਾਲੇ ਦਾ ਹਾਰਿਆ ਹੈ । ਸਰਸੇ ਹਿੰਦੂ ਸਿੱਖਾਂ ਰਲ ਜਲੂਸ ਕੱਢਿਆ ।

ਹੋਲਾ ੨, ੩, ੪ ਚੇਤਰ ੨੦੧੩ ਬਿਕਰਮੀ ਨੂੰ ਸੀ । ਪਾਠ ਚੰਡੀ ਦੀ ਵਾਰ ਦੇ ਮਾਘ ਤੋਂ ਹੀ ਟੋਰੇ ਸੀ, ਸੇਠ ਗੁਰਬਖਸ਼ ਸਿੰਘ ਜੀ ਵੱਲੋਂ । ਰੌਲ ੨ ਘੰਟੇ ਦੀ ਰੱਖੀ ਸੀ ਤੇ ਕੁਝ ਅਖੰਡ ਪਾਠ ਭੀ ਟੋਰੇ ਸੀ । ਆਇਆਂ ਨੂੰ, ਸਰਦਾਰਨੀ ਲੀਲਾਵੰਤੀ ਦੀ ਮੁਖਤਿਆਰੀ ਤਲੇ ਭਜਨ ਬਾਣੀ ਦੇ ਨੇਮ ਪਾਠ ਵੱਲ ਵੱਖ ਲਾਇਆ ਹੋਇਆ ਸੀ, ਤਬੇਲੇ ਭੈਣੀ ਸਾਹਿਬ ਵਾਲੇ ਵਿੱਚ ਖੂਹੀਆਂ ਵਿਚਾਲੇ । ਸੰਗਤ ਵੱਧੀ ਤੇ ਵੱਡੇ ਜਗ ਹਵਨ ਲਈ ਜਗਾ ੬੬ ਪੋਥੀਆਂ ਤੋਂ ਪਾਠ ਟੋਰੇ ਸੀ ।

ਸਤਿਗੁਰੂ ਜੀ ਕਥਾ ਕੀਰਤਨ ਘੰਟਾ ਨਾਮ ਸਿਮਰਨ ਤੋਂ ਬਾਅਦ ਆਪ ਭੀ ਤੇ ਪ੍ਰਚਾਰਕਾਂ, ਜਥੇਦਾਰਾਂ ਤੋਂ ਭੀ ਇਹੋ ਉਪਦੇਸ਼ ਸੰਗਤ ਨੂੰ ਇਸ ਹੋਏ ਮੇਲੇ ਵਿੱਚ ਦਿੱਤਾ, ਦਿਵਾਇਆ ਕਿ ਜੇ ਤੁਸੀਂ ਹੀ ਸਿਨਮੇ ਦੀਆਂ ਤਰਜ਼ਾਂ ਤੇ ਹੋਰ ਗਜ਼ਲਾਂ ਵੱਲ ਲੱਗ ਗਿਉ ਤਾਂ ਗੁਰਬਾਣੀ ਦਾ ਪ੍ਰਚਾਰ ਕੌਣ ਕਰੇਗਾ। ਹਰ ਰੋਜ਼ ਇੱਕਠ ਸੰਗਤ ਦਾ ਹਰੀ ਮੰਦਰ ਵਿੱਚ ਕਰਦੇ ਤੇ ਕਹਿੰਦੇ ਗੁਰਮੁਖੀ ਅੱਖਰ, ਧਰਮ ਦੀ ਵਿਦਿਆ, ਪਹਿਲਾ ਬੱਚਿਆਂ ਨੂੰ ਦਿਉ ਫਿਰ ਰੋਜ਼ਗਾਰੀ ਲਈ ਤਿਆਰ ਕਰੋ ।

ਚਾਰ ਚੇਤਰ ਤੱਕ ੯੦ ਹਜ਼ਾਰ ਪਾਠ ਚੰਡੀ ਦੀ ਵਾਰ ਦਾ ਹੋਇਆ ਤੇ ੨੦੦ ਪਾਠ ਆਦਿ ਗ੍ਰੰਥ ਸਾਹਿਬ ਦਾ ਹੋਇਆ ਤੇ ਇੱਕ ਪਾਠ ਦਾ ਭੋਗ ਸੰਤ ਗਿਆਨਾ ਸਿੰਘ ਜੀ ਨਮਿਤ ਭੀ ਹੋਇਆ ਸਤਿਗੁਰੂ ਜੀ ਸੰਗਤ ਨੂੰ ਕਿਹਾ ਭੋਗ ਤੇ ਪ੍ਰੇਮੀਆਂ ਵੱਲੋਂ ਆਲਿਮ ਜੀ ਤੇ ਸੰਤ ਗਿਆਨਾਂ ਸਿੰਘ ਜੀ ਸ. ਦਇਆ ਸਿੰਘ ਜੀ ਸੰਤ ਦਸੌਧਾ ਸਿੰਘ ਜੀ ਨਵਿੱਤ ਬਹੁਤ ਪਏ ਹਨ, ਕਈ ਥਾਈ । ਪਰ ਕਈ ਸਿੱਖ ਉਨ੍ਹਾਂ ਵਾਲੀ ਪੰਥਕ ਸੇਵਾ ਭੀ, ਗੁਰੂ ਕਾ ਪ੍ਰਚਾਰ ਜਾਣ ਚੁੱਕੇ। ਗੁਰੂ ਕ੍ਰਿਪਾ ਕਰੇ ਸੋ ਪਾੜਾ ਪੂਰੇ । ੩੫ ਜੋੜੇ ਆਸਾ ਦੀ ਵਾਰ ਦੇ ਭੋਗ ਬਾਅਦ ਹਵਨ ਕੁੰਡ ਦੇ ਦੁਆਲੇ ਅਨੰਦਾਂ ਜੋਗ ਬੈਠੇ । ਇੱਕ ਜੋੜਾ ਰਵਿਦਾਸੀ ਸਿੱਖਾਂ ਦਾ ਸੀ । ਸਤਿਗੁਰੂ ਜੀ ਉਸ ਜੋੜੇ ਨੂੰ ਸਭ ਤੋਂ ਪਹਿਲਾਂ ਲਾਵਾਂ ਦੇ ਉਚਾਰ ਨਾਲ ਅਨੰਦ ਫੇਰੇ ਕਰਾ ਬਹਾਇਆ ਤੇ ੧੭ - ੧੭ ਜੋੜੇ ਦੋ ਵਾਰੀਆਂ ਕਰ ਫੇਰੇ । ਫੋਟੋਆਂ ਲੈਣ ਵਾਲੇ ਤੇ ਅਖਬਾਰਾਂ ਵਾਲੇ ਅਨੰਦਾਂ ਦੇ ਸਮੇਂ ਬਹੁਤ ਭੀੜ ਭਰੀ ਚ ਫਿਰਦੇ ਸੀ। ਅੰਮ੍ਰਿਤ ਤੇ ਭਜਨ ਮਰਿਯਾਦਾ ਭੀ ਏਨਾਂ ਦੀ ਵੱਖ ਵੱਖ - ਵੱਖ ਭੁਗਤੀ, ਹੋਲੇ ਮੇਲੇ ਦਾ ਭੋਗ ਪਿਆ ਅਰਦਾਸਾ ਹੋਇਆ ਸਤਿਗੁਰੂ ਜੀ ਵੱਲੋਂ

Namdhari Elibrary NamdhariElibrary@gmail.com

ਅਰਜ਼ ਮੁੱਕਦਮੇ ਮੇਲਿਆ ਦਾ ਉੱਤਰ ਪੰਡਿਤ ਜੀ ਦੀ ਜਬਾਨੀ ਸਭ ਨੂੰ ਇਕੋ ਵਾਰ ਸੁਣਾਇਆ ਗਿਆ ਕਿ ਅਰਜ਼ਾਂ ਤੇ ਸੁਹੇਲ ਸਿੰਘ ਜੀ ਧੀਰ, ਗੰਗਾ ਨਗਰ ਜ਼ਿਲੇ ਚੋਂ ਬੀਕਾਨੇਰ ਦੀ ਸੰਗਤ ਵੱਲੋਂ ਤੇ ਸੰਤ ਨਗਰ ਵੱਲੋਂ ਆਈਆਂ ਹਨ, ਹੋਲੇ ਦੀਆਂ ਪਰ ਸੰਤ ਨਗਰ ਹੀ ਔਂਦੇ ਸਾਲ ਦਾ ਹੋਲਾ ਹੋਵੇਗਾ । ਮੇਲੇ ਦੀ ਖ਼ੁਸ਼ੀ ਵਿੱਚ ੫ ਚੇਤਰ ਨੂੰ ਰਾਗ ਸਭਾ ਹੋਈ । ਸ੍ਰੀ ਏ. ਕਾਨਨ ਬੰਬਈਓ, ਸ੍ਰੀ ਪੰਡਿਤ ਕ੍ਰਿਸ਼ਨ ਰਾਉ ਜੀ ਗਵਾਲੀਅਰੋ, ਪੰਡਿਤ ਸ਼ਾਂਤਾ ਸਾਦ ਜੀ ਗੁਦਈ ਬਨਾਰਸੋਂ, ਸ੍ਰੀ ਮਦਨ ਲਾਲ ਜੀ, ਸ੍ਰੀ ਗੋਪਾਲ ਮਿਸਰ ਜੀ ਆਦਿ ਸਾਥੀਆਂ ਸਮੇਤ ਦਾ ਵੱਖ - ਵੱਖ ਰਾਗ ਹੀ ਤਾਂ ਸਭ ਨੂੰ ਖ਼ੁਸੇ ਬਖ਼ਸ਼ ਕਰਾਇਆ, ਸਰੋਪਾ ਦੇ ਵਿਦਿਆ ਕੀਤਾ ਸਤਿਗੁਰੂ ਜੀ ।

ਸੰਮਤ ੨੦੧੩ ਬਿਕਰਮੀ, ਹੈ ਸਮਾਪਤ ਹੋਇਆ ਜੋ ਰਹੀ ਹੈ ਕਮੀ
ਬੁਧਵਾਨ ਜਨ ਜਾਨ ਅਜਾਨ, ਤਰਨ ਸਿੰਘ ਤੇ ਦਇਆ ਕਮਾਨ ।
ਭੂਲਾਂ ਵੱਲ ਨਾ ਦੇਣ ਧਿਆਨ, ਲੈਣ ਸੁਧਾਰ ਦਇਆ ਕਰ ਦਾਨ ।
ਵਰਖਾ ਸਾਵਨ ਅਸੂ ਦੁਫਸਲਾਂ ਜੋਗ ਹੀ ਹੋਈ ਬਜਾਏ ਰੀਝਾਏ ਲੋਗ ਭੀ ।
ਹੋਇਆ ਬੀਰਾਨ ਮਹਾਨ ਨਾਲੀ ਵਗਦੀ,
ਲੈਂੜ ਨਿਕਲ ਗਈ ਸਦਾ ਜੋ ਡਾਢੀ ਲੱਗਦੀ ਸਨੇਹੀ ।

੨੬ ਫੱਗਣ ਅੱਜ ਵੀਰਵਾਰ ਨਾਲ ੨੦੨੩ ਤਰਨ ਸਿੰਘ ਸ੍ਰੀ ਰਾਮ ਪੁਰ ਸੰਗਤ ਗੁਰੂ ਧਾਰ ਪਿਆਰ ਵਿਚਾਰ ਕਰ ਸ੍ਰੀ ਗੁਰ ਕਾ ਇਤਿਹਾਸ, ਜੋ ਲਿਖਿਆ ਭੂਲਣ ਖਿਮਾਂ ਕੀ ਕਰਕੇ ਅਰਦਾਸ ਆਗੇ ਕੋ ਲਾਗੇ ਲਿਖਣ ਮਨ ਅਨੁਰਾਗੇ ਸਾਥ, ਹੱਥ ਜੋੜ ਦੋਏ ਦੀਨ ਹੋਏ ਧਰ ਪਰ ਸਰ ਕਰ ਮਾਥ ॥

੧ੴ
"ਸ੍ਰੀ ਸਤਿਗੁਰੁ ਰਾਮ ਸਿੰਘ ਜੀ ਸਹਾਇ"
ਸਾਲ ੨੦੧੪ ਬਿਕਰਮੀ

( ਗੁਰਵਾਕ ) ਬਾਬੀਹਾ ਤੂੰ ਸਚੁ ਚਉ ਸਚੇ ਸਿਉ ਲਿਵਲਾਇ।।
ਬੋਲਿਆ ਤੇਰਾ ਥਾਇ ਪਵੈ ਗੁਰਮੁਖ ਹੋਇ ਅਲਾਇ।।
ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ।।
ਨਾਨਕ ਲਾਲ ਅਮੋਲਕਾ ਗੁਰਮੁਖਿ ਖੋਜਿ ਲਹੰਨ੍ਹਿ।।

ਛੁਨਹੇਂ ਮਹੱਲਾ ਪੰਜਵਾ । ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਰਾਈ ।
ਹਰਿਹਾਂ ਸੁਨਤੇ ਭਏ ਪੁਨੀਤ । ਪਰਬ੍ਰਹਮੁ ਬੀਚਾਰਦੀ । ਉਸਤਤਿ ਕਹਿਨੁ ਨਾ ਜਾਇ
ਮੁਖਹੁ ਤੁਹਾਰੀਆਂ ।। ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ।।

ਮਹੱਲਾ ੫ ਗਾਥਾ ਗੁੰਫ ਗੋਪਾਲ ਕਥੰ ।
ਬਚਨ ਸਾਧ ਸੁੱਖ ਪੰਥਾ। ਲਹੰਥਾ ਬਡ ਕਰਮਣਹੇ
ਗਾਥਾ ਗੂੜ ਅਪਾਰੰ ਸਮਝੰਣ ਬਿਰਲਾ ਜਨਹ
ਗਾਥਾ ਗਾਵੰਤਿ ਨਾਨਕ ਭਬੰ ਪਰਾ ਪੂਰ ਬਣਹ।।
ਸੁਭ ਬਚਨ ਰਮੰਣੇ ਗਸਣੰ ਸਾਧ ਮੰਗੇਣ।।
ਕਬੀਰ ਇਹੁ ਤਨ ਜਾਇਗਾ ਕਵਨੈ ਮਾਰਗਿ ਲਾਇ।।
ਕੈ ਸੰਗਤਿ ਕਰ ਸਾਧ ਕੀ ਕੈ ਹਰਿ ਕੇ ਗੁਨ ਗਾਏ ।

ਸਲੋਕ ਮਹੱਲਾ ੪ ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ
ਦਇਆ ਕਰਹੁ ਦਇਆਲ ਆਪਣੀ ਸਿਫਤਿ ਦੇਹੁ ।
ਦਰਸ਼ਨ ਦੇਖਿ ਨਿਹਾਲ ਨਾਨਕ ਪ੍ਰੀਤਿ ਏਹੁ ।।
ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ

ਪੰਨਾ ੯੫੯ ਮਹੱਲਾ ੧ ਜਨੁ ਨਾਨਕ ਮੰਗੈ ਦਾਨੁ ਇੱਕੁ ਦੇਹੁ ਦਰਸੁ ਮਨਿ ਪਿਆਰ ।

ਉਪਰ ਲਿਖੇ ਗੁਰਵਾਕ ਮੈਂ ੨੦੧੪ ਬਿ: ਦੇ ਮੰਗਲ ਵਜੋਂ ਲਿਖ ਆਪਣੇ ਇਸ਼ਟ ਗੁਰਦੇਵ ਨੂੰ ਹਿਰਦੇ ਅਰਾਧਿਆ ਹੈ, ਆਪਣੇ ਮਨ ਆਤਮਾ ਵੱਲੋਂ ਸਿਮਰਨ ਕਰ ਕੇ ਗੁਰ ਕ੍ਰਿਪਾ ਮੰਗੀ ਹੈ । ਗੁਰ ਜਸ ਕਰਨ ਦਾ ਆਹਰ ਤੇ ਸੁੱਧ ਹਿਰਦਾ, ਸੱਚੀ ਸਿਫਤ ਲਈ ਮੰਗਿਆ ਹੈ । ਸਤਿਗੁਰੂ ਰਾਮ ਸਿੰਘ ਦਾ ਦਰਸ਼ਨ ਤੇ ਪਿਆਰ ਮੰਗਿਆ ਹੈ । ਇਨ੍ਹਾਂ ਵਾਕਾਂ ਤੋਂ ਮਨ ਨੂੰ ਸਿੱਖਿਆ ਭੀ ਦਿੱਤੀ ਹੈ ਜੇ ਤੂੰ ਹਰ ਵੇਲੇ ਸਾਧ ਸੰਗਤ ਨਹੀ ਕਰ ਸਕਦਾ ਤਾਂ ਉਸ ਹਰਿ ਰੂਪ ਸਤਿਗੁਰੂ ਜੀ ਦੇ ਗੁਣ ਗਾਉਂਦਾ ਰਹਿ । ਤੇ ਬਚਨ ਸਾਧ ਸੁੱਖ ਪੰਥਾ ਦਾ ਧਾਰਨੀ ਹੋਇਆ ਰਹੁ ।

ਸਤਿਗੁਰੂ ਜੀ ਸੰਤ ਨਗਰ ਕੋਲ ਭੱਠੇ ਦੇ ਮੁਖਤਿਆਰ, ਬੇਅੰਤ ਸਿੰਘ ਨੂੰ ਮਿਲ, ਇੱਟ ਚੰਗੀ ਪੱਕੀ ਦੇਖ ਖੁਸ਼ ਹੋ ਕਿਹਾ, "ਤੂੰ ਚੰਗੀ ਨਸਲ ਦਾ ਪੁੱਤਰ ਤੇ ਚੰਗੇ ਘਰ ਵਿਆਹਿਆ ਹੈਂ। ਵੇਖੀਂ ਅੱਗੋਂ ਭੀ ਤੇਰੀ ਅੰਸ਼ ਦਾ ਇਹੋ ਅਸਲਾ ਰਹੇ।" ਇਹ ਬੇਅੰਤ ਸਿੰਘ ਭੱਠੇ ਠੇਕੇ ਲੈਂਦਾ ਸੀ, ਹੁਣ ਸਰਸੇ ਹੈ ।

## ਨਵੇਂ ਦਸ਼ਮਲਵ ਸਿੱਕੇ

੧੯ ਚੇਤਰ, ਚੇਤਰ ਸੁਦੀ ਏਕਮ, ਬ੍ਰਿ ੨੦੧੪ ਲੱਗਾ । ਨਾਨਕ ਸ਼ਾਹੀ ੪੮੮ ਖਾਲਸਾ ੨੫੯, ੧ - ੪ - ੧੯੫੭ ਸੋਮਵਾਰ ਨਵੇਂ ਦਸ਼ਮਲਵ ਸਿੱਕੇ ਸ਼ੁਰੂ ਹੋਏ, ਆਨਾ, ਦੁਆਨੀ ਹੱਟ, ਫੇਰ ਚੁਆਨੀ, ਅਠਾਨੀ ਹਟੇਗੀ । ੩ ਸਾਲ ਇਹ ਪੁਰਾਣੇ ਸਿੱਕੇ ਚਲ ਅੱਗੇ ਨਵੇਂ ਜਾਰੀ ਹੋਣਗੇ। ਸਰਕਾਰੋਂ ਛਪਿਆ, ਅਖਬਾਰਾਂ ਤੇ ਨਵੇਂ ਸਿਕੇ ਦਾ ਰੂਪ ਅਤੇ ਵੇਰਵਾ ਭੀ ਛਪਿਆ। ਨਵੇਂ ਸਿੱਕਿਆ ਉਤੇ ਇੱਕ ਪਾਸੇ ਸ਼ੇਰ ਅਸ਼ੋਕ ਦਾ ਥੰਮ ਤੇ ਹਿੰਦੀ ਵਿੱਚ ਭਾਰਤ ਤੇ ਅੰਗਰੇਜ਼ੀ ਵਿੱਚ ਇੰਡੀਆ । ਦੂਜੇ ਪਾਸੇ ਕੀਮਤ, ਸਾਲ ਬਨਣ ਦਾ ਹੈ । ਪਹਿਲਾਂ ਇੱਕ, ਦੋ, ਪੰਜ, ਦੱਸ ਪੈਸਿਆਂ ਦੇ ਸਿਕੇ ਚਲੇ । ਥਾਂ ਥਾਂ ਸਰਕਾਰ ਵਲੋਂ ਨਮੂਨੇ ਲਿਖੇ ਗਏ ਤੇ ਛਪੇ ਸੀ ।

ਮਿਰਜਾ ਪੁਰ ਦੇ ਥੇਹੜ ਤੇ ਦਾਤੇ ਵਾਲੀਆਂ, ਚੰਦੋ ਵਾਲੀਆਂ ਛਾਂਹੀ ਵਾਲਿਆਂ ਆਦਿ ਦੇ ਕੋਠੇ, ਸਤਿਗੁਰੂ ਜੀ, ਕੋਲੋ ਇਟਾਂ ਦੇ ਪੁਆਏ । ਪਰ ਦੀ ਨਾਲੀ ਨੁਕਸਾਨ ਕਰਨ ਲੱਗੀ ਜੀਵਨ ਨਗਰ ਤੇ ਅਮਰਾਸਰ ਦੀ ਹੱਦ ਤੇ ਨਾਲੀ ਦਾ ਬੰਨ੍ਹ ਬਨ੍ਹਵਾ ਪਾਣੀ ਦਾ ਸਾਂਭਾ ਕੀਤਾ।

## ਸੇਠਾਂ ਵੱਲੋਂ ਸੁਹੇਵੇ ਸਾਹਿਬ ਪਾਠ

ਸੁਹੇਵੇ ਸਾਹਿਬ ਸੇਠਾਂ ਗੁਰਬਖਸ਼ ਸਿੰਘ, ਸੁਹੇਲ ਸਿੰਘ, ਦਰਸ਼ਨ ਸਿੰਘ ਤੇ ਪਰਵਾਰ ਬੀਬੀ ਸੁਰਜੀਤ ਕੌਰ, ਜਸਪਾਲ ਕੌਰ, ਪ੍ਰਕਾਸ਼ ਕੌਰ ਅਵਿਨਾਸ਼ ਕੌਰ, ਦਿਆਲ ਕੌਰ, ਅਮਰ ਕੌਰ ਵੱਲੋਂ, ੨੩ ਚੇਤਰ ਨੂੰ ਅਖੰਡ ਪਾਠ ਪਿੱਪਲ ਤਲੇ, ਗੁਰਦੁਆਰੇ ਦੇ ਦੱਖਣ ਦੀ ਤਰਫ ਥੜੇ ਦੇ ਕੋਨੇ ਤੇ ਅਰੰਭਿਆ । ਸੰਤ ਆਲਾ ਸਿੰਘ ਜੀ, ਤੇਜਾ ਸਿੰਘ ਜੀ, ਦਰਸ਼ਨ ਸਿੰਘ, ਸੰਤ ਪ੍ਰੀਤਮ ਸਿੰਘ ਜੀ, ਅਨੋਖ ਸਿੰਘ ਸਮੇਤ ਪੁਜੇ । ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਨੇ ਅਰਦਾਸਾ ਕੀਤਾ । ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ । ਪਾਠੀ ਬਲਵੰਤ ਸਿੰਘ ਜੀ ਰੋਡੇ ਨੇ ੧ਓ ਤੋਂ ਅਰੰਭ ਕੀਤਾ । ਥੜ੍ਹੇ ਦੇ ਉੱਤਰ, ਤਰਫ ਚੜ੍ਹਦੇ ਮੁੱਖ ਰੱਖ, ੨੩ ਚੇਤਰ, ੬ ਵਜ ਕੇ ੨੨

Namdhari Elibrary NamdhariElibrary@gmail.com

ਮਿੱਟਾਂ ਤੇ, ਕੜਾਹ ਪ੍ਰਸ਼ਾਦ, ਲਾਂਗਰੀ ਧਾਰਾ ਸਿੰਘ ਜੀਆ ਬੱਗਾ ਨੇ, ਲਿਆ ਧਰਿਆ ਸੀ । ਹੋਰ ਪਾਠੀ ਹਰੀ ਸਿੰਘ ਧਿੰਗੜ, ਕਰਤਾਰ ਸਿੰਘ ਆਦੋ ਕੇ, ਸੂਬਾ ਮੀਹਾਂ ਸਿੰਘ ਜੀ ਗੁਰੂ ਸਰ, ਗੁਰਬਚਨ ਸਿੰਘ ਜੰਡ। ਧੂਪੀ। ਧੰਨਾ ਸਿੰਘ ਜੀ ਦਮਦਮਾ, ਜੀਤ ਸਿੰਘ ਸੰਤੋਖ ਪੁਰ, ਸੰਤ ਲਾਭ ਸਿੰਘ ਜੀ ਕ੍ਰਿਪਾਲ ਪਟੀ ਕੰਧਾਰਾ ਸਿੰਘ ਸੰਤ ਨਗਰ, ਨਿਰੰਜਣ ਸਿੰਘ ਵਲਟੋਹਾ । ਪਹਿਰੂ ਸੰਤ ਗੁਰਦਿਆਲ ਸਿੰਘ ਜੀ ਸੰਤ ਨਗਰ, ਹਰਬੰਸ ਸਿੰਘ ਜੀ ਨਕੋੜਾ । ਲਾਂਗਰੀ, ਇੰਦਰ ਸਿੰਘ, ਰਾਮ ਰਾਮ, ਮੇਹਰ ਸਿੰਘ ਮਿਰਜਾ ਪੁਰ, ਬਾਬੂ ਸਿੰਘ ਮਧੇਅ ਪ੍ਰੀਤਮ੍ਹ ਸਿੰਘ ਧਰਮ ਪੁਰਾ, ਚੰਨਣ ਸਿੰਘ ਮਹੰਤ ਬਾਜੀਗਰ ਛੋਟਾ ਅਮਰਾਸਰ, ਬਚਿਤਰ ਸਿੰਘ ਕਰਤਾਰ ਸਿੰਘ ਦਮਦਮਾ ਬਾਬਾ ਸਾਉਣ ਸਿੰਘ ਸੰਤ ਨਗਰ ਸੌਧੇ ਕੋਟੀਆ, ਬਾਬਾ ਸਾਉਣ ਸਿੰਘ ਸੰਤ ਜੀ ਨੇਮ ਦੇ ਐਸੇ ਪੱਕੇ ਰਹੇ ਕਿ ਅੰਤ ਸਮਾਂ ਹਲਕ ਪੈਣ ਨਾਲ ਪੁੱਜਾ ਜਾਣ ਜਲ ਤੇ ਭਲਕ ਪੈ ਧੱਕਾ ਵੱਜਦਾ । ਸਨੇਹੀ ਕਹਿੰਦੇ ਨਾ ਜਲ ਵਰਤੋ ਪਿਸ਼ਾਬ ਕਰ, ਨਾ ਚੁਲਾ ਕਰੋ ਤਾਂ ਸੰਤ ਜੀ ਕਹਿੰਦੇ ਹੁਣ ਹੀ ਤੇ ਨੇਮ ਨਿਭਾਉਣਾ ਧਰਮ ਦੀ ਦ੍ਰਿੜਤਾ ਹੈ । ਜਲ ਦਾ ਤਿਆਗ ਨਾ ਕੀਤਾ। ਅਸੀਂ ਰਤੀ ਕੁ ਪੱਜ ਪਾ ਇਸ਼ਨਾਨ ਛੱਡ ਦਿੰਦੇ ਹਾ । ਇਨ੍ਹਾਂ ਦਾ ਬੱਚਾ ਹਰਬੰਸ ਸਿੰਘ ਹੁਣ ਸੰਤ ਨਗਰ ਹੈ ਰਾਮਗੜੀਆਂ ਸਾਧੂ । ਭਜਨ ਸਿੰਘ ਸੈਦੋ, ਅਣੋਖ ਸਿੰਘ ਦਮਦਮਾ ।

ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਗੁਰਦੇਵ ਸਿੰਘ ਰਾਮ ਪੁਰ ਦਾ ਡਰਾਈਵਰ ਰਾਗੀ ਹਜ਼ੂਰਾ ਸਿੰਘ ਭ੍ਦੌੜ, ਅਜਮੇਰ ਸਿੰਘ, ਪ੍ਰੀਤਮ ਸਿੰਘ, "ਮਾਈਆਂ ਬੀਬੀਆਂ ਗੁਰਨਾਮ ਕੌਰ, ਪ੍ਰੀਤਮ ਕੌਰ, ਮਹਿੰਦਰ ਕੌਰ, ਸੀਤਲ ਕੌਰ, ਚੰਨਣ ਕੌਰ, ਹਰ ਕੌਰ, ਬਲਵੰਤ ਕੌਰ, ਮਹਿੰਦਰ ਕੌਰ, ਮਨਜੀਤ ਕੌਰ ਰਾਣੀਆ, ਰਾਜ ਕੌਰ ਧਰਮਪੁਰਾ, ਜੈ ਕੌਰ ਜੌੜਕੀਆਂ, ਦਾਨ ਕੌਰ, ਬਲਵੀਰ ਕੌਰ ਨੌਹਰ, ਵਜ਼ੀਰ ਕੌਰ, ਪ੍ਰੀਤ ਕੌਰ ਭਦੌੜ । ਰਾਮ ਕੌਰ ਭਾਈ ਰੂਪਾ, ਜੀਤ ਕੌਰ, ਜਸਵੰਤ ਕੌਰ, ਮਾਈ ਸੰਤ ਕੌਰ ਨਕੌੜਾ, ਰਘਬੀਰ ਕੌਰ, ਬੰਤ ਕੌਰ, ਬੀਰੋ, ਹਰ ਕੌਰ, ਸਿਆਮ ਕੌਰ, ਬਲਵੰਤ ਕੌਰ, ਗੁਲਾਬ ਕੌਰ ਸ੍ਰੀ ਜੀਵਨ ਨਾਗਰ, ਬੰਤ ਕੌਰ ਧਨਕੌਰ ਦਮਦਮਾ, ਹਰਬੰਸ ਕੌਰ, ਹਰ ਕੌਰ, ਹਰਨਾਮ ਕੌਰ, ਲਾਭ ਕੌਰ, ਇਕਬਾਲ ਕੌਰ, ਗੁਰੋ, ਵੀਰ ਕੌਰ, ਕਰਤਾਰ ਕੌਰ, ਵੀਰ ਕੌਰ ਅਮਰਾਸਰ ਵੱਡਾ ।

ਹੋਰ ਸਾਧੂ ਸਿੱਖ, ਅਮਰ ਸਿੰਘ, ਗੁਰਬਚਨ ਸਿੰਘ, ਕਰਤਾਰ ਸਿੰਘ, ਦੇਵਾ ਸਿੰਘ, ਬਾਜਾ, ਸਃ ਬਲਦੇਵ ਸਿੰਘ, ਸੁਖਚੈਨ ਸਿੰਘ, ਕੁਲਦੀਪ ਸਿੰਘ, ਗੁਰਭਜਨ ਸਿੰਘ, ਗੇਂਦਾ ਸਿੰਘ, ਸੰਤਾ ਸਿੰਘ, ਪ੍ਰੇਮ ਸਿੰਘ, ਨੌਹਰੋ, ਗੁਰਦਿੱਤ ਸਿੰਘ, ਬਲਵੀਰ ਸਿੰਘ, ਜਸਾ ਸਿੰਘ, ਸੰਤ ਹਜ਼ਾਰਾ ਸਿੰਘ, ਸੰਤ ਹਰਬੰਸ ਸਿੰਘ ਏਲਨਾਂ ਬਾਦ, ਹਜਾਰਾ ਸਿਘ ਜੌੜਕੀਆਂ, ਉਤਮ ਸਿੰਘ ਰੈਣੂ, ਗੁਰਚਰਨ ਸਿੰਘ, ਸੰਤੋਖ ਸਿੰਘ ਢੁਡੀਕੇ ਸੁਹੇਵੇ ਸਾਹਿਬ ਰਹਿੰਦੇ, ਕਸ਼ਮੀਰਾ ਸਿੰਘ, ਤੇਜਾ ਸਿੰਘ ਜੀਵਨ ਨਗਰ, ਸ਼ੰਗਾਰਾ ਸਿੰਘ ਸਰਸਾ, ਇੰਦੂ ਸਿੰਘ ਭੇਡ ਵਾਲੀ, ਸੁਖਦੇਵ ਸਿੰਘ ਸੈਦੋ, ਜਗਜੀਤ ਸਿੰਘ ਮੁਦਕੀ, ਮੇਹਰ ਸਿੰਘ ਰੰਗਾ ਨਗਰ, ਹੋਰ ਨਗਰਾਂ ਦੇ ਗਏ ਸੀ, ੧੫੦ ਦੇ ਕਰੀਬ ਸੰਗਤ ਜੁੜੀ ਸੀ ।

੨੫ ਚੇਤ੍ਰ ਦੇ ੮ ਵਜੇ ਸੁਬਹ ਭੋਗ ਪਿਆ। ਇੱਕ ਸਧਾਰਨ ਪਾਠ ਦਾ ਭੀ ਸਾਥ ਸਲੋਕ ਪੜ੍ਹ ਭੋਗ ਪਾਇਆ। ਪੀਪੇ ਘਿਉ ਦਾ ਕੜਾਹ ਪ੍ਰਸ਼ਾਦ ਹੋਇਆ। ਸੰਤ ਆਲਾ ਸਿੰਘ ਜੀ ਆਸਾ ਦੀ ਵਾਰ, ਅੰਦਰ ਲਾਈ। ਪਿਪਲ ਦੀ ਲਪੇਟ ੧੮ ਹਥ ਸੀ ਉਸ ਸਮੇਂ । ਇਹਨਾਂ ਸਿੰਘਾਂ ਦੇ ਨਾਵਾਂ ਦਾ ਕਾਗਤ ੨੬, ਚੇਤ੍ਰ ਮੈਨੂੰ ਜੀਵਨ ਨਗਰ ਸਤਿਗੁਰੂ ਜੀ ਦਿੱਤਾ। ਗੁਰਦੇਵ ਸਿੰਘ ਦੀ ਹਥੀਂ ਲਿਖਿਆ ਸੀ ਜੋ ਸਾਬਤ ਕਰਦੈ ਕਿ ਸਤਿਗੁਰੂ ਜੀ ਮੈਨੂੰ ਇਸ ਤਰ੍ਹਾਂ ਕ੍ਰਿਪਾ ਕਰ ਇਹ ਸੇਵਾ ਦੀ ਦਾਤ ਬਖਸ਼ੀ ਹੈ । ਪ੍ਰਸ਼ਾਦ ਸਹੇਵੇ ਸਾਹਿਬ ਛਕ ਟੁਰੇ, ਵਾਪਸ ਨੌਹਰ ਆਏ ਗਊ ਸ਼ਾਲਾ ਸਤਿਗੁਰੂ ਜੀ ਦੇਖੀ ।

## *ਅੰਤਰ ਜਾਮੀ ਸਭ ਕਿਛੁ ਜਾਨੈ*

ਸਤਿਗੁਰੂ ਜੀ ਕਿਲ੍ਹੇ ਬੰਦੀ ਹੋ ਗਈ ਬਾਦ ਜੀਵਨ ਨਗਰ ਤੇ ਸੰਤ ਨਗਰ ਦੇ ਸਿੱਖਾਂ ਨੂੰ ਸੱਦ ਹੁਕਮ ਕੀਤਾ, "ਹੁਣ ਸਕਿੰਨਰੀ ਨਾਲਾ ਇੱਕ ਲਾਈਨ ਤੇ ਕਰੋ ਤੇ, ਨਵੀਂ ਖੁਦਾਈ ਕਰੋ, ਲੋੜ ਲਈ ਵਾਰੀ ਬੰਨ੍ਹ ਤੋੜ ਲੈਣਾ, ਬੇ ਲੋੜੇ ਸਮੇਂ ਬੰਦ ਕਰਨ ਵਾਲਾ ਬਣਾਓ।" ਮਿਸਤਰੀ ਸਾਹਿਬ ਸਿੰਘ ਜੀ ਨਕੌੜੇ ਨੂੰ ਪੁਟਾਈ ਵੇਖਣ ਤੇ ਕੀਤਾ। ਸੰਤ ਸਾਹਿਬ ਸਿੰਘ ਜੀ ਨਿਰਪੱਖ ਅੱਖ ਨਾਲ ਵੇਖ ਜਮੀਨ ਅਨੁਸਾਰ ਵੰਡ ਮਿਲੀ, ਜਗ੍ਹਾ ਦੇਖਦੇ ਤੇ ਦੱਸਦੇ। ਇਹ ਸੰਤ ਜੀ ਪਿਛੋਂ ਬਾਠਾਂ ਵਾਲੇ, ਜ਼ਿਲ੍ਹਾ ਸਿਆਲ ਕੋਟ ਦੇ ਹਨ, ਸਿਦਕ, ਭਰੋਸੇ, ਸਵਾਈ ਦੇ, ਵਿਹਾਰ ਵੱਲੋਂ ਪੁਰਾਣੇ ਸਿੱਖਾਂ ਦਾ ਨਮੂਨਾ ਹਨ। ਪਿਛਲੀ ਵਾਰ ਸਕੰਨਰੀ ਨਾਲਾ, ਖੁਦਾਉਂਦਿਆਂ ਇੱਕ ਦਿਨ ਸੰਤ ਜੀ ਨੂੰ ਬਹੁਤ ਔਖ ਹੋਇਆ। ਦਿਨ ਤੰਗੀ ਦੇ ਸੀ ਰਾਤ ਕੋਈ ਅਰਜ ਕਰਨ ਕੋਠੀ ਗਏ। ਨੰਗੇ ਹੀ, ਬੂਹੇ ਤੋਂ ਬਾਹਰ ਆ ਪਏ ਰਹੇ। ਪਹਿਰੂ ਸਿੱਖ ਕਹਿ ਦਿੱਤਾ, "ਇਸ ਵੇਲੇ ਹੁਕਮ ਨਹੀ ਅੰਦਰ ਜਾਣ ਦਾ।" ਸਵੇਰੇ ਇਸ਼ਨਾਨ ਕਰ ਆਸਾ ਦੀ ਵਾਰ ਵਿੱਚ ਬੈਠੇ, ਅਰਜ ਕਰਨ ਦਾ ਮੌਕਾ ਨਾ ਮਿਲਿਆ ਸੇਵਾ ਦੀ ਡਿਊਟੀ ਤੇ ਉਠ ਨੱਸੇ । ਡਰਦੇ ਆਪੇ ਗੱਲਾਂ ਕਰਦੇ, "ਜੇ ਅੱਜ ਕੱਲਾ ਮਿਲੇ ਤਾਂ ਤੇਰੇ ਨਾਲ ਗੱਲ ਕਰਾਂ। ਤੂੰ ਆਪਣੇ ਕੰਮ ਲੱਗਿਆਂ ਦਾ ਹੇਠਲਾ ਉਤਲਾ ਦਮ ਕਿਉਂ ਨਹੀ ਰਲਨ ਦਿੰਦਾ?" ਸਤਿਗੁਰੂ ਜੀ ਜੀਵਨ-ਨਗਰੋਂ ਕਾਹਲ ਨਾਲ ਘੋੜਾ ਲੈ ਸੰਤ ਜੀ ਨੂੰ ਅਗੇ ਹੋ ਮਿਲ ਕਿਹਾ, "ਦੱਸੋ ਸੰਤ ਜੀ, ਕੀ ਕਹਿਣਾ ਜੇ ।" ਸਾਹਿਬ ਸਿੰਘ ਜੀ ਬੈਰਾਗੀ ਹੋਏ ਅੱਗੇ ਅੱਗੇ ਨਸੇ ਤੇ ਸਿੱਖਾਂ ਦੇ ਮੁਦੇ ਪੁੱਟੇ ਦਸੇ। ਅਰਜ਼ ਕੀਤੀ, "ਹੇ ਅੰਤਰ ਜਾਮੀਆਂ! ਤੂੰ ਸਭ ਕੁਝ ਜਾਣਦਾ ਹੈਂ। ਮੈਂ ਹੁਣ ਕਝ ਦੱਸਣ ਜੋਗਾ ਨਹੀ ਰਹਿ ਗਿਆ। ਮੇਰੇ ਲਈ ਤੇਰੀ ਰਜ਼ਾ ਹੀ ਇਵੇਂ ਦੀ ਹੈ। ਭੱਜਦਾ ਰਹੋ ਤੇ ਗੱਜਦਾ ਰਹੋ। ਸਬਰ ਸੰਤੋਖ ਨਾਲ ਰਜਦਾ ਰਹੋ। ਸਤਿਗੁਰੂ ਜੀ ਕਿਹਾ, "ਅੱਛਾ ! ਫਿਰ ਮੈਨੂੰ ਹੁਣ ਛੁੱਟੀ ਹੈ, ਆਪ ਵੱਲੋਂ। ਮੈਂ ਅਜੇ ਕੁਝ ਸਵੇਰ ਦਾ ਮੂੰਹ ਨਹੀ ਪਾਇਆ।" ਸੰਤ ਜੀ ਸਮਝ ਗਏ ਕਿ ਮੇਰੀ ਅਰਜ ਦੀ ਕਾਹਲ ਕਰਕੇ ਆਏ ਹਨ ਤੇ ਤੁਰੰਤ ਸੰਤ ਜੀ ਕਿਹਾ, "ਆਪ ਜੀ ਦੀ ਜਿਵੇਂ ਰਜ਼ਾ ਹੈ" ਸੰਤ ਜੀ ਦੱਸਦੇ ਹਨ, "ਮੈਂ ਦੂਰੋਂ ਦੇਖਿਆ

ਸੀ, ਸਤਿਗੁਰੂ ਜੀ ਵਣਾਂ ਤੇ ਪੀਲੂ ਤੋੜ ਛਕਦੇ ਤੇ ਛੇੜੂਆਂ ਨਾਲ ਹਾਸ ਬਿਲਾਸ ਕਰਦੇ, ਜੀਵਨ ਨਗਰ ਨੂੰ ਹੀ ਗਏ ਸੀ ।" ਸੰਤ ਜੀ ਨੂੰ ਬਾਦ ਛੇੜੂਆਂ ਦੱਸਿਆ ਸੀ ਕਿ ਸਤਿਗੁਰੂ ਜੀ ਬੜੇ ਖੁਸ਼-ਖੁਸ਼ ਸੀ ਤੇ ਸਾਡੇ ਪੁਛਣ ਤੇ ਕਿ ਆਪ ਕਿਧਰ ਆਏ ਸੀ, ਦੱਸਿਆ ਸੀ,"ਸਾਹਿਬ ਸਿੰਘ ਦੀ ਮੰਨ ਕੇ ਨਿਰਨੇ ਕਾਲਜੇ ਹੀ ਨਿਕਲਿਆ ਸਾਂ।"

## ਦਮੇ ਦੀ ਦਵਾ

ਇੱਕ ਸਿੱਖ ਦੇ ਬੱਚੇ ਨੂੰ ਖੰਘ ਤੇ ਦਮਾਂ ਸੀ। ਸਤਿਗੁਰੂ ਜੀ ਉਸ ਨੂੰ ਦਵਾ ਦੱਸੀ। ਹਲਦੀ ਹਥੀਂ ਪੀਸ ਉਤਨੀ ਕਪੜ ਛਾਣ ਕਰ ਹੀ, ਖਾਂਦੀ ਦੀ ਦੇਸੀ ਖੰਡ ਪਾ, ਚੂੰਢੀ ਭਰ ਨਿਰਨੇ ਕਾਲਜੇ, ਗੌਕੇ ਦੁਧ ਜਾਂ ਜਲ ਤਾਜੇ ਨਾਲ ਕੁਝ ਦਿਨ ਛਕਣ ਤੇ ਹਟਦੀ ਹੈ। ਜਾਂ ਰੇਠੇ ਦਾ ਛਿਲਕਾ ਤੇ ਕਾਲਾ ਸੁਹਾਗਾ ਪੀਸ, ਕਪੜ ਛਾਣ ਕਰ, ਸ਼ਹਿਦ ਨਾਲ ਮੋਠਾਂ ਦੇ ਦਾਣੇ ਜਿਨੀ ਗੋਲੀ ਬਣਾਂ, ਕੁਝ ਰੋਜ ਸੁਬਹ ਸ਼ਾਮ ਛਕਣ ਨਾਲ ਖੰਘ ਦਮਾਂ ਹਟਦਾ ਹੈ।

## ਸੱਪ ਲੜੇ ਦੀ ਦਵਾ ਅਤੇ ਹਲਕ ਦੀ

ਸਤਿਗੁਰੂ ਜੀ ਬਚਨ ਕੀਤਾ ਸੱਪ ਲੜੇ ਤੇ ਪਿਪਲ ਦੇ ਪੱਤੇ ਡੰਡੀ ਸਣੇ ਤੋੜ ਕੰਨਾਂ ਵਿੱਚ ਡੰਡੀ ਗਲੋਂ, ਜਿਥੋਂ ਤਕ ਝਲਿਆ ਜਾਏ, ਡੰਡੀ ਅਗੇਰੇ ਕਰਨੀ, ੧੫-੧੫ ਮਿੰਟਾਂ ਬਾਦ ਡੰਡੀ ਬਦਲਨੀ। ਸੱਪ ਲੜੇ ਵਾਲਾ ਔਖ ਤੇ ਮੰਨੇਗਾ ਪਰ ਬਚ ਜਾਵੇਗਾ। ਹਲਕ ਪੈਣ ਤੇ, ਦੁਧ ਅੱਕ ਦਾ ਤਿੰਨ ਛਟਾਂਕੀ, ਰਗੜ ਪਿਆਣ ਤੇ ਹਲਕ ਹਟੇ, ਸਿਆਣੇ ਦਸਦੇ ਹਨ। ਦੰਦ ਦਰਦ ਤੇ ਨਿੰਮ ਦੀਆਂ ਕਰੂੰਬਲਾਂ ਉਸ ਦਾਹੜ ਤਲੇ ਰੱਖ ਘੁਟੀ ਮੂੰਹ ਮੀਟ ਰੱਖਿਆ ਅਰਾਮ ਹੁੰਦਾ ਹੈ ।

## ਗੁਰੂ ਦੀਆਂ ਖੁਸ਼ੀਆਂ

ਸਤਿਗੁਰੂ ਜੀ ਸੰਗਤ ਦੀ ਸਿਫਤ ਕੀਤੀ, ਭੈਣੀ ਸਾਹਿਬ ਕਈ ਵਾਰ ਤੇ ਸੁਹੇਵੇ ਸਾਹਿਬ ਪਾਠ ਕਰਨ ਸਮੇਂ ਸੰਗਤ ਨੇ ਘਰ ਦੇ ਕੰਮਾਂ ਦਾ ਖਿਆਲ ਨਹੀ ਰੱਖਿਆ, ਮੇਰੇ ਕਹੇ ਤੇ ਫੁਲ ਚੜ੍ਹਾਏ। ਇਸ ਜਮਾਨੇ ਵਿੱਚ ਭੀ ਨਾਮਧਾਰੀ, ਸਭ ਤੋਂ ਚੰਗੇ ਹਨ।

Namdhari Elibrary NamdhariElibrary@gmail.com

## *ਪੋਥੀ ਕਿ ਗ੍ਰੰਥ ਸਾਹਿਬ*

ਸਤਿਗੁਰੂ ਜੀ ਬੀੜਾਂ ਛਾਪਣ ਵਾਲਿਆਂ ਦੇ ਝੇੜੇ ਦੀ ਗੱਲ ਕਰਦਿਆਂ ਕਿਹਾ, "ਕਰਤਾਰ ਪੁਰ ਵਾਲੀ ਬੀੜ ਵਿੱਚ ਕਬੀਰ ਦੇ ਸ਼ਬਦ ਤੇ ਲੀਕ ਵੱਜੀ ਹੋਈ ਏ ਤੇ ਮੀਰਾ ਬਾਈ ਦਾ ਸ਼ਬਦ ਏ ਜੋ ਸਾਬਤ ਕਰਦੇ ਹਨ ਕਿ ਗੁਰੂ ਜੀ ਵਾਲੀ ਇਹ ਬੀੜ ਨਹੀ ਤੇ ਦਮਦਮੋਂ ਵਾਲੀ ਮੂਲੋਂ ਹੈ ਹੀ ਨਹੀਂ। ਜੇ ਹੁੰਦੀ ਤਾਂ ਤੁਕ ਜੋ ਉਲਟਾਈ ਸੀ ਸੋ ਵਿੱਚ ਹੁੰਦੀ। ਸਤਿਗੁਰੂ ਰਾਮ ਸਿੰਘ ਜੀ ਜੋ ਬੀੜ ਛਪਾਈ ਸੀ ਸੋ ਹੀ ਅਜ ਕਲ ਪ੍ਰਚਲਤ ਹਨ ਤੇ ਉਸ ਤੋਂ ਪਹਿਲਾਂ 'ਪੋਥੀ' ਹੀ ਕਈਆਂ ਬੀੜਾ ਤੇ ਲਿਖਿਆ ਮਿਲਦਾ ਹੈ। 'ਗ੍ਰੰਥ ਸਾਹਿਬ' ਸਤਿਗੁਰੂ ਜੀ ਹੀ ਲਿਖਵਾਇਆ ਹੈ।" ਜੀ ਦੇ ਪੰਥ ਪ੍ਰਕਾਸ਼ ਦੀ ਉਹ ਐਡੀਸ਼ਨ ਇੱਕ ਵਾਰ ਪੜ੍ਹੀ ਹੈ ਜਿਸ ਵਿੱਚ ਦਸਵੇਂ ਗੁਰਾਂ ਦੇ ਬਾਲ ਚੋਜਾਂ ਵਿੱਚ ਲਿਖਿਆ ਹੈ ਤਿੰਨ ਤਰ੍ਹਾਂ ਦੀਆਂ ਹਾਣੀਆਂ ਦੀਆਂ ਟੋਲੀਆਂ ਬਣਾਉਂਦੇ, ਹਰਾਉਂਦੇ ਤੇ ਜਿਤਾਉਂਦੇ ਸ੍ਰੀ ਗੁਰੂ ਜੀ। ਤੁਰਕਾਂ ਨੂੰ ਸਿੰਘਾਂ ਤੋਂ ਸਿੰਘਾਂ ਨੂੰ ਅੰਗਰੇਜ਼ਾਂ ਤੋਂ, ਅੰਗਰੇਜਾਂ ਲੰਡਨ ਵਾਲਿਆਂ ਨੂੰ ਰੂਸ ਵਾਲਿਆਂ ਤੋਂ ਹਰਵਾਉਂਦੇ ਸੀ, ਦੋ ਭਵਿੱਖਤ ਵਾਕ ਤਾਂ ਪੂਰੇ ਲੱਗਦੇ ਹਨ। ਇੱਕ ਲੰਡਨ ਵਾਲਿਆਂ ਦਾ ਰੂਸ ਤੋਂ ਨਿਸ਼ਾਨਾ ਹੋਣਾ ਰਹਿੰਦਾ ਹੈ। ਭਾਵੇਂ ਹੁਣ ਕੁਝ ਹੈ। ਅੰਤ ਅਮਰੀਕਾ ਤੇ ਲੰਡਨ ਵਾਲੇ, ਪਾਕਿਸਤਾਨ ਵੱਲ ਹੋਣਗੇ ਤੇ ਭਾਰਤ ਵੱਲ ਰੂਸ ਹੋਵੇਗਾ। ਲੰਡਨ ਵਾਲੇ ਨੱਸਣਗੇ। ਤਦੋਂ ਹੀ ਵਿਰਲੀ ਵਸੋਂ ਹੋ ਸਨੇਹ ਦਾ ਸਮਾਂ ਆਵੇਗਾ, ਆਪੋ ਵਿੱਚ। ਹੁਣ ਤਾਂ ਸਭ ਆਪੋ ਵਿੱਚ ਲੜਦੇ ਹੀ ਹਨ।

## *ਦੁਬਿਧਾ, ਨਿੰਦਾ ਦਾ ਮੁਢ ਕਿਥੋਂ*

ਸਤਿਗੁਰੂ ਜੀ ਸੰਤ ਨਗਰ (ਪਿਆਰਾ ਸਿੰਘ ਨਾਥ) ਤੇ, ਗੁਰਮੁਖ ਸਿੰਘ, ਸਵਰਨ ਸਿੰਘ ਜਗਦੇਆਂ, ਵਾਲਿਆਂ ਦੇ ਘਰ ਅਖੰਡ ਪਾਠ ਤੇ ਦਰਸ਼ਨ ਦਿੱਤੇ ਤੇ ਕਿਹਾ ਇਸ ਘਰ ਵਾਲੀ ਜਗਾਹ* ਤੋਂ ਸਾਡੀ ਦੁਬਿਧਾ ਤੇ ਨਿੰਦਾ ਦਾ ਮੁੱਢ ਬੱਝਾ ਹੈ। ਇਸੇ ਦਿਨ, ੨੩ ਜੇਠ, ਸਤਿਗੁਰੂ ਜੀ ਸੰਤ ਊਧਮ ਸਿੰਘ ਜੀ ਫਿਲੋਕੇ ਜਿਲਾ ਗੁਜਰਾਂਵਾਲੀਏ ਕੇ ਭੋਗ ਚੜ੍ਹਾਈ ਦੇ ਤੇ ਉਸ ਦੇ ਪੁੱਤ੍ਰ ਕਪੂਰ ਸਿੰਘ ਨੂੰ ਆਪਣੀ ਹੱਥੀ ਸਫੈਦ ਦਸਤਾਰ ਵਿੱਚੋਂ ਨੀਲੀਆਂ ਤਾਰਾਂ ਖਿੱਚ ਬੰਧਾਈ ਤੇ ਬਚਨ ਕੀਤਾ, "ਇਹ ਸੰਤ ਊਧਮ ਸਿੰਘ ਜੀ ਤਾਂ ਨਾਮਧਾਰੀ ਪੰਥ ਦੇ ਕੁਰੁਤੇ ਫਲ ਸੀ। ਗ੍ਰਿਹਸਥੀ ਹੁੰਦਿਆਂ ਪੁਰਾਣੇ ਸਾਧੂਆਂ ਵਾਂਗੂ ਇਕਾਂਤ'ਚ ਬੈਠ ਭਜਨ ਕਰਦੇ ਸੀ। ਹੁਣ ਤੇ ਸਿੱਖ ਸਾਧ ਸੋ ਰੀਤ, ਗੜਵਾ ਜਲ ਕਾ ਲੈ ਇਕਾਂਤ ਜਾ ਬਹਿੰਦੇ, ਰੋਜ਼ ਜਰੂਰ, ਭੁਲ ਹੀ ਗਏ ਹਨ। ਮੈਂ ਘੰਟਾ ਨਾਮ ਸਿਮਰਨ ਉਹੋ ਸੁਆਦ ਯਾਦ ਕਰਾਣ ਲਈ ਨਾਮਧਾਰੀਆਂ ਨੂੰ ਕਿਹਾ ਹੈ। ਜਿਵੇਂ

* ਇਸ ਘਰ ਵਿੱਚ ਪਹਿਲਾਂ ਲਾਭ ਸਿੰਘ ਕੱਕਾ ਰਹਿੰਦਾ ਸੀ। ਉਸਦੇ ਸਾਮਾਨ ਕਢਵਾਣ ਤੋਂ ਰੌਲਾ ਵਧਿਆ ਸੀ ।

Namdhari Elibrary NamdhariElibrary@gmail.com

ਤਦੋਂ ਸਾਧੂ ਕਰਦੇ ਸੀ ਤਿਵੇਂ ਦਾ ਸ਼ੁਧ ਵਿਹਾਰ ਤੇ ਭਜਨ ਦਾ ਪਿਅਰ ਕੋਈ ਵਿਰਲਾ ਹੀ ਕਰਦਾ ਹੈ ।"

## *ਸ੍ਰੀ ਗੁਰੂ ਹਰੀ ਸਿੰਘ ਮਹਾ-ਵਿਦਿਆਲੇ*

ਸ੍ਰੀ ਜੀਵਨ ਨਗਰ ਗੁਰੂ ਹਰੀ ਸਿੰਘ ਜੀ ਦੀ ਯਾਦ ਤੇ ਸੰਤ ਗਿਆਨਾ ਸਿੰਘ ਜੀ ਦੇ ਨਮਿੱਤ ਸਤਿਗੁਰੂ ਜੀ ਮੇਲਾ ਕੀਤਾ, ੨੯ ਜੇਠ। ਸੰਤ ਜੀ ਦੇ ਮੇਲੀਆਂ ਵੱਲੋਂ ਭੀ ਪਾਠਾਂ ਦੇ ਭੋਗ ਪਏ, ੨੭ ਜੇਠ ੨੦੧੪ ਕੜਾਹ ਪ੍ਰਸ਼ਾਦਿ ਦੀ ਖੁਲ੍ਹੀ ਦੇਗ ਤਿਆਰ ਕਰਵਾ ਜੀਵਨ ਨਗਰ ਤੇ ਸੰਤ ਨਗਰ ਵਿਚਾਲੇ ਗੁਰੂ ਹਰੀ ਸਿੰਘ ਜੀ ਵਿਦਿਆਲੇ ਖੋਹਲਣ ਦਾ ਅਰਦਾਸਾ ਕੀਤਾ। ਮਾਸਟਰ ਦਲੀਪ ਸਿੰਘ ਜੀ, ਕਪੂਰ ਸਿੰਘ, ਅਮਰੀਕ ਸਿੰਘ, ਮਾ: ਸੁਹਾਵਾ ਸਿੰਘ ਜੀ ਜੋ ਸੰਤ ਨਗਰ ਬਚਿੱਆਂ ਨੂੰ ਪੜ੍ਹਾਉਂਦੇ ਸੀ, ਅਧਿਆਪਕ ਲਾਏ ਮਾ: ਦਲੀਪ ਸਿੰਘ ਜੀ ਨੂੰ ਹੁਕਮ ਕੀਤਾ ਤੁਸੀਂ ਹੁਣ ਇਥੇ ਬੱਚਿਆਂ ਨੂੰ ਪਹਿਲੇ ਗੁਰਮੁਖੀ ਅੱਖਰ ਪੜ੍ਹਾਓ, ਗੁਰਮੁਖੀ ਬਾਣਾ ਸਿਖਾਓ, ਆਪ ਇਸ਼ਨਾਨ ਭਜਨ ਬਾਣੀ ਦੇ ਧਾਰਣੀ ਬਣਾਓ, ਤੇ ਨਾਮ ਸਿਮਰਨ ਭੀ ਜ਼ਰੂਰ ਰੋਜ ਨਾਲ ਰੱਖੋ।

ਸਤਿਗੁਰੂ ਜੀ ਅਰਦਾਸਾ ਕਰ ਵਿਦਿਆਲਾ ਖੋਹਲ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਨਾਮ ਰੱਖਿਆ, ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲਾ। ਸਤਿਗੁਰੂ ਜੀ ਆਪ ਦੇ ਡੇਹਰੀ ਫਾਰਮ ਭਾਵ ਲਵੇਰੀਆਂ ਦੇ ਅਸਥਾਨ ਦਾ ਨਾਮ ਭੀ ਗੁਰੂ ਹਰੀ ਸਿੰਘ ਜੀ ਡੇਹਰੀ ਫਾਰਮ ਹੀ ਰੱਖ, ਸੰਥਾ, ਸਪੂਤਾਂ ਜੋਗ ਦਿੱਤੀ ਕਿ ਪਿਤਾ ਆਪਦੇ ਦਾ ਨਿਸ਼ਾਨ ਉੱਚਾ ਤੇ ਕਾਇਮ ਕਰਨਾ। ਜਿਵੇਂ ਕਿਵੇਂ ਮਹਾਨ, ਜੋਗ ਸਪੁਤ੍ਰਾਂ ਬੰਧਾਨ, ਤਾਹੀਓ ਹੋਇਆ ਹੈ ਪ੍ਰਵਾਨ।

## *ਸਤਿਜੁਗ ਮੁੜ ਸਪਤਾਹਕ*

ਜੀਵਨ ਨਗਰ ੭ ਹਾੜ ੨੦੧੪ ਨੂੰ ਮਾਸਿਕ ਪੱਤਰ ਤੋਂ ਮੁੜ ਸਤਿਜੁਗ ਸੱਤੀ ਦਿਨੀ ਛਪਣਾ ਸ਼ੁਰੂ ਹੋਇਆ। ਰਜਿੰਦਰ ਸਿਘ, ਮੰਗਲ ਸਿੰਘ ਦਾ ਨਾਮ ਹਟ, ਪ੍ਰੀਤਮ ਸਿੰਘ ਕਵੀ ਸੰਪਾਦਕ ਬਣਾ ਛਪਣਾ ਸ਼ੁਰੂ ਹੋਇਆ। ਹਫਤਾ, ਮਸ਼ੀਨ ਵਿਗੜੀ ਕਰ ਬਾਅਦ, ਪਰਚਾ ਨਿਕਲਿਆ।

## *ਮੇਲਿਆਂ ਵਿੱਚ ਦਰਸ਼ਨ*

ਨਕੌੜੇ ਦੀ ਸੰਗਤ ਮਾਤਾ ਜਿਉਣ ਕੋਰ ਜੀ ਨਮਿਤ ਹਾੜ ਮੇਲਾ ਕੀਤਾ। ਸਤਿਗੁਰੂ

ਜੀ ਦਰਸ਼ਨ ਦਿੱਤੇ। ਸੰਤ ਫਤੇ ਸਿੰਘਜੀ, ਪੰਡਿਤ ਗੋਪਾਲ ਸਿਘਜੀ, ਕਵੀ ਪ੍ਰੀਤਮ ਸਿੰਘ ਆਦਿ ਨੇ ਪ੍ਰਚਾਰ ਕੀਤਾ। ਸਤਿਗੁਰੂ ਜੀ ਭੀ ਸਿੱਖਾਂ ਜੋਗ ਸਲੂਕ, ਸ਼ਾਂਤੀ, ਸਫਾਈ ਸਚਾਈ ਦੀ ਕਮਾਈ ਦਾ ਉਪਦੇਸ਼ ਦਿੱਤਾ। ਸਤਿਗੁਰੂ ਜੀ ਦੀ ਦੇਹ ਢਿੱਲੀ ਰਹਿਦੀ ਸੀ। ਅਰਜਾਂ ਘੱਟ ਹੀ ਸੁਣਦੇ ਸੀ। ਸੰਗਤਾਂ ਦੀ ਅਰਜ ਉਤੇ ਸੰਤੋਖ ਪੁਰੇ, ਧਰਮ ਪੁਰੇ, ਦਮਦਮੇ, ਕਰੀ ਵਾਲੀ, ਹਾਰਨੀ, ਮਿਰਜਾ ਪੁਰ, ਸੰਤ ਨਗਰ ਅਮਰਾਸਰ ਦਰਸ਼ਨ ਦਿੱਤੇ। ਸਤਿਗੁਰੂ ਜੀ ਭਰ ਗਰਮੀ ਦੇ ਪਹਿਰੇ ਦੁਪਹਿਰੇ ਜੀਵਨ ਨਗਰ ਹੀ ਆ ਗੁਜ਼ਾਰਦੇ ਸੀ। ਭਾਵੇਂ ਅਰਜਾਂ ਘਟ ਹੀ ਸੁਣਦੇ ਸੀ ਤਾਂ ਭੀ ਸਿੱਖਾਂ ਦਾ ਤਕਾਜਾ, ਜਮੀਨ ਤੇ ਕੋਠਿਆਂ ਦਾ, ਰੋਜ਼ ਕੋਈ ਨਾ ਕੋਈ ਕੰਨੀ ਪੈਂਦਾ। ਜਦ ਹਾੜ ਦਾ ਪਿਛਲਾ ਪੱਖ ਆਇਆ। ਸਤਿਗੁਰੂ ਜੀ ਮੰਡੀ ਬਿਆਸ ਦੇ ਕੰਢੇ ਜਾ ਕੋਠੀ 'ਚ ਗੁਜਾਰਿਆ, ਮੰਡੀ ਦੀ ਸੰਗਤ ਮਿਲਕੇ ਕੀਰਤਨ ਸਤਿਗੁਰੂ ਜੀ ਦੇ ਹਜੂਰ ਕਰਦੀ।

## *ਭੈਣੀ ਸਾਹਿਬ ਇਸਤੇਮਾਲ*

ਏਨ੍ਹੀ ਦਿਨੀ ਭੈਣੀ ਸਾਹਿਬ ਇਸਤੇਮਾਲ ਹੋ ਰਿਹਾ ਸੀ। ਸਤਿਗੁਰੂ ਜੀ ਸਕੀਮ ਬਨਾਉਣ ਸਮੇਂ ਹਾਕਮਾਂ ਨੂੰ ਕਿਹਾ, "ਹਾਤੇ ਖਾਤੇ ਮੇਰੇ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਵਖ-ਵਖ ਹੋਣ। ਜੋ ਇਤਿਹਾਸਿਕ ਅਸਥਾਨ ਰਾਮਸਰ, ਯੱਗ ਹਵਨ ਦੀ ਜਗ੍ਹਾ, ਸ਼ਹੀਦੀ ਬੁੰਗਾ, ਕੋਠੀ, ਥੜਾ, ਬੋਹੜਾਂ, ਪਿਪਲ, ਬਾਗ, ਤਬੇਲੇ, ਅਕਾਲ ਬੁੰਗਾ ਆਦਿ, ਸੋ ਮੇਰੇ ਵਾਲੇ ਖਾਤੇ ਪਾਣੇ ਤਾਂ ਕਿ ਇਹ ਪੰਥ ਨਾਮਧਾਰੀ ਜੋਗ ਥਾਵਾਂ ਅਵੰਡ ਰਹਿ ਸਕਣ।

ਦਿੱਲੀ ਵਿੱਚ ਭੀ ਤੇ ਹੋਰ ਕਾਂਗਰਸ ਰਾਜ ਵਿੱਚ ਭੀ ਪਛੜੀਆਂ ਰਹੀਆਂ ਅੰਗਰੇਜਾਂ ਸਮੇਂ ਕੌਮਾਂ ਨੂੰ ਜੋ ਇਮਦਾਦ, ਹੱਕ, ਸੀਟਾਂ, ਆਦਿ ਮਿਲੇ ਸੋ ਸਤਿਗੁਰੂ ਜੀ ਵੀ ਚਾਹੁੰਦੇ ਸੀ ਨਾਮਧਾਰੀ ਪੰਥ ਨੂੰ ਮਿਲਣ। ਤੇ ਮਹਾਰਾਜ ਜੀ ਚਾਹੁੰਦੇ ਸੀ ਰਾਮਗੜ੍ਹੀਆਂ ਨੂੰ ਹੀ ਮਿਲਣ। ਇਸ ਨਿਰਨੇ ਨੂੰ ਲੈ ਭੀ ਦਿੱਲੀ ਵਿੱਚ ਇਸੇ ਵੋਟਾਂ ਤੇ ਚੋਧਰੀ ਦੇਵੀ ਲਾਲ ਦੇ ਹਾਰਨ ਸਮੇਂਘਸੀਟਾ ਸਿੰਘ ਨਾਲ ਤੇਜਾ ਸਿੰਘ ਪੰਡੋਰੀ, ਤੇਜਾ ਸਿੰਘ ਬੰਡਾਲੀਆਂ, ਬਘੇਲ ਸਿੰਘ ਹਕੀਮ ਸੰਤ ਨਗਰ ਤੋਂ, ਭਗਵਾਨ ਸਿੰਘ ਗੁਜਰਵਾਲੀਆ ਅਹਿਲੀਓਂ ਜੋ ਹੁਣ ਪ੍ਰਤਾਪ ਨਗਰ ਅਖਾਉਂਦੀ ਏ, ਨਕੌੜਿਓਂ ਦਸੌਧਾ ਸਿੰਘ, ਉਮਰਾਉ ਸਿੰਘ ਆਦਿ ਦੇਵੀ ਲਾਲ ਤੇ ਮਹਾਰਾਜ ਜੀ ਨਾਲ ਰਲੇ। ਸਤਿਗੁਰੂ ਜੀ ਦੇ ਪੱਖ ਵਾਲੇ ਕਾਮੇ ਸਿੱਖਾਂ ਤੇ ਅਰਜੀਆਂ ਦੇ ਕਈ ਝੂਠੇ ਹੀ ਮੁਕਦਮੇਸਰਕਾਰੇ ਕਰ ਦਿੱਤੇ। "ਲੜਨ ਮਾਲਕਾਂ ਦੇ ਭਾਗਾਂ ਨੂੰ ਵਾਲੀ ਗੱਲ ਬਣੀ। ਦੇਵੀ ਲਾਲ ਦਾ ਦਾਅ ਫਬਿਆ ਤੇ ਸਰਕਾਰ ਨੇ ਕੂਕਿਆਂ ਨੂੰ ਤੰਗ ਕਰਨਾ ਅਣਝੱਕ ਹੋ ਆਰੰਭਿਆ। ਮੁਕੱਦਮੇਂ ਕਰਨ ਵਾਲੇ ਉਜਰ ਇਹ ਹੀ ਲਿਖਾਣ ਕਿ ਅਸਾਂ ਕਾਂਗਰਸ ਵੱਲ ਵੋਟ ਦਿੱਤੇ ਹਨ ਤੇ ਇਹ ਜਿੱਤ ਗਏ। ਦੁਖੀ ਹੋਣ ਕਰ ਹੁਣ ਸਾਨੂੰ ਤੰਗ ਕਰਦੇ ਹਨ ਤੇ ਕਹਿੰਦੇ ਹਨ ਕਿ ਮਾਰ ਦਿਆਂਗੇ। ਸਤਿਗੁਰੂ ਜੀ ਸਿੱਖਾਂ ਨੂੰ ਸੱਚ ਬੋਲਣ ਦਾ ਤੇ ਨਾ ਡੋਲਣ ਦਾ ਤੇ ਸਹਿਜ ਵਿੱਚ

Namdhari Elibrary NamdhariElibrary@gmail.com

ਰਹਿਣ ਦਾ ਉਪਦੇਸ਼ ਦਿੰਦੇ ਸੀ ।

## *ਰਾਇਕੋਟੀ ਸ਼ਹੀਦਾਂ ਦੀ ਯਾਦ ਦਿੱਲੀ ਵਿੱਚ*

ਸਤਿਗੁਰੂ ਜੀ, ੧੯ ਸਉਣ, ਦਿੱਲੀ ਦੀ ਸੰਗਤ ਵੱਲੋਂ ਰਾਏਕੋਟ ਵਾਲੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਜੋਂ ਮੇਲੇ ਕੀਤੇ ਤੇ ਦਰਸ਼ਨ ਦਿੱਤੇ। ਸ. ਫਤੇ ਸਿੰਘ ਜੀ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਪੰਡਤ ਗੋਪਾਲ ਸਿਘ ਜੀ ਬਹੁਤ ਦਲੀਲਾਂ ਤੇ ਪਰਚਾਰ ਕੀਤਾ ਕਿ ਸਨਮੁਖ ਹੋ ਸ਼ਹੀਦੀਆਂ ਨਾਮਧਾਰੀਆਂ ਨੇ ਹੀ ਦਿੱਤੀਆਂ ਹਨ। ਭਾਵੇਂ ਸ਼ਹੀਦ ਜਲ੍ਹਿਆਂ ਵਾਲੇ ਬਾਗ ਦੇ ਭੀ ਹੋਏ ਲੋਕ ਆਖਦੇ ਹਨ ਪਰ ਭਜਦਿਆਂ ਨੂੰ ਕੰਡਾਂ ਵਿੱਚ ਗੋਲੀਆਂ ਮਾਰ ਤੇ ਖੂਹਾਂ ਵਿੱਚ ਡਿਗਿਆਂ ਨੂੰ ਮਾਰਿਆ ਸੀ ਡਾਇਰ ਨੇ। ੨੦ ਸਉਣ ਨੂੰ ਪਹਾੜ ਗੰਜ ਗੁਰਦੁਆਰੇ ਵਿੱਚ ਹੋਏ ਇਸ ਮੇਲੇ ਤੇ ਲਾਲਾ ਹਰਦੇਵ ਸਹਾਏ ਬੋਲੇ ਤੇ ਕਿਹਾ ਸੀ ੧੮੫੭ ਦੇ ਗਦਰ ਸਮੇਂ ਵੀ ਧਰਮੀਆਂ ਨੂੰ ਹੀ ਗਊ ਦੀ ਚਰਬੀ ਵਾਲੇ ਕਾਰਤੂਸ ਚੁਭੇ ਸੀ। ਗਊ ਬੱਧ ਤੋਂ ਵੀ ਧਰਮੀ ਕੂਕੇ ਹੀ ਮਰੇ ਸੀ। ਇਸ ਲਈ ਸਭ ਕਾਰਜ ਦੀ ਕੁਰਬਾਨੀ ਤੇ ਇਨਸਾਨੀ ਲਈ ਪਹਿਲੇ ਧਰਮੀ ਹੋਣਾ ਜ਼ਰੂਰੀ ਹੈ।

ਸਤਿਗੁਰੂ ਜੀ ਨੇ ਸੰਗਤ ਨੂੰ ਉਪਦੇਸ਼ ਦਿੱਤਾ ਸੱਚ ਸੁੱਚ ਵਰਤਣ ਵਾਲਿਆਂ ਦੀ ਆਤਮਾ ਦਰਿੜ ਤੇ ਉਚੀ ਹੁੰਦੀ ਹੈ। ਅਜਿਹੀ ਆਤਮਾ ਸ਼ਹੀਦਾਂ ਦੀ ਸੀ। ਹੋਟਲਾਂ ਵਾਲੇ ਕੁੱਤੇ ਮਾਰ ਗਾਹਕਾਂ ਨੂੰ ਖਵਾਂਦੇ ਸਾਬਤ ਹੋ ਗਏ ਹਨ। ਜਿਵੇਂ ਚਾਹ ਵਿੱਚ ਤਮਾਕੂ ਤੇ ਚੰਮ ਪੈਂਦਾ ਸਾਬਤ ਹੋ ਚੁੱਕਾ ਹੈ।। "ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸ।" ਗੁਰ ਵਾਕ ਨੂੰ ਚੇਤੇ ਰੱਖੋ। ਤੁਸੀ ਸੰਤ ਸਦਾਉਂਦੇ ਹੋ।

੨੧, ਸਾਉਣ, ਤਿੰਨ ਜੋੜਿਆਂ ਦੇ ਅਨੰਦ ਹੋਏ ਤੇ ਤਿੰਨ ਭੋਗ ਵੀ ਗ੍ਰੰਥ ਸਾਹਿਬ ਦੇ ਪਏ। ਸੁੱਚਾ ਸਿੰਘ ਜੀ ਦੇ ਕੁਆਟਰ ਕੋਲ ਘਾਹ ਤੇ ਸਤਿਗੁਰੂ ਜੀ ਦੇ ਹਜ਼ੂਰ ਮਹਾਂਦੇਵ ਕੱਥਕ ਨੇ ਆਪਣੇ ਦੋ ਪੁਤਰਾਂ ਸਮੇਤ ਰਾਗ ਰੀਤਾਂ ਸੁਣਾਈਆਂ।

## *ਗੱਲ ਮਾਲਵੇਂਦਰ ਦੀ*

ਸਤਿਗੁਰੂ ਜੀ ਪਹਿਲੋਂ ਜਦ ਸੁਣਿਆ ਸੀ ਕਿ ਮਾਲਵੇਂਦਰ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਲਿਖ ਦਿੱਲੀ ਦੀ ਸੰਗਤ ਵੱਲੋਂ ਛਪਵਾਉਣ ਦੀ ਸਲਾਹ ਕਰ ਰਹੇ ਹਨ ਤਾਂ ਸਤਿਗੁਰੂ ਜੀ ਹੁਕਮ ਕੀਤਾ ਸੀ ਕਿ ਮੈਨੂੰ ਦਿਖਾ ਕੇ ਛਾਪੇ ਵਾਲਿਆਂ ਨੂੰ ਦੇਣ। ਸੋ ਭੀ ਬਚਨ ਨਾ ਮੰਨਿਆ। ਮਾਲਵੇਂਦਰ ਛਪਿਆ ਦੇਖ ਸਤਿਗੁਰੂ ਜੀ ਗਲਤੀਆਂ ਛਪੀਆਂ ਦੱਸ ਕਿਹਾ ਸੀ ਇਨ੍ਹਾਂ ਦਾ ਸ਼ੁਧੀ ਪੱਤਰ ਸਾਥ ਪ੍ਰਗਟ ਕਰੋ ਸੋ ਭੀ ਨਾ ਕੀਤਾ ਤੇ ਵੰਡਣਾ ਵੇਚਣਾ ਮਾਲਵੇਂਦਰ

ਸ਼ੁਰੂ ਕਰ ਦਿੱਤਾ ਸੀ ਸੰਤ ਜੀ, ਦਿੱਲੀ ਦੀ ਸੰਗਤ ਵੱਲੋਂ। ਸਤਿਗੁਰੂ ਜੀ ਇਸ ਕਾਰਨ ਦਿੱਲੀ ਦੀ ਸੰਗਤ ਤੇ ਨਾਰਾਜ਼ ਸੀ। ਤੁਸਾਂ ਇਹ ਰਕਮ ਦੇ ਕਾਹਲੀ ਕਿਉਂ ਕੀਤੀ ਹੈ। ਉਤੋਂ ਇੱਕ ਹੋਰ ਨਰਾਜ਼ਗੀ ਵਾਲੀ ਵਜ੍ਹਾ ਬਣੀ ਕਿ ਚੱਕਰਵਰਤੀ ਜੀ ਬੋਲਦੇ ਬੜੇ ਕੋਥਰੇ ਸੀ ਸਤਿਗੁਰੂ ਜੀ ਦੇ ਪਰੋਖੇ। ਸੋ ਭੀ ਸਤਿਗੁਰੂ ਜੀ ਸੁਣ ਲੈ ਤੇ ਨਾਰਾਜ਼ਗੀ ਵਿੱਚ ਹੀ ਦਿੱਲੀਓਂ ਵਿਦਾ ਹੋ ਜੀਵਨ ਨਗਰ ਆਏ ਸੀ।

ਸਤਿਗੁਰੂ ਜੀ ਮਾਲਵੇਂਦਰ ਵਿੱਚ ਜੋ ਭਾਰੀਆਂ ਗਲਤੀਆਂ ਦੱਸੀਆਂ ਸੀ। ਇੱਕ ਤੇ ਜਗਤੇ ਦਰ ਨੂੰ ਮਾਲਵੇਂਦਰ ਲਿਖ ਬੇਅਦਬੀ ਕੀਤੀ ਹੈ। ਜਿਵੇਂ ਲਿਖਿਆ ਹੈ, "ਤੂੰ ਸਲਤਾਨੁ ਕਹਾ ਹਉ ਮੀਆਂ। ਦੂਜੀ ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ ਜਰੂਰੀ ਹੈ, ਨਾਮਧਾਰੀ ਸਿੱਖ ਵੱਲੋਂ ਲਿਖੇ ਪੁਸਤਕ ਦੇ ਮੁੱਢ। ਉਹ ਛੱਡਿਆਂ, ਸਤਿਗੁਰੂ ਪ੍ਰਸ਼ਾਦਿ ਵੀ ਹੈ ਨਹੀਂ ਸੀ। ਤੀਜੇ, ਭੂਮਿਕਾ ਵਿੱਚ ਈਰਖਾ ਲਿਖੀ ਹੈ ਆਲਿਮ ਜੀ ਵੱਲੋਂ ਨਾਹਰ ਸਿੰਘ ਤੇ ਇਤਰਾਜ ਉਕਾ ਨਹੀ ਸਨ ਚਾਹੀਦੇ। ਇਹ ਭੂਮਿਕਾ ਆਲਿਮ ਜੀ, ਚੱਕਰਵਰਤੀ ਜੀ ਦੀ ਸਲਾਹ ਮੇਲ ਨਾਲ ਨਾਹਰ ਸਿੰਘ ਜੀ ਦੇ ਖਿਲਾਫ਼ ਲਿਖੀ ਸੀ। ਆਲਿਮ ਜੀ ਦੇ ਚੜ੍ਹ ਜਾਣ ਤੇ ਤੁਰੰਤ ਜਾ ਚਕਰਵਰਤੀ ਜੀ ਉਨ੍ਹਾਂ ਦੇ ਘਰੋਂ ਲਿਆ ਮਾਲਵੇਂਦਰ ਮੁੱਢ ਵਿੱਚ ਛਪਾਈ ਸੀ।

## *ਸ. ਕੇਹਰ ਸਿੰਘ ਰਾਖ ਚੜ੍ਹ ਗਏ*

ਸਤਿਗੁਰੂ ਜੀ ੨੩ ਸਉਣ ਸ੍ਰ. ਕੇਹਰ ਸਿੰਘ ਜੀ (ਪਿੰਡ ਰਾਖ) ਭੈਣੀ ਸਾਹਿਬ ਦੇ ਨੇੜੇ ਵਾਲੇ ਜੋ ਭੈਣੀ ਸਾਹਿਬ ਹੀ ਚੜ੍ਹੇ ਸੀ ਬੜੇ ਪੀਡੇ ਭਰੋਸੇ ਵਾਲੇ ਸਿੱਖ, ਮੁਖਤਾਰ ਦੀ ਚੜ੍ਹਾਈ ਦੇ ਭੋਗ ਤੇ ਸੰਤ ਨਗਰ ਰਹਿੰਦੇ ਉਸ ਦੇ ਪੁੱਤਰ ਜਗਦੀਸ਼ ਸਿੰਘ ਨੂੰ ਦਸਤਾਰ ਬਨ੍ਹਾਈ ਤੇ ਸਿਖਿਆ ਦਿੱਤੀ। "ਤੁਸਾਂ ਸਰਦਾਰ ਦੇ ਪੁੱਤਾਂ, ਸਰਦਾਰ ਦੀ ਤਰ੍ਹਾਂ, ਸਿੱਖੀ ਧਰਮ ਤੇ ਉੱਚੇ ਕਰਮ ਤੇ ਧੀਰਜ ਧਾਰੀ ਹੋਣਾ ਹੈ।" ਸਰਦਾਰ ਜੀ ਦੇ ਪੁੱਤਰ ਜਗਦੀਸ਼ ਸਿੰਘ, ਕੁਲਦੀਪ ਸਿੰਘ, ਗੁਰਦੇਵ ਸਿੰਘ, ਹਰਦੇਵ ਸਿੰਘ, ਅਮਰਜੀਤ ਸਿੰਘ, ਸਰਬਜੀਤ ਤਿੰਘ, ਹੁਣ ਰਾਖ ਰਹਿੰਦੇ ਹਨ ਤੇ ਜੀਵਨ ਨਗਰ ਵਾਲੀ ਜਮੀਨ ਤੇ ਸੰਤ ਨਗਰ ਵਾਲਾ ਮਕਾਨ ਵੇਚ ਗਏ ਹਨ। ਸਤਿਗੁਰੂ ਜੀ ਬਚਨ ਕੀਤਾ ਹੁਣ ਮੰਗਲ ਸਿੰਘ ਫੇਰ, "ਸਤਿਗੁਰੂ ਰਾਮ ਸਿੰਘ ਜੀ ਸਹਾਏ" ਲਿਖਣ ਲੱਗ ਪਿਆ ਹੈ। ੨੩ ਸਉਣ ਸੰਤ ਰਤਨ ਸਿੰਘ ਜੀ ਠਾਕਰਾਂ ਦੇ ਜਨਮ ਤੇ ਅੰਬ ਤੇ ਹੋਰ ਫਲ ਅਰਦਾਸ ਕਰ ਵੰਡੇ ਤਾਂ ਸਤਿਗੁਰੂ ਜੀ ਬਚਨ ਕੀਤੇ ਇਹ ਜਨਮ ਦਿਨ ਮਨਾਉਣੇ ਤਦ ਸਫਲ ਹੁੰਦੇ ਹਨ ਜੇ ਉਚ ਕਰਨੀਆਂ ਨੂੰ ਚੇਤੇ ਕਰ ਧਾਰਨ ਕੀਤਾ ਜਾਵੇ ਤੇ ਪਦਾਰਥ ਗਰੀਬਾਂ ਨੂੰ ਵੰਡੇ ਜਾਣ ਤੇ ਗਰੀਬਾਂ ਦੀ ਮਦਦ ਕੀਤੀ ਜਾਵੇ।

## *ਜੀਵਨ ਨਗਰ ਇਲਾਕੇ ਵਿੱਚ ਰੌਣਕਾਂ*

ਸਤਿਗੁਰੂ ਜੀ ਖੂਹੀ ਪਾਸ, ਜੀਵਨ ਨਗਰ ਵਿਖੇ ਪ੍ਰੈਸ ਵਾਲੇ ਮਕਾਨ ਉਤੇ ਚੁਬਾਰਾ ਛੱਤਿਆ। ਨਾਲੀ ਗਰਮੀ ਵਿੱਚੋਂ ਭੀ ਵਗਦੀ, ਨਹਿਰਾਂ ਵੇਲੇ ਸਿਰ ਆ ਕਪਾਹ, ਕਮਾਦ ਬਿਜਾਏ। ਥੇਹ ਮਿਰਜਾ ਪੁਰ ਤੇ ਹੋਰ ਨਗਰਾਂ ਵਿੱਚ ਵੱਸੋਂ ਆਮ ਵੱਸੀ। ਏਨ੍ਹੀ ਦਿਨੀ ਸਤਿਗੁਰੂ ਜੀ ਸਭ ਹੀ ਨਗਰਾਂ ਦੇ ਸਿੱਖਾਂ ਨੂੰ ਦੱਸਿਆ, ਖਾਸ ਕਰ ਸੰਤ ਨਗਰ ਦੇ ਸਭ ਸਿੱਖਾਂ ਨੂੰ ਇਕੱਠੇ ਕਰ ਕਿਹਾ, "ਸਰਕਾਰੋਂ ਕਾਨੂੰਨ ਨਿਕਲਿਆ ਹੈ, ੩੦ ਸਟੈਂਡਰਡ ਏਕੜ ਤੋਂ ਉਪਰ ਕਿਸੇ ਕੋਲ ਮਾਲਕੀ ਨਹੀਂ ਰਹਿਣੀ। ਜਿਸ ਕੋਲ ਵਾਧੂ ਹੈ ਜਾਂ ਵੇਚ ਦੇਵੇ ਜਾਂ ਪੁੱਤਰਾਂ ਪੋਤਰਿਆਂ ਸਨੇਹੀਆਂ ਇਤਬਾਰੀਆਂ ਦੇ ਨਾਂ ਲਵਾ ਕੇ ਇਸ ਮਾਰੋਂ ਬਚੇ"। ਮੈਨੂੰ ਸਤਿਗੁਰੂ ਜੀ ਔਡ ਬਹਾ ਕਿਹਾ, ਤੂੰ ਪੁੱਤਰਾਂ ਦੇ ਨਾਂ ਏਥੋਂ ਵੇਚ ਕੇ ਲਵਾ ਦੇ ਮਾਲਕੀ। ਮੈਂ ਸੰਤ ਨਗਰੋਂ ਵੇਚ ਬੁੱਢੀ ਮਾੜੀ ਸਾਈ ਜਾ ਕੀਤੀ। ਸਤਿਗੁਰੂ ਜੀ ਇੱਕ ਦਿਨ ਅਮਰਾਸਰੋਂ ਹੋ ਬੁੱਢੀ ਮਾੜੀ ਹੋ, ਮੇਰੇ ਲਾਏ ਖੂਹ ਖੇਤਾਂ ਵੱਲ ਫਿਰ ਨਿਗਾਹ ਮਾਰ ਆਏ, ਮੈਨੂੰ ਜੀਵਨ ਨਗਰ, ਦੂਰੋਂ ਆਉਂਦੇ ਨੂੰ ਦੇਖ ਕਿਹਾ, ਤੇਰਾ ਪਿੰਡ ਦੇਖ ਆਇਆ ਹਾਂ। ਤੈਨੂੰ ਉਥੇ ਹਿੰਦੂ ਚੱਕ ਤੇ ਸੰਤ ਨਗਰ ਨਾਲੋਂ ਵੀ ਬੜਾ ਸੁਖ ਹੋਵੇਗਾ। ਸੋ ਸਤਿਗੁਰੂ ਜੀ ਦਾ ਬਚਨ ਸਤਿ ਹੋਇਆ ਹੈ। ਮੇਰੀ ਮਾਲਕੀ ਹਿੰਦੂ ਚੱਕ ਤੇ ਸੰਤ ਨਗਰ ਹੋਰੀ ਤਰਫ ਸੀ ਤੇ ਘਰ ਹੋਰੀ ਤਰਫ। ਤੇ ਦੁਬਧਾ ਭੀ ਰਹਿੰਦੀ ਸੀ। ਹੁਣ ਸ੍ਰੀ ਰਾਮ ਪੁਰ-ਬੁੱਢੀ ਮਾੜੀ ਮੈਂ ਦੂਰ ਜਮੀਨ ਦੀ ਖੇਚਲੋਂ ਤੇ ਦੁਬਿਧਾਂ ਦੇ ਦੁਖੋਂ ਵੀ ਬਚਿਆ ਹੋਇਆ ਹਾਂ। ਸ਼ਰੀਕਾ ਸ਼ਰਾਬੀ ਤੇ ਹੋਰ ਖਰਾਬੀ ਸਭ ਮੁੱਕੀ ਹੋਈ ਹੈ। ਮੈਂ ਸੁਖੀ ਵਸਦਾ ਖੁਸ਼ੀ ਹੋਇਆ ਦੱਸਦਾ ਹਾਂ। ਇਹ ਮੈਨੂੰ ਸਤਿਗੁਰੂ ਜੀ ਦੇ ਬਖ਼ਸ਼ਿਸ਼ ਤੇ ਬਚਨ ਦੀ ਪਾਰੋਂ ਸੁੱਖ ਹੋਇਆ ਹੈ। ਰਾਮ ਪੁਰ ਨਾਮ ਬੁਢੀ ਮਾੜੀ ਦਾ ਸੰਤ ਆਲਾ ਸਿੰਘ ਜੀ ਨੇ ਰੱਖਿਆ ਸੀ। ਏਨੀ ਦਿਨੀ ਹਿੰਦੂ ਤੇ ਸਿੱਖਾਂ ਦੇ ਆਪੋ ਵਿੱਚ ਵਿਰੋਧੀ ਜਲੂਸ ਸ਼ਹਿਰੀ ਨਿਕਲਦੇ ਸੀ। ਸਿੱਖਾਂ ਦੇ ਧਰਮ ਅਸਥਾਨਾਂ ਦੇ ਤਲਾਵਾਂ ਵਿੱਚ ਸਿਗਰਟਾਂ ਸੁਟੀਆਂ ਜਾਂਦੀਆਂ ਸੀ। ਸਤਿਗੁਰੂ ਜੀ ਸਭ ਨੂੰ ਸਿਖਿਆ ਦਿੰਦੇ, ਇਹ ਸਭ ਗੋਰੇ ਦੀ ਮਤ ਵਰਤਨ ਦਾ ਨਤੀਜਾ ਹੈ। ਜੋ ਹਮ ਹਿੰਦੂ ਨਹੀ ਆਦਿ ਪੁਸਤਕਾਂ ਸਿੱਖਾਂ ਵੱਲੋਂ ਲਿਖਾ ਉਸ ਪਾੜਾ ਪਾਇਆ ਸੀ। ਅਜੇ ਤਕ ਉਹ ਮਤਾ ਸਿੱਖਾਂ ਪਰਤਿਆ ਨਹੀ ਤੇ ਜਿਵੇਂ ਅੰਗ੍ਰੇਜ ਨੇ ਆਰੀਆ ਵਿੱਚ ਤੇ ਸਿੰਘ ਸਭਾ ਨੂੰ ਪੈਦਾ ਕਰ ਹਿੰਦੋਸਤਾਨ ਦੀ ਮਿੱਟੀ ਪੁੱਟਣ ਦਾ ਮੁੱਢ ਬੰਨਿਆ ਸੀ। ਸੋ ਹੀ ਹੁਣ ਫਲੀ ਭੂਤ ਹੋ ਰਿਹਾ ਹੈ।

## *ਆਰੰਭ ਅਸੂ ਦੇ ਮੇਲੇ ਦਾ*

ਸਤਿਗੁਰੂ ਜੀ ਪਹਿਲੀ ਭਾਦਰੋਂ ਭੈਣੀ ਸਾਹਿਬ ਸਦਾ ਵਾਲਾ ਭਜਨ ਬਾਣੀ ਦਾ ਨੇਮ ਆਰੰਭਿਆ। ਅੰਮ੍ਰਿਤ ਵੇਲੇ ਸਵਾ ਪਹਿਰ ਰਾਤੇ ਉਠ ਇਸ਼ਨਾਨ ਕਰ, ਕੜਾਹ ਪ੍ਰਸ਼ਾਦਿ ਕਰਾ,

ਇੱਕ ਸਿੱਖ ਨੂੰ ਭਗੌਤੀਆਂ ਦੀ ਮਾਲਾ ਕਰਨ ਦਾ ਹੁਕਮ ਦਿੱਤਾ। ਦੂਜੇ ਨੂੰ ਸਵਾ ਲੱਖ ਪਾਠ ਵਿੱਚੋਂ ਸ਼ਬਦ ਦਿੱਤਾ ਬਖਸ਼ਿਸ਼ ਹੋਵੇ ਵਿਖਾਂਧ ਦੇ ਜਮਾਨੇ ਵਿੱਚ ਰੱਖਿਆ ਹੋਵੇ। ਭਗੌਤੀ ਵਾਲੇ ਨੂੰ ਤੇ ਬਾਣੀ ਪੜ੍ਹਨ ਵਾਲੇ ਨੂੰ ਦਰਸ਼ਨ ਸਤਿਗੁਰੂ ਰਾਮ ਸਿੰਘ ਜੀ ਦੇ ਦੀ ਮੰਗ ਦਾ ਅਰਦਾਸਾ ਕਰਨ ਦਾ ਹੁਕਮ ਦਿੱਤਾ, ਅੰਮ੍ਰਿਤ ਛਕਾ ਸੋਧ ਰਖਾ, ਇਸ ਨੇਮ ਵਿੱਚ ਸੰਜਮ ਤੇ ਕਰੜਾਈ ਕਰਾ ਰੱਖੀ। ਪਰਸਾਦਾ ਦਾਲਾ ਦੋ ਵੇਲੇ ਸਭ ਨੂੰ ਦੁੱਧ, ਚਾਹਟਾ ਸਭ ਨੂੰ ਪਾਠ ਸਭ ਨਵੇਂ ਆਏ ਸਿੱਖਾਂ ਨੂੰ ਸਵਾ ਲੱਖ ਪਾਠ ਵਿੱਚੋਂ ਸ਼ਬਦ ਜਾਂ ਤੁਕ ਦਾ ਹੀ ਦਿੰਦੇ ਸੀ। ਸੰਤ ਫਤੇ ਸਿੰਘ ਜੀ, ਪੰਡਤ ਗੋਪਾਲ ਜੀ, ਟਹਿਲ ਸਿੰਘ ਜੀ, ਮਾਂਗਵਾਂ ਦੇ, ਗੁਰਦਿਆਲ ਸਿੰਘ ਕੋਟਲੀ, ਸੰਤ ਆਲਾ ਸਿੰਘ ਜੀ, ਫੌਜਾ ਸਿੰਘ ਜੀ, ਗਿਆਨ ਸਿੰਘ, ਦਲੀਪ ਸਿੰਘ ਜੀ ਆਦਿ ਸਭ ਆਏ ਨੂੰ ਸ਼ਬਦ ਕੀਰਤਨ ਲਈ ਵਕਤ ਵੰਡ ਦਿੱਤਾ। ਤੁਕਾਂ ਸ਼ਬਦ ਦੀ ਜੁਗਤ ਸਭ ਨੂੰ ਦੱਸੀ ਸਤਿਗੁਰੂ ਜੀ!

ਸਵਾ ਲੱਖ ਪਾਠ ਸ਼ਬਦ ਤੁਕ ਲਏ ਦੀ ਜੁਗਤ ਸਭ ਨੂੰ ਸਮਝਾਈ ਕਿ ੧੧ ਸੌ ੬੦ ਮਾਲਾ ਪੱਕੀਆਂ ਕੀਤਿਆਂ ਸਵਾ ਲੱਖ ਤੋਂ ਪਾਠ ਉਪਰ ਹੋ ਜਾਂਦਾ ਹੈ। ਹਰ ਮਣਕੇ ਤੇ ਪਾਠ ਕਰ ਸਾਰੀ ਮਾਲਾ ਫੇਰ, ਇੱਕ ਮਾਲਾ ਕੱਚੀ ਗਿਣਤੀ ਹੈ। ਏਸੇ ਤਰ੍ਹਾਂ ਦੂਜਾ ਜਾਮਨ ਮਾਲਾ ਵਿੱਚ ਰੱਖਿਆ ਜਦ ਸਾਰੀ ਮਾਲਾ ਸੌ ਦਾ ਫੇਰਾ ਆਵੇ ਤਾਂ ਇੱਕ ਪੱਕੀ ਮਾਲਾ ਗਿਣਨੀ ਹੈ। ਇਸ ਤਰ੍ਹਾਂ ੧੧ ਸੌ ੬੦ ਸਾਲਾ ਪੱਕੀਆਂ ਹੋਣ ਤਾਂ ਸਵਾ ਲੱਖ ਤੋਂ ਵੱਧ ਪਾਠ ਹੋ ਜਾਂਦਾ ਹੈ, ਅਤੇ ਕਿਹਾ, 'ਜਿਤਨਾ ਕੋਈ ਕਰ ਸਕੇ ਸੌਖ, ਸੌਕ, ਰੀਝ ਨਾਲ ਪਾਠ ਸ਼ੁਧ ਕਰੇ ਪਰਚਾਰ ਕਰਾ ਭੀ ਪ੍ਰੇਮ ਤੇ ਸਹਿਜ, ਧੀਰਜ, ਸੰਤੋਖ ਆ ਜਾਣ ਤੇ ਬਾਣੀ ਪੜਨ ਦਾ ਹੁਕਮ ਸਭ ਨੂੰ ਦਿੱਤਾ ਸੀ, ਸਤਿਗੁਰੂ ਜੀ। ਕੋਈ ਤੱਦੀ-ਤੋਰਾ ਭੋਰਾ ਭਰ ਨਾ ਸੀ।

## *ਪਸ਼ੂ ਨਸਲ ਸੁਧਾਰ ਹਿਤ*

ਸਤਿਗੁਰੂ ਜੀ ਦੂਰ ਨੇੜੇ ਇਸ਼ਤਿਹਾਰ ਭੇਜ ੨੩ ਭਾਦਰੋਂ ਪਸ਼ੂਆਂ ਦੀ ਚੋਣ ਕੀਤੀ। ਤੇ ਮੱਥੇ ਤੇ ਕੱਪੜੇ ਵਾਲੇ ਨਿਸ਼ਾਨ ਦੇ ਫੁੱਲ ਬੱਧੇ। ਇੱਕ ਨੰਬਰ ਦਾ ਸਫੈਦ ਦੂਜੇ ਦਾ ਚਿਟਖੱਟਾ ਤੀਜੇ ਦ ਖੱਟਾ ਚੌਥੇ ਦਾ ਲਾਲ। ੨੪ ਨੂੰ ਸ. ਗਿਆਨ ਸਿੰਘ ਰਾੜਾ ਪੰਜਾਬ ਵਿੱਚ ਪਸ਼ੂਆਂ ਦੀ ਖੇਤੀ ਦਾ ਮੰਤਰੀ ਆਇਆ। ਸਤਿਗੁਰੂ ਜੀ ਉਸਦੀ ਹੱਥੀ ਪੰਜੀ ਰੁਪਏ ਤੋਂ ਲੈ ੫ ਰੁਪਏ ਤਕ ਇਨਾਮ ਦਿਵਾਏ, ਜਿਨਸ ਪਸ਼ੂ ਦੀ ਤੇ ਮਾਲਕ ਦਾ ਇਨਾਮ ਲਿਖਾ ਰਖੇ ਸੀ, ਗਊ ਸਾਹੀਵਾਲ ਤੇ ਹਰਿਆਣਾ, ਮੱਝ ਨੀਲੀ ਤੇ ਮੁਰ੍ਹਾ। ਏਹਨਾਂ ਦੇ ਬੱਚੇ ਪ੍ਰਵਾਨ ਕੀਤੇ ਸੀ। ਸਤਿਗੁਰੂ ਜੀ ਸਭ ਆਇਆਂ ਦਾ ਧੰਨਵਾਦ ਕੀਤਾ ਤੇ ਉਪਦੇਸ਼ ਦਿੱਤਾ ਪਸ਼ੂਆਂ ਦੀ ਨਸਲ ਸੁਧਾਰੋ। ਨਰਮ ਨਸਲਾਂ ਕਈ ਸਾਡੇ ਲੋਕਾਂ ਦੀ ਨਿਹਚਾ ਗਊ ਤੋਂ ਗੁਆ ਦਿੱਤੀ ਹੈ। ਬਾਦ ਸ. ਰਾੜੇ ਵਾਲੇ ਨੇ ਖੇਤੀ ਵਾਲਿਆਂ ਨੂੰ ਟਿਊਬਵੈਲਾਂ ਜੋਗ ਬਿਜਲੀ ਆਈ ਦੇ ਸੁੱਖ, ਪਾਣੀ ਉਸ ਰਾਹੀ ਲੈਣ ਦੇ ਸੁਖ ਦੱਸੇ ਤੇ ਪ੍ਰੇਰਨਾ ਕੀਤੀ। ਉਧਰ ਤੇ ਤਦੋਂ ਦੀ ਆਈ ਹੈ ਤੇ ਪ੍ਰਚਾਰ ਕਰ ਜਿਮੀਦਾਰਾਂ ਨੂੰ ਟਿਊਬਵੈਲ

ਲਾ, ਬਿਜਲੀ ਲਿਆ ਸਰਕਾਰ ਦਿੱਤੀ ਹੈ। ਇੱਧਰ ਅਜੇ ਨਹੀ ਆਈ।

ਸਤਿਗੁਰੂ ਜੀ ਆਪਣੇ ਪਸ਼ੂ ਸਭ ਨੂੰ ਲਿਆ ਵਖਾਏ ਤੇ ਸਾਧ ਸੰਗਤ ਭਜਨ ਬਾਣੀ ਵੱਲ ਰੁਝੀ ਦਿਖਾ ਕਿਹਾ, "ਅਸਾਂ ਆਪ ਉਦਮ ਕਰ ਸਭ ਤੋਂ ਉਪਰਲਾ ਦਰਜਾ ਪਸ਼ੂ ਪਾਲਣ ਤੇ ਨਸਲ ਸਵਾਰ ਵਿੱਚ ਲਿਆ ਹੈ, ਤੁਸੀ ਵੀ ਉਦਮ ਕਰੋ ਏਨਾਂ ਸਾਧਾਂ ਵਾਂਗੂੰ ਝਮੇਲੇ ਛੱਡ ਉਸ ਸਤਿਗੁਰੂ ਰਾਮ ਸਿਘ ਦੇ ਦਰਸ਼ਨ ਅਤੇ ਭਜਨ ਬਾਣੀ ਵੱਲ ਲੱਗੋ, ਸੰਸਾਰ ਦੀ ਵਾਧੂ ਵਰਤੋਂ ਠੱਗੀ ਨੂੰ ਤਿਆਗੋ।

੧੨ ਭਾਦਰੋਂ ਤੋਂ ੧੭ ਤਕ ਸਰਸੇ ਏਨੀ ਦਿਨੀ ਗਰਾਊਂਡ ਵਿੱਚ ੧੦੯ ਘੰਟੇ ਇੱਕ ਟੋਰੇ, ਸਾਧਨਾ ਕੀਤੀ ਵਾਲੇ ਬੰਗਾਲੀ ਹੀਰਾ ਲਾਲ ਸਾਇਕਲ ਚਲਾਇਆ। ਸਰਕਾਰ ਵੱਲੋਂ ਤੇ ਲੋਕਾਂ ਵੱਲੋਂ ਉਸ ਨੂੰ ਬਹੁਤ ਮਾਇਆ ਮਿਲੀ।

## *ਰਾਗੀ ਖਜ਼ਾਨ ਸਿੰਘ ਨੂੰ ਅਰੋਗਤਾ*

ਹਰੀ ਮੰਦਰ ਭੈਣੀ ਸਾਹਿਬ ਵਿੱਚ ਬਿਰਧ ਮਹਾਂ ਦੇਵ ਕਥਕ ਨੇ ਰਾਗ ਸੁਣਾਇਆ ਤੇ ਨਾਚ ਦਿਖਾਇਆ ਦੋ ਪੁਤਰਾਂ ਸਮੇਤ। ਦਰਸ਼ਨ ਸਿੰਘ ਤੇ ਖਜਾਨ ਸਿੰਘ ਕੀਰਤਨ ਕੀਤਾ ਬੜਾ ਰਸ ਬਣਿਆ, ਬੜੇ ਸਿੱਖ ਮਸਤਾਨੇ ਹੋਏ ਤੇ ਸਤਿਗੁਰੂ ਜੀ ਵੀ ਪ੍ਰਸੰਨ ਹੋਏ। ਖਜਾਨ ਸਿੰਘ ਜੋੜੀ ਵਜਾਂਦਾ ਗੁਰਬਾਣੀ ਸੁਣਾਂਦਾ, ਮਾੜਾ ਜਿਹਾ ਸਰੀਰੋਂ ਹੋਇਆ ਦੇਖ ਤੇ ਨਾਲੇ ਸਾਹ ਚੜਿਆ ਉਸ ਨੂੰ ਦੇਖ ਇੱਕ ਸਿੱਖ ਅਰਜ ਕੀਤੀ, "ਸੱਚੇ ਪਾਤਸ਼ਾਹ ! ਖਜ਼ਾਨ ਸਿੰਘ ਨੂੰ ਅਰੋਗਤਾ ਬਖਸ਼ੋ।" ਸਤਿਗੁਰੂ ਜੀ ਉਸੇ ਵੇਲੇ ਖਜਾਨ ਸਿੰਘ ਦੀ ਅਰੋਗਤਾ ਦਾ ਸੰਗਤ ਵਿੱਚ ਹੁਕਮ ਦੇ ਅਰਦਾਸਾ ਕਰਵਾਇਆ। ਅਗਲੇ ਰੋਜ਼ ਹੀ ਖਜਾਨ ਸਿੰਘ, ਰਾਜ਼ੀ ਹੋਇਆ ਦੇਖ ਮੈਂ ਪੁਛਿਆ, "ਤੈਨੂੰ ਰੋਗ ਲੱਗਾ ਕਿਵੇਂ ਇਹ ਸਾਹ ਖੰਘ ਦਾ? ਉਸ ਉਤਰ ਦਿੱਤਾ, "ਮੈਂ ਦੇਹ ਪੁਖਤੀ ਤੇ ਸੁਰਤ ਸੁਰ ਵਿੱਚ ਚੁਸਤੀ ਪਾਰੋਂ ਹੰਕਾਰੀ ਹੋ ਗਿਆ ਸਾਂ ਅਤੇ ਇੱਕ ਦੋ ਸੰਦੇਸ਼ੇ ਸਤਿਗੁਰੂ ਜੀ ਵੱਲੋਂ ਆਇਆਂ ਦੀ ਪਰਵਾਹ ਘੱਟ ਕੀਤੀ ਸੀ ਤਾਂ ਰੋਗ ਲਗਾ, ਅੰਦਰੋਂ ਝਕਦਾ ਸਾਂ, ਪਰ ਬੁਲੇ ਵਾਂਗੂ ਅੰਦਰੋਂ ਅਰਜ ਕਰਦਾ ਸਾਂ, "ਬਸ ਕਰ ਜੀ ਹੁਣ ਬਸ ਕਰ ਜੀ। ਕੋਈ ਬਾਤ ਅਸਾਂ ਨਾਲ ਹਸ ਕਰ ਜੀ।" ਸੋ ਸਤਿਗੁਰੂ ਜੀ ਦੀ ਕੱਲ ਦੀ ਖੁਸ਼ੀ ਤੇ ਸੰਗਤ ਦੇ ਅਰਦਾਸੇ ਨੇ ਮੈਨੂੰ ਅਰੋਗਤਾ ਬਖਸ਼ੀ ਹੈ। ਤੇ ਮੈਨੂੰ ਬਾਦ ਸਤਿਗੁਰੂ ਜੀ ਕੋਠੀ ਸੱਦ ਕੇ ਕਿਹਾ ਸੀ, "ਜੇ ਸਦਾ ਅਰੋਗ ਰਹਿਣਾ ਹੈ ਤਾਂ ਕਾਮ, ਕ੍ਰੋਧ ਤੋਂ ਬੱਚ ਕੇ ਰਹੀ।" ਮੈਂ ਸੁਣ ਕਿਹਾ, ਬੁਲੇ ਭੁਲ ਮੰਨੀ। ਗੁਰੂ ਅੜਭੰਨੀ। ਮੂੰਹ ਰੂਬਰੂ ਹੋਈਆਂ ਬਾਤਾਂ। ਗੁਰੂ ਬਖਸ਼ੀਆਂ ਸੱਭੇ ਦਾਤਾਂ। ੨੯ ਭਾਦਰੋਂ੨੦੧੪

ਫਿਰ ਸਤਿਗੁਰੂ ਜੀ ਜੋ ਕਥਾ ਕਰਦੇ ਉਸ ਸਮੇਂ ਤੋਂ ਟੇਪ ਰਿਕਾਰਡਰ ਰੱਖਦੇ ਇਵੇਂ ਹੀ ਸਿਆਮ ਵੱਲ ਭੀ ਸਿੱਖ ਰਿਕਾਰਡ ਕਰਨ ਵਾਲੀ ਕੋਲ ਮਸ਼ੀਨ ਰੱਖਦੇ ਜੋ ਹੁਣ ਰਿਕਾਰਡ ਕੀਤੇ ਸਤਿਗੁਰੂ ਜੀ ਦੇ ਉਪਦੇਸ਼ ਸੁਣਾਏ ਜਾਂਦੇ ਹਨ। ਨਾਮਧਾਰੀ ਮੇਲਿਆਂ ਤੇ ਨਾਮ ਸਿਮਰਨ ਸਮੇਂ

Namdhari Elibrary NamdhariElibrary@gmail.com

ਇੱਕ ਘੰਟਾ।

## ਗੱਲ ਸ. ਨਾਹਰ ਸਿੰਘ ਦੀ

ਸਤਿਗੁਰੂ ਜੀ ਨੂੰ ਨਾਹਰ ਸਿੰਘ ਜੀ ਐਮ. ਏ. ਜਿਸ ਨਾਮਧਾਰੀ ਇਤਿਹਾਸ ਲਿਖਿਆ ਏ ਨੇ ਦੱਸਿਆ ੧੮੫੭ ਤੋਂ ਲੈਕੇ ੧੯੫੭ ਈਸਵੀ ਦੀ ਸੈਂਚੁਰੀ ਅੰਗ੍ਰੇਜੀ ਵਿੱਚ ਛਪੀ ਹੈ ਸਰਕਾਰ ਵੱਲੋਂ। ਜਿਸ ਵਿੱਚ ਸ੍ਰ. ਪ੍ਰਤਾਪ ਸਿੰਘ ਕੈਰੋਂ ਤੇ ਮੇਰੇ ਵੱਲੋਂ ਖੋਜ ਭਰੇ ਲੇਖ ਹਨ, ਦੱਸਿਆ ਹੈ ਜੋ ੧੮੫੭ ਸਮੇਂ ਸਿੱਖ ਕੌਮ ਤੇ ਧੱਬਾ ਲੱਗਿਆ ਸੀ ਸੋ ਸਤਿਗੁਰੂ ਰਾਮ ਸਿੰਘ ਤੇ ਉਸ ਦੇ ਸਿੱਖਾਂ ਨੇ ਉਸੇ ਅੰਗ੍ਰੇਜ਼ ਦੀ ਮੁਖਾਲਫਤ ਕਰ ਧੋਤਾ ਹੈ। ਜੇ ਇਹ ਨਾ ਹੁਦਾ ਤਾਂ ਸਿੱਖ ਕੌਮ ਦਾ ਮੂੰਹ ਕਾਲਾ ਹੀ ਅਜ਼ਾਦੀ ਦੇ ਇਤਿਹਾਸ ਵਿੱਚ ਰਹਿੰਦਾ। ਸਤਿਗੁਰੂ ਜੀ ਬਚਨ ਕੀਤਾ ਅਸੀਂ ਸੋ ਸੈਂਚਰੀ ਦੀ ਪੁਸਤਕ ਲੈ ਆਪਣੇ ਵਿਦਿਆਲੇ ਵਿੱਚ ਲਾਵਾਂਗੇ। ਮੈਂ ਭੀ ਸੋ ਪੁਸਤਕ ਉਚੇਚੀ ਲੈ ਸਾਂਭ ਰੱਖੀ ਹੋਈ ਹੈ। ਮੈਂ ਤੇ ਗੁਰਮੁੱਖੀ ਹਿੰਦੀ ਦੇ ਹੀ ਪੁਸਤਕ ਵੇਖੇ ਹਨ। ਪੁੱਤਰ ਪੋਤਰੇ ਏਹ ਅੰਗ੍ਰਜੀ ਦੇ ਪੜ੍ਹ ਲੋਕਾਂ ਨੂੰ ਦੱਸਣਗੇ।

## ਦੇਹ ਢਿੱਲੀ ਸਤਿਗੁਰੂ ਜੀ ਦੀ

ਇਸ ਨੇਮ ਵਿੱਚ, ਸਤਿਗੁਰੂ ਜੀ, ਮੇਰੇ, ਪੰਡਤ ਜੀ, ਆਤਮਾ ਸਿੰਘ ਜੀ ਸਨਖੱਤਰੀ ਹਰਨਾਮ ਸਿੰਘ ਜੀ ਬਗਲੀ ਵਾਲਿਆਂ ਤੋਂ ਜਿਨ੍ਹਾਂ "ਸੰਤ ਖਾਲਸਾ" ਪੁਸਤਕ ਲਿਖੀ ਹੈ, ਹੁਕਮ ਨਾਮਿਆਂ ਦਾ ਤੇ ਟਾਇਪ ਹੋਏ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਜੀ ਦੇ ਲਿਖੇ ਦਾ ਪਾਠ ਕਰਾਇਆ ਪਰ ਆਪ ਸਤਿਗੁਰੂ ਜੀ ਦੀ ਦੇਹ ਢਿੱਲੀ ਰਹਿੰਦੀ ਕਰ ਸਾਥ ਨਾ ਦੇ ਸਕੇ ਤੇ ਨਾਂ ਹੀ ਕੋਈ ਹੋਰ ਕੰਮ ਕਿਸੇ ਸਿਰੇ ਲੱਗ ਸਕਿਆ। ਕਿਸੇ ਦਿਨ ਹੀ ਸਾਰਾ ਦੀਵਾਨ, ਵਿੱਚ ਬੈਠਕੇ ਸੁਣਦੇ ਸੀ। ਆਮ ਕਰਕੇ ਵਿੱਚ ਹੀ ਉਠ ਕੇ ਹੀ ਚਲੇ ਜਾਂਦੇ ਸੀ। ਵਰਖਾ ਆਮ ਇਸ ਨੇਮ ਦੇ ਦਿਨਾਂ ਵਿੱਚ ਰਹੀ ਸੀ। ਦੋਵੇਂ ਬਾਬਾ ਜੀ ਰਾਤ ਦਿਨ ਖੇਚਲ ਕਰਦੇ, ਲੰਗਰ ਤੇ ਸੰਗਤ ਯੋਗ ਤੰਬੋਟੀਆਂ ਦੀ ਡਿਊਟੀ ਤੱਤਪਰ ਰਹੇ ਭੁਗਤਾਂਦੇ ਰਹੇ। ਦੋਵੇਂ ਬੀਬੀਆਂ (ਬਾਬਿਆਂ ਜੀ ਦੀਆਂ ਪਤਨੀਆਂ) ਸੰਗਤ ਦੇ ਭਾਂਡੇ ਮਾਂਜਦੀਆਂ ਰਹੀਆਂ।

## ਜੀਵਨ ਨਗਰ ਇਲਾਕੇ ਦਾ ਹਾਲ

ਨਾਲੀ ਦਾ ਹੜ ਚੜ੍ਹ ਕਈ ਪਿੰਡ ਰੋੜ੍ਹ ਲੈ ਚੱਲਿਆ ਸੀ। ਅਮਰਾਸਰ ਤੇ ਹੋਰ ਨਗਰਾਂ ਮਿਲ ਐਲਨਾ ਬਾਦ ਵੱਲ ਨੂੰ ਜਾਂਦੀ ਨਹਿਰ ਓਟ੍ਹ, ਬੁੱਢੀ ਮਾੜੀ ਕੋਲੋਂ, ਪੁਰਾਣੇ ਵਾਹ ਵਾਲੇ.

ਥਾਓਂ ਤੋੜ ਦਿੱਤੀ ਸੀ। ਚੋਧਰੀ ਦੇਵੀ ਲਾਲ ਜਿਹਾਂ ਦੇ ਕਹੇ ੬੮ ਸਿੱਖ ਰਾਣੀਆਂ ਦੇ ਥਾਨੇਦਾਰ ਨੇ ਜੇਲ ਅੰਦਰ ਕੀਤੇ ਸੀ। ਸਤਿਗੁਰੂ ਜੀ ਵੀ ੨੭ ਭਾਦਰੋਂ ਬਚਨ ਕੀਤਾ, ਕਿਸੇ ਕੌਲ ਕੋਈ ਹੋਰ ਬਲ ਹੋਵੇ ਸੋ ਵਰਤਦਾ ਹੈ ਸਾਡੇ ਨਾਮਧਾਰੀਆਂ ਕੋਲ ਸਤਿਗੁਰੂ ਰਾਮ ਸਿੰਘ ਜੀ ਦਾ ਬਲ ਹੀ ਹੈ। ਸੋ ਸਿੱਖ ੨੦ ਭਾਦਰੋਂ ਬਰੀ ਹੋ ਗਏ। ਇਹ ਕੁਰਬਾਨੀ ਭੀ ਉਨ੍ਹਾਂ ਦੀ ਕੋਈ ਕੰਮ ਕਰੇਗੀ ਹੀ।

੨੯ ਭਾਦਰੋਂ ਸਤਿਗੁਰੂ ਜੀ ਸੰਗਤ ਨੂੰ ਹੁਕਮ ਦਿੱਤਾ, "ਦਿੱਲੀਓਂ ਨਿਕਲਦਾ, ਨਵਾਂ ਹਿੰਦੋਸਤਾਨ ਕੋਈ ਕੂਕਾ ਨਾ ਪੜ੍ਹੇ ਕਿਉਂਕਿ ਉਸ ਵਿੱਚ ਬਹੁਤ ਬੇ ਇਤਫਾਕੀ ਪਾਉਣ ਵਾਲੀਆਂ ਗੱਲਾਂ ਮੰਗਲ ਸਿੰਘ ਲਿਖਦਾ ਏ। ਉਹ ਗੱਲਾਂ ਮੈਂ ਏਥੇ ਜਾਣ ਕੇ ਨਹੀਂ ਲਿਖੀਆਂ, ਪੜੀਆਂ ਮੈਂ ਵੀ ਸੀ। ਮੰਗਲ ਸਿੰਘ, ਮਹਾਰਾਜ ਨਿਹਾਲ ਸਿੰਘ ਜੀ ਵੱਲੋਂ ਹੋਰ ਨਾਮਧਾਰੀਆਂ ਤੇ ਨੁਕਤਾਚੀਨੀ ਕਰਨ ਲੱਗਿਆਂ ਸਤਿਗੁਰੂ ਜੀ ਤੇ ਭੀ ਅਯੋਗ ਦੋਸ਼ ਥੱਪਣ ਲੱਗ ਪਿਆ ਸੀ। ਸਿੱਖਾਂ ਅਰਜ਼ ਕੀਤੀ, ਮਹਾਰਾਜ ਜੀ ਨਾਲ ਮੇਲ ਹੋਵੇ। ਦੇਵਾ ਸਿੰਘ ਤਤਲੇ ਜਿਲ੍ਹੇ ਸਿਆਲਕੋਟ ਦੇ ਅਗੇ ਹੋ ਅਰਜ਼ ਕੀਤੀ। ਸਤਿਗੁਰੂ ਜੀ ਉਤਰ ਦਿੱਤਾ, "ਤੁਸੀਂ ਉਦਮ ਕਰੋ, ਮੈਂ ਤੁਹਾਡੀ ਨੇਕ ਸਲਾਹ ਨੂੰ ਮੰਨਦਾ ਹਾਂ ਅੱਗੋਂ ਡੱਕਾ ਪਵੇ।"

## ਬਦਲਦੀ ਦੁਨੀਆਂ

ਸਤਿਗੁਰੂ ਜੀ ਚੱਕਰਵਰਤੀ ਜੀ ਨੂੰ ਯਾਦ ਕੀਤਾ ਤੇ ਕਿਹਾ, ਸ਼ਾਇਦ ਦੇਹ ਢਿਲੀ ਕਰ ਨਹੀਂ ਆਏ, ਤੇ ਕਿਹਾ, ਹੁਣ ਸਿੱਖਾਂ ਨਾਲ ਘਰ ਦੇ ਜੀਅ ਜਾਣ ਵਰਤਿਆਂ ਗੁਜਾਰਾ ਏ, ਰੌਕਣ ਦੀ ਕੋਈ ਵਾਹ ਨਹੀ ਰਹੀ। ਹੋਰ ਖਾਜ ਤੇ ਫੈਸ਼ਨ ਲਾਜ ਧੱਕੇ ਧੱਕੀ ਹੀ ਕੂਕਿਆਂ 'ਚ ਧੱਸਦੇ ਜਾ ਰਹੇ ਹਨ। ਗਲਤੀਆਂ ਵਿਚਾਰਿਆਂ ਗਿਲਾਨ ਆਉਂਦੀ ਹੈ ਤੇ ਸਨੇਹ ਸੁੱਚਾ ਨਹੀ ਰਹਿੰਦਾ।

ਮੈਂ ਵੇਖਿਆ ਇਹ ਨਵੀਆਂ ਚੀਜਾਂ ਨਾਮਧਾਰੀਆਂ ਵਿੱਚ ਵੜੀਆਂ ਖੱਦਰ ਭੂਰਿਆਂ ਦੇ ਥਾਂ ਸਿਲਕ, ਬੋਸਕੀ, ਨਹੌਣ ਤੇ ਪਰਹੇਜ ਦੇ ਆਲਕੋਂ ਕਛਹਿਰੇ ਭੀ ਸੁੱਚੇ ਹੀ ਸ਼ੁਰੂ ਹੋਏ ਹਨ, ਪਊਏਆਂ ਦੀ ਥਾਂ ਖੜਾਵਾਂ। ਮਾਤਾ ਜੀਵਨ ਕੌਰ, ਖੜਾਵਾਂ ਨੂੰ ਗੰਦੀਆਂ ਗਿਣਦੇ ਸੀ ਕੱਪੜਾ ਲੱਗਦਾ ਹੈ। ਗੜਵੇਂ ਪਿੱਤਲ ਪਰਚਲਤ ਹੋਏ ਲੋਹਾ ਬਹੁਤੀ ਵਾਰ ਮਾਂਜਣਾ ਪੈਂਦਾ ਹੈ ਕਹਿੰਦੇ ਹਨ। ਆਸਣਾਂ ਦੇ ਥਾਂ ਬੈਗ ਹੱਥਾਂ 'ਚ ਤੇ ਮਾਲਾ ਦੇ ਥਾਂ ਰੁਮਾਲ ਤੇ ਪਤਲੇ ਬੇ ਪਰਦ ਕੱਪੜੇ ਹੋ ਗਏ ਹਨ।

ਸੰਤ ਫਤੇ ਸਿੰਘ ਜੀ ੨੯ ਭਾਦਰੋਂ ਬੋਲੇ, ਜਿਤਨਾ ਗੁਰਬਾਣੀ ਤੋਂ ਲਾਂਭੇ ਬੋਲੀਦੇ ਉਤਨੀ ਸ਼ਰਧਾ ਗੁਰੂ ਤੋਂ ਘੱਟਦੀ ਹੈ ਤੇ ਜਿੰਨੀ ਸ਼ਰਧਾ ਘਟੇ ਮਨ ਓਨਾ ਮੈਲਾ ਹੁੰਦਾ ਹੈ। ਜਿਤਨੀ ਸ਼ਰਧਾ ਹੋਵੇ ਉਤਨਾ ਹੀ ਰਸ ਪੜ੍ਹਨ ਸੁਨਣ ਵਿੱਚ ਪੈਂਦਾ ਹੈ।

੩੦ ਭਾਦਰੋਂ ਵਰਖਾ ਹੁੰਦੀ ਕਰ ਲੰਗਰ ਨਾ ਪੁੱਜਾ ਰਾਮਸਰ ਸੰਗਤ ਭੈਣੀ ਸਾਹਿਬ ਹੀ

ਜਾ ਛਕਿਆ ਤੇ ਸਤਿਗੁਰੂ ਜੀ ਸੰਗਤ ਨੂੰ ਸੁਣਾ ਦਿੱਤਾ, ਜੇ ਵਰਖਾ ਇਵੇਂ ਹੀ ਰਹੀ ਤਾਂ ਅਨੰਦ ਸਵੇਰੇ ਗੁਰੂ ਹਰੀ ਸਿੰਘਜੀ ਦੀ ਰੀਤੀ ਵਾਂਗੂੰ ਹੀ ਹੋਣਗੇ।

## *ਮੇਲੇ ਦੇ ਭੋਗ ਸਮੇਂ ਗੁਰੂ ਕਾ ਉਪਦੇਸ਼*

੩੧ ਭਾਦਰੋਂ ਸਤਿਗੁਰੂ ਜੀ ਦੇ ਹਜੂਰ ਵਰਖਾ ਹੁੰਦੀ ਵਿੱਚ ਹੀ ਕੀਰਤਨ ਦਾ ਭੋਗ ਪਿਆ। ਸਤਿਗੁਰੂ ਜੀ ਉਪਦੇਸ਼ ਦਿੱਤਾ, "ਜੋ ਅਜ ਕਲ ਸਿੱਖਾਂ ਹਿਦੂਆਂ ਦਾ ਝਮੇਲਾ ਹੈ ਤੁਸਾਂ ਨਹੀਂ ਇਸ ਵਿੱਚ ਪੈਣਾ, ਜੇ ਆਪ ਹੀ ਪੈ ਗਿਓ ਤਾਂ ਕਿਸੇ ਦਾ ਮਿਲਾਪ ਕਿਵੇਂ ਕਰਾਓਗੇ।"

ਬਚਨ ਕੀਤਾ, ਜੋ ਮੰਗਲ ਸਿੰਘ ਲਿਖਦਾ ਹੈ ਕਿ ਪੰਥ ਦੀ ਕਮੇਟੀ ਬਣੇ, ਮੈਂ ਉਸ ਦੇ ਮਤਹਿਤ ਹੋ ਵਰਤਾਂ। ਮੈਂ ਗੁਰੂ ਨਾਨਕ, ਸਤਿਗੁਰੂ ਰਾਮ ਸਿੰਘ ਜੀ ਦੇ ਤਖਤ ਦਾ ਸੇਵਾਦਾਰ ਹੋਣ ਕਾਰਨ ਸੁਤੰਤਰ ਹਾਂ ਤੇ ਸੁਤੰਤਰ ਹੀ ਰਹਾਂਗਾ। ਮਹਾਰਾਜ ਨਿਹਾਲ ਸਿੰਘ ਜੀ ਨੂੰ ਭੀ ਚਾਹੀਦਾ ਹੈ ਉਹ ਮੇਰਾ ਭਰਾ ਹੈ। ਮੇਰੇ ਨਾਲ ਮੂੰਹ ਤੇ ਬਹਿ ਕੇ ਮੁਕਾ ਲਵੇ, ਮਗਰ ਪਿਛੇ ਕੁਛ ਨਾ ਕਰੇ।

ਕਾਂਗਰਸ ਮੇਰੀ ਹੈ ਤੇ ਮੈਂ ਉਸ ਦਾ ਸਾਥੀ ਹਾਂ। ਪਰ ਉਸ ਵਿੱਚ ਅੰਗ੍ਰਜ ਦੇ ਝੋਲੀ ਚੁੱਕ ਰਲ ਗਏ ਹਨ। ਉਹ ਉਂਜ ਸੋਚਦੇ ਹੀ ਨਹੀਂ ਕਿ ਇਨਸਾਫ ਤੇ ਧਰਮ ਵੀ ਕੋਈ ਭਲੀ ਵਸਤ ਹੈ। ਮੈਂ ਇਸ ਲਈ ਕਾਂਗਰਸ ਨੂੰ ਭੀ ਸਲਾਹ ਦਿੰਦਾ ਹਾਂ, ਉਹ ਐਸੇ ਬੰਦਿਆਂ ਨੂੰ ਜਾਂ ਵਿੱਚੋਂ ਕੱਢ ਦੇਵੇ ਜਾਂ ਉਨ੍ਹਾਂ ਦੀ ਸਲਾਹ ਮੰਨਣੀ ਛੱਡ ਦੇਵੇ।

ਸਾਧ ਸੰਗਤ ਸੁਣਦੀ ਹੀ ਸੀ ਤਾਂ ਸਰਕਾਰੀ ਆਦਮੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਪੱਖੀ ਵੀ ਇਹ ਸਤਿਗੁਰੂ ਜੀ ਦਾ ਨਿਰਪੱਖ ਤੇ ਅਣਝਕ ਉਪਦੇਸ਼ ਤੇ ਕਹਿਣਾ ਸੁਣਦੇ ਸੀ। ਉਨ੍ਹਾਂ ਹੋਰ ਹੀ ਆਪੋ ਆਪਣੇ ਹਿਸਾਬ ਦੇ ਅਰਥ ਲਾਏ ਤੇ ਪੱਲੇ ਬੰਨ੍ਹੇ ਇਸੇ ਆਸ਼ੇ ਤੇ ਹੀ, ਦੇਵਾ ਸਿੰਘ ਜੀ ਤਤਲੇ ਤੇ ਇੱਕ ਅਫਸਰ ਸਰਕਾਰੀ ਆਇਆ। ਤੇ ਮੋਹਨ ਸਿੰਘ ਮਤਵਾਲਾ ਜੋ ਫਗਵਾੜੇ ਤਦੋਂ 'ਕੌਮੀ ਸੰਦੇਸ਼' ਦਾ ਐਡੀਟਰ ਸੀ ਤੇ ਹੁਣ ਚੜ੍ਹ ਗਇਆ ਹੈ ਇਸੇ ਆਸ਼ੇ ਤੇ ਬੋਲੋ ਤੇ ਕਿਹਾ, ਸਤਿਗੁਰੂ ਜੀ ਦੇ ਇਹ ਉਪਦੇਸ਼ ਸਭ ਨੂੰ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਬਣਾਨ ਵਾਲਾ ਏ। ੬੦ ਆਦਿ ਤੇ, ੭ ਦਸਮ ਗ੍ਰੰਥ ਜੀ ਦੇ ਪਾਠਾਂ ਦੇ ਭੋਗ ਪਾਏ ਤੇ ਹਵਨ ਵੇਦੀ ਲਾਵਾਂ ਤੋਂ ਬਿਨਾਂ ਹੀ ਅਰਦਾਸਾ ਆਏ ਬੈਠੇ ੧੯ ਜੋੜਿਆਂ ਨੂੰ ਖੜੇ ਕਰਾਇਆ ਤੇ ਸਤਿਗੁਰੂ ਜੀ ਸੰਗਤ ਨੂੰ ਸੁਣਾਇਆ। ਮਰਿਯਾਦਾ ਅਨੰਦਾਂ ਦੀ ਸਾਡੀ ਉਹੀ ਹੈ ਪਰ ਅਸੀ ਸੁਤੰਤਰ ਭੀ ਹਾਂ ਸਾਡੀ ਸਿਖੀ ਤਾਂ ਧਰਮ ਪ੍ਰਤੀਤ ਦੀ ਹੈ। ਕੋਈ ਗਿਲਾ ਨਾ ਅੰਦਰ ਧਰ ਲਵੇ ਕਿ ਲਾਵਾਂ ਨਹੀ ਪੜ੍ਹੀਆਂ ਅਤੇ ਕਿਹਾ, "ਸਾਜਨ ਵਿਦਾ ਕਰੇਂਦਿਆਂ ਮਨ ਝੋਰਾ ਤਨ ਦਾਹ। ਜੀਭ ਮੁਦਾ-ਹੂੰ ਝੜ ਪਏ ਜੇਕਰ ਆਖਾਂ ਜਾਹ" ਪਰ ਇਸ ਮੇਲੇ ਦਾ ਹੁਣ ਭੋਗ ਪੈਂਦਾ ਹੈ। ਪਰ ਤੁਹਾਨੂੰ ਜਾਓ ਕਹਿਣ ਦਾ ਜੀਅ ਨਹੀ ਕਰਦਾ।

ਇੱਕ ਮਾਈ ਸਤਿਗੁਰੂ ਜੀ ਦੇ ਸਾਹਵੇਂ, ਮਸਤ ਹੋ ਲੇਟਦੀ, ਸਨੇਹੀ ਹੁਨੋਰਾ ਦਿੱਤਾ ਕਿ, "ਖੇਤ ਜਿੰਨੀ ਵਾਟੋਂ ਮੇਰੇ ਕੋਲੋਂ ਹੋ ਆਏ ਹੋ ਦਰਸ਼ਨ ਨਹੀ ਜੇ ਦਿੱਤਾ, ਇਸ ਤਰ੍ਹਾਂ ਤਾਂ ਸਾਕ ਕਟੰਬੀ ਭੀ ਨਹੀਂ ਕਰਦੇ। ਤੂੰ ਤੇ ਸਾਡਾ ਦੋਂਹ ਲੋਕਾਂ ਦਾ ਖਸਮ ਹੈਂ। ਕਹੁ ਅੱਗੋਂ ਇਸ ਤਰ੍ਹਾਂ ਨਹੀਂ ਕਰਾਂਗਾ। ਮੈਂ ਕੋਲ ਬੈਠੇ ਸੁਣਿਆ ਸੀ ਸਤਿਗੁਰੂ ਜੀ ਕਿਹਾ ਸੀ, "ਅੱਗੋਂ ਨਹੀ ਇਸ ਤਰ੍ਹਾਂ ਕਰਦਾ। ਮਾਈ ਜੀ ਪਿਛਲੀ ਭੁੱਲ ਮਾਫ ਕਰੋ", ਤਾਂ ਉਹ ਮਾਈ ਚਰਨ ਛੁਹ ਆਪਣੇ ਥਾਂ ਜਾ ਬੈਠੀ ਸੀ ਮਾਨੋ ਅਮਲ ਪੂਰਾ ਹੋ ਗਿਆ ਸੀ ।

## *ਸੰਗਤ ਨੂੰ ਮਾਣ*

ਸਤਿਗੁਰੂ ਜੀ ਸਵਾ ਲੱਖ ਪਾਠ ਤੀਜੀ ਵਾਰ ਅਰੰਭੇ ਵਿੱਚੋਂ ੨੦੦ ਪੱਤਰਾ ਰਹਿੰਦਾ ਦੱਸਿਆ ਤੇ ਕਿਹਾ, "ਸਾਧ ਸੰਗਤ ਕ੍ਰਿਪਾ ਕਰੇ ਤੇ ਇਹ ਭੀ ਹੋਵੇ ਛੇਤੀ" ਤੇ ਬਚਨ ਕੀਤਾ, "ਜੇਹੀ ਸਾਧ ਸੰਗਤ ਮੈਨੂੰ ਆਗਿਆਕਾਰ ਮਿਲੀ ਹੈ ਹੋਰ ਕਿਸੇ ਗੁਰੂ ਨੂੰ ਨਹੀਂ ਮਿਲੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖਾਂ ਤੋਂ ਵੀ ਵੱਧ ਸ਼ਰਧਾ ਨਿਭਾ ਵਿਖਾਂਦੀ ਹੈ।" ਬਚਨ ਕੀਤਾ, " ਮੈਨੂੰ ਕਾਂਗਰਸ ਜਿਹੀ ਹੋਰ ਪਾਰਟੀ ਲਗਦੀ ਭੀ ਕੋਈ ਨਹੀਂ। ਪਰ ਆਪਣੇ ਤੇ ਰੋਸ ਆਉਂਦਾ ਹੈ। ਜਦ ਇਹ ਦੇਵੀ ਲਾਲ ਜਹੇ ਬੇ-ਧਰਮੀਆਂ ਨੂੰ ਵਿੱਚ ਵਾੜ ਵੱਟ ਦਿਵਾਂਦੀ ਹੈ। ਭਾਵੇਂ ਬਾਰੀਕ ਕੱਪੜਾ ਹੋਰ ਦੇਸ਼ਾਂ ਦਾ ਪਹਿਨ ਲੈਂਦਾ ਹਾਂ ਪਰ ਪਿਆਰ ਮੇਰਾ ਖੱਦਰ ਦੇਸੀ ਨਾਲ ਹੀ ਏ। ਤਿਵੇਂ ਮੇਰਾ ਸਨੇਹ ਕਾਂਗ੍ਰਸ ਨਾਲ ਹੀ ਏ ਅੰਦਰੋਂ। ਪਰ ਗਾਂਧੀ ਜੀ ਦੇ ਅਸੂਲ ਦੇ ਉਲਟ ਹੁਣ ਕਾਂਗ੍ਰਸ ਹੋ ਟੁਰੀ ਹੈ ਉਕਾ ਹੀ। ਮੇਰੇ ਤੇ ਕਾਂਗਰਸੀ ਰੋਸ ਕਰਦੇ ਹਨ ਸੋ ਭੀ ਸੱਚੇ ਹਨ ਮੈਂ ਵੱਲ ਪਾਕੇ ਗੱਲ ਨਹੀ ਕਰਦਾ ਜੋ ਜੀਅ ਵਿੱਚ ਹੁੰਦੀ ਹੈ ਅਝੱਕ ਮੂੰਹੋਂ ਕਹਿ ਦਿੰਦਾ ਹਾਂ। ਤੇ ਵੱਲ ਪਾਣ ਨੂੰ ਗੁਨਾਹ ਸਮਝਦਾ ਹਾਂ।"

## *ਮੇਲਾ ਗੁਰੂ ਹਰੀ ਸਿੰਘ ਜੀ*

ਸਤਿਗੁਰੂ ਜੀ ਦਾ ਹੁਣ ਸਿਆਮ ਤੇ ਦੀਪਮਾਲਾ ਤੋਂ ਬਾਦ ਅਫਰੀਕਾ ਜਾਣਾ ਸੁਣ ਇੱਕ ਦੋ ਸਿੱਖਾਂ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀਓ ! ਆਪ ਦੀ ਦੇਹ ਢਿੱਲੀ ਰਹਿੰਦੀ ਹੈ ਹੁਣ ਇਤਨੀ ਦੂਰ ਨਾ ਜਾਓ ! ਸਾਡੇ ਚਿ ਚਿੰਤਾ ਵਾਪਰਦੀ ਹੈ।" ਸਤਿਗੁਰੂ ਜੀ ਉੱਤਰ ਦਿੱਤਾ, "ਤੁਹਾਨੂੰ ਚਿੰਤਾ ਨਹੀ ਕਰਨੀ ਚਾਹੀਦੀ, ਸਗੋਂ ਖੁਸ਼ ਹੋਣਾ ਚਾਹੀਦਾ ਹੈ। ਜਿਸ ਦੇਸ਼ ਅਫਰੀਕਾ ਗੁਰੂ ਨਾਨਕ ਜੀ ਨਹੀ ਗਏ ਉਥੇ ਮੈਂ ਜਾ ਭੀ ਸਿੱਖਾਂ ਨੂੰ ਮਿਲ ਆਇਆ ਹਾਂ।

ਸਤਿਗੁਰੂ ਜੀ ੧੦ ਅੱਸੂ ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਿਆਮ ਦਰਸ਼ਨ ਦਿੱਤੇ ਤੇ ਬਾਬਾ ਜਗਜੀਤ ਸਿੰਘ ਜੀ ਨੇ ਇਹ ਦਿਨ, ਅੱਸੂ ਦੇ ਤੀਜੇ ਨਰਾਤੇ ਦਾ, ਜੀਵਨ ਨਗਰ

ਹੀ ਸੰਗਤ ਦੀਆਂ ਰੌਣਕਾਂ ਕਰ ਮਨਾਇਆ।

## *ਤਹਿਸੀਲਦਾਰ ਆਇਆ*

੨੭ ਅਸੂ, ਖਿਲਾਫਤ ਕਰਨ ਵਾਲਿਆਂ ਦੀਆਂ ਅਰਜੀਆਂ ਦੇ ਕਾਰਨ ਤਹਿਸੀਲਦਾਰ ਜੀਵਨ ਨਗਰ ਤੇ ਸੰਤ ਨਗਰ ਆਇਆ। ਗੁਰੂ ਕੇ ਪੱਖ ਵਾਲੇ ਸਿੱਖਾਂ ਪਟਵਾਰੀ ਵਾਲੇ ਕਾਗਜ਼ ਵਖਾ ਗਰਦੌਰੀਆਂ ਤੇ ਕਬਜ਼ੇ ਵਖਾਏ। ਉਨ੍ਹਾਂ ਦੇ ਭੀ, ਤੇ ਆਪਣੇ ਭੀ ਕਿਹਾ ਸਭ ਸੁਖੀ ਵਸਦੇ ਹਾਂ। ਸਿਰਫ ਦੋ ਚੌਹਾਂ, ਕਿਹਾ ਇਹ ਸਾਨੂੰ ਦਬਾਂਦੇ ਹਨ। ਤੇਜਾ ਸਿੰਘ ਪੰਡੋਰੀ ਵਾਲੇ ਦਾ ਫਸਲ ਕਬਜਾ ਵੇਖ ਤਸੀਲਦਾਰ ਕਿਹਾ, ਤੂੰ ਤੇ ਲਿਖਾਇਆ ਹੈ ਮੈਨੂੰ ਮਾਲਕੀ ਉਕਾ ਮਿਲੀ ਹੀ ਨਹੀ। ਉਸ ਦੇ ਪੁੱਤਰਾਂ ਦਰਸ਼ਨ ਸਿੰਘ, ਪਿਆਰਾ ਸਿੰਘ ਆਦਿ ਨੂੰ ਨਾਮਧਾਰੀਆਂ ਨਾਲੋਂ ਵੱਖਰੇ ਬਾਣੇ ਵਿੱਚ ਵੇਖ, ਉਸ ਕਿਹਾ ਤੁਸੀ ਕਿਉਂ ਵੱਖਰੇ ਜਾਪਦੇ ਹੋ? ਉਹ ਤੇ ਨਾ ਬੋਲੇ ਪਰ ਕੋਲੋਂ ਇੱਕ ਸਿੱਖ ਨੇ ਕਿਹਾ, ਲੱਬ ਨੂੰ ਬਣਿਆ ਸਾਂਗੀ, ਸਹੁਰੇ ਆਦਤਾਂ ਵਾਂਗੀ। ਲੱਬ ਕੀਤਾ ਪਿਆ ਲੱਭੇ ਕੋਝਾ ਲੱਗੇ ਨਾ ਫੱਬੇ। ਅਰਥਾਤ ਇਹ ਮੁੱਰਬਿਆਂ ਦੇ ਲੱਬੋਂ ਕੁੜਮ ਆਸਾ ਸਿੰਘ ਨੂੰ ਝੂਠਾ ਇਤਬਾਰ ਦੇ ਹੁਣ ਆਪਣੇ ਅਸਲੇ ਤੇ ਚਲੇ ਗਏ ਹਨ। ਤਸੀਲਦਾਰ ਕਿਹਾ "ਜਿਵੇਂ ਲੱਬ ਕੁੱਤਾ ਹੈ ਤਿਵੇਂ ਠੱਗ ਖਾਂਣਾ ਮੁਰਦਾਰ ਹੈ, ਤੁਸਾਂ ਕਿਉਂ ਕੀਤਾ?"

## *ਸਤਿਗੁਰੂ ਜੀ ਸਿਆਮੋ ਆਏ*

ਸਤਿਗੁਰੂ ਜੀ ਸਿਆਮ ਵੱਲੋਂ ਦਿੱਲੀਓਂ ਹੋ, ੨੯ ਅੱਸੂ ਜੀਵਨ ਨਗਰ ਦਰਸ਼ਨ ਦਿੱਤੇ। ਏਨ੍ਹੀਂ ਦਿਨੀ ਸਿੱਖਾਂ ਦੀਆਂ ਅਰਜਾਂ ਸਤਿਗੁਰੂ ਜੀ ਆਪ ਘੱਟ ਹੀ ਸੁਣਦੇ ਸੀ ਵੱਡੇ ਬਾਬਾ ਜੀ ਤੇ ਪਾ ਦਿੰਦੇ ਸੀ। ਵਿਰੋਧੀਆਂ ਦੇ ਹੱਥ ਪਲੇ ਤੇ ਕੋਈ ਗੱਲ ਨਾ ਸੀ ਐਵੇਂ ਸ਼ਰਾਰਤਾਂ ਹੀ ਛੇੜਦੇ ਸੀ। ਸਤਿਗੁਰੂ ਜੀ ਸਿੱਖਾਂ ਨੂੰ ਧੀਰਜ ਦਿੰਦੇ ਤੇ ਕਹਿੰਦੇ ਸੱਚ ਦੇ ਅਸਰੇ ਸਹਿਜ ਰੱਖਿਆਂ ਬਿਨਾਂ ਕਸੂਰੋਂ ਰਿਹਾਂ ਫਤੂਰੀਆਂ ਦੇ ਵਾਧੇ ਤੋਂ ਬਚ ਰਹੀਦਾ ਏ ਤੁਸੀ ਤੌਖਲਾ ਘੱਟ ਕਰੋ, ਹੌਸਲਾ ਬਹੁਤਾ ਰੱਖੋ।

ਸਤਿਗੁਰੂ ਜੀ ੩੧ ਅੱਸੂ ਸੰਤ ਨਗਰ ਮਾਈਆਂ ਵੱਲੋਂ ਰੱਖੇ ਨੇਮ ਤੇ ਸਾਹਬ ਕੌਰ ਦੇ ਘਰ ਦਰਸ਼ਨ ਦੇ, ਖੁਸ਼ ਹੋ ਕਿਹਾ, "ਰਾਮ ਏਨ੍ਹਾਂ ਤੋਂ ਹੋਰ ਐਸੇ ਨੇਮ ਕਰਾਵੇ।"

## *ਪੁਲਿਸ ਆ ਗਈ*

ਕੰਧਾਰਾ ਸਿੰਘ ਦੀ ਸੰਤ ਨਗਰ ਨੌਜਵਾਨਾਂ ਦਾ ਦੀਵਾਨ ਛੰਡਨ ਤੋਂ ਬਹੁਤ ਭੰਡੀ ਤੁਰੀ

Namdhari Elibrary NamdhariElibrary@gmail.com

ਹੋਈ ਸੀ। ਕਈ ਸਿੱਖ ਵਿਰੋਧੀਆਂ ਨਾਲ ਰਲ ਗਏ ਸੀ। ਦੇਵੀ ਲਾਲ ਦੀ ਪ੍ਰਟੀਸ਼ਨ ਕਰਾਣ ਤੋਂ ਵਿਰੋਧੀਆਂ ਨੂੰ ਭੀ ਕੁਝ ਆਸ ਲੱਗੀ ਹੋਈ ਸੀ। ਕਈ ਕਾਂਗਰੀਸੀ ਕਾਰਕੁਨ ਵਿਰੋਧੀਆਂ ਦੀ ਮਦਦ ਕਰਦੇ ਸੀ। ਦੇਵੀ ਲਾਲ ਜਿਹੇ ਪਿਛਾ ਕਰਦੇ ਸੀ।

ਇੱਕ ਕੱਤਕ, ਤਰਕਾਲਾਂ ਵੇਲੇ ਇੱਥੇ ਕਾਰ ਤੇ ਕੁਝ ਕਾਂਗ੍ਰਸੀ, ਪਿਆਰਾ ਸਿੰਘ ਪੰਡੋਰੀ ਵਾਲੇ ਸੰਤ ਨਗਰ ਨੂੰ ਨਾਲ ਲੈ ਸ਼ਪੀਕਰ ਲਾ, ਗਲੀਆਂ ਵਿੱਚ ਵਿਰ ਕੁਝ ਬੋਲਣ ਹੀ ਲੱਗੇ ਤਾਂ ਕੰਧਾਰਾ ਿਸਿੰਘ ਦੇ ਪੁੱਤਰਾਂ ਬਲਕਾਰ ਸਿੰਘ ਤੇ ਅਵਤਾਰ ਸਿੰਘ ਤਲਵਾਰ-ਨੇਜਾ ਲੈ ਜਾ ਪਏ। ਪਿਆਰਾ ਸਿੰਘ ਨੱਸ ਕੇ ਆਪਣੇ ਘਰ ਆ ਲੁੱਕਾ ਕਾਰ ਵਾਲੇ, ਕਾਂਗਰਸੀਆਂ ਕਾਰ ਨਸਾ ਰਾਣੀਆਂ 'ਚ ਥਾਣੇ ਜਾ ਇਤਲਾਹ ਦਿੱਤੀ ਕਿ ਸਾਨੂੰ ਕੰਧਾਰਾ ਸਿੰਘ ਮਾਰਨ ਪੈ ਗਏ ਹਨ। ਰਾਣੀਆਂ ਦੇ ਥਾਣੇਦਾਰ ਸਰਸੇ, ਸਰਸੇ ਵਾਲਿਆਂ ਹਿਸਾਰ, ਤੇ ਹਿਸਾਰੋਂ ਕਈ ਚੋਧਰੀ ਦੇਵੀ ਲਾਲ ਜਹੇ ਰਲ ਗਏ। ਇਹਨਾਂ ਹੋਰ ਵਾਧੇ ਲਾ ਕੇ, ਦਿੱਲੀ ਪੰ: ਜਵਾਹਰ ਲਾਲ ਨੂੰ ਤੇ ਚੰਡੀਗੜ੍ਹ, ਸ. ਕੈਰੋਂ ਸਿੰਘ ਨੂੰ, ਸ਼ਿਮਲੇ ਗਿਆਨੀ ਕਰਤਾਰ ਸਿੰਘ ਨੂੰ ਤਾਰਾਂ ਦਿੱਤੀਆਂ। ਤਕੜੀ ਪੁਲਸ ਅੱਧੀ ਰਾਤ ਨੂੰ ਸੰਤ ਨਗਰ ਆ ਗਈ। ਕੰਧਾਰਾ ਸਿੰਘ ਨੂੰ ਸਮੇਤ ਤਿੰਨਾਂ ਪੁੱਤਰਾਂ ਦੇ ਫੜ ਲਿਆ ਅਤੇ ਲਾਊਡ ਸਪੀਕਰ ਨਾਲ ਬੋਲੇ ਜੋ ਮੂੰਹ ਜੀ 'ਚ ਆਇਆ।

੨ ਕੱਤਕ, ਡੀ. ਐਸ. ਪੀ. ਸੰਤ ਨਗਰ ਬੰਗਲੇ ਸਿਪਾਹੀਆਂ ਦੀ ਹੋਰ ਲਾਰੀ ਭਰ ਕੇ ਲਿਆਇਆ, ਸਭ ਨਗਰ ਦੇ ਮੋਹਤਬਾਰਾਂ ਨੂੰ ਬੁਲਾ ਬਹਾਇਆ ਤੇ ਕਿਹਾ, "ਤੁਸਾਂ ਇਹਕੀ ਰਾਤ ਕੀਤਾ? ਹੁਣ ਕਿਸੇ ਨੂੰ ਕੁਛ ਕਹਿਣੋਂ ਰੋਕਣ ਦਾ ਕਾਨੂੰਨ ਹੀ ਨਹੀਂ। ਵੇਖੋ ਲੋਕ ਪੰ: ਜਵਾਹਾਰ ਲਾਲ ਨੂੰ ਮੰਦਾ ਚੰਗਾ ਪੈ ਕੱਢਦੇ ਹਨ। ਜੇ ਇਹ ਤੁਹਾਡੇ ਖਿਆਫ਼ ਬੋਲਦੇ ਤਾਂ ਤੁਸਾਂ ਰੋਕਣਾ ਸੀ ਜੇ ਨਾ ਰੁਕਦੇ ਤਾਂ ਤੁਸਾਂ ਥਾਣੇ ਰਿਪੋਟ ਦੇਣੀ ਸੀ। ਅਸੀਂ ਰੋਕ ਦਿੰਦੇ। ਡੀ. ਐਸ. ਪੀ. ਕੰਧਾਰਾ ਸਿੰਘ ਨੂੰ ਸਣੇ ਪੁੱਤਰਾਂ ਸਰਸੇ ਲੈ ਗਿਆ ਤੇ ੩੦੭ ਅਰਥਾਤ ਕਤਲ ਕਰਨ ਦੇ ਇਰਾਦੇ ਦਾ ਮੁਕੱਦਮਾ ਚਲਾਇਆ।

ਸਤਿਗੁਰੂ ਜੀ ਪਹਿਲਾਂ ਛੋਟੇ ਬਾਬਾ ਜੀ ਤੇ ਸ੍ਰ. ਤੇਜਾ ਸਿੰਘ ਜੀ ਨੂੰ ਚੰਡੀਗੜ੍ਹ ਭੇਜ, ਗਿਆਨੀ ਕਰਤਾਰ ਸਿੰਘ ਨੂੰ ਕਿਹਾ ਸੀ, ਤੁਸਾਂ ਜੀਵਨ ਨਗਰ ਦੇ ਰਸਤੇ ਕਰੀਵਾਲੇ ਜਾਣਾ। ਕਿਉਂ ਕਿਕਰੀ ਵਾਲੇ ਕਾਨਫਰੰਸ ਤੇ ਉਸ ਨੂੰ ਸਿੱਖਾਂ ਸੱਦਿਆ ਯਸੀ ਤੇ ਸਤਿਗੁਰੂ ਜੀ ਉਸਦੇ ਵੱਲ ਵੋਟ ਭੀ ਦਿਵਾਏ ਹੋਏ ਸੀ। ਉਸ ਇਸੇ ਰਸਤੇ ਆਉਣਾ ਮੰਨਿਆਂ ਹੋਇਆ ਸੀ। ਸਤਿਗੁਰੂ ਜੀ ਕਰੀ ਵਾਲੇ ਭੀ ਕੁਝ ਲੰਗਰ ਦਾ ਸਾਂਭਾ ਕਰਨ ਦੀ ਸਿੱਖਾਂ ਨੂੰ ਸਲਾਹ ਦਿੱਤੀ ਹੋਈ ਸੀ। ਜੋ ਕਾਨਫ੍ਰੰਸ ਉਜੜਿਆਂ ਨੂੰ ਵਸੇ ਵੇਖਣ ਲਈ ਹੋਣੀ ਸੀ ਉਸ ਤੋਂ ਸਭ ਛੋਟੇ ਵੱਡੇ ਮੁਖਾਲਫਾਂ ਨੇ ਗਿ: ਕਰਤਾਰ ਸਿੰਘ ਦੇ ਕੰਨ ਭਰਕੇ ਹੋਰ ਹੀ ਚੇਹਰਾ ਬਣਾ ਦਿੱਤਾ ਕਿ ਜੀਵਨ ਨਗਰ ਕੀ ਲੈਣ ਜਾਣਾ ਜੇ ਅਗੇ ਉਹਨਾਂ ਦੇ ਸਿੱਖਾਂ ਕਾਂਗਰਸ ਦੀ ਕਾਰ ਨੂੰ ਤਲਵਾਰਾਂ ਨੇਜੇ ਲੈ ਡਰਾਇਆ ਹੈ, ਪੁਲਸ ਨੇ ਮਸਾਂ ਕਾਬੂ ਪਾਇਆ ਹੈ। ਜੋ ਕਾਨਫਰੰਸ ਗੁਰੂ ਕੀ ਸੋਭਾ ਦਾ ਅੰਗ ਬਣਨੀ ਸੀ ਕਿ ਵੇਖੋ ਸਤਿਗੁਰਾਂ ਨੇ ਕਿਤਨੀ ਹਿੰਮਤ ਕੀਤੀ ਹੈ ਚੰਗੇ ਕੰਮ ਕਰ ਕੇ। ਉਹ ਵਿਰੋਧੀ

ਧੜੇ ਦਾ ਬੋਲਣ ਜੋਗਾ ਥੜਾ ਬਣ ਗਈ।

ਸਤਿਗੁਰੂ ਜੀ ਭੈਣੀ ਸਾਹਿਬ ਵੱਲੋਂ ਤੇ ਹੋਰ ਸੰਗਤਾਂ ਵੱਲੋਂ ਹੋ ਜੀਵਨ ਨਗਰ ਆਏ ਤੇ ਸਭ ਬੀਤੀ ਸੁਣ ਕੇ ਕਿਹਾ, "ਕੰਧਾਰਾ ਸਿੰਘ ਵਿਰੋਧੀ ਦੀ ਮਾਰ ਤੋਂ ਬਚਣਾ, ਉਸ ਨੂੰ ਵਾਰ ਕਰਨ ਦਾ ਮੌਕਾ ਹੀ ਨਾ ਦੇਣਾ ਦੁਸ਼ਮਣ ਨੂੰ ਮਾਰਨ ਨਾਲੋਂ ਵੱਡੀ ਬਹਾਦਰੀ ਹੈ।

ਸਤਿਗੁਰੂ ਜੀ ਸੁਣਿਆ ਕਿ ਗਿਆਨੀ ਜੀ ਹੁਣ ਇਸ ਰਸਤੇ ਨਹੀਂ ਕਰੀਵਾਲੇ ਜਾਣਗੇ ਸਭ ਆਪ ਦੇ ਖਿਲਾਫ ਬੋਲਣ ਵਰਤਨ ਵਾਲੇ ਹੀ ਉਸ ਕਾਨਫਰੰਸ ਤੇ ਆਉਣਗੇ। ਉਹ ਇਕੱਠੇ ਹੋ ਠੱਠੇ ਕਰਨਗੇ। ਸਤਿਗੁਰੂ ਜੀ ਹੁਕਮ ਕੀਤਾ, "ਕੋਈ ਕਰੀਵਾਲੈ ਨਾ ਜਾਵੇ। ਜੇ ਜਾਵੇ ਵੀ ਸੋ ਜੇਰਾ ਰੱਖ ਸੁਣੀ ਜਾਵੇ ਜੋ ਕੁਝ ਕੋਈ ਬੋਲੇ। ਮੇਰਾ ਕਿਸੇ ਦੇ ਮੇਰੇ ਖਿਲਾਫ਼ ਬੋਲਣ ਨਾਲ ਕੁਝ ਨਹੀਂ ਘੱਟ ਜਾਂਦਾ।

ਬਾਬਿਆਂ ਦੋਨਾਂ ਵੀ ਬੜਾ ਅਫਸੋਸ ਕੀਤਾ ਕਿਉਂਕਿ ਵਿਰੋਧੀਆਂ ਨੇ ਹੋਰ ਕਈ ਸਿੱਖਾਂ ਤੇ ਭੀ ਅਰਜ਼ੀਆਂ ਝੂਠੀਆਂ ਦੇ ਦਿੱਤੀਆਂ ਸੀ। ਕਿ ਸਾਨੂੰ ਇਨ੍ਹਾਂ ਤੋਂ ਖਤਰਾ ਹੈ। ਪੁਲਸੀਆਂ ਤੇ ਕਚਹਿਰੀ ਵਾਲਿਆਂ ਨੂੰ ਬੇ-ਵਜ੍ਹਾ ਮੌਕਾ ਮਿਲ ਗਿਆ ਸੀ। ਸਿੱਖਾਂ ਨੂੰ ਖੁਆਰ ਕਰਨ ਦਾ। ਛੋਟੇ ਬਾਬਾ ਜੀ ਤੇ ਸ੍ਰ. ਤੇਜਾ ਸਿੰਘ ਜੀ ਅਵਤਾਰ ਸਿੰਘ ਭਜ ਦੌੜ ਕਰ ਵਾਧੂ ਫਸੇ ਸਿੱਖਾਂ ਦੀਆਂ ਤੇ ਕੰਧਾਰਾ ਸਿੰਘ ਦੀਆਂ ਜਮਾਨਤਾ ਕਰਾਈਆਂ। ਤੇਜਾ ਸਿੰਘ ਪੰਡੋਰੀ ਦਾ ਤੇ ਉਸ ਦੇ ਪੁੱਤਰ ਤਾਂ ਘਸੀਟਾ ਸਿੰਘ ਵਾਂਗੂੰ ਜਮੀਨ ਸਰਕਾਰੋਂ ਪਏ ਮੰਗਦੇ ਸੀ। ਤੇਜਾ ਸਿੰਘ ਬੁੱਡਾਲੀਏ ਨੇ ਆਪਣੇ ਭਰਾ ਅੱਛਰ ਸਿੰਘ ਦੇ ਥਾਂ ਰਕਮ ਮੁਰੱਬੇ ਦੀ ਭਰੀ ਸੀ, ਅੱਛਰ ਸਿੰਘ ਨਾ ਰਕਮ ਦਿੰਦਾ ਸੀ, ਨਾਂ ਜਮੀਨ।

ਮੈਨੂੰ ਅਵਤਾਰ ਸਿੰਘ ਝਬਰ ਦਸਿਆ ਸੀ ਸਤਿਗੁਰੂ ਜੀ ਹੁਕਮ ਦੇ ਦਿੱਤਾ ਸੀ ਕਿ ਤੇਜਾ ਸਿੰਘ ਨੂੰ ਬੁੱਡਾਲੀਆ ਤੋੜੋਂ ਲੈ, ਜਾਂ ਰਕਮ ਸਣੇ ਵਿਹਾਰ ਦਿਓ ਜਾਂ ਜਮੀਨ ਦੀ ਆਮਦਨ ਦਾ ਤੋੜੋਂ ਲੈ ਹਿੱਸਾ ਅੱਗੋਂ ਨਿਆਂ ਦੇਣਾ ਕਰੋ। ਜਿਵੇਂ ਤੇਜਾ ਸਿੰਘ ਰੁਕਦਾ ਏ ਰੋਕੋ।

ਕਰੀ ਵਾਲੇ ਮਾਲ ਮੰਤ੍ਰੀ ਤੇ ਮੁੜ ਵਸਾਉ ਮਹਿਕਮੇ ਦਾ ਮੰਤ੍ਰੀ ਗਿਆਨੀ ਕਰਤਾਰ ਸਿੰਘ ਆਇਆ ਚੜ੍ਹੇ, ਕੱਤਕ ੨੦੧੪, ੧੯-੧੦-੫੭ ਈ: ਸਵਾਗਤੀ, ਪਤੱਰ ਬਾਵਾ ਨਿਰੰਜਨ ਸਿੰਘ ਪੜ੍ਹਿਆ ਜਿਸ ਵਿੱਚ ਕੁਝ ਮੰਗਾਂ ਸੀ ਤੇ ਕੁਝ ਸ਼ਕਾਇਤਾਂ ਲਿਖੀਆਂ ਹੋਈਆਂ ਸੀ ਕਿ ਇਸ ਇਲਾਕੇ ਵਿੱਚ ਬੈਠੇ ਸਿੱਖਾਂ ਤੇ ਵਾਧੇ ਹੋ ਰਹੇ ਹਨ। ਇਸ ਨਿਰੰਜਨ ਸਿੰਘ ਦਾ ਪਿਤਾ ਚੇਤ ਰਾਮ ਮਨੇਸ ਜਿੰਮੀਦਾਰ, ਉਦਾਸੀਆਂ ਦੇ ਡੇਰੇ ਤੋਂ ਮਹੰਤੀ ਲੈ ਡਫਰਕਿਆਂ ਦੀ ਧਰਮਸ਼ਾਲਾ ਦਾ ਸੇਵਕ ਤੇ ਵੈਦ ਸੀ।

ਇੱਕ ਸਮੇਂ ਸਤਿਗੁਰੂ ਜੀ ਡਫਰਕਿਆਂ (ਜ਼ਿਲ੍ਹਾ ਲਾਹੌਰ) 'ਚ ਦਰਸ਼ਨ ਦਿੱਤੇ। ਮਹੰਤ ਚੇਤਰਾਮ ਨੇ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੂੰ ਖੰਘ ਲੱਗੀ ਦੇਖੀ। ਅਰਜ਼ ਕੀਤੀ ਉਸ, ਜੇ ਹੁਕਮ ਕਰੋ ਤਾਂ ਮੈਂ ਦਵਾਈ ਖੰਘ ਦੀ ਬਣਾ ਦੇਵਾਂ? ਸਤਿਗੁਰੂ ਜੀ ਕਿਹਾ, ਮੈਂ ਮਿੰਟਗੁਮਰੀ ਵੱਲੋਂ ਮੇਲੇ ਤੋਂ ਹੋ ਫਲਾਣੇ ਦਿਨ ਪ੍ਰੇਮ ਨਗਰ ਦੇ ਸਟੇਸ਼ਨ ਤੇ ਆਵਾਂਗਾ। ਤੁਸਾਂ ਦਵਾਈ ਬਣਾ

ਕੇ ਪੁਜ ਜਾਣਾ।

ਚੇਤ ਰਾਮ ਜੀ ਉਸ ਦਿਨ ਪੁਜ ਨਾ ਸਕੇ ਤੇ ਇਹ ਚਿੰਤਾ ਕਰਦੇ ਰਹੇ ਕਿ ਮੈਂ ਝੂਠਾ ਪੈ ਗਿਆ ਹਾਂ। ਅੱਗੇ ਮਹੰਤ ਚੇਤ ਰਾਮ ਨੂੰ, ਇੱਕ ਸੂਖਮ ਚਿੰਤਾ ਰਹਿੰਦੀ ਸੀ ਕਿ "ਗੁਰੂ ਕੀ ਮੂਰਤਿ ਮਨ ਮਹਿ ਧਿਆਨੁ" ਜੋ ਗੁਰੂ ਜੀ ਲਿਖਿਆ ਹੈ ਕਿਸ ਤਰ੍ਹਾਂ ਧਾਰਾਂ। ਗੁਰੂ ਨਾਨਕ ਦੇਵ ਜੀ ਦਾ ਦਰਸ਼ਨ ਨਹੀਂ ਕੀਤਾ। ਦੂਜੀ ਇਹ ਚਿੰਤਾ ਲਗੀ। ਬਹੁਤ ਚਿੰਤਾਤੁਰ ਰਹਿਣ ਲੱਗੇ। ਇੱਕ ਰਾਤ, ਦੋ ਸਾਧਾਂ ਨੇ ਦਰਸ਼ਨ ਦਿੱਤਾ ਤੇ ਕਿਹਾ ਕਿ ਤੂੰ ਸਤਿਗੁਰੂ ਜੀ ਨੂੰ ਪੰਜਾਂ ਤੱਤਾਂ ਵਾਲੀ ਦੇਹ ਵਾਲੇ ਹੀ ਨਾ ਜਾਣ, ਉਹ ਤਾਂ ਗੁਰੂ ਨਾਨਕ ਦਾ ਹੀ ਰੂਪ ਹਨ ਤੇ ਹੋਰਨਾਂ ਦੇ ਰੋਗ ਹਰਨ ਵਾਲੇ ਹਨ। ਤੂੰ ਇਨ੍ਹਾਂ ਨੂੰ ਗੁਰੂ ਨਾਨਕ ਹੀ ਜਾਣ। ਚੇਤ ਰਾਮ ਚਿੱਤ ਸ਼ਰਧਾ ਧਾਰੀ ਕਿ ਅਰੋਗ ਹੋਏ ਦਰਸ਼ਨ ਦੇਣ ਤਾਂ ਗੁਰੂ ਨਾਨਕ ਰੂਪ ਮੰਨਾਂ, ਨਿਸ਼ਚਿੰਤ ਮੰਨਾਂਗਾ। ਸਤਿਗੁਰੂ ਜੀ ਡਵਰ ਕੇ ਵਿਰ ਦਰਸ਼ਨ ਦਿੱਤੇ। ਇਸ ਸਮੇਂ ਕਿਸੇ ਸਾਧ ਕਿਹਾ, "ਚੇਤ ਰਾਮ ਨੂੰ ਕਹੋ ਕਛਹਿਰਾ ਪਾਵੇ" ਤਾਂ ਸਤਿਗੁਰੂ ਜੀ ਕਿਹਾ , "ਇਸ ਦਾ ਕਛਹਿਰਾ ਅੰਦਰ ਪਾਇਆ ਹੈ ਜੋ ਗੁਰੂ ਨਿਸ਼ਚੇ ਦਾ, ਸਤ ਧਰਮ ਦਾ, ਪਹਿਰਾ ਦਿੰਦਾ ਹੈ" ਚੇਤ ਰਾਮ ਨੇ ਅਰਜ ਕਰ ਭਜਨ ਸਤਿਗੁਰੂ ਜੀ ਦੇ ਹਜੂਰ ਬੈਠ ਲੈ ਲਿਆ; ਸਾਰੀ ਉਮਰ ਕੋਸੀ ਇਸ਼ਨਾਨ ਕਰ, ਸਤਿਗੁਰੂ ਜੀ ਦਾ ਧਿਆਨ ਧਰਾ, ਭਜਨ ਨਿਭਾ ਦਿੱਤਾ। ਉਸ ਚੇਤ ਰਾਮ ਦੇ ਪੁੱਤਰ ਆਪਣੇ ਪਿਤਾ ਵੱਲੋਂ ਵਾਹਵਾ ਨਾਮਣਾ ਤਾਂ ਲੈ ਲਿਆ ਪਰ ਉਹ ਪਿਤਾ ਵਾਲਾ ਸਿਦਕ ਨਾ ਲਿਆ।

ਇਸ ਕਾਨਫਰੰਸ ਦਾ ਪ੍ਰਧਾਨ ਘਸੀਟਾ ਸਿੰਘ ਬਣਿਆ। ਦੇਵੀ ਲਾਲ ਮਹਾਰਾਜ ਨਿਹਾਲ ਸਿੰਘ ਤੇ ਹੋਰ ਹਾਕਮ ਸਿੱਖ ਮੁਖਾਲਫ ਬਹੁਤ ਜੁੜੇ। ਸਿੱਖਾਂ ਦੇ ਤੇ ਗੁਰੂ ਦੇ ਖਿਲਾਫ ਰੱਜ ਕੇ ਬੋਲੇ। ਸਿੱਖਾਂ ਵਕਤ ਮੰਗਿਆ, ਉੱਤਰ ਦੇਣ ਲਈ ਸੋ ਨਾ ਮਿਲਿਆ ਤਾਂ ਗੁਰੂ ਸਿੱਖ ਕਾਨਫਰੰਸ ਚੋਂ ਉਠਕੇ ਆਪੋ ਆਪਣੇ ਪਿੰਡੀ ਆਏ। ਕਰਤੇ ਦੀ ਨੇਤ, ਜੋ ਮਹਾਰਾਜ ਨਿਹਾਲ ਸਿੰਘ ਜੀ ਮੂਢੋਂ ਮੱਥਾ ਨਾ ਟਿਕਾਂਦੇ ਸੀ ਤੇ ਸਿੱਖਾਂ ਨੂੰ ਆਂਹਦੇ ਸੀ। ਮੱਥੇ ਦੇ ਹੱਕਦਾਰ ਉਹ ਹੀ ਨੇ ਜੋ ਭੈਣੀ ਸਾਹਬ ਲੋਹ ਦੀ ਸੇਵਾ ਕਰਦੇ ਹਨ। ਉਨ੍ਹਾਂ ਭੀ ਸਿੱਖਾਂ ਵੱਲੋਂ ਮੱਥੇ ਟਿਕਾ ਲਏ, ਆਪਣੇ ਨਾਮ ਦੇ ਨਾਹਰੇ ਲਗਦੇ ਸੁਣ ਖੁਸ਼ ਰਹੇ। ਘਸੀਟਾ ਸਿੰਘ ਮਸਤ ਹੋ ਕਿਹਾ ਕਰਦਾ ਸੀ ਮੇਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਖੁਦ ਅਕਾਲ ਪੁਰਖ ਹੈ ਸੋ ਨਿੰਦਾ ਗੁਰੂ ਕੀ ਕਰਨ ਤੇ ਕਰਾਨ ਦੇ ਕਾਨਫਰੰਸ ਦਾ ਪ੍ਰਧਾਨ ਬਣਿਆ। ਜਿਸ ਗਿਆਨੀ ਕਰਤਾਰ ਸਿੰਘ ਨੇ ਗੁਰੂ ਜੀ ਦੀ, ਜੀਵਨ ਨਗਰ ਪੁੱਜ, ਚਰਨੀ ਲੱਗਣਾ ਸੀ, ਉਸ ਨੇ ਨਿੰਦਾ ਕੀਤੀ ਅਤੇ ਕਿਹਾ, "ਬਾਬਾ ਰਾਮ ਸਿੰਘ ਜੀ ਨੇ ਤੇ ਬਾਬਾ ਹਰੀ ਸਿੰਘ ਜੀ ਨੇ ਬੜੇ ਉਚੇ ਸੁੱਚੇ ਕੰਮ ਕੀਤੇ ਹਨ ਇਨ੍ਹਾਂ ਬਾਬਾ ਪ੍ਰਤਾਪ ਸਿੰਘ ਜੀ ਨੇ ਭੀ ਪਹਿਲੋਂ ਤੇ ਸਿੱਖੀ ਦੀ ਬੜੀ ਰੱਖਿਆ ਤੇ ਪਾਲਣਾ ਕੀਤੀ ਹੈ। ਪਰ ਹੁਣ ਜਮੀਨ ਦੇ ਲੋਭ ਵਿੱਚ ਪੈ ਲੋਕ ਆਗੂ ਬਣਾ ਬੜੇ ਸਿੱਖਾਂ ਨੂੰ ਔਖਾ ਕਰ ਰਹੇ ਹਨ। ਇਹ ਚੰਗਾ ਨਹੀ ਕਰ ਰਹੇ।" ਗਿਆਨੀ ਕਰਤਾਰ ਸਿਘ ਕਿਹਾ, ਜੋ ਸਿੱਖ ਮੇਰੇ ਬੈਠਿਆਂ ਉਠ ਕੇ ਤੁਰ ਗਏ ਹਨ, ਉਨ੍ਹਾਂ ਮੇਰੀ ਹੱਤਕ ਕੀਤੀ ਹੈ।

## *ਅਰਸ਼ੀ ਫਰਿਸ਼ਤਾ ਸੁਰਗਵਾਸ*

ਸਤਿਗੁਰੂ ਜੀ ਅੰਮ੍ਰਿਤਸਰ ਦੀਪ ਮਾਲਾ ਤੇ ੫ ਕਤਕ ਦਰਸ਼ਨ ਦਿੱਤੇ। ਦੀਵਾਨ ਲਗੇ, ਸਵੇਰੇ ਆਸਾ ਦੀ ਵਾਰ ਦੇ ਭੋਗ ਬਾਦ ਹਵਨ ਹੋਇਆ, ਅੰਮ੍ਰਿਤ ਬਣਿਆ, ਕੁਝ ਅਨੰਦ ਭੀ ਹੋਏ। ਸਤਿਗੁਰੂ ਜੀ ਸੁਣਿਆ ਕਿ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਕਲਾਨੌਰ ਕੋਲ, ਬਰ੍ਹੀਲਾ ਪਿੰਡ ਵਿੱਚ ਭਤੀਜਿਆਂ ਪਾਸ ਬੀਤੀ ਰਾਤ (੫-੬, ਕਤਕ) ਚੜ੍ਹ, ਗਏ ਹਨ।

ਸਤਿਗੁਰੂ ਜੀ ਨੇ ਬਚਨ ਕੀਤਾ, "ਸੰਤ ਮੰਗਲ ਸਿੰਘ ਜੀ ਫਤੂਈ-ਚਕੀਆਂ ਜਿਹਾ ਮੂੰਹ ਤੇ ਸੱਚ, ਅਨਝੱਕ ਬੋਲਣ ਵਾਲਾ ਅਗੋਂ ਕਿਸ ਹੋਣਾ ਹੈ? ਸੰਤ ਜੀ ਨੇ ਅੰਗਰੇਜਾਂ ਵੇਲੇ ਕਾਂਗਰਸ ਨਾਲ ਕੰਮ ਕੀਤਾ ਤੇ ਕੈਦਾਂ ਕਟੀਆਂ। ਜਿਸ ਪਾਰੋਂ ਕਾਂਗਰਸ ਵੱਲੋਂ ੫੦ ਰੁਪਏ ਪੈਨਸ਼ਨ ਸੰਤ ਜੀ ਦੀ ਹੁਣ ਲੱਗੀ ਹੋਈ ਸੀ। ਜੇ ਕਾਂਗਰਸੀਆਂ ਵੱਲੋਂ ਇੱਕ ਗਲਤ ਲੇਖ ਛਪਿਆ ਕਿ ਕੂਕਿਆਂ ਨੇ ਕੋਈ ਸਾਥ ਨਹੀ ਸਾਨੂੰ ਦਿੱਤਾ ਤਾਂ ਸੰਤ ਜੀ ਨੇ ਆਪਣੀਆਂ ਤੇ ਮਹਾਰਜ ਨਿਹਾਲ ਸਿਘ ਜੀ ਤੇ ਪੰ: ਮਨਸਾ ਸਿੰਘ ਜੀ ਕੌਮੀ, ਆਲਿਮ ਜੀ ਆਦਿ ਨਾਮਧਾਰੀਆਂ ਦੀਆਂ ਕੈਦਾਂ ਤੇ ਕੁਰਬਾਨੀਆਂ ਲਿਖ ਨਿਰੁਤਰ ਕਰ ਚੁੱਪ ਕਰਾ ਦਿੱਤਾ ਸੀ।"

ਸੰਤ ਜੀ ਦੀ ਗੋਤ ਕਾਹਲੋਂ, ਮਾਤਾ ਦਿਆਲ ਕੌਰ, ਪਿਤਾ ਨਰੈਣ ਸਿੰਘ ਜੀ, ਜਿੰਮੀਦਾਰ ਸੀ। ਸੰਤ ਜੀ ਰੰਗ ਗੋਰੇ, ਕੱਦ ਦਰਮਿਆਨੇ, ਨਕਸ਼ ਸੋਹਣੇ, ਲਾਲ ਚੇਹਰੇ ਵਾਲੇ, ੯੬ ਬਰਸ ਦੀ ਉਮ੍ਰ ਭੋਗ ਚੜ੍ਹੇ। ਦਰਗਾਹ ਵਲੋ ਟਿੱਕੇ ਹੋਏ ਸੱਚੇ ਪ੍ਰਚਾਰਕ ਸੀ।

## *ਗੱਲ ਕੰਧਾਰਾ ਸਿੰਘ ਦੀ ਸ਼ਰਧਾ ਦੀ*

ਕੰਧਾਰਾ ਸਿੰਘ, ਅਕਬਰ ਤੇ ਬੀਰਬਲ ਦੀ ਗੋਸ਼ਟ ਵਿੱਚੋਂ ਕਿਤੇ ਸੁਣਿਆ ਕਿ ਅਕਬਰ ਲੀਕ ਖਿਚ ਕਿਹਾ ਸੀ, ਕੋਈ ਬਿਨਾ ਵਾਹਿਆਂ ਇਸ ਨੂੰ ਛੋਟਾ ਕਰੇ। ਤਾਂ ਬੀਰਬਲ ਨੇ ਕੋਲ ਇੱਕ ਲੰਮੀ ਲਕੀਰ ਖਿਚ ਪੁਛਿਆ, ਦੱਸੋ ਹੁਣ ਕਿਹੜੀ ਲੀਕ ਛੋਟੀ ਹੈ, ਅਰਥਾਤ ਇੱਕ ਵੱਡੇ ਦੇ ਕੋਲ ਦੂਜਾ ਸੁਭਾਵਕ ਹੀ ਛੋਟਾ ਹੋ ਜਾਂਦਾ ਹੈ। ਸੰਤ ਨਗਰ ਰੋਜ ਗੁਰਦੁਆਰੇ ਬਹੁਤ ਸੰਗਤ ਜੁੜਦੀ ਸੀ ਤੇ ਕਿਸੇ ਨਾ ਕਿਸੇ ਧਰਮ ਗ੍ਰੰਥ ਦੀ, ਘੰਟਾ ਨਾਮ ਸਿਮਰਨ ਦੇ ਨਾਲ ਨਾਲ ਕਥਾ ਹੁੰਦੀ। ਸੰਤ ਆਲਾ ਸਿੰਘ ਜੀ ਦੇ ਸੇਵਕ ਸੁੰਦਰ ਸਿੰਘ ਜੀ ਫਰੀਦ, ਅਰਥ ਬਚਨ ਕਰਦਿਆਂ ਕਹਿੰਦੇ ਵਡੇ ਸਤਿਗੁਰਾਂ ਦੇ ਸਮੇਂ ਇਸ ਤਰ੍ਹਾਂ ਆਹ ਵਾਰਤਾ ਹੋਈ ਸੀ, ਉਹ ਐਸੇ ਸਿੱਖ ਸੀ। ਕੰਧਾਰਾ ਸਿੰਘ ਕੌੜ ਕਰਦਾ ਕਿ ਸਤਿ ਗੁਰੂ ਰਾਮ ਸਿੰਘ ਜੀ ਨੂੰ ਵੱਡੇ ਕਿਹਾ, ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਤੇ ਹੀ ਛੋਟੇ ਆਖੇ ਜਾਂਦੇ ਹਨ। ਆਤਮਾ ਸਿੰਘ ਪੰਨਵਾਂ ਵਾਲੇ ਤੋਂ ਉਸ ਅਖਵਾਇਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤਾਂ ਭਾਵੇਂ ਫਰੀਦ ਕਹੇ ਪਰ ਵੱਡੇ ਸਤਿਗੁਰੂ ਜੀ ਨਾ ਕਹੇ। ਸੁਤੇ ਸੁਭਾਅ ਕਹੇ ਤੇ ਸਾਧ ਸੰਗਤ ਵੱਲੋਂ ਮੰਨੇ ਹੋਏ ਬੋਲੇ ਕਰ ਫਰੀਦ

ਜੀ ਨੇ ਇਹ ਗੱਲ ਨਾ ਗੌਲੀ।

੧੦ ਕੱਤਕ ਕਥਾ ਕਰਦਿਆਂ ਫਰੀਦ ਜੀ ਕਿਹਾ ਵੱਡੇ ਸਤਿਗੁਰਾਂ ਦਾ ਜੋ ਹੁਕਮ ਹੈ, ਤੁਹਾਨੂੰ ਪਰਮ ਸੁੱਖ ਭੁਗਤਾਵਾਂਗਾ। ਸੋ ਸਤਿਗੁਰੂ ਰਾਮ ਸਿੰਘ ਜੀ ਆਇਆਂ ਹੀ ਪਰਮ ਸੁੱਖ ਸਿੱਖਾਂ ਨੂੰ ਪ੍ਰਾਪਤ ਹੋਣਗੇ। ਸੰਗਤ ਨੂੰ ਉਠ ਕੰਧਾਰਾ ਸਿੰਘ ਕਿਹਾ, ਉਨ੍ਹਾਂ ਨੂੰ ਵਡੇ ਕਿਹਾਂ, ਇਹ ਸਤਿਗੁਰੂ ਜੀ ਆਪਣੇ ਆਪ ਛੋਟੇ ਹੋ ਜਾਂਦੇ ਹਨ। ਮੈਂ ਇਹ ਜਰ ਨਹੀਂ ਸਕਦਾ। ਅਤੇ ਸੁੱਖ ਕਿਹੜੇ ਹੁਣ ਘੱਟ ਹਨ। ਸਿੱਖ ਸਾਧ, ਚਰਚਾ ਕਰਦੇ ਕਿ ਸਮਝ ਨਹੀਂ ਆਉਂਦੀ ਕਿ ਸਤਿਗੁਰੂ ਜੀ ਨੂੰ ਇਹਦਾ ਕਿ ਮਿੱਠਾ ਹੈ। ਬਹੁਤ ਵਾਰ ਡਿਠਾ ਹੈ ਇਹ ਨੂੰ ਪੂਰਾ ਤਾੜ ਪਰੇ ਛਿਣਕਦੇ ਨਹੀਂ।

## *ਮਾਈ ਕੋਰੋ ਟਾਣੀ ਨੂੰ ਦਰਸ਼ਨ*

ਸਤਿਗੁਰੂ ਜੀ ੨੧ ਕਤਕ ਹਰੀਪੁਰ ਵੱਡ-ਤੀਰਥ ਮੇਲੇ ਤੇ ਤਿਆਰ ਹੋਏ ਸੀ। ਇੱਕ ਸਿੱਖ ਤੋਂ ਸੁਣਿਆ ਕਿ ਕਰੀ ਵਾਲੇ ਮਹੰਤ ਚੇਤ ਸਿੰਘ ਦੀ ਮਾਂ ਮਾਈ ਕੋਰੋ ਟਾਣੀ ਬਿਮਾਰ ਪਈ ਹੈ ਤੇ ਆਪ ਦਾ ਦਰਸ਼ਨ ਲੋੜਦੀ ਹੈ। ਸਤਿਗੁਰੂ ਜੀ ਕਰੀਵਾਲੇ ਪੁੱਜੇ ਤੇ ਮਾਈ ਮੰਜੇ ਤੋਂ ਉਠ ਚਰਨੀਂ ਲੱਗੀ। ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਮੈਥੋਂ ਆਪ ਦਾ ਬੀਮਾਰ ਹੋਣਾ, ਸੁਣ ਕੇ ਹੋਰ ਦਾਅ ਤੁਰਿਆ ਹੀ ਨਹੀਂ ਗਿਆ। ਮਾਈ ਨੂੰ ਹੌਸਲਾ ਦੇ ਖੁਸ਼ੀ ਲੈ ਹਰੀਪੁਰ ਸੰਗਤ ਉਡੀਕਦੀ ਨੂੰ ਜਾ ਦਰਸ਼ਨ ਦਿੱਤੇ। ਅਖੰਡ ਪਾਠ ਦਾ ਭੋਗ ਪਾ ਸਵੇਰੇ ਆਸਾ ਦੀ ਵਾਰ ਦਾ ਭੋਗ ਪਏ ਜੀਵਨ ਨਗਰ ਆਏ। ਕਰੀਵਾਲਿਓਂ ਮਾਈ ਕੋਰੋਟਾਣੀ ਦੀ ਸੁੱਖ ਦਾ ਪਤਾ ਸਿੱਖ ਭੇਜ ਮੰਗਾਇਆ। ਏਸ ਮਾਈ ਦਾ ਪੁੱਤਰ ਚੇਤ ਸਿੰਘ, ਘਸੀਟਾ ਸਿੰਘ, ਦਾ ਕੁੜਮ ਹੈ। ਲਾਭ ਸਿਘ ਵਰਨ ਦੇ ਮਰਨ ਦਾ ਭੀ ਇਸ ਨੂੰ ਦੁੱਖ ਹੈ ਤੇ ਕੰਧਾਰਾ ਸਿੰਘ ਦੇ ਸਤਿਗੁਰੂ ਜੀ ਦੇ ਨੇੜੇ ਰਹਿਣ ਕਾਰਨ ਕੁਝ ਅਸਰਧਕ ਭੀ ਮਹੰਤਾਂ ਦਾ ਘਰ ਹੋ ਗਿਆ ਹੋਇਆ ਹੈ। ਪਰ ਸਤਿਗੁਰੂ ਜੀ ਮਾਈ ਦੇ ਪ੍ਰੇਮ ਕਰ ਫਿਰ ਭੀ ਇਸ ਘਰ ਆਪੇ ਹੀ ਚਲੇ ਜਾਂਦੇ ਸੀ।

## *"ਮਾਲਵੇਂਦਰ" ਅਪਰਵਾਨ*

ਸਤਿਗੁਰੂ ਜੀ ਸਤਿਜੁਗ ਤੇ ਛਪਾਇਆ ਮਾਲਵੇਂਦਰ ਪੁਸਤਕ ਚੱਕਰਵਰਤੀ ਜੀ ਦੇ ਲਿਖੇ ਛਪਾਏ ਵਿੱਚ ਬਹੁਤ ਸਾਰੀਆਂ ਗਲਤੀਆਂ ਹਨ। ਸਾਡੇ ਵੱਲੋਂ ਅਪ੍ਰਵਾਨ ਹੈ। ਦਿੱਲੀ ਦੀ ਸੰਗਤ ਦੀਪਮਾਲਾ ਅੰਮ੍ਰਿਤਸਰ ਪੁੱਜੀ ਤੇ ਮਾਲਵੇਂਦਰ ਬਿਨਾਂ ਪੁਛੇ ਛਪਾਣ ਦੀ ਭੁਲ ਮੰਨ ਬਖਸ਼ ਕਰਾਈ।

Namdhari Elibrary NamdhariElibrary@gmail.com

## ਗਰੀਬ ਨਵਾਜ਼

ਸੰਤਾ ਸਿਘ ਮਸਤਾਨੇ ਮਜ਼ਬੀ ਨੇ ਦੀਪਮਾਲਾ ਤੇ ਤੁਰੇ ਦੇਖ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਐਤਕੀ ਜਲੇਬੀਆਂ ਨਹੀ ਜੋ ਛਕਾਣੀਆਂ ਸਤਿਗੁਰੂ ਜੀ ਕਿਹਾ, ਸਤ ਬਚਨ। ਇੱਕ ਮਸਤਾਨੇ ਦੀ ਖੁਸ਼ੀ ਵੱਲੋਂ ਸਾਰੇ ਜੀਵਨ ਨਗਰ ਨੂੰ ਦੀਪਮਾਲਾ ਵਾਲੇ ਦਿਨ ਜਲੇਬਾਂ ਦਾ ਲੰਗਰ ਛਕਾਇਆ। ਸਤਿਗੁਰੂ ਦੀਨ ਦਇਆਲ ਜੀ ਸੂਧਿਆਂ ਸਾਧਾਂ ਨਾਲ। ਮੈਂ ਵੇਖੇ ਹਨ ਵਰਤਦੇ ਜਿਓ ਮਾਪੇ ਤੇ ਬਾਲ।

## ਬੰਤਾ ਸਿਘ ਵਰਨ ਚੜ੍ਹਾਈ ਕੀਤੀ

ਸਤਿਗੁਰੂ ਜੀ ਅੰਮ੍ਰਿਤਸਰੋਂ ਜਲੰਧਰ ਹੋ ਆਏ । ਸੁਣਿਆ ਕਿ ਬੰਤਾ ਸਿੰਘ ਵਰਨਾਂ ਦਾ ਕਰੀਵਾਲੇ ਵਿੱਚ ਕੂਕਿਆਂ ਦੀ ਆਪੋ ਵਿੱਚ ਲੜਾਈ ਕਾਰਨ ਫੱਟੜ ਹੋਇਆ ਹਸਪਤਾਲ ਪਿਆ ਆਪ ਨੂੰ ਯਾਦ ਕਰਦਾ ਕਰਦਾ ਸਰਸੇ ਚੜ੍ਹ ਗਿਆ ਹੈ। ੧੪ ਕਤਕ ਸਤਿਗੁਰੂ ਜੀ ਨੇ ਬੜੇ ਚਿੰਤਾਤੁਰ ਸੁਭਾ ਵਿੱਚ ਹੋ ਕਿਹਾ, "ਸਾਨੂੰ ਕੁਵੇਲੇ ਡਬਵਾਲੀ ਤਾਰ ਮਿਲੀ ਹੈ। ਇਹ ਕੂਕਿਆਂ ਦਾ ਟਬਰ ਦੂਜੀ ਪੀੜ੍ਹੀ ਤੋਂ ਆਪੋ ਵਿੱਚ ਲੜ ਮਰਦਾ ਹੈ।" ਇਹ ਕਤਲ ਉਸ ਬੀਬੀ ਦੀ ਕੁਮਤੋਂ ਹੋਇਆ ਹੈ ਜਿਸ ਨੂੰ ਸਤਿਗੁਰੂ ਜੀ ਪਿਛਲੇ ਸਾਲ ਲਾਭ ਸਿੰਘ ਕੱਕੇ ਦੇ ਭੋਗ ਸਮੇਂ ਕਿਹਾ ਸੀ, ਕੁੜੀਏ ਤੂੰ ਕਤਲ ਕਰਵਾਏਂਗੀ।

## ਉਗਰਾਹੀ ਗੁਰੂ ਕੇ ਲੰਗਰ ਦੀ

ਸਤਿਗੁਰੂ ਜੀ ਪਾਸ, ਲਾਖਣੋਂ ਜਿਲ੍ਹਾ ਲਾਹੌਰ ਦੇ ਉਗਰਾਹੀਏ ਸਿੱਖ ਨੱਥਾ ਸਿੰਘ ਨੇ ਅਰਜ ਕੀਤੀ, ਸੱਚੇ ਪਾਤਸ਼ਾਹ, ਮੈਂ ਸਦਾ ਡੇਰੇ ਬਾਬੇ ਨਾਨਕ ਪਾਸੋਂ ਸੰਤਾਂ ਵਾਲੀ ਸੂਬਾ ਸਾਧੂ ਸਿੰਘ ਕੋਲ ਹੋ, ਕਲਾਨੌਰ ਨੇੜੇ, ੯ ਕੋਹ ਪੰਧ ਕਰ ਜਾਂਦਾ ਹਾਂ। ਤਰਖਾਣ ਸਿੱਖ ਚਾਰ ਆਨੇ ਉਗ੍ਰਾਹੀ ਦਿੰਦਾ ਹਾਂ। ਜੋ ਲੈ ਤੇ ਮੈਂ ਲੈਂਦਾ ਹਾਂ ਪਰ ਮਨੋਂ ਕਹਿੰਦਾ ਹਾਂ ਕਿ ਕੀ ਦਿੱਤਾ ਸੂ। ਜੇ ਹੁਕਮ ਹੋਵੇ ਤਾਂ ਨਾ ਏਨੀ ਖੇਚਲ ਕਰਾਂ। ਸਤਿਗੁਰੂ ਜੀ ਉਤਰ ਦਿੱਤਾ, "ਨਾ ਭਾਈ ਉਸ ਸਿੱਖ ਕੋਲ ਜਰੂਰ ਜਾਣਾ ਹੈ ਤੇ ਜਤਾਨਾ ਭੀ ਨਹੀ ਦੀ ਕਿ ਤੂੰ ਕੀ ਦੇਂਨਾ ਹੈਂ। ਮਤ ਉਸ ਸਿੱਖ ਦੇ ਮਨ ਵਿੱਚ ਆਵੇ। ਗੁਰ ਜੀ ਦਾ ਦਰ ਤੇ ਗਰੀਬ ਨਿਵਾਜ਼ ਹੈ, ਤੇ ਇਨ੍ਹਾਂ ਮੇਰੀ ਗਰੀਬੀ ਕਬੂਲੀ ਨਹੀ।" ਤੇ ਨਾਲੇ ਤਿੰਨਾਂ ਆਨਿਆਂ ਦਾ ਗੁੜ ਤੇ ਆਨੇ ਦੀ ਖਸਖਸ ਲੈ ਰਗੜਿਆਂ ਕਿੰਨੇ ਹੀ ਸਿੱਖ ਜਲ ਛਕ ਸਕਦੇ ਹਨ ਸੋਚੋ ! ਤਦੋਂ ਗੁੜ ਆਨੇ ਪਾ ਸੀ, ਤੇ ਖਸਖਸ ੩ ਪੈਸੇ ਦੀ ਛਟਾਂਕੀ ਸੀ। ਅਤੇ ਸਤਿਗੁਰੂ ਜੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਸਾਖੀ ਸੁਣਾਈ। ਇੱਕ ਸਮੇਂ ਦੜਪਦੇ

ਦੌਰੇ 'ਚ ਦੁਪਹਿਰੇ ਘੋੜੇ ਦੁੜਾ ਗੁਰੂ ਜੀ ਇੱਕ ਸਿੱਖ ਦੇ ਘਰ ਗਏ ਤੇ ਉਸਨੇ ਇੱਕ ਰੁਪੈਆ ਭੇਟਾਂ ਕੀਤਾ। ਸਾਥ ਗਏ ਸਾਧਾਂ ਕਿਹਾ, ਸੱਚੇ ਪਾਤਸ਼ਾਹੋ, ਕਿਤਨਾ ਪੰਧ ਕੀਤਾ ਹੈ, ਤੇ ਇਕੋ ਰੁਪਇਆ ਉਸ ਸਿੱਖ ਭੇਟਾ ਕੀਤਾ ਹੈ। ਇਤਨੀ ਖੇਚਲ ਕਾਸ ਨੂੰ ਕਰਨੀਂ ਸੀ। ਆਪ ਸਭ ਨੂੰ ਜਾਣਦੇ ਹੀ ਹੋ। ਗੁਰੂ ਹਰੀ ਸਿੰਘ ਜੀ ਉਤਰ ਦਿੱਤਾ, ਨਾ ਭਾਈ ਏਦਾਂ ਨਹੀ ਕਹਿਣਾ। ਮੈਨੂੰ ਤੇ ਜੇ ਭੈਣੀ ਸਾਹਿਬ ਪਤਾ ਲੱਗੇ ਕਿ ਫਲਾਣਾ ਸਿੰਘ ਇੱਕ ਮੁੱਠੀ ਦਾਣੇ ਸਤਿਗੁਰ ਰਾਮ ਸਿੰਘ ਜੀ ਦੇ ਲੰਗਰ ਜੋਗ ਰੱਖ ਉਡੀਕਦਾ ਹੈ। ਉਹ ਆਪ ਆ ਕੇ ਲਵੇ, ਜਿਸ ਨੂੰ ਸਤਿਗੁਰੂ ਜੀ ਆਪਣੀ ਲੋਹ ਦਾ ਸੇਵਕ ਥਾਪਿਆ ਹੈ। ਤਾਂ ਮੈਂ ਭੈਣੀ ਸਾਹਿਬੋਂ ਪੈਰੀਂ ਟੁਰ ਕੇ, ਜਾ ਲੈਣ ਨੂੰ ਤਿਆਰ ਹਾਂ। ਸੋਚੋ ਇਸ ਇੱਕ ਰੁਪੈ ਦੀ ਮਣ ਕਣਕ ਆਉਂਦੀ ਹੈ ਤੇ ਕਿਤਨੇ ਭੁਖਿਆਂ ਨੂੰ ਰਜਾਉਂਦੀ ਹੈ। ਸੋ ਲੱਖਾ ਸਿੰਘ ਤੂੰ ਉਸ ਸਿੱਖ ਵੱਲ ਜਰੂਰ ਜਾਣਾ ਕਿਉਂਕਿ "ਮਹਾਂ ਪੁਰਖਾਂ ਦੀਆਂ ਮੱਤਾਂ ਭਰੀਆਂ ਹੁੰਦਿਆਂ ਨੇ ਨਾਲ ਤੱਤਾਂ" ਗੁਰੂ ਹਰੀ ਸਿੰਘ ਜੀ ਜੋ ਤੱਤ ਮੈਨੂੰ ਆਪ ਤੇ ਬਿਰਧ ਸਾਧਾਂ ਦੀ ਜ਼ੁਬਾਨੀ ਦਿੜਾਇਆ ਹੈ ਮੈਂ ਸੋ ਹੀ ਸਾਧ ਸੰਗ ਨੂੰ ਵਰਤਾਇਆ ਹੈ।

ਇਹ ਲੱਖਾ ਸਿੰਘ ਤਦ ਤਰਨ ਤਾਰਨ ਨਾਮਧਾਰੀ ਧਰਮਸ਼ਾਲੇ ਰਹਿੰਦਾ ਸੀ। ਭੈਣੀ ਸਾਹਿਬ ਲੰਗਰ ਦੀ ਉਗਰਾਈ ਕਰਦਾ ਸੀ।

## *ਵਾਹੁ ਵਾਹੁ ਸਚੇ ਪਾਤਸ਼ਾਹ*

ਇੱਕ ਸਿੱਖ ਅਰਜ ਕੀਤੀ, ਜੋ ਰਾਮਕਲੀ ਦੀ ਵਾਰ ਮੱਹਲੇ ਤਿੰਨ ਦੀ ਗ੍ਰੰਥ ਸਾਹਿਬ ਵਿੱਚ ਹੈ ਉਸ ਵਿੱਚ ਵਾਹੁ ਵਾਹੁ ਸੱਚੇ ਪਾਤਸ਼ਾਹ ਤੂੰ ਸੱਚੀ ਨਾਈ। ਕੋਈ ਸਿੱਖ ਹਰ ਵਾਰ ਇਹ ਹਰੇਕ ਪੌੜੀ ਬਾਦ ਪੜਦੇ ਹਨ। ਕੋਈ ਆਖਦੇ ਹਨ ਕਿ ਜੇ ਹਰ ਵਾਰ ਪੜ੍ਹਨ ਦਾ ਕੰਮ ਹੁੰਦਾ ਤਾਂ ਜਿਵੇਂ ਗਉੜੀ ਬਾਵਨ ਅੱਖਰੀ ਮਹਲੇ ਪੰਜ ਦੇ ਆਦਿ ਭੀ ਗੁਰਏ ਨਮਹ ਤੇ ਅੰਤ ਤੇ ਭੀ ਲਿਖਿਆ ਹੈ, ਇਸ ਸਲੋਕ ਆਦਿ ਅੰਤ ਪੜਨਾ ਤਿਵੇਂ ਹੀ ਲਿਖਿਆ ਹੋਣਾ ਲੋੜੀਦਾ ਸੀ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਰਾਮ ਕਲੀ ਦੀ ਵਾਰ ੯੪੭ ਪੰਨੇ ਤੋਂ ੯੫੬ ਤਕ ਏ ਗ੍ਰੰਥ ਸਾਹਿਬ ਤੇ ਹਰ ਵਾਰ ਵਾਹੁ ਵਾਹੁ ਕਹਿਣ ਦਾ ਸੁਭਾ (੧) ਵਾਰ ਦੀ ਗਿਣਤੀ ਤੋਂ ੨੧ ਤਕ ਦੇ ਦਿੱਤਾ ਹੋਇਆ ਹੈ ਤੇ ਜੀਵ ਪਦ ਵਾਲਾ ਸ਼ੁਧ ਲਿਖਿਆ ਹੈ। ਨਾਲੇ ਬਿਰਧ ਸਾਧ ਸਤਿਗੁਰੂ ਰਾਮ ਸੰਘ ਜੀ ਦੀ ਜਬਾਨੀ ਦੱਸਦੇ ਸੀ ਇਹ ਤੁਕ ਵਾਹੁ ਵਾਹੁ ਸੱਚੇ ਪਾਤਸ਼ਾਹ ਤੂੰ ਸੱਚੀ ਨਾਈਂ। ੨੧ ਵਾਰ ਹੀ ਪੜ੍ਹਨ ਦਾ ਹੁਕਮ ਹੈ।

## *ਵਿਧਵਾ ਵਿਆਹ*

ਇੱਕ ਸਿੱਖ ਨਾਲ ਇੱਕ ਵਿਧਵਾ ਅਨੰਦ ਕਰਾਉਣਾ ਤਾਂ ਚਾਹੁੰਦੀ ਸੀ ਪਰ ਮਾਪਿਆਂ

ਦੀ ਰਜਾ ਨਾਲ਼। ਸਿੱਖ ਸਤਿਗੁਰੂ ਜੀ ਦੀ ਰਜ਼ਾ ਵਿੱਚ ਕਰਾਣਾ ਚਾਹੁੰਦਾ ਸੀ। ਸਿੱਖਾਂ ਸਤਿਗੁਰਾਂ ਅੱਗੇ ਅਰਜ ਕੀਤੀ ਤਾਂ ਸਤਿਗੁਰੂ ਜੀ ਕਿਹਾ ਭਾਈ ਤੇਰੀ ਸੰਤਾਨ ਸਾਨੂੰ ਲੋੜੀਂਦੀ ਹੈ ਉਸ ਵਿੱਚੋਂ ਨਹੀ ਹੋਣੀ ਤੇਰਾ ਆਨੰਦ ਆਪ ਕਰਾਂਗੇ। ਉਸ ਦਾ ਸਤਿਗੁਰਾਂ ਜੀ ਆਪ ਅਨੰਦ ਕੀਤਾ ਤੇ ਹੁਣ ਉਸ ਦੀ ਸੰਤਾਨ ਹੈ। ਉਹ ਵਿਧਵਾ ਮਾਪਿਆਂ ਕਿਤੇ ਨਹੀ ਬਹਾਈ। ਸਤਿਗੁਰੂ ਜੀ ਆਖਦੇ ਸੀ ਇਸ ਦੀ ਉਮਰ ਵਿਅਰਥ ਗਾਲੀ ਏ, ਮੂਰਖ ਮਾਪਿਆਂ ਜਦੋਂ ਸਤਿਗੁਰੂ ਜੀ ਦਾ ਹੁਕਮ ਹੈ, ਵਿਧਵਾ ਕੋਈ ਨਾ ਰਹੇ। ਸੰਤਾਨ ਦਾ ਸੁਆਲ ਨਹੀ ਗੁਰੂ ਹੁਕਮ ਤੇ ਧਰਮ ਪੱਤ ਦਾ ਭੀ ਹੈ। ਇਹ ਦੋਵੇਂ ਤਿੰਨੇ ਨਾਂ ਮੈਂ ਜਾਣ ਕੇ ਨਹੀ ਲਿਖੇ।

## *ਵਿਸ਼ੇਸ਼ ਸਮਾਚਾਰ*

ਇਨੀ ਦਿੱਲੀ ਰੂਸ ਵਾਲਿਆਂ ਰਾਕਟ ਛੱਡਿਆ ਸੀ ਜੋ ਵਾਪਸ ਨਾਂ ਪਰਤਿਆ। ਦੂਜੇ ਵਿੱਚ ਕੁੱਤੇ ਪਾ ਛੱਡਿਆ ਤੇ ਕੁੱਤੇ ਦਾ ਖਾਣਾ ਪੀਣਾ ਬੋਲਣ ਦਾ ਸਭ ਪਤਾ ਤਲੇ ਲੱਗਦਾ ਸੀ। ਇਹ ਸੁਣ ਕੇ ਅਮਰੀਕਾ ਤੇ ਫਰਾਂਸ ਵਾਲਿਆਂ ਦਾ ਹੌਸਲਾ ਘਟਿਆ ਜੋ ਆਪ ਨੂੰ ਸਾਇੰਸ ਵਿੱਚ ਸਭ ਦੇਸ਼ਾਂ ਤੋਂ ਅੱਗੇ ਮੰਨਦੇ ਸੀ। ਹੁਣ ਸਾਇੰਸ ਵਧੀ ਨੇ ਪੁਰਾਣੇ ਗ੍ਰੰਥ 'ਚ ਅਚਰਜ ਗੱਲਾਂ ਜੋ ਨਾ ਮੰਨਦੇ ਮੰਨਣ ਵਾਲੀਆਂ ਨਵੇਂ ਸਿਰ ਮਨਾ ਦਿੱਤੀਆਂ ਹਨ। ਨਹੀਂ ਤੇ ਲੋਕ ਹਰ ਅਚਰਜ ਸਕਤ ਵੱਲੋਂ ਮੁਨੱਕਰ ਹੋਏ ਆਖਦੇ ਸੀ ਐਵੇਂ ਹੀ ਗ੍ਰੰਥਾਂ ਵਿੱਚ ਗਪੌੜੇ ਲਿਖੇ ਹੋਏ ਹਨ। ਇਹ ਹੋ ਕਿਵੇਂ ਸਕਦਾ ਹੈ। ਕੋਈ ਉਡਣ ਖਟੋਲੇ ਵਿੱਚ ਦੀ ਕਿਤੇ ਦਾ ਕਿਤੇ ਝਟ ਅਪੜ ਗਿਆ ਸੀ। ਗ੍ਰੰਥਕਾਰਾਂ ਨੂੰ ਗਲਾਂ ਤੇ ਮਿਲੀਆਂ ਹਨ ਪੁਰਾਣੀਆਂ ਪਰ ਸਾਇੰਸ ਨਹੀ ਮਿਲੀ ਹੈ। ਤਦੋਂ ਭੀ ਸਾਇੰਸ ਹੀ ਸੀ, ਏਦੋਂ ਬਹੁਤੀ ਆਤਮਕ ਤੇ ਸਰੀਰਕ ਸ਼ਕਤ ਭੀ ਏਸ ਸਮੇਂ ਤੋਂ ਕਿਤੇ ਵੱਧ ਸੀ। ਸੋ ਹੁਣ ਸਾਇੰਸ ਨੇ ਕਰਵਾਏ ਹਨ। ਅਖਬਾਰਾਂ ਤੇ ਬਹੁਤ ਖਬਰਾਂ ਛਪੀਆਂ। ਹਿੰਦੀ ਵਲਿਆਂ ਬਹੁਤ ਖਰੂਦ ਤੇਜ ਕੀਤਾ ਸਰਕਾਰ ਸਖ਼ਤੀ ਤੇਜ ਕੀਤੀ ਦਬਾਨ ਲਈ।

## *ਸ਼ਾਕਾਹਾਰੀ ਕਾਨਫਰੰਸ*

੨੯ ਕੱਤਕ ਤੋਂ ੨ ਮੱਘਰ ਤਕ ਦਿੱਲੀ ੭੦ ਦੇਸ਼ਾਂ ਦੇ ਲੋਕਾਂ ਦੀ ਕਾਨਫਰੰਸ ਹੋਈ। ਮਾਸ ਨਾ ਖਾਣ ਵਾਲੇ ਇਕੱਠੇ ਹੋਏਸੀ। ਤੇ ਆਪੋ ਆਪਣੇ ਆਹਲੇ ਕਰਤੱਬ ਦਿਖਾਏ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਹੁਤ ਸਿੱਖ ਸੋਹਣੇ, ਸਰੂਪਾਂ ਤੇ ਸਰੂ ਕੱਦਾਂ ਵਾਲੇ, ਲੈ ਇਸ ਇਕੱਠ ਵਿੱਚ ਦਰਸ਼ਨ ਦਿਤੇ ਸੀ ਅਤੇ ਅੰਤਲੇ ਦਿਨ ਸਭ ਨੂੰ ਪ੍ਰੀਤੀ ਭੋਜਨ ਦਿੱਤਾ ਸੀ। ਗੋਰੇ ਫੁਲਕਿਆਂ ਵਿੱਚ ਵਲ੍ਹੇਟ ਚੌਲ ਮੂੰਹ ਵਿੱਚ ਪਾਉਂਦੇ ਸੀ।

ਸਭ ਆਏ ਆਪੋ ਆਪਣੇ ਆਸ਼ੇ ਤੇ ਬੋਲੇ ਸੀ। ਸਤਿਗੁਰੂ ਜੀ ਭੀ ਬੋਲੇ ਸੀ ਤੇ ਸਰਦਾਰ

ਤੇਜਾ ਸਿੰਘ ਜੀ ਸਰਸੇ ਵਾਲੇ ਪੰਜਾਬੀ ਤੇ ਹਿੰਦੀ ਅੱਖਰਾਂ ਦਾ ਅੰਗ੍ਰੇਜ਼ੀ ਵਿੱਚ ਉਲਥਾ ਕਰ ਸਭ ਨੂੰ ਸੁਣਾਂਦੇ ਸੀ। ਕਿਉਂਕਿ ਅੰਗ੍ਰੇਜ਼ੀ ਹੀ ਆਮ ਮੁਲਕਾਂ ਵਿੱਚ ਜਾਣੀ ਜਾਂਦੀ ਹੈ। ਹਰ ਦੇਸ਼ ਦਿਆਂ ਆਪੋ ਆਪਣੀਆ ਖੇਡਾਂ ਭੀ ਦਿਖਾਈਆਂ। ਪੰਜਾਬ ਦਾ ਭੰਗੜਾ ਤੇ ਢੋਲ ਨਾਲ ਨਾਚ ਹੁੰਦਾ ਦੇਖ ਅੰਗ੍ਰੇਜ਼ ਬੇਵਸ ਹੋ ਵਿੱਚ ਆ ਨੱਚਣ ਹੀ ਲੱਗ ਪਏ ਸੀ। ਸਭ ਦੇਸ਼ਾਂ ਨੇ ਵਧੀਆਂ ਮੰਨਿਆ ਸੀ, ਫੋਟੋ ਲਈਆਂ ਸੀ ਤੇ ਵਿੱਚ ਹੋ ਲਵ੍ਹਾਈਆਂ ਸੀ। ਨਾਮਧਾਰੀਆਂ ਦੇ ਵਿੱਚ ਖੜੋ ਅੰਗ੍ਰੇਜ਼ਾਂ ਫੋਟੋ ਲੁਹਾਈਆਂ ਸੀ। ਇੱਕ ਮੇਮ ਬਹੁਤ ਫੋਟੋ ਲੈਂਦੀ ਸੀ। ਉਸ ਨਾਲ ਖੜੋ ਸਤਿਗੁਰੂ ਜੀ ਆਪਣੀ ਫੋਟੋ ਨਾ ਲੈਣ ਦਿੱਤੀ ਸੀ। ਇਹ ਕਾਨਫਰੰਸ ਵਿਗਿਆਨ ਭਵਨ ਵਿੱਚ ਹੋਈ ਸੀ। ਇਸ ਵਿੱਚ ਸੁਆਮੀ ਦੇਵ ਮੂਰਤੀ ਨੇ ਕਈ ਕਰਤਵ ਕਰ ਵਿਖਾਏ ਟਰੱਕ ਸਰੀਰ ਤੋਂ ਦੀ ਲੰਘਾਣਾ, ੨੮੦ ਮਣ ਦਾ ਰੋਲਰ ਸਰੀਰ ਤੇ ਫਿਰਵਾਨਾ, ਭਾਰੀਆਂ ਲੋਹੇ ਦੀਆਂ ਚਾਦਰਾਂ ਤਲੇ ਸੀਸ਼ਿਆਂ ਟੁਟਿਆਂ ਤੇ ਲੇਟੇ ਰਹਿਣਾ ਅਦਿ ਕਈ ਖੇਡਾਂ ਹੋਈਆਂ ਪਰ ਸਭ ਸਤ ਅਹਿੰਸਾ ਤੇ ਪ੍ਰੇਮ ਦ ਅਰਥ ਮਾਸ ਸ਼ਰਾਬ ਨਾ ਖਾਣ ਪੀਣ ਵਾਲਿਆਂ ਵੱਲੋਂ ਹੋਇਆਂ। ਪਤਾ ਲੱਗਾ ਅਜੇ ਸ਼ਰਾਬੋਂ, ਚਾਹ, ਆਂਡਿਓ ਬਚੇ ਹੋਏ ਸ਼ਾਕਾਹਾਰੀ ਤੇ ਧਰਮੀ ਲੋਕ ਸਭ ਦੇਸ਼ਾਂ ਵਿੱਚ ਹਨ।

## *ਗੱਲ ਸੌ ਸਾਖੀ ਦੀ*

੨੦੨੩ ਹੋਲੇ ਦਮਦਮੇ ਤੋਂ ਪਹਿਲਾਂ ਮੈਂ ਸਤਿਜੁਗ ਦੇ ਇੱਕ ਦੋ ਪਰਚਿਆਂ ਤੇ ਛਪਵਾਇਆ, ਮੇਰਾ, ਥੋੜਾ ਹੀ ਸਤਿਗੁਰੂ ਪ੍ਰਤਾਪ ਸਿਘ ਜੀ ਦਾ ਜਸ ਜੀਵਨ ਲਿਖਣ ਵਾਲਾ ਰਹਿੰਦਾ ਹੈ। ਜਿਸ ਨਾਲ ਕੋਈ ਕੌਤਕ ਪ੍ਰਤੱਖ ਵਰਤਿਆ ਹੋਵੇ ਉਹ ਮੈਨੂੰ ਲਿਖ ਭੇਜੇ ਜਾਂ ਹੋਲੇ ਤੇ ਮਿਲ ਦੱਸੇ ਲਿਖਾਏ। ਸੋ ਪੜ੍ਹ ਨਾਮਧਾਰੀ ਸੰਗਤ ਵਿੱਚੋਂ ਬਹੁਤ ਆਪਣੇ ਨਾਲ ਵਰਤੀਆਂ ਸਾਖੀਆਂ, ਸਤਿਗੁਰੂ ਜੀ ਵੱਲੋਂ ਕੀਤੇ ਕੌਤਕ ਸਾਧਾ ਲਿਖ ਭੇਜੇ। ਕਈਆਂ ਮੈਨੂੰ ਹੋਲੇ ਤੇ ਮਿਲ ਦੱਸੇ ਲਿਖਾਏ। ਮੈਂ ਉਨ੍ਹਾਂ ਵਿੱਚੋਂ ਕੁਝ ਕੌਤਕ ਸਤਿਗੁਰੂ ਜੀ ਤੇ ਸਿੱਖਾਂ ਨਾਲ ਸਾਖੀਆਂ ਵਰਤੀਆਂ। ਸਾਖੀਆਂ ਇਥੇ ਲਿਖਦਾ ਹਾਂ ਤਾਂ ਕਿ ਜੇ ਦੇਹ ਸਾਰਾ ਜੀਵਨ ਸਤਿਗੁਰੂ ਜੀ ਦੇ ਲਿਖਣ ਤੋਂ ਪਹਿਲਾਂ ਹੀ ਮੇਰੀ ਚੜ੍ਹ ਜਾਵੇ ਤਾਂ ਇਹ ਸਾਖੀਆਂ ਗੁਪੰਤ ਹੀ ਨਾ ਰਹਿ ਜਾਣ ਸਾਰੀਆਂ ਭੀ ਸਮਾਂ ਮਿਲੇ ਤੇ ਲਿਖਾਂਗਾ ਜਿਵੇਂ ਭਾਈ ਰਾਮ ਕੌਰ ਸਾਹਿਬ ਦੀ ਬਾਬੇ ਬੁਢੇ ਦੇ ਅੰਸ ਵਿੱਚੋਂ ਸਾਖੀਆਂ ਦਸਵੇਂ ਗੁਰੂ ਜੀ ਦੀਆਂ ਸਾਧ ਸੰਗਤ ਨਾਲ ਕੀਤੀਆਂ ਤੇ ਸਾਹਬ ਸਿੰਘ ਨੇ ਲਿਖੀਆਂ ਜਿਦੇ ਵਿੱਚੋਂ ਕੁਝ ਭਾਈ ਸੰਤੋਖ ਸਿਘ ਜੀ ਨੇ ਸੂਰਜ ਪ੍ਰਕਾਸ਼ ਵਿੱਚ ਭੀ ਦਿੱਤੀਆ ਹਨ। ਸੌ ਸਾਖੀ ਭੀ ਮਿਲਦੀ ਹੈ। ਸੌ ਸਾਖੀਆਂ ਹਨ ਤੇ ਪੰਜ ਸੌ ਸਾਖੀਆਂ ਸੀ ਜਿੰਨਾਂ ਦਾ ਸਬੂਤ ਤਿਰਤਾਲਵੀ ਸਾਖੀ ਵਿੱਚ ਮਿਲਦਾ ਹੈ। ਸੌ ਕਾਬਲੀ ਮਲ ਨੂੰ ਮਿਲੀ, ਸੌ ਮੁਲਤਾਨੀ ਸੂਰੇ ਨੂੰ ਸੌ ਰਤੀਏ ਦੇ ਪੂਰਬ ਮੱਲ ਨੂੰ। ਸੌ ਸੂਰਤ ਸਿੰਘ ਆਗਰੇ ਦੇ ਨੂੰ। ਪਰ ਸੋ ਚਾਰ ਸੌ ਹੁਣ ਕਿੱਤੇ ਨਹੀ ਮਿਲਦੀ। ਜਾਂ ਸੌ ਸਾਖੀ ਭਾਈ ਕਾਹਨ ਸਿੰਘ ਜੀ ਨਾਭਾ ਨੇ ਇੱਕ ਵੇਰ ਵੇਖੀ ਲਿਖੀ ਹੈ। ਭਾਈ ਵੀਰ ਸਿੰਘ

ਜੀ ਅੰਮ੍ਰਿਤਸਰ ਵਾਲੇ ਤੇ ਭਾਈ ਕਾਹਨ ਸਿੰਘ ਜੀ ਨੇ ਸੌ ਸਾਖੀ ਵਿੱਚੋ ਗਲਤੀਆਂ ਤੇ ਵਧਾ ਘਟਾ ਹੋਇਆ ਲਿਖਿਆ ਹੈ। ਮੈਂ ਭੀ ਇੱਕ ਸੌ ਸਾਖੀ ਪੜ੍ਹ ਜਾਣਿਆ ਹੈ ਤੇ ਲਿਖਿਆ ਹੈ। ਸੋ ਭੀ ਸਹੀ ਨਹੀਂ ਰਹੀ ਹੋਈ। ਮੈਂ ਆਪਣੇ ਮਨੋਂ ਗੁਰੂ ਕਾ ਜਸ ਜੀਵਨ ਲਿਖਣ ਲੱਗਾ ਹੀ ਨਾਲੋਂ ਨਾਲ, ਇਸੇ ਲਈ ਹਾਂ ਕਿ ਬਾਦ ਅਵੱਸ ਭੀ ਤੇ ਜਾਣਕੇ ਭੀ ਗਲਤੀਆਂ ਪੈ ਜਾਦੀਆਂ ਤੇ ਪਾਈਆਂ ਜਾਂਦੀਆਂ ਹਨ। ਮੈਂ ਮਾਤਾ ਜੀਵਨ ਕੌਰ ਜੀ ਤੋਂ ਪੁਛ, ਸੰਤ ਸੰਤੋਖ ਸਿੰਘ ਜੀ ਦੇ ਲਿਖੇ ਤੋਂ ਪੜ੍ਹ ਸਤਿਗੁਰੂ ਜੀ ਦੀ ਕਥਾ ਸਾਧਾਂ, ਬਿਰਧਾਂ ਤੇ ਭਰੋਸੇ ਵਾਲਿਆਂ ਤੋਂ ਸੁਣ ਕੇ ਆਪ ਅੱਖੀ ਡਿਠੀਆਂ ਸਾਖੀਆਂ ਕੌਤਕ ਸਤਿਗੁਰੂ ਜੀ ਦੇ ਲਿਖਦਾ ਹਾਂ। ਆਸ ਹੈ "ਭਗਤਿ ਹੇਤੁ ਗੁਰ ਸ਼ਬਦ ਤਰੰਗਾ। ਹਰਿ ਜਸੁ ਨਾਮ ਪਦਾਰਥ ਮੰਗਾ।" ਜਿਵੇਂ ਮੈਂ ਹਿਰਦੇ ਧਾਰ ਦੇ ਇਹ ਗੁਰੂ ਜਸ ਲਿਖਦਾ ਹਾਂ। ਪੜ੍ਹਨ ਸੁਣਨ ਵਾਲੇ ਭੀ "ਗੁਰਮਤਿ ਬੋਲਹੁ ਹਰਿ ਜਸ ਸੂਚਾ। ਗੁਰਮਤਿ ਅਖੀ ਦੇਖਹੁ ਊਚਾ। ਰਾਮ ਨਾਮ ਗੁਰ ਬਚਨੀ ਬੋਲਹੁ ਸੰਤ ਸਭਾ ਮਹਿ ਇਹੁ ਰਸ ਟੋਲਹੁ, ਕੇ ਰਸੀਏ ਹੋ ਗੁਰੂ ਜਸ ਹਿਰਦੇ ਧਾਰਨ ਕਰਨਗੇ।

## *ਜਥੇਦਾਰ ਅਮਰ ਸਿੰਘ ਦੀ ਵਾਰਤਾ*

ਸੰਤ ਅਮਰ ਸਿੰਘ ਜੀ ਵੇਰਕਾ ਜਿਲਾ ਅੰਮ੍ਰਿਤਸਰ ਦੇ ਰਾਮਗੜ੍ਹੀਏ ਜੋ ਹੁਣ ਯੂ. ਪੀ. ਦੇ ਪੀਲੀ ਭੀਤ ਜਿਲ੍ਹੇ ਵਿੱਚ ਰਹਿੰਦੇ ਹਨ। ਆਪਣੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਦਇਆ ਦਰਿਸ਼ਟੀ ਹੋਈ ਦੀ ਵਾਰਤਾ ਲਿਖ ਭੇਜੀ ਹੈ। ਉਸਦਾ ਸਾਰ ਇਹ ਹੈ।

ਅਮਰ ਸਿੰਘ ਜੀ ਨੇ ਸੰਤ ਬੰਤਾ ਸਿੰਘ ਜੀ ਬੂੜੇ ਡਲੇ ਵਾਲਿਆਂ ਦਾ ਜੀਵਨ ਤਰਨ ਤਾਰਨ ਭਾਦਰੋਂ ਦੀ ਮੱਸਿਆ ਤੇ ਜਾ ਸੁਣਿਆ। ਤਦੋਂ ਸੰਤ ਅਤਰ ਸਿੰਘ ਜੀ ਦੇ ਸਾਥ ਰਹਿ ਢੋਲਕ ਤੇ ਸ਼ਬਦ ਕੀਰਤਨ ਦੀ ਸਿਖਿਆ ਲੈਣ ਲਈ ਸੰਤ ਜੀ ਨੇ ਅਮਰ ਸਿੰਘ ਜੀ ਦਾ ਬੁਟਰੀ (ਜਿ: ਅੰਮ੍ਰਿਤਸਰ) ਅਨੰਦ ਕੀਤਾ ਤੇ ਘਰ ਵੇਰਕੇ ਭੇਜ ਦਿੱਤਾ। ਫੇਰ ਲਾਇਲਪੁਰ ਜਾ ਰਿਹਾ, ਅਮਰ ਸਿੰਘ। ਪਰ ਕੋਈ ਵਿਹਾਰ ਨਹੀ ਸੀ ਆਉਂਦਾ, ਉਦਾਸ ਰਹਿੰਦਾ। ਸਤਿਗੁਰੂ ਜੀ ਲਾਇਲ ਪੁਰ ਗਏ। ਅਮਰ ਸਿੰਘ ਨੂੰ ਉਦਾਸ ਦੇਖ ਕੇ ਪੁਛਿਓ ਨੇ ਉਸ ਕਿਹਾ, "ਮੈਂ ਕੋਈ ਵਿਹਾਰ ਕਰਨਾ ਨਹੀ ਜਾਣਦਾ।" ਸਤਿਗੁਰੂ ਜੀ ਬਚਨ ਕੀਤਾ, "ਤੇਰੀ ਮਤ ਤੇ ਨੀਅਤ ਚੰਗੀ ਹੈ। ਤੂੰ ਹਿੰਮਤ ਤੇ ਦਿਲ ਨੂੰ ਕਾਇਮ ਰੱਖ ਕੋਈ ਕੰਮ ਤੇਰੇ ਅੱਗੇ ਨਹੀ ਅੜੇਗਾ।" ਬਾਦ ਐਸੇ ਸਾਥੀ ਮਿਲ ਗਏ ਜੋ ਦੀਵਾਨ ਸੁਣ ਮੱਥਾ ਭੀ ਟੇਕਦੇ ਤੇ ਗੁਣ ਭੀ ਵਿਹਾਰ ਯੋਗ ਦੱਸਦੇ।

ਭੈਣੀ ਸਾਹਿਬ ਹੋਲੇ ਤੇ ਸੰਤ ਬੰਤਾ ਸਿੰਘ ਜੀ ਦੇ ਢੁਲਕਈਏ ਦੇ ਬੀਮਾਰ ਹੋਣ ਕਾਰਨ ਢੋਲਕੀ ਵਜਾਂਦਾ ਅਮਰ ਸਿੰਘ ਕੋਠੀ ਜਾ ਸਤਿਗੁਰੂ ਜੀ ਦੇ ਚਰਨੀ ਲੱਗਾ। ਸਤਿਗੁਰੂ ਜੀ ਕਿਹਾ, "ਤੈਨੂੰ ਵਿਆਹ ਕੇ ਘਰ ਬਿਠਾਇਆ ਸੀ। ਹੁਣ ਭੀ ਢੋਲਕੀ ਹੀ ਗਲ ਪਾਈ ਆ।" ਸੰਤ ਬੰਤਾ ਸਿੰਘ ਜੀ ਕਿਹਾ, "ਏਥੇ ਹੀ ਰਲਿਆ ਹੈ ਤੇ ਇਸ ਦੇ ਘਰ ਤਾਂ ਹੁਣ ਲੜਕੀ ਭੀ

ਜੰਮੀ ਹੈ।" ਸਤਿਗੁਰੂ ਜੀ ਸੁਭਾਵਕ ਬਿਲਾਸ ਕੀਤਾ, "ਸਰਦਾਈ ਪੀਂਦਾ ਰਿਹਾ ਹੈ ਕੁੜੀਆਂ ਹੀ ਹੋਣੀਆਂ ਹਨ।" ਦੋ ਲੜਕੀਆਂ ਤੋਂ ਪਿਛੋਂ ਸਿਖਣੀ ਚੜ੍ਹ ਗਈ। ਸਤਿਗੁਰੂ ਜੀ ਫੇਰ ਅਮਰ ਸਿੰਘ ਦਾ ਅਨੰਦ ਨਨਕਾਣੇ ਸੰਤ ਅੱਛਰ ਸਿੰਘ ਜੀ ਦੇ ਘਰ-ਜੋ ਹੁਣ ਜੀਵਨ ਨਗਰ ਹੀ ਰਹਿੰਦਾ ਹੈ- ਕਰ ਦਿੱਤਾ, ਪ੍ਰੀਤਮ ਕੌਰ ਨਾਲ। ਫੇਰ ਤਿੰਨ ਲੜਕੀਆਂ ਹੋਈਆਂ। ਦੀਪਮਾਲਾ ਤੇ ਅੰਮ੍ਰਿਤਸਰ ਅਮਰ ਸਿੰਘ ਦੇ ਦੀਵਾਨ ਤੋਂ ਸਤਿਗੁਰ ਜੀ ਪ੍ਰਸੰਨ ਹੋਏ ਤੇ ਬਚਨ ਕੀਤਾ ਜਿਵੇ ਬੰਤਾ ਸਿੰਘ ਤੇ ਅਵਤਾਰ ਸਿੰਘ ਤੇ ਅਤਰ ਸਿੰਘ ਤੋਂ ਅਮਰ ਸਿੰਘ ਹੋਲੇ ਦੇ ਦੀਵਾਨ ਲਾਣ ਵਾਲਾ ਪੈਦਾ ਹੋਇਆ ਹੈ ਇਸ ਤਰ੍ਹਾਂ ਹੀ ਸੰਤਾਂ ਤੇ ਸ਼ਬਦੀਆ ਦੀਆਂ ਸੋਭਾ, ਲੀਹਾਂ, ਸਦਾ ਕਾਇਮ ਰਹਿੰਦੀਆਂ ਹਨ।

ਆਲਿਮ ਜੀ ਤੋਂ ਕਹਾਇਆ। ਜਿਸ ਦੀ ਕੋਈ ਅਰਜ ਹੋਵੇ ਲਿਖ ਦੇਵੇ। ਅਮਰ ਸਿੰਘ ਅਰਜ ਲਿਖ ਦਿੱਤੀ ਕਿ ਆਪ ਦੇ ਬਚਨ ਕਰ ਕੁੜੀਆਂ ਹੁੰਦੀਆਂ ਜਾ ਰਹੀਆਂ ਹਨ। ਸਤਿਗੁਰੂ ਜੀ ਕਿਹਾ, ਮੈਂ ਤੇ ਸੁਭਾਵਕ ਕਿਹਾ ਸੀ। ਅਮਰ ਸਿੰਘ ਕਿਹਾ, ਮੇਰਾ ਤੇ ਕੰਘਾ ਹੋ ਗਿਆ ਹੈ, ਹੁਣ ਮੇਹਰ ਕਰੋ। ਆਲਿਮ ਜੀ ਸਿਫਾਰਸ਼ ਕੀਤੀ, ਆਪ ਜੀ ਕੁੜੀਆਂ ਹੋਣ ਵਾਲਾ ਉਹ ਬਚਨ ਵਾਪਸ ਲੈ ਲਓ ਤੇ ਪੁੱਤਰ ਹੋਣ ਦੀ ਬਖਸ਼ਸ਼ ਕਰੋ।

ਸਤਿਗੁਰੂ ਜੀ ਬਚਨ ਕੀਤਾ ਭਜਨ ਕਰੋ ਤੇ ਦੀਵਾਨ ਲਾਉਂਦੇ ਰਹਿਣਾ ਪੁੱਤਰ ਹੀ ਹੋਣਗੇ। ਮੇਹਰ ਹੋਈ ਤੇ ਪੰਜਾਂ ਧੀਆਂ ਤੋਂ ਬਾਦ ਲੋਹੜੀ ਵਾਲੇ ਦਿਨ ਬੱਚਾ ਪੈਦਾ ਹੋਇਆ ਵਾਰੋ ਵਾਰੀ ਉਪਰ ਥੱਲੇ ਛੇ ਲੜਕੇ ਹੋਏ। ਹਰਭਜਨ ਸਿੰਘ, ਬਲਬੀਰ ਸਿੰਘ, ਜਸਬੀਰ ਸਿੰਘ, ਮਨਮੋਹਨ ਸਿੰਘ, ਗੁਰਬਚਨ ਸਿੰਘ, ਬਲਦੇਵ ਸਿੰਘ। ਜੋ ਭਜਨ ਕਰਦੇ ਸਿਧੇ ਦਸਤਾਰੇ ਰੱਖ ਕੀਰਤਨ ਕਰਦੇ ਤੇ ਸੰਤ ਅਮਰ ਸਿੰਘ ਜੀ ਸਮੇਤ ਗੁਰੂ ਘਰ ਦੇ ਸ਼ਰਧਾਲੂ ਹਨ। ਸੰਤ ਜੀ ਵਾਂਗੂੰ ਅਖੰਡ ਪਾਠੀ ਭੀ ਹਨ।

ਜਦ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਯੂ. ਪੀ. ਵੱਲ ਜਾਂਦੇ ਹਨ ਤਾਂ ਹਜ਼ੂਰੀ ਵਿੱਚ ਅਮਰ ਸਿੰਘ ਜੀ ਕੀਰਤਨ ਕਰ ਸੁਣਾਂਦੇ ਹਨ। ਤੇ ਅਮਰ ਸਿੰਘ ਜੀ ੩੦੦ ਰੁਪਏ ਤਨਖਾਹ ਲੈਂਦੇ ਹਨ। ਬਿਜਲੀ ਵਾਲੇ ਪੱਖੇ ਬਣਾ ਕੇ ਮਕੈਨੀਕਲ ਇੰਚਾਰਜ ਮੈਟਰੋ ਪੋਲ ਕਾਰਖਾਨੇ ਵਿੱਚ ਰਹੇ ਹਨ ਤੇ ਸ਼ਰਧਾ ਨਾਲ ਪੜ੍ਹਦੇ ਹਨ। "ਜਿਤੜੇ ਫਲ ਮਨਿ ਬਾਛੀ ਅਹਿ ਤਿਤੜੇ ਸਤਿਗੁਰ ਪਾਸਿ" ਤੇ "ਸੁਖ ਸਾਗਰ ਗੁਰੂ ਦੇਉ ਹੈ। ਅਮਰ ਸਿੰਘ ਜੀ ਦਾ ਸ਼ੁਭ ਬੋਲਾ ਹੈ।

## *ਭਗਤਾ ਦੀ ਸਦਾ ਤੂੰ ਰਖਦਾ ਆਇਆ*

ਸੰਤ ਉਧਮ ਸਿੰਘ ਜੀ ਹਿਸਾਰੋਂ ਲਿਖ, ਹੋਲੇ ਤੇ ਮੈਨੂੰ ਦਿੱਤੀਆਂ, ਆਪਣੇ ਨਾਲ ਵਾਪਰੀਆਂ ਕਿੰਨੀਆਂ ਹੀ ਸਾਖੀਆਂ, ਜਿਨ੍ਹਾਂ ਵਿੱਚੋਂ ਇੱਕ ਹਾਲ ਲਿਖਦਾ ਹਾਂ। ਸੰਤ ਜੀ ਦਿੱਲੀ ਪੂਸਾ ਕਾਲਜ ਸੀ. ਟੀ. ਓ. ਵਰਕਸ਼ਾਪ ਵਿੱਚ ਕੰਮ ਕਰਦੇ ਸੀ। ਇੱਕ ਸੱਜਣ ਨੇ ਇੱਕ ਪਲਾਸ (ਰੰਚ) ਕਾਗਜਾਂ

ਵਿੱਚ ਪੰਚ (ਛੇਕ) ਕਰਨ ਵਾਲਾ ਮੁਰੰਮਤ ਲਈ ਦਿੱਤਾ। ਊਧਮ ਸਿੰਘ ਜੀ ਨੇ ਠੀਕ ਕੀਤਾ। ਦਰਵਾਜੇ ਤੇ ਸਦਾ ਸਖ਼ਤ ਪਹਿਰਾ ਰਹਿੰਦਾ ਕਰ ਬਾਹਰ ਨਾ ਲਿਆ ਸਕੇ ਤੇ ਸੋ ਸੱਜਣ ਪਲਾਸ ਮੰਗੇ। ਅੰਤ ਇੱਕ ਦਿਨ ਛੁੱਟੀ ਹੋਣ ਤੋਂ ਪਹਿਲਾਂ, ਬੂਟ ਵਿੱਚ ਪਾ ਤਸਮੇ ਮੇਲ, ਟਟੀ ਵਿੱਚ ਜਾ, ਟੂਰ ਦੇਖ ਲਿਆ ਕਿ ਲੈ ਜਾ ਸਕਾਂਗਾ। ਪਰ ਉਸ ਦਿਨ ਕੋਈ ਛੋਟੀ ਚੀਜ ਗੁੰਮ ਹੋ ਜਾਣ ਕਰਕੇ ਸਖਤ ਹੁਕਮ ਤਲਾਸ਼ੀ ਪੈਰਾਂ ਤਕ ਲੈਕੇ ਬਾਹਰ ਜਾਣਦਾ ਹੋ ਗਿਆ। ਕਤਾਰ ਵਿੱਚੋਂ ਪਿਛੇ ਹਟਦੇ ਤਾਂ ਭੀ ਸ਼ੱਕ ਪੈਣਾ ਸੀ।

ਊਧਮ ਸਿੰਘ ਜੀ ਅੰਤਰ ਆਤਮੇ ਆਤਰ ਹੋ ਕੇ ਅਰਦਾਸ ਕੀਤੀ, ਹੇ ਸੱਚੇ ਪਾਤਸ਼ਾਹ! ਅੱਜ ਭਾਈ ਕਟਾਰੂ ਦੀ ਕਟਾਰ ਲੱਕੜ ਤੋਂ ਲੋਹੇ ਦੀ ਕਰਨ ਵਾਂਗੂੰ ਭਾਵੇਂ ਕਰੋ ਤੇ ਭਾਵੇਂ ਰੰਗੂਨ ਗਏ ਸੰਤ ਟਹਿਲ ਸਿੰਘ ਜੀ ਦੇ ਪੈਰਾ ਦੇ ਪੇਚ ਵਿੱਚ ਵੱਲੇਟੇ ਹੁਕਮਨਾਮੇ ਵਾਂਗੂ ਤਲਾਸ਼ੀ ਨਾ ਕਰਾਓ। ਜਿਵੇਂ ਹੋਏ ਲਾਜ ਰੱਖੋ। ਮੈਂ ਤੇ ਜੋ ਹੋਵੇਗੀ ਜਰ ਲਵਾਂਗਾ। ਪਰ ਆਪਦੇ ਭੇਖ ਤੇ ਨਾਮ ਦੀ ਜੋ ਹਾਨੀ ਹੋਵੇਗੀ ਕਿ ਉਨ੍ਹਾਂ ਦੇ ਸਿੱਖ ਐਸੇ ਹਨ ਮੈਂ ਜਰ ਨਹੀ ਸਕਦਾ। ਸਤਿਗੁਰੂ ਜੀ ਪ੍ਰਤੱਖ ਦਰਸ਼ਨ ਦੇ ਕਿਹਾ, ਫਿਕਰ ਨਾ ਕਰ, ਤੇਰੀ ਤਲਾਸ਼ੀ ਕੋਈ ਨਹੀਂ ਲੈਂਦਾ। ਊਧਮ ਸਿੰਘ ਸਤਿਗੁਰੂ ਜੀ ਦਾ ਧਿਆਨ ਧਰ ਦਰਵਾਜਾ ਲੰਘ ਗਿਆ ਕਿਸੇ ਭੀ ਤਲਾਸ਼ੀ ਨਾ ਹੋਈ ਜਿਚਰ ਉਥੇ ਕੰਮ ਕੀਤਾ। ਜਦ ਕਿ ਰੋਜ਼ ਸਭ ਦੀ ਤਲਾਸ਼ੀ ਜਰੂਰੀ ਸੀ। ਸਤਿਗੁਰੂ ਜੀ "ਸ਼ਰਨ ਪਰੇ ਕੀ ਰਾਖਤ ਨਾਹੀ ਸਹਸਾਇਆ।" ਤੁਰੰਤ ਤੇ ਪ੍ਰਤੱਖ ਦਰਸ਼ਨ ਦੇ ਲਾਜ ਰੱਖ ਵਾਕ ਪੂਰਾ ਕਰ ਵਿਖਾਇਆ।

## *ਨਿਮਾਣੇ ਨੇ ਤੰਗ ਕੀਤਾ*

ਸ਼ਰਧਾ ਸਿੰਘ ਜੀ ਨਿਮਾਣਾ ਨੇ ਕਰੀਵਾਲਿਓਂ ਲਿਖ ਭੇਜਿਆ। ਇੱਕ ਹੱਡ ਬੀਤੀ ਹੈ। ਤਸੀਲ ਮੋਗੇ ਵਿੱਚ ਪਿੰਡ ਖਾਈ ਚੋਂ ਝੋਨਾ ਖਰੀਦ ਟਰੱਕ ਤਰਿਆ। ਤੇ ਪਤਾ ਲੱਗਾ ਕਿ ਪਿੰਡ ਵਿੱਚ ਪੁਲਸ ਆਈ ਹੈ। ਝੋਨਾ ਬਾਹਰ ਨਹੀ ਨਿਕਲਣ ਦੇਵੇਗੀ। ਦੂਜੇ ਸਾਥੀ ਸੌਂ ਗਏ ਤੇ ਸਰਧਾ ਸਿੰਘ ਚਿੰਤਾ 'ਚ ਪੈਂ ਬੈਠ, ਅਰਦਾਸ ਕੀਤੀ, ਸੱਚੇ ਪਾਤਸ਼ਾਹ ਲਾਜ ਰੱਖੋਂ। ਅੱਧੀ ਰਾਤੀ ਸਤਿਗੁਰੂ ਜੀ ਦਰਸ਼ਨ ਦੇ ਕਿਹਾ, ਸਭ ਸੌਂ ਗਏ ਹਨ ਤੁਸੀ ਟਰੱਕ ਲੈ ਚੱਲੋ। ਰਾਤੋ ਰਾਤ ਹੀ ਸਰਸੇ ਆਏ। ਝੋਨਾ ਲਾਨ ਕਰੀਵਾਲੇ ਪੁੱਜੇ। ਉਸੇ ਦਿਨ ਕਰੀਵਾਲੇ ਸਤਿਗੁਰੂ ਜੀ ਇੱਕ ਸਿੱਖ ਵੱਲ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ ਤੇ ਕਈ ਘਰੀਂ ਚਰਨ ਪਾਏ। ਸਰਧਾ ਸਿੰਘ ਵੀ ਆਪਣੇ ਘਰ ਚਰਣ ਪਾਵਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਬਚਨ ਕੀਤਾ, ਤੂੰ ਮੈਨੂੰ ਰਾਤ ਤੰਗ ਕੀਤੀ ਰੱਖਿਆ ਹੈ। ਅੱਗੋਂ ਐਸੇ ਵਪਾਰ ਤੋਂ ਕੰਨਾਂ ਨੂੰ ਹੱਥ ਲਾ। ਜੇ ਫੜਿਆ ਜਾਂਦੋਂ ਤੂੰ ਬੇਸ਼ਰਧ ਹੋ ਕਹਿਣਾ ਸੀ ਕੋਈ ਮੇਰਾ ਖਸਮ ਹੁੰਦਾ ਤਾਂ ਬਹੁੜਦਾ। ਤੂੰ ਏਥੇ ਹੀ ਟਿਕ ਕੇ, ਧੀਰੀ ਕਿਰਤ ਕਰ ਕੋਈ ਥੁੜ ਨਹੀ ਰਹੇਗੀ। ਸੋ ਹੁਣ ਥੁੜੇ ਹੋਏ ਸਰਧਾ ਸਿੰਘ ਨੇ ਕੁਝ ਪੰਗਤੀਆਂ

ਲਿਖ ਭੇਜੀਆ ਹਨ ਜੋ ਇਹ ਹਨ। ਧੰਨ ਸਤਿਗੁਰੂ ਪ੍ਰਤਾਪ ਸਿੰਘ ਵਡ ਸੱਚਾ ਸਾਹਾ। ਡੁਬਦੇ ਬੇੜੇ ਪਾਰ ਕਰੇਂ ਰੱਬੀ ਮਲਾਹਾ। ਨੀਚਾਂ ਨੂੰ ਮਾਣ ਬਖਸ਼ਦਾ ਵਡ ਬੇ ਪ੍ਰਵਾਹਾ। ਉਹ ਧਰਤੀ ਸੋਨਾ ਉਗਲਦੀ ਜਿਥੇ ਚਰਨ ਧਰਾ। ਨਾ ਲਿਖੀਆਂ ਜਾਂਦੀਆਂ ਬਖਸ਼ਸਾ ਕਰਨੀ ਅਥਾਹ। ਬਖਸੇ ਮਾਨ ਨਿਮਾਣਿਆਂ ਸੱਚੀ ਦਰਗਾਹ।

## *ਸ੍ਰ. ਅਨੂਪ ਸਿੰਘ ਰਾਜੇ ਜੰਗ ਦੀ ਆਪ ਬੀਤੀ*

ਸ੍ਰ. ਅਨੂਪ ਸਿੰਘ ਜੀ ਰਾਜੇ ਜੰਗੀਏ ਜੋ ਹੁਣ ਪਿਨਸ਼ਨੀ ਹੋ ਚੰਡੀਗੜ੍ਹ, ਸੈਕਟਰ ੧੮ ਮਕਾਨ ਨੰ. ੨੩੬, ਵਿੱਚ ਰਹਿੰਦੇ ਹਨ ਤੇ ਸਰਸੇ ਭੀ ਕੋਠੀ ਪਾਈ ਹੈ ਨੇ ਮੈਨੂੰ ੧੫ ਚੇਤਰ, ਦਮਦਮੇ ਬੁਲਾ ਕਿਹਾ ਕਿ ਸਤਿਗੁਰੂ ਜੀ ਦਾ ਜਸ ਤੇ ਜੀਵਨ ਤੂੰ ਲਿਖੇਂਗਾ ਉਹ ਤੇ ਬੇਅੰਤ ਪ੍ਰਤਾਪ ਵਾਲਾ ਆਪ ਹੀਂ ਕੁਝ ਦਿਨ ਧਰਤੀ ਤੇ ਆਇਆ ਸੀ। ਉਸ ਮੇਰੇ ਜਿਹਾ ਪੁਲਸੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਵੱਲ ਲਾਇਆ ਸੀ। ਮੈਂ ਕਿਹਾ ਕੋਈ ਆਪਣੇ ਨਾਲ ਵਰਤੀ ਤਾਂ ਸੁਨਾਓ। ਸ੍ਰਦਾਰ ਜੀ ਦੱਸਿਆ, ਮੈਂ ੪੫ ਰੁ, ਤੋਂ ਪੁਲਸ ਵਿੱਚ ਹਵਾਲਦਾਰ ਲੱਗਾ ਤੇ ਫਲੌਰ ਪਹਿਲੀ ਤਨਖਾਹ ਮਿਲੀ। ਮੈਂ ਟਰੰਕ ਕਪੜਿਆਂ ਵਾਲੇ ਵਿੱਚ ਰੱਖੀ ਤੇ ਮਨੋਧਾਰੀ ਇਸ ਵਿੱਚੋਂ ਮੈਂ ਧੇਲਾ ਨਹੀ ਵਰਤਨਾ ਸਾਰੀ ਹੀ ਭੈਣੀ ਸਾਹਿਬ ਦੇ ਲੰਗਰ ਯੋਗ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੱਥਾ ਟੇਕਣੀ ਹੈ। ਪਰ ਜੇ ਉਹ ਛੇਤੀ ਆਪ ਆ ਲੈਣ ਤਾਂ ਮੇਰਾ ਭੀ ਹੱਥ ਖੁਲੇ, ਤੇ ਸ਼ਰਧਾ ਭੀ ਪੂਰੀ ਹੋਵੇ। ੧੯੩੦ ਈ. ਦੀ ਇਹ ਗੱਲ ਏ। ਮੈਂ ਚਾਂਦਮਾਰੀ ਕਰਨ ਗਿਆ ਤੇ ਪਰਤਨ ਸਮੇਂ, ਸ੍ਰਦਾਰ ਕੇਹਰ ਸਿੰਘ ਰਾਖ ਵਾਲੇ ਮੈਨੂੰ ਅੱਗੋਂ ਜਾ ਮਿਲ, ਕਿਹਾ, "ਛੇਤੀ ਕਰ ਜੋ ਤਨਖਾਹ ਪਹਿਲੀ ਟਰੰਕ ਵਿੱਚ ਧਰੀ ਆ ਮੈਨੂੰ ਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਸੜਕ ਤੇ ਕਾਰ ਤੇ ਖੜੇ ਹਨ ਤੇ ਬੜੀ ਕਾਹਲ ਨਾਲ ਭੈਣੀ ਸਾਹਿਬੋਂ ਇਸ਼ਨਾਨ ਕਰਨ ਲੱਗੇ ਕਾਰ ਦੁੜਾ ਆਏ ਹਨ, ਜਾਕੇ ਇਸ਼ਨਾਨ ਕਰ ਪ੍ਰਸ਼ਾਦ ਛਕਨਾ ਏ, ਜਲ ਭਰਿਆ ਧਰਿਆ, ਚੌਂਕੀ ਪਾਸ ਪਿਆ ਹੈ। ਮੈਂ ਮਨ ਦੀ ਮੁਰਾਦ ਪੂਰੀ ਹੋਈ ਜਾਣ ੪੫ ਰੁਪਏ ਪਹਿਲੀ ਤਨਖਾਹ ਵਾਲੇ ਲੈ ਸਤਿਗੁਰੂ ਜੀ ਦਾ ਦਰਸ਼ਨ ਕਰ ਜਾ ਚਰਨਾਂ ਤੇ ਧਰੇ ਤੇ ਪ੍ਰੇਮ ਭਰੇ ਮਨ ਨਾਲ, ਬੌਰਾ ਜਿਹਾ ਹੋ ਕਿਹਾ, "ਆਪ ਨੂੰ ਬੜਾ ਔਖ ਹੋਇਆ ਹੈ।" ਤਾਂ ਸਤਿਗੁਰੂ ਜੀ ਕਿਹਾ, "ਮੇਰੇ ਔਖ ਦੀ ਸੋਚ ਨਾ ਕਰ ਤੇ ਤੇਰਾ ਤੇ ਸੌਖ ਹੋ ਗਿਆ ਹੈ।" ਸਰਦਾਰ ਜੀ ਕਿਹਾ, ਸਤਿਗੁਰੂ ਜੀ ਪੰਜ ਮਿੰਟ ਭੀ ਮੇਰੇ ਪਾਸ ਫਲੌਰ ਨਾ ਠਹਿਰੇ, ਤੁਰੰਤ ਪਰਤੇ ਤੇ ਭੈਣੀ ਸਾਹਿਬ ਹੀ ਆ ਪ੍ਰਸ਼ਾਦ ਛਕਿਆ।

ਸਰਦਾਰ ਜੀ ਦੱਸਿਆ ਮੈਂ ੪੫ ਰੁ ਤੋਂ ਤੁਰ ੧੧੫੦ ਰੁ ਲੈਂਦਾ ਖੁਫੀਆ ਪੁਲਿਸ ਦਾ ਡੀ. ਐਸ. ਪੀ. ਹੋਇਆ ਹਾਂ ਤੇ ਤਨਖਾਹ ਦਾ ਦਸਵੰਧ ਸਤਿਗੁਰੂ ਜੀ ਦੀ ਭੇਟਾ ਕਰਦਾ ਰਿਹਾ ਹਾਂ। ਇਹ ਸਭ ਮੇਹਰ ਮੇਰੇ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ। ਮੈਂ ਪੁਲਿਸ

Namdhari Elibrary NamdhariElibrary@gmail.com

ਦੇ ਮਹਿਕਮੇਂ ਵਿੱਚ ਬਿਨਾ ਰਿਸ਼ਵਤੋਂ ਤੇ ਕਿਸੇ ਦੀ ਸਿਫਾਰਸ਼ ਤੋਂ ਬੇਨਿਆਂ ਕਰਨ ਵੇਲੇ ਬਚਿਆ ਰਿਹਾ ਹਾਂ। ਸਤਿਗੁਰੂ ਜੀ ਮੇਰੇ ਤੇ ਏਨੇ ਮੇਹਰਬਾਨ ਰਹੇ ਹਨ ਕਿ ਜੇ ਕਦੇ ਮੇਰੇ ਕਸੂਰਾਂ ਤੋਂ ਮੈਨੂੰ ਘੂਰਦੇ ਭੀ ਤਾਂ ਮੈਨੂੰ ਮਨਜੂਰਦੇ ਭੀ। "ਤਰਨ ਸਿੰਘਾ ਤੈਨੂੰ ਚੇਤਾ ਹੋਵੇਗਾ, ਜਦੋਂ ਮੈਂ ਗੁਜਰਾਂ ਵਾਲੇ ਸਦਰ ਥਾਣੇ ਵਿੱਚ ਹੁੰਦਾ, ਜਿਸ ਦਿਨ ਸੁਣਦਾ ਸਤਿਗੁਰੂ ਜੀ ਅੱਜਆਸਾ ਦੀ ਵਾਰ ਵਿੱਚ ਦਰਸ਼ਨ ਦੇਣਗੇ, ਮੈਂ ਸੜਕ ਤੇ ਸਿਪਾਹੀ ਖੜੇ ਕਰ ਦਿੰਦਾ ਕਿ ਕਾਰ ਸਤਿਗੁਰੂ ਜੀ ਸਫੈਦ ਝੰਡੀ ਵਾਲੀ ਜਰੂਰ ਖਲ੍ਹਾਰ ਲੈਣੀ ਤੇ ਮੈਨੂੰ ਪਤਾ ਦੇਣਾ। ਸਿਪਾਹੀ ਕਾਰ ਖਲ੍ਹਾਰਦੇ ਤੇ ਮੈਂ ਭੱਜ ਕੇ ਆ, ਰੱਜ ਕੇ ਨਾ ਸਹੀ, ਥੋੜਾ ਹੀ ਦਰਸ਼ਨ ਕਰ ਲੈਂਦਾ। ਚਰਨਾਂ ਤੇ ਮੱਥਾ ਟੇਕ ਲੈਂਦਾ ਸਾਂ। ਸਤਿਗੁਰੂ ਜੀ ਮੁਸਕਰਾ ਦਰਸ਼ਨ ਦੇਂਦੇ ਤੇ ਮੇਰੇ ਵੱਲੋਂ ਵੇਂਹਦੇ ਕਿ ਪੁਲਸੀ ਪੁਣਾ ਕਰ ਲਿਆ ਈ ਪਰ ਘੂਰਦੇ ਨਾ ਸੀ।

ਸੰਤ ਜਗਤ ਸਿੰਘ ਜੀ ਪਿੰਡ ਲੰਡੇ ਆਕੇ, ਤਸੀਲ ਮੋਗਾ ਦੇ ਖਤਰੀ, ਜੋ ਹੁਣ ਗੰਗਾ ਨਗਰ ਦੇ ਜਿਲੇ 'ਚ ੮ ਐਨ. ਐਨ. ਵਿੱਚ ਰਹਿੰਦੇ ਹਨ। ਹੋਲੇ ੨੦੨੩ ਤੋਂ ਬਾਦ ਸ੍ਰੀ ਰਾਮਪੁਰ ਉਚੇਚਾ ਆ ਲਿਖਾਈ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਸ ਦੀ। ਇੱਕ ਨੰਦ ਸਿੰਘ ਮਿਸਤਰੀ ਨੁਸ਼ਹਿਰੇ ਪਨੂੰਆਂ, ਜਿਲਾ ਅੰਮ੍ਰਿਤਸਰ ਦਾ ਜੰਮ, ੩੯ ਐਫ., ਜਿਲੇ ਗੰਗਾ ਨਗਰ, ਰਹਿੰਦਾ ਸੀ। ਉਸ ਨੂੰ ਪ੍ਰੇਤ ਪੀੜਾ ਬਹੁਤ ਤੰਗ ਕਰਦੀ ਸੀ। ਕਿਤੋਂ ਨਾ ਅਰਾਮ ਆਵੇ, ਮਿਤਰ ਜਾਣ ਮੈਂ ਪ੍ਰੇਰਨਾ ਦਿੱਤੀ ਤੂੰ ਭੈਣੀ ਸਾਹਿਬ ਚਲ ਭਜਨ ਪੁਛ, ਸਤਿਗੁਰੂ ਜੀ ਤੇ ਸ਼ਰਧਾ ਧਾਰ।

ਨੰਦ ਸਿੰਘ ੧੯੯੬ ਬਿ: ਦੇ ਹੋਲੇ ਮਹੱਲੇ ਤੇ ਭੈਣੀ ਸਾਹਿਬ ਜਗਤ ਸਿੰਘ ਜੀ ਦੇ ਸਾਥ ਪੁੱਜਾ। ਸੰਤ ਮੋਹਨ ਸਿੰਘ ਦੇ ਪਾਸ ਮੜ੍ਹੀਆਂ ਵਿੱਚ ਜਾ, ਖੂਹੀ ਤੋਂ ਇਸ਼ਨਾਨ ਕੀਤਾ ਤੇ ਸੰਤਾਂ ਨੂੰ ਦੁੱਖ ਦੱਸਿਆ। ਸੰਤ ਜੀ ਕਿਹਾ ਭਜਨ ਪੁਛ ਕੇ ਸਕੇਸ ਸਨਾਨ ਕਰ ਨਾਮ ਜਪ। ਨੰਦ ਸਿੰਘ ਕਿਹਾ, ਮੇਰੀ ਸ਼ਰਧਾ ਏ ਸਤਿਗੁਰੂ ਜੀ ਭਜਨ ਦੱਸਣ ਸੰਤ ਜੀ ਕਿਹਾ, ਸਤਿਗੁਰੂ ਰਾਮ ਸਿੰਘ ਸਾਧਾਂ ਸੂਬਿਆਂ ਤੋਂ ਹੀ ਨਾਮ ਦਾ ਛੱਟਾ ਦਿਵਾਣਾ ਆਪਣੇ ਸਮੇ ਤੋਂ ਪ੍ਰਚਲਤ ਕੀਤਾ ਹੈ ਕਿਉਂਕਿ ਆਪ ਬਦੇਸ਼ ਜਾਣਾ ਸੀ। ਤਾਂ ਨੰਦ ਸਿੰਘ ਕਿਹਾ, ਤਾਂ ਫਿਰ ਇਨ੍ਹਾਂ ਦਾ ਕੀ ਰੁਤਬਾ ਏ। ਸੰਤ ਜੀ ਕਿਹਾ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਸਤਿਗੁਰੂ ਹਰੀ ਸਿੰਘ ਜੀ ਤੋਂ ਰੁਤਬਾ ਤਾਂ ਸਿਰ ਕਰਤਾ ਦਾ, ਤੇ ਮੇਰੇ ਧਕੇ ਨੂੰ ਇਹ ਬਖਸ ਸਕੇਗਾ, ਇਹਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ ਤੇ ਸਿੱਖੀ ਹਰੀ ਰੱਖਣ ਦਾ ਏ। ਪਰ ਭਜਨ ਦੇਣ ਦਾ ਹੁਕਮ ਇਸ ਲਈ ਨਹੀਂ ਕਿ ਪਾਤਸ਼ਾਹੀ ਬਾਰਵੀਂ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ੋਂ ਆਇਆ ਹੀ ਬਦਲੇਗੀ। ਜਿਵੇਂ ਗੁਰੂ ਹਰੀ ਸਿੰਘ ਜੀ ਨੇ ਅਰਦਾਸ ਪਾਤਸ਼ਾਹੀ ਬਾਰਵੀਂ ਕਹਿ ਕੇ ਤੋਰੀ ਹੈ, ਤਿਵੇਂ ਹੀ ਰਹੇਗੀ । ਤੇ ਸਭ ਜਾਮੇ ਗੁਰੂ ਹਰੀ ਸਿੰਘ ਜੀ ਦੀ ਜੋਤਿ ਅੰਸ਼ ਦੇ ਭੁਗਤਨਗੇ ਕਿ ਸਿੱਖਾਂ ਯੋਗ ਸਤਿਗੁਰੂ ਰਾਮ ਸਿੰਘ ਜੀ ਦਾ ਰੂਪ ਹੀ ਮੰਨ ਮੱਥਾ ਟੇਕਣਾ ਧਰਮ ਹੈ। ਕਿਉਂਕਿ ਸਮੇਂ ਦੇ ਹਾਕਮ ਨੂੰ ਸਭ ਹੁਕਮ ਸਕਤ ਹਾਸਲ ਹੁੰਦੀ ਹੈ। ਜਿਵੇਂ ਗੁਰੂ ਹਰੀ ਸਿੰਘ ਜੀ ਨੂੰ ਸਤਿਗੁਰੂ ਰਾਮ ਜੀ ਦੇ ਭੇਜੀ ਹੈ ਸੀ। ਜੋ ਨਾ ਮੰਨੇ ਸੋ ਕਸਾਰਾ ਖਾਂਦਾ ਹੈ।

ਨੰਦ ਸਿੰਘ ਦੀ ਨਿਸ਼ਾ ਹੋਈ ਤੇ ਸੰਤ ਮੋਹਣ ਸਿੰਘ ਜੀ ਨੇ ਸੰਤ ਉਜਾਗਰ ਸਿੰਘ ਜੀ ਤੋਂ ਉਸ ਨੂੰ ਭਜਨ ਦਿਵਾਇਆ ਤੇ ਨੰਦ ਸਿੰਘ ਸਿੱਧਾ ਦਸਤਾਰਾ ਕਰ ਦੀਵਾਨ ਵਿੱਚ ਆਇਆ। ਸੰਤ ਜਗਤ ਸਿੰਘ ਜੀ ਨਾਲ ਨੰਦ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੱਥਾ ਟੇਕਿਆ। ਸੰਤਾਂ ਅਰਜ਼ ਕੀਤੀ, ਇਸ ਨੂੰ ਪ੍ਰੇਤ ਲੱਗਾ ਹੈ। ਤੇ ਬੜਾ ਦੁਖ ਦਿੰਦਾ ਹੈ। ਹੁਣ ਸੰਤ ਉਜਾਗਰ ਸਿੰਘ ਜੀ ਤੋਂ ਭਜਨ ਪੁਛ ਕੇ ਹੀ ਆਇਆ ਹੈ। ਸਤਿਗੁਰੂ ਜੀ ਬਚਨ ਕੀਤਾ, ਹੁਣ ਤੇ ਇਸ ਵਿੱਚ ਕੋਈ ਪ੍ਰੇਤ ਨਹੀਂ ਜਾਪਦਾ। ਇਹ ਭਜਨ ਕਰੇ ਤੇ ਭਰੋਸਾ ਰੱਖੇ ਇਹ ਦੁਖ ਨਹੀਂ ਹੋਵੇਗਾ। ਨੰਦ ਸਿੰਘ ੩੮ ਐਫ. ਆਕੇ ਰਾਜੀ ਹੀ ਰਿਹਾ। ਕੁਝ ਸਾਲਾਂ ਬਾਦ ਬੀਮਾਰ ਹੋਇਆ। ਭਾਈਚਾਰੇ ਆਂਡੇ ਤੇ ਸ਼ਰਾਬ ਖੁਆ ਪਿਆ ਦਿੱਤੇ। ਪ੍ਰੇਤ ਪੀੜਾ ਫੇਰ ਤੰਗ ਕਰਨ ਲੱਗੀ। ਨੰਦ ਸਿੰਘ ਜਗਤ ਸਿੰਘ ਜੀ ਕੋਲ ਆ ਝੁਰਿਆ। ਸੰਤ ਜੀ ਕਿਹਾ ਕੋਈ ਭੁੱਲ ਤੂੰ ਕੀਤੀ ਹੈ। ਨੰਦ ਸਿੰਘ ਆਂਡੇ ਸ਼ਰਾਬ ਵਰਤਿਆ ਦੱਸਿਆ ਤਾਂ ਸੰਤ ਜੀ ਕਿਹਾ ਤੂੰ ਸਤਿਗੁਰੂ ਜੀ ਕੋਲ ਜਾ ਬਖਸਾ ਪਰ ਉਹ ਨਾ ਬਖਸ਼ਾਣ ਗਿਆ। ਤੇ ਪ੍ਰੇਤ ਪੀੜਾ ਨਾਲ ਹੀ ਚੜ੍ਹ ਗਿਆ।

ਜੈਸੇ ਸ੍ਰੀ ਗੁਰੂ ਅੰਗਦ ਜੀ ਮਿਰਗੀ ਦਿੱਤੀ ਸੀ ਛੱਡ।
ਮੋਇਆ ਮੁਨਕਰ ਹੋਇਆ ਸੀ ਡਿਗ ਭਨਾਂ ਕੇ ਹਡ।
ਤਿਵੇਂ ਹੀ ਇਹ ਨੰਦ ਸਿੰਘ ਮੋਇਆ ਗੁਰੂ ਤੋਂ ਮੂੰਹ ਭਵਾਇ।
ਜੋਗ ਉਹਾ ਜੁਗਤਿ ਸਾਇ ਕਾਇਆ ਪਲਟਾਇ।
ਸਰਧਾ ਵਾਨ ਸਭ ਸੁਖ ਲਵੈ ਗਏ ਬੇ ਸਰਧੇ ਖੋਏ।
ਤਾਂ ਤੇ ਕਹਿਤ ਹੈ ਤਰਨ ਸਿੰਘ ਸਿੱਖ ਬੇ ਸਰਧ ਨਾ ਹੋਇ।

ਮਾਰੂ ਮਹੱਲਾ ੧
ਸਰਣਿ ਪਰੇ ਗੁਰਦੇਵ ਤੁਮਾਰੀ। ਤੂੰ ਸਮਰਥੁ ਦਇਆਲੁ ਮੁਰਾਰੀ।।
ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਕੀਜੈ
ਜਿਨਿ ਸਤਿਗੁਰ ਹਰਿ ਪ੍ਰਭੁ ਜਾਤਾ ਹੈ;—ਦਾਨਾ ਕੈ ਸਿਰਿ ਦਾਨੁ ਵੀਚਾਰਾ
ਕਰਣ ਕਾਰਣ ਸਮਰਥੁ ਅਪਾਰਾ।।—ਸਦਾ ਸਦਾ ਤੇਰੇ ਗੁਣ ਗਾਵਾਂ।
ਸਚੇ ਸਾਹਿਬ ਤੇਰੈ ਮਨਿ ਭਾਵਾਂ।

—ਗੁਰਵਾਕ ਮੈਂ ਪਿਛੇ ਲਿਖੇ ਗੁਰੂ ਜਸ ਦੇ ਵਿੱਚ ਆਪਣੇ ਵੱਲੋਂ ਕੁਝ ਦਿਨ ਕਿੱਤੇ ਹੋਰ ਤੇ ਲੱਗਣ ਤੇ ਹੋਲੇ ਤੇ ਸੰਗਤ ਨੂੰ ਮਿਲ ਜੋ ਵਿੱਚ ਚਲਦੇ ਪ੍ਰਸੰਗ ਤੇ ਸਮੇਂ ਤੋਂ ਲਾਂਭੇ ਰਿਹਾ ਹਾਂ ਜਾਂ ਗਿਆ ਹਾਂ ਉਸ ਅਵੱਸ਼ਕਤਾ ਦੀ ਖਿਮਾ ਮੰਗ, ਸਤਿਗੁਰੂ ਜੀ ਦੇ ਸਾਧ ਸੰਗਤ ਤੋਂ ਆਪਣੇ ਨਿਸ਼ਾਨੇ ਤੇ ਫਿਰ ਤੁਰਨ ਲਈ ਗੁਰਸ਼ਰਨ ਲੈ ਗੁਰ ਜਸ ਦੀ ਸਭ ਪੁਰਖਾਂ ਦੀ, ਮਤ ਦਾ ਦਾਨ, ਦਾਨਾ ਸਿਰ ਸਹੀ ਵਿਚਾਰ ਮੰਗੀ ਹੈ, ਅਤੇ ਮੰਗਿਆ ਹੈ ਹੇ ਸੱਚੇ ਪਾਤਸਾਹ ਸਤਿਗੁਰੂ ਜੀ

ਮੈਂ ਆਪ ਦੇ ਹੀਗੁਣ ਸਦ ਗਾਂਉਂਦਾ ਰਹਾਂ ਤੇ ਆਪ ਦੇ ਮਨ ਭਾਉਂਦਾ ਰਹਾਂ।

## ਗੁਰੂ ਦਰਸ਼ਨ ਮੇਲੇ

ਦਿੱਲੀ ੨੯ ਕੱਤਕ ਤੋਂ ੨ ਮੱਘਰ ਤੱਕ ੭੦ ਦੇਸ਼ਾਂ ਦੀ ਕਾਨਫਰੰਸ ਜੋ ਮਾਸਾਹਾਰੀਆਂ ਮਾਸ, ਸ਼ਰਾਬ ਤੋਂ ਬਚੇ ਧਰਮਾਂ ਦੀ ਹੋਈ। ਉਸ ਵਿੱਚ ਤੰਬੂ ਕਨਾਤਾਂ ਦੀ ਸੇਵਾ ਸੰਤ ਰਾਜਾ ਸਿੰਘ, ਦਇਆ ਸਿੰਘ ਦਿੱਲੀ ਵਾਲਿਆਂ ਮੁਫਤ ਕੀਤੀ, ਜਿਵੇਂ ਭੈਣੀ ਸਾਹਿਬ ਕਈਆਂ ਮੇਲਿਆ ਤੇਕਰਦੇ ਹਨ। ੩ ਮੱਘਰ, ਰੁੜਕੀ ਮੇਲੇ ਤੇ ਦਰਸ਼ਨ ਦਿੱਤੇ। ੪ ਨੂੰ ਡੋਈ ਵਾਲੇ, ਗੁਰਬਚਨ ਸਿੰਘ ਜੀ ਇੰਜੀਨੀਅਰ ਖੰਡ ਦੀ ਮਿਲ ਵਾਲੇ ਵੱਲ ਦਰਸ਼ਨ ਦਿੱਤੇ। ਅਮਰੋਹੇ ਤੋਂ ਸੰਗਤ ਆ ਡੋਈ ਵਾਲੇ ਆਸਾ ਦੀ ਵਾਰ ਲਾਈ। ੫ ਮੱਘਰ, ਜਗਾਧਰੀ ਦੀ ਸੰਗਤ ਵੱਲੋਂ ਮੇਲੇ ਕੀਤੇ ਤੇ ਦਰਸ਼ਨ ਦਿੱਤੇ, ਪੰਡਤ ਗੁਪਾਲ ਸਿੰਘ ਜੀ ਦੀਵਾਨ ਲਾਇਆ। ਬਹੁਤ ਸਰੀਰਾਂ ਮਾਸ, ਸ਼ਰਾਬ ਛੱਡੇ ਭਜਨ ਪੁਛਿਆ, ੬ ਫਗਵਾੜੇ ਲਛਮਣ ਸਿੰਘ ਵੱਲ ਦਰਸ਼ਨ ਦਿੱਤੇ। ਸੰਤ ਪ੍ਰੀਤਮ ਸਿੰਘ ਜੀ ਪਦੀ ਵਾਲਿਆਂ ਵਾਰ ਲਾਈ ਤੇ ਵੱਡੇ ਬਾਬਾ ਜੀ ਦਰਸ਼ਨ ਦਿੱਤੇ; ੭ ਮੱਘਰ, ਹੁਸ਼ਿਆਰ ਪੁਰ ਭਾਈ ਮੰਗਲ ਸਿੰਘ ਲਾਂਗਰੀ ਗਲ੍ਹੋਟੀਆਂ ਵਾਲੇ ਵੱਲੋਂ, ਮੇਲੇ ਕੀਤੇ ਤੇ ਦਰਸ਼ਨ ਦਿੱਤੇ ਤੇ ਵਿਸ਼ਵ ਬੰਧੂ ਵਿਦਿਆਲੇ ਦਾ ਪੁਸਤਕਾਲਿਆ ਵੇਖਿਆ। ਇਸ ਵਿੱਚ ਪੁਰਾਣੀਆਂ ਪੁਸਤਕਾਂ ਕਈ ਹਜ਼ਾਰ ਹਨ। ਸੋ ਦੇਖੀਆਂ। ੮ ਨੂੰ ਪੱਧਰੀ, ਅੰਮ੍ਰਿਤਸਰ, ਜਿਲ੍ਹੇ ਦਰਸ਼ਨ ਦਿੱਤੇ ਸੰਗਤ ਵੱਲੋਂ ਮੇਲੇ ਕੀਤੇ ਤੇ; ੧੧ ਮੱਘਰ ਸਰਸੇ ਸੰਗਤ ਵੱਲੋਂ ਮੇਲੇ ਤੇ ਦਰਸ਼ਨ ਦੇ ਸਤਿਗੁਰੂ ਜੀ ਸਭ ਨੂੰ ਉਪਦੇਸ਼ ਦਿੱਤਾ ਕਿ ਹਿੰਦੂ ਸਭ ਧਰਮਾਂ, ਜੈਨੀ, ਬੋਧੀ, ਆਰੀਆ, ਸਿੱਖਾਂ ਦੀ ਕੌਮ ਹੈ। ਤੇ ਪੰਥਾਂ ਦੇ ਨਾਮ ਵੱਖ ਵੱਖ ਹਨ। ਬੋਲੀ ਤੋਂ ਆਪੋਂ ਵਿੱਚ ਝਗੜਨਾ ਚੰਗਾ ਨਹੀਂ। ਇੱਕ ਪ੍ਰਮਾਤਮਾ ਦੇ ਇੱਕ ਧਰਤੀ ਦੇ ਜੰਮਾਂ ਦਾ ਇਹ ਧਰਮ ਨਹੀ; ਬੋਦੀ, ਕੇਸ, ਕੱਛ, ਮੁੰਡਣ ਇਹ ਤਾ ਉਪਰਲੀਆਂ ਨਿਸ਼ਾਨੀਆਂ ਹਨ। ਅੰਦਰਲਾ ਧਰਮ ਤਾਂ ਸੱਭ ਯੋਗ, ਉਤਮ ਕਰਮ ਹੀ ਹਨ।

## ਸਤਿਗੁਰੂ ਜੀ ਡਬਵਾਲੀ ਵਿਖੇ

ਡਬਵਾਲੀ, ੧੩ ਮੱਘਰ, ਭੂਪ ਸਿੰਘ, ਗੁਰਦਿਆਲ ਸਿੰਘ, ਅਜੈਬ ਸਿੰਘ ਵੱਲੋਂ ਮੇਲੇ ਕੀਤੇ ਤੇ ਸਤਿਗੁਰੂ ਜੀ, ਪੰਡਤ ਜੀ, ਫਤੇ ਸਿੰਘ ਜੀ, ਦੇਵਾ ਸਿੰਘ ਤਤਲੇ, ਅਮਰ ਸਿੰਘ ਜੀ ਚੰਦੋਂਵਾਲ ਆਦਿ ਨੇ ਦਰਸ਼ਨ ਦਿੱਤੇ। ਦਰਸ਼ਨ ਸਿੰਘ ਖਜਾਨ ਸਿੰਘ ਰਾਗੀਆਂ ਭੀ ਕੀਰਤਨ ਕੀਤਾ। ਬਹੁਤ ਪ੍ਰੇਮ ਤੇ ਪ੍ਰਚਾਰ ਹੋਇਆ। ੧੪ ਨੂੰ ਗੁਰੂ ਨਾਨਕ ਕਾਲਜ ਦੇ ਪ੍ਰਬੰਧਕਾਂ ਦੀ ਅਰਜ ਮੰਨ ਸਤਿਗੁਰਾਂ ਜੀ ਦਰਸ਼ਨ ਦਿੱਤੇ। ਪ੍ਰਬੰਧਕਾਂ ਵੱਲੋਂ ਮਾਣ ਪੱਤਰ ਵਿੱਚ ਨਾਮਧਾਰੀ ਸ਼ਹੀਦਾਂ ਦੀ ਸ਼ਲਾਘਾ ਤੇ ਗਊ ਰੱਖਿਆ ਤੇ ਨਸਲ ਸੁਧਾਰ ਤੇ ਪਾਲਣ ਦੇ ਉਦਮ ਦੀ ਸਿਫਤ ਬਹੁਤ ਕੀਤੀ। ਸਤਿਗੁਰੂ

Namdhari Elibrary NamdhariElibrary@gmail.com

ਜੀ ਨੇ ਸਭ ਪ੍ਰਬੰਧਕਾਂ ਤੇ ਡਬਵਾਲੀ ਦੇ ਕਾਲਜ ਵਿੱਚ ਪੜ੍ਹਦੇ ਵਿਦਿਆਰਥੀਆਂ ਨੂੰ ਸਾਦੇ ਬਾਣੇ ਤੇ ਖਾਣੇ ਦਾ ਪੁਰਾਤਨ ਧਰਮ ਦੱਸ ਉਪਦੇਸ਼ ਦਿੱਤਾ।

## *ਇਹ ਜਿੰਦਗੀ ਦੇ ਮੇਲੇ*

੧੫ ਮੱਘਰ, ਸੰਤਾਂ ਵਾਲੀ ਦੀ ਸੰਗਤ ਮੇਲਾ ਕੀਤਾ। ਸਤਿਗੁਰੂ ਜੀ, ਸਭ ਨੂੰ ਇਕੱਠੇ ਬਹਾ ਕਿਹਾ ਕਿ ਇਹ ਦਿਨ ਗਿਣਵੇਂ ਭਾਗਾਂ ਨਾਲ ਲੱਭੇ ਹਨ। ਸਭੇ ਮਿਲਕੇ ਰਹੋ ਤੇ ਲਾਹਾ ਲਉ। ੧੬-੧੭ ਕਰੀਵਾਲੇ ਦੋਨੀਂ, ਮੇਲੇ ਤੇ ਦਰਸ਼ਨ ਦਿੱਤੇ, ਕਈ ਘਰੀਂ ਚਰਨ ਪਾਏ ਤੇ ਬਚਨ ਕੀਤਾ, ਗੁਰੂ ਹਰੀ ਸਿੰਘ ਜੀ ਵੱਲ ਸਤਿਗੁਰੂ ਰਾਮ ਸਿੰਘ ਜੀ ਹੁਕਮ ਭੇਜਿਆ ਸੀ "ਸਾਂਝੀ ਸੋ ਸਮਾਈ ਨਾਲ ਵਰਤਿਆਂ ਸੁਖ ਬਣਿਆ ਰਹਿੰਦਾ ਹੈ। ਮੈਂ ਤੁਹਾਡੇ ਸਭ ਨਾਲ ਸਮਾਈ ਚਾਹੁੰਦਾ ਹਾਂ ਕਿਉਂਕਿ ਤੁਹਾਡੀ ਮੇਰੀ, ਸੀ ਬੰਨੇ, ਸਿੱਖੀ ਸਾਕ ਦੀ ਸਾਂਝ ਹੈ। ਇਹ ਸੁਣ ਕਈ ਸਿੱਖ ਜੋ ਜਰਾ ਦੁਰਾਡੇ ਹੋ ਰਹੇ ਸੀ, ਉਨ੍ਹਾਂ ਭੀ ਅਰਜ਼ ਕਰ ਘਰੀਂ ਚਰਨ ਪੁਵਾਏ ਤੇ ਪਿਛਲੀ ਭੁਲ ਬਖਸ਼ਾਈ, ਜੋ ਗੁਪਤ ਗਲਾਨ ਆਉਂਦੀ ਰਹੀ ਸੀ। ਸਤਿਗੁਰੂ ਜੀ ਉਪਦੇਸ਼ ਦਿੱਤਾ ਪਰਕਾ ਬੁਰਾ ਨਾ ਚਿਤਵੀਏ ਤਾਂ ਕਦੇ ਆਤਮੇ ਨੂੰ ਦੁਖ ਨਹੀਂ ਹੁੰਦਾ।

੧੮ ਮੱਘਰ ਧਰਮ ਪੁਰੇ ਸਤਿਗੁਰੂ ਜੀ ਦਰਸ਼ਨ ਦਿੱਤੇ। ਜਥੇਦਾਰ ਵਰਿਆਮ ਸਿੰਘ ਖਲੋ ਆਪ ਦਾ ਧੰਨਵਾਦ ਕਰਨ ਲੱਗਾ ਤਾਂ ਸਤਿਗੁਰੂ ਜੀ ਉਸ ਨੂੰ ਰੋਕ ਕਿਹਾ, ਨਾ ਮੈਂ ਧੰਨਵਾਦ ਦੇ ਯੋਗ ਹਾਂ ਨਾ ਤੁਸੀਂ । ਧੰਨਤਾ ਯੋਗ ਸੋ ਸਿੱਖ ਹਨ ਜਿਨ੍ਹਾਂ ਖਰੀਦੀ ਤੇ ਮਗਰਲੀ ਮਾਲਕੀ ਆਈ ਵਿੱਚੋਂ ਭੀ ਮੇਰੇ ਕਹੇ ਆਪ ਨਰਮ ਬਰਾਨ ਜਮੀਨ ਲੈ ਲਈ ਹੈ। ਤੁਹਾਨੂੰ ਕਮੋਵਾਂ, ਸੈਣੀਆਂ ਤੇ ਛੋਟੀ ਖਰੀਦ ਵਾਲਿਆਂ ਨੂੰ ਚੰਗੀ ਦਿੱਤੀ ਹੈ। ਜੇ ਉਹ ਨਾ ਮੰਨਦੇ, ਇਤਨਾ ਕਸਾਰਾ ਸਹੇ ਜੋ ਪਹਿਲੇ ਕਹੈ, ਜੋ ਤੁਸੀਂ ਦੇਵੋਂਗੇ ਸੋ ਲਵਾਂਗੇ ਤੇ ਨਾ ਕਾਇਮ ਰਹਿੰਦੇ ਤਾਂ ਨਾ ਮੈਂ ਧੰਨਤਾ ਯੋਗ ਬਣਦਾ ਨਾ ਏਡੀ ਛੇਤੀ ਤੁਸੀਂ ਏਡੇ ਸੌਖੇ ਹੁੰਦੇ। ਸੋ ਧੰਨਤਾ ਯੋਗ ਸਿੱਖ ਉਹ ਹਨ ਜੋ ਸਨਮੁਖ ਰਹੇ ਹਨ। ਪਹਿਲੀ ਜਬਾਨ ਕੀਤੀ ਤੇ ਵੇਖੋ ਕੀਤੇ ਬਚਨ ਤੋਂ ਬਦਲ ਆਪ ਦੁਖੀ ਹੋ ਰਹੇ ਹਨ ਤੇ ਹੋਰਨਾ ਨੂੰ ਦੁਖੀ ਕਰਨ ਤੇ ਤੁਲੇ ਹੋਏ ਹਨ। ਤੁਸੀਂ ਬਚਨ ਤੇ ਰਿਹਾਂ ਦਾ ਧੰਨਵਾਦ ਕਰੋ, ਬਚਨ ਤੋਂ ਹਿਲਿਆਂ ਦੇ ਭਲੇ ਲਈ ਭੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਖਸ਼ਸ ਮੰਗੋ। ਗੁਰੂ ਉਨ੍ਹਾਂ ਨੂੰ ਭੀ ਸੁਮੱਤ ਦੇਵੇ, ਉਨ੍ਹਾਂ ਦਾ ਭਲਾ ਕਰੇ ਸੁਖੀ ਹੋਣ।

ਇਹ ਸਭ ਮੇਲੇ ਸਿੱਖਾਂ ਵੱਲੋਂ ਕਰੀਵਾਲੇ ਹੋਈ ਕਾਨਫਰੰਸ ਦਾ ਅਸਰ ਉਤਾਰਨ ਲਈ ਕੀਤੇ ਗਏ ਸੀ। ਸਿੱਖ ਚਾਹੁੰਦੇ ਸੀ ਜੋ ਵਿਰੋਧੀਆਂ ਝੂਠੇ ਇਤਰਾਜ ਕੀਤੇ ਹਨ, ਉਹਨਾਂ ਦੇ ਉੱਤਰ ਦੇਈਏ। ਸਤਿਗੁਰੂ ਜੀ ਸਭ ਨਗਰੀਂ ਸ਼ਾਂਤੀ ਦਾ ਉਪਦੇਸ਼ ਦਿੱਤਾ ਤੇ ਕਿਹਾ, "ਜੇ ਤੁਸੀਂ ਚੰਗੇ ਹੋ ਵਰਤੋਗੇ ਤਾਂ ਉਹ ਉਜ਼ਰ ਉਨ੍ਹਾਂ ਦੇ ਆਪੇ ਝੂਠੇ ਹੋ ਜਾਣਗੇ। ਡਬਵਾਲੀ, ਵੈਦ ਰਾਮ ਦਿਆਲ ਨੂੰ ਭੀ ਕਿਸੇ ਦੇ ਖਿਲਾਫ਼ ਨਾ ਬੋਲਣ ਦਿੱਤਾ, ਸਤਿਗੁਰੂ ਜੀ ਸਗੋਂ ਕਿਹਾ ਤੂੰ ਅਸਲੀਅਤ ਵਿੱਚ

Namdhari Elibrary NamdhariElibrary@gmail.com

ਤੇ ਜਿਤ ਭੀ ਗਿਆ ਹੈ। ਹੁਣ ਦਰੁਸਤ ਹੋਕੇ ਵਰਤ। ਭਾਵੇਂ ਸਰਕਾਰ ਦੇਵੀ ਲਾਲ ਨੂੰ ਜਿਤਾ ਦੇਵੇ, ਤੂੰ ਭਰਮ ਨਾ ਕਰੀ ਕਿਉਂਕੀ ਪ੍ਰਾਤਸ਼ਾਹੀਆਂ ਦੇ ਮਾਮਲੇ ਦਰਿਆਵਾਂ ਦੇ ਫੇਰ ਮਨ ਮਰਜੀ ਦੇ ਹੁੰਦੇ ਹਨ। ਧਰਮੀ ਨਹੀ ਹੁੰਦੇ ਤੇ ਰੁਕਦੇ ਭੀ ਨਹੀਂ।"

## *ਕਟਿਆਂ ਵਾਲੇ ਦਾ ਭੋਗ*

ਸਤਿਗੁਰੂ ਜੀ, ੧੯ ਮੱਘਰ ਹੀ ਸੰਤ ਨਗਰ, ਲਾਲ ਸਿੰਘ ਕਟਿਆਂ ਵਾਲੀਏ ਦੇ ਭੋਗ ਤੇ ਦਰਸ਼ਨ ਦਿੱਤੇ ਆਪਣੇ ਵੱਲੋਂ ਉਸ ਦੇ ਸਪੁੱਤਰ ਬਲਵੰਤ ਸਿੰਘ ਨੂੰ ਦਸਤਾਰ ਬੰਨ੍ਹਾਈ ਤੇ ਬਚਨ ਕੀਤਾ ਕਿ ਇਸ ਬਲਵੰਤ ਸਿੰਘ ਨੇ ਅੰਗ੍ਰੇਜ਼ ਦੇ ਸਮੇਂ ਤੋਂ ਸਕੂਲ ਵਿੱਚ ਭੀ ਤੇ ਹੁਣ ਤਕ ਮੋਹਤਮ ਹੁੰਦਿਆ ਸਿਧੀ ਦਸਤਾਰ ਰੱਖੀ ਹੈ। ਇਹੋ ਜਹੇ ਨਮੂਨਾ ਹੀ ਹੁੰਦੇ ਹਨ ਪੰਥਾਂ ਵਿੱਚ। ਇਸ ਬਲਵੰਤ ਸਿੰਘ ਦੀ ਪੜ੍ਹਾਈ ਤੇ ਨੌਕਰੀ ਲੱਗਣ ਵਿੱਚ ਸਤਿਗੁਰੂ ਜੀ ਮਦਦ ਕਰਦੇ ਰਹੇ ਸੀ। ਹੁਣ ਸੁਣਿਆ ਹੈ ਉਸ ਨੇ ਪੱਗ ਡਿੰਗੀ ਕਰ ਲਈ ਹੈ, ਕੀ ਜਾਣੀਏ ਕੀ ਜੀਅ ਵਿੱਚ ਆਈ ਸੂ? ਸਰਕਾਰੀ ਬਾਣਾ ਸਿੱਖੀ ਤੇ ਗੁਰਮੁਖੀ ਬਾਣੇ ਤੋਂ ਕਿਉਂ ਪਿਆਰਾ ਲੱਗਾ? ਸੋ ਜਾਂ ਮਨ ਵਿੱਚ ਕੋਈ ਵਿਚਾਰ ਆਇਆ ਹੈ ਕਿ ਗੁਰਮੁਖੀ ਬਾਣੇ ਨਾਲ ਇਹ ਕੰਮ ਕਿਉਂ ਕਰਾਂ? ਰਿਸ਼ਵਤ ਤੇ ਨਹੀ ਲੈਂਦਾ?

ਸ੍ਰੀ ਜੀਵਨ ਨਗਰ ੨੫ ਮੱਘਰ ਨੂੰ ਪਸ਼ੂ ਪ੍ਰਦਰਸ਼ਨੀ ਕੀਤੀ ਇਸ਼ਤਿਹਾਰ ਪਹਿਲੇ ਫੇਰੇ ਤੇ ਕੁਝ ਸਰਕਾਰ ਭੀ ਮਦਦ ਦਿੱਤੀ। ਹਰ ਮੇਲੇ ਦੇ ਪਸ਼ੂ ਗੋਕੇ, ਮਹਿਰੂ ਆਏ, ਪਰਖੋਂ ਪਾਸ ਹੋਈ ਗਊ ਹਰਿਆਣਾ ਨਸਲ ਦੀ ਦਮਦਮੇ ਦੀ ਇੱਕ ਨੰਬਰ ਆਈ ਤੇ ਮੱਝ ਕਰੀਵਾਲਿਓਂ ਆਈ, ਨੀਲੀ ਦੀ, ਇੱਕ ਨੰਬਰ ਨਿਕਲੀ, ਗਊ ਨੂੰ ੧੫੦, ਮੱਝ ਨੂੰ ੧੨੫, ਹੋਰ ਸਭ ਵਹਿੜ, ਵੱਛੇ, ਕਟੀ, ਝੋਟੇ ਨੂੰ ਤੇ ਆਏ ਪਸ਼ੂ ਨੂੰ ੧, ੨, ੩, ੪, ੫, ੧੦ ਰੁਪਏ ਦੇ ਟੋਰਿਆ ਤੇ ਕਿਹਾ ਸਭ ਚੰਗੀ ਨਸਲ ਦੇ ਪਸ਼ੂ ਰੱਖੋ ਤੇ ਚੰਗੇ ਹੀ ਸਾਂਭੋ।

## *ਮਿਲਾਪ ਦੇ ਜਤਨ ਨਾਕਾਮ*

ਚੌਧਰੀ ਦੇਵੀ ਲਾਲ ਵਲੋ ਪਟੀਸ਼ਨ ਕਰਾਈ ਬਾਰੇ, ਗਵਾਹੀਆਂ ਹੋਈਆਂ । ਦੇਵੀ ਲਾਲ ਸਵਾਲ ਉਠਾਇਆ ਸੀ, ਹਾਕਮਾਂ ਨਾਲ ਮਤਾਂ ਮੇਲ ਕੇ, ਸਤਿਗੁਰੂ ਜੀ ਸਿੱਖਾਂ ਨੂੰ ਦਬਾ, ਕਹਿ, ਵੋਟ ਮੇਰੇ ਖਿਲਾਫ਼ ਦਿਵਾਏ ਹਨ । ਸਿੱਖਾਂ ਜਾ ਸਰਸੇ ਗਵਾਹੀ ਸਮੇਂ ਕਿਹਾ ਸੀ ਕਿ ਅਸਾਂ ਆਪਣੇ ਤੌਰ ਪੰਚੈਤੀ ਫੈਸਲੇ ਕੀਤੇ ਸੀ ਵੈਦ ਨੂੰ ਵੋਟ ਪਾਣੇ ਹਨ । ਸਤਿਗੁਰੂ ਜੀ ਕੋਈ ਦਬਾਅ ਸਾਡੇ ਤੇ ਨਹੀ ਪਾਇਆ ਤੇ ਮਹਾਰਾਜ ਨਿਹਾਲ ਸਿੰਘ ਦੇਵੀ ਲਾਲ ਦੇ ਪੱਖ ਵਲੋ ਗਵਾਹੀ ਦਿੱਤੀ ਤੇ ਗੁਰੂ ਕੇ ਮੁਖਾਲਫਾਂ ਭੀ ਦਿੱਤੀ, ਠੀਕ ਹੀ ਉਹਨ੍ਹਾਂ ਤੇ ਸਤਿਗੁਰੂ ਜੀ ਨੇ ਦਬਾਅ ਪਾ ਵੋਟ

ਪਵਾਏ ਨੇ । ਬਦੋ ਬਦੀ ਕਾਨੂੰਨ ਨੂੰ ਵਿਚੋ ਪਰੋਗ਼ ਮੋੜ - ਘੋੜ ਕੀਤਾ ਸੀ, ਕਾਂਗਰਸੀ ਲੋਕਾਂ ਨੇ । ਦੇਵਾ ਸਿੰਘ ਤਤਲੇ ਤੇ ਕੁਝ ਹੋਰ ਸਿੱਖ ਪੋਹ ਦੇ ਮਹੀਨੇ ਕੁਝ ਯਤਨ ਕੀਤਾ ਕਿ ਸਤਿਗੁਰੂ ਜੀ ਤੇ ਮਹਾਰਾਜ ਜੀ ਦੀ ਸੁਲ੍ਹਾ ਹੋਵੇ, ਕਲਹ ਘਟੇ । ਮੁਕਤਸਰ, ਮਾਘੀ ਤੇ ਸਤਿਗੁਰੂ ਜੀ ਭੀ ਗਏ ਸੀ ਤੇ ਮਹਾਰਾਜ ਭੀ। ਮਸਾਂ ਦੂਰੋਂ ਹੀ ਦਰਸ਼ਨ, ਇੱਕ ਦੂਜੇ ਦੇ ਹੋਏ ਪਰ ਗੱਲ ਬਾਤ ਨਾ ਹੋ ਸਕੀ ।

ਚਾਰ ਪੰਜ ਮਾਘ ਮਲੇਰ ਕੋਟਲੇ ਸ਼ਹੀਦਾਂ ਦੇ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿਤੇ। ਮਹਾਂ ਸਭਾਈ, ਹਿੰਦੂ, ਅਕਾਲੀ ਤੇ ਸਾਧੂ ਕਈ ਭੇਖਾਂ ਦੇ ਭੀ ਆਏ ਦੋਨਾਂ ਬਾਬਿਆਂ, ਲੰਗਰ ਤੇ ਤੰਬੋਟੀਆਂ ਦਾ ਚੰਗਾ ਪ੍ਰਬੰਧ ਕੀਤਾ । ਬਹੁਤ ਪ੍ਰਚਾਰ ਹੋਇਆ ਕਿ ਦੇਸ਼ ਹਿਤ ਤੇ ਗਊਆਂ ਦੇ ਹਿਤ ਹੋਏ ਸ਼ਹੀਦਾਂ ਦੀ ਯਾਦ ਸਰਕਾਰ ਨੂੰ ਕਾਇਮ ਕਰਨੀ ਚਾਹੀਦੀ ਹੈ । ਪਿਛਲੇ ਮੇਲਿਆਂ ਤੋਂ ਵੱਧ ਰੌਣਕ ਹੋਈ । ਕਵੀ ਦਰਬਾਰ ਭੀ ਹੋਇਆ ।

## *ਅਫਰੀਕਾ ਦਾ ਦੌਰਾ*

੧੧ - ੧੨ ਮਾਘ ਨੂੰ ਦਿੱਲੀਉ ਸਤਿਗੁਰੂ ਜੀ ਹਜ਼ੂਰੀ ਜਥੇ ਤੇ ਪੰਡਤ ਜੀ, ਰਾਗੀ ਦਰਸ਼ਨ ਸਿੰਘ, ਖਜਾਨ ਸਿੰਘ ਤੇ ਸੰਤ ਪ੍ਰੀਤਮ ਸਿੰਘ ਪਦੀ ਵਾਲਿਆਂ ਦੇ ਵਾਰ ਵਾਲੇ ਜਥੇ ਸਮੇਤ, ਅਫਰੀਕਾ ਨੂੰ, ੧੩ ਸਰੀਰਾਂ ਸਮੇਤ ਹਵਾਈ ਜਹਾਜ਼ ਤੇ ਸਵਾਰ ਹੋਏ ਤੇ ੮ ਫੱਗਣ ਨੂੰ ਪਰਤੇ, ੨੭ ਦਿਨ ਰਹੇ । ਜਹਾਜ਼ ਦੀ ਕੰਪਨੀ ਵਾਲਿਆਂ ਬਹੁਤ ਸਨਮਾਨ ਕੀਤਾ । ਸੈਲਾਨੀ ਟਿਕਟਾਂ ਦੀ ਸਪੈਸ਼ਲਾਂ ਦਾ ਵਰਤਾਉ ਕੀਤਾ । ਬੰਬਈ ਦੀ ਸੰਗਤ ਦੇ ਪ੍ਰੇਮ ਕਰ ਵਾਪਸ ਆਉਂਦਿਆਂ ਇੱਕ ਦਿਨ ਵੱਧ ਲੱਗਾ । ਵੱਡੇ ਬਾਬਾ ਜੀ ਜੀਵਨ ਨਗਰੋਂ ਦਿੱਲੀ ਸਵਾਗਤ ਲਈ ਗਏ ।

## *ਮੌਲਾਨਾ ਆਜਾਦ ਗੁਜਰ ਗਏ*

ਫੱਗਣ ਦਿੱਲੀ ਅੱਡਿਉ ਉਤਰਦੇ ਹੀ ਸਤਿਗੁਰੂ ਜੀ ਅਬਦੁਲ ਕਲਾਮ ਅਜ਼ਾਦ ਦੇ ਘਰ ਕੋਠੀ ਪ੍ਰਚਾਵਲੀ ਹਿੱਤ ਗਏ, ਅਜ਼ਾਦ ਜੀ ਨੂੰ ਥੋੜੇ ਦਿਨ ਹੀ ਚੜ੍ਹਿਆਂ ਹੋਏ ਸੀ । ਅਜ਼ਾਦ ਜੀ ਉਨ੍ਹਾਂ ਦਾ ਤਖਲਸ, ਉਪਨਾਮ ਸੀ । ਮਾਪਿਆਂ ਵੱਲੋਂ ਅਹਿਮਦ ਆਵਰ ਸੀ । ਅਬਲਕਲਾਮ ਉਹਨਾਂ ਨੂੰ ਮਿਸਰ ਦੀ ਯੂਨੀਵਰਸਿਟੀ ਵੱਲੋਂ ਡਿਗਰੀ ਮਿਲੀ ਹੋਈ ਸੀ । ਭਾਵ ਬੋਲੀ ਦਾ ਪਿਤਾ ਮੰਨਿਆ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਖਾਂ ਵਿੱਚੋਂ, ਤੇਮੁਸਲਮਾਨਾਂ ਵਿੱਚੋਂ ਅਜ਼ਾਦ ਜੀ ਤੇ ਹਿੰਦੂਆਂ ਵਿੱਚੋਂ ਸੁੰਦਰ ਲਾਲ ਜੀ ਪਾਕਿਸਤਾਨ ਬਣਨ ਦੇ ਹੱਕ ਵਿੱਚ ਨਹੀ ਸੀ । ਪਹਿਲੇ ਤੇ ਗਾਂਧੀ ਜੀ ਭੀ ਨਹੀ ਚਾਹੁੰਦੇ ਸੀ ਪਰ ਪੰ: ਜਵਾਹਰ ਲਾਲ ਤੇ ਸ: ਪਟੇਲ ਦੇ ਕਰੇ ਕੀਤੇ

ਬਚਨ ਕਾਰਨ ਗਾਂਧੀ ਜੀ ਬਦਲ ਗਏ ਸੀ । ਮੌਲਾਨਾ ਜੀ ਦੀ ਲਿਖੀ ਆਪਣੀ ਜੀਵਨੀ 'ਹਮਾਰੀ ਅਜ਼ਾਦੀ ' ਉਰਦੂ ਦੀ ਪੁਸਤਕ ਦੇ ਸਬੂਤ ਨਾਲ । ਸਤਿਗੁਰੂ ਜੀ ਮੌਲਾਨਾ ਜੀ ਦੇ ਪ੍ਰਵਾਰ ਨੂੰ ਧਰਵਾਸ ਦਿੱਤਾ ਤੇ ਕਿਹਾ ਤੁਸਾਂ ਉਹਨ੍ਹਾਂ ਦੇ ਪਾਏ ਪੂਰਨਿਆਂ ਵੱਲ ਧਿਆਨ ਰੱਖ ਟੁਰਨਾ ਤੇ ਕਿਹਾ, ਮੇਰਾ ਇੱਕ ਖਾਸ ਉਚੇ ਅਸੂਲ ਤੇ ਮਲੂਕ ਭਰੇ ਸੁੱਚੇ ਦਿਮਾਗ ਵਾਲਾ ਮਿਤਰ, ਵਿਛੜ ਗਿਆ ਹੈ । ਪ੍ਰਵਾਰ ਨੇ ਦੱਸਿਆ ਕਿ ਅਜ਼ਾਦ ਜੀ ਕਿਹਾ ਕਰਦੇ ਸੀ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਹਾ, ਰੋਸ਼ਨ ਦਿਮਾਗ ਦੂਸਰਾ ਨਹੀਂ ਮਿਲਿਆ ।

ਸਤਿਗੁਰੂ ਜੀ ੧੨ ਫੱਗਣ ੨੦੧੪ ਜੀਵਨ ਨਗਰ ਦਰਸ਼ਨ ਦਿੱਤੇ। ਹੋਲੇ ਲਈ ਸਲਾਹ ਸਾਧਾਂ ਤੇ ਸੰਤ ਨਗਰ ਦੀ ਸੰਗਤ ਨੂੰ ਦੱਸਣ ਲਈ, ਦਰਸ਼ਨ ਦਿੱਤੇ ਤੇ ਸੁਣਿਆ, ਸਰਕਾਰੀ ਲੋਕ ਕੋਠਿਆਂ ਦੀ ਮਿਣਤੀ ਮੋਟੀ ਜਿਹੀ ਕਰ ਗਏ ਹਨ । ਮੁਖਾਲਫਾਂ ਅਰਜ਼ੀਆਂ ਦਿਤੀਆਂ ਕਾਰਨ ਕਿ ਸਾਨੂੰ ਕੋਠੇ, ਜ਼ਮੀਨ ਵਾਂਗੂੰ ਘੱਟ ਮਿਲੇ ਹਨ । ਸਤਿਗੁਰੂ ਜੀ ਬਚਨ ਕੀਤਾ, ਭਾਵੇਂ ਕਿੰਨੇ ਤੇ ਕਿੰਨਾ ਚਿਰ ਭੱਜ ਲੈਣ, ਮੇਰੀ ਵੰਡ ਕੀਤੀ ਜ਼ਮੀਨ ਕੋਠਿਆਂ ਦੀ ਕੋਈ ਭੰਨ ਨਹੀ ਸਕਦਾ । ਕਿਉਂਕਿ ਮੈਂ ਸਭ ਤੋਂ ਅੰਗੂਠੇ ਲਵਾ, ਸਲਾਹ, ਸੱਚੇ ਦਿਲੋਂ, ਸਤਿਗੁਰੂ ਰਾਮ ਸਿੰਘ ਜੀ ਦੀ ਮੌਤ ਅਨੁਸਾਰ, ਬਿਨਾ ਪੱਖ ਪਾਤ ਤੌਂ ਸਭ ਨੂੰ ਵੰਡ ਕੀਤੀ ਹੈ, ਰੌਲਾ ਜਿੰਨਾ ਚਿਰ ਜੀ ਕਰਦਾ ਏ ਕਿਸੇ ਦਾ ਪਾ ਲਏ । ਝੂਠ ਵਿੱਚ ਫੁਰਤੀ ਚਲਾਕੀ ਤੇ ਬਹੁਤ ਹੁੰਦੀ ਹੈ ਪਰ ਸੱਚ ਜਿੰਨਾਂ ਦਮ ਨਹੀ ਹੁੰਦਾ । ਸਤਿਗੁਰੂ ਰਾਮ ਸਿੰਘ ਜੀ ਦਾ ਵਾਕ ਅੰਤ ਸੱਚ ਹੋਣਾ ਤੇ ਰਹਿਣਾ ਹੈ । ਮੈਂ ਦੇਖਿਆ ਹੈ, ਹੁਣ ਤਕ ਕਈ ਚੜਾਅ ਉਤਰਾਅ ਹੋਏ ਹਨ ਪਰ, ਸੱਚੇ ਪਾਤਸਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੀਤੀ ਵੰਡ ਕੋਈ ਤੋੜ ਨਹੀ ਸਕਿਆ। ਕਈ ਰੁਸ ਗਏ। ਕਈ ਨੱਸ ਗਏ । ਤੇ ਜ਼ਮੀਨ ਦੀ ਅਜੇ ਭੀ ਕਿਸੇ ਨੂੰ ਹਿਰਸ ਹੈ ਮੇਰੀ ਆਪਣੀ ਮਰਜ਼ੀ ਹੁਣ ਹੋਈ ਖਲੀ ਹੈ ਜਿਵੇਂ ਘਸੀਟਾ ਸਿੰਘ ਦੇ ਪੁੱਤਰਾ ਦੀ ਗੱਲ ਏ ।

ਢੂਡੀਆਂ ਵਾਲੇ ਠਾਕਰਾਂ ਦੀ ਕੁਝ ਜ਼ਮੀਨ ਸੰਤ ਨਗਰ, ਜੀਵਨ ਨਗਰ ਦੇ ਖਾਤੇ ਵਿੱਚੋਂ ਨਿਕਲੀ ਸੋ ਮੁਖਾਲਫਾਂ ਦੇ ਸੋਚਣ ਤੋਂ ਪਹਿਲਾਂ ਗੁਰੂ ਦੇ ਮੁਖਤਾਰਾਂ ਸਰਕਾਰੀ ਤੌਰ ਮੁੱਲ ਪਵਾ ਲੈ ਲਈ । ਠਾਕੁਰਾਂ ਗੁਰੂ ਦੇ ਹੱਕ ਵਿੱਚ ਬਿਆਨ ਦਿਤੇ ਤੇ ਸਗੋਂ ਸ਼ੁਕਰ ਕੀਤਾ ਕਿ ਰਕਮ ਮਿਲੀ ਹੈ । ਮੁਸਲਮਾਨ ਤਾਂ ਬਹੁਤ ਚਿਰ ਦੇ ਮੁਫਤ ਹੀ ਦੱਬ ਖਾਂਦੇ ਸੀ । ਸਾਡੀ ਕਿਸੇ ਦੀ ਵਾਹਨਾ ਚਲੀ ਸੀ । ਵਿਰੋਧੀ ਵਕਤ ਹੀ ਵੰਡ ਭੰਨਣ ਨੂੰ ਤਕਦੇ ਰਹਿ ਗਏ, ਘਸੀਟਾ ਸਿੰਘ, ਤੇਜਾ ਸਿੰਘ ਬੁੰਡਾਲੀਆ, ਦਰਸ਼ਨ ਸਿੰਘ ਪੰਡੋਰੀਆਂ ।

## *ਹੋਲਾ ੨੦੧੫ ਬਿ: ਸੰਤ ਨਗਰ*

ਹੋਲਾ ੨੦ ਤੋ ੨੩ ਫੱਗਣ ਸੀਂ ਤੇ ਖੂਹ ਅੱਗੇ ਹੀ ਜਲ ਜੋਗਾ ਲੱਗਾ ਹੋਇਆ ਸੀ। ਇਸ ਵਾਰੀ ਭਾਂਡੇ ਤੇ ਖੂਹੀਆਂ ਦੀਆ ਮੌਣਾ, ਤੇ ਭਰਤੀ ਪਾ ਥੜਾ, ਪੁਲੀ, ਪੌੜੀਆਂ, ਸੰਤ ਨਗਰ

ਦੀ ਸੰਗਤ ਨੇ ਸਾਂਝੇ ਤੌਰ ਬਣਾਈਆਂ, ਸੂਰਜ ਪ੍ਰਕਾਸ਼ ਦੀਆਂ ਸਭ ਜਿਲਤਾਂ ਸਮੇਤ ਟੀਕੇ ਤੇ ਜੀਵਨ ਭਾਈ ਸੰਤੋਖ ਸਿੰਘ ਜੀ ਦੇ ਅੰਮ੍ਰਿਤਸਰੋਂ ਸੰਗਤ ਨੇ ਲਿਆਂਦੀਆਂ ।

ਹੱਟੀਆਂ ਨਗਰ ਤੋਂ ਬਾਹਰ ਲਵਾਈਆਂ ਤੇ ਡਾਲਡਾ ਤੇ ਬਦੇਸ਼ੀ ਖੰਡ, ਚਾਹ ਵਰਤਨੇ ਮਨਾਂ ਕੀਤੇ, ਕੁਝ ਸੂਝਵਾਨ ਸਿੱਖਾਂ ਨੇ ਸਤਿਗੁਰੂ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਮਿਲਾਪ ਯੋਗ, ਇੱਕਠ ਤੇ ਯਤਨ ਕੀਤਾ ਪਰ ਸਫਲ ਨਾ ਹੋ ਸਕੇ । ਕਵੀ ਦਰਬਾਰ ਭੀ ਹੋਇਆ ਤੇ ੨੩ ਫੱਗਣ ਆਸਾ ਦੀ ਵਾਰ ਦੇ ਵਿੱਚ ਹੀ ਹਵਨ ਹੋਇਆ, ਅੰਮ੍ਰਿਤ ਬਣਿਆ ਤੇ ੧੫ ਜੋੜਿਆਂ ਨੂੰ ਭਜਨ ਦੱਸ, ਅੰਮ੍ਰਿਤ ਛਕਾਇਆ ਤੇ ਅਨੰਦ ਕਾਰਜ ਕੀਤੇ । ਸੰਗਤ ਵੱਲੋਂ ੨੪੨ ਭੋਗ ਆਦਿ ਦੇ ਤੇ ੧੦ ਦਸਮ ਪਾਠ ਗ੍ਰੰਥ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਇ ਗਏ । ੧੫ ਪਾਠ ਅਨੰਦਾ ਵਾਲਿਆਂ ਵੱਲੋਂ ਭੋਗ ਪਾਏ ਤੇ ਸੁਣਾਇਆ ਗਿਆ, ਅਗੋਂ ਹੋਲਾ ਸ੍ਰੀ ਜੀਵਨ ਨਗਰ ਦੀ ਸੰਗਤ ਵੱਲੋਂ ਹੋਵੇਗਾ । ਬਹੁਤ ਜਥੇਦਾਰ ਤੇ ਪ੍ਰਚਾਰਕ ਆਏ ਸੀ । ਬਹੁਤ ਪ੍ਰਚਾਰ ਹੋਇਆ ਸੀ ਪਰ ਦੇਵਾ ਸਿੰਘ ਤਤਲਿਆਂ ਵਾਲਿਆਂ ਤੇ ਇਤਰਾਜ ਆਇਆ ਸੀ ਕਿ ਇਹ ਮਹਾਰਾਜ ਨਿਹਾਲ ਸਿੰਘ ਜੀ ਦੇ ਸੰਗੀ ਹਨ । ਤੇ ਜਾਂ ਉਨ੍ਹਾਂ ਨੂੰ ਸਮਝਾਣ ਕਿ ਨਾਮਧਾਰੀਆਂ ਦੀ ਉਹ ਮੁਖਾਲਫਤ ਨਾ ਕਰਨ ਜਾਂ ਇਹ ਦੇਵਾ ਸਿੰਘ ਜੀ ਉਨ੍ਹਾਂ ਦੇ ਖਿਲਾਫ਼ ਦੀਵਾਨ ਵਿੱਚ ਬੋਲ ਦੱਸਣ ਕਿ ਉਹ ਝੂਠੇ ਹਨ । ਕੂਕਿਆਂ ਦੀ ਤੇ ਸਤਿਗੁਰੂ ਜੀ ਦੀ ਮੁਖਾਲਫਤ ਕਰਨੋ ਨਹੀਂ ਰੁਕਦੇ । ਦੇਵਾ ਸਿੰਘ ਇਹ ਕਹਿਣਾ ਨਾ ਮੰਨਿਆ ਅਤੇ ਸਤਿਗੁਰੂ ਜੀ ਉਸ ਨੂੰ ਡੰਨਿਆਂ ।

੨੦ -੨੧ -੨੨ -੨੩ ਫੱਗਣ। ਵੇਖਿਆ, ਦੋ ਤਿੰਨ ਹੜ ਪੈ ਵਗਣ । ਇੱਕ ਦਰਸ਼ਨ ਦੀ ਨੈਂ ਵਗੇ । ਮਨ ਧੁਪ ਮੈਲਿਉ ਧੋਵਨ ਦਾ ਬਗੇ । ਦੂਜਾ ਕੀਰਤਨ ਦਾ ਪ੍ਰਵਾਹ। ਸਾਫ ਕਰੇ ਰੂਹ ਮੈਲਾਂ ਲਾਹ।। ਤੀਜਾ ਸੇਵਾ ਦਾ ਲਾਹਭਾਰੀ । ਕਰ ਕਰ ਜਾਂਦੀ ਦੇਹ ਸੁਪਾਰੀ । ਕਿਧਰੇ ਭਲੀਆਂ ਹੋਣ ਸਲਾਹੀ। ਸਾਊਆਂ ਦੁਬਿਧਾ ਸੋਹਦੀ ਨਾਹੀਂ ।

ੴ
ਸਤਿਗੁਰੂ ਰਾਮ ਸਿੰਘ ਜੀ ਸਹਾਇ ।
ਬਿਕ੍ਰਮੀ ਸਾਲ ੨੦੧੫
( ਰਾਮਕਲੀ ਮਹਲਾ ੫ )

ਦੂਜਾ ਨਹੀ ਜਾਨੈ ਕੋਇ ।। ਸਤਿਗੁਰ ਨਿਰੰਜਨ ਸੋਇ ।।
ਮਾਨੁਖ ਕਾ ਕਰਿ ਰੂਪੁ ਨ ਜਾਨੁ ।। ਮਿਲੀ ਨਿਮਾਨੈ ਮਾਨੁ ।।
ਘਾਲ ਸਿਆਣਪ ਉਕਤਿ ਨ ਮੋਰੀ ਪੂਰੈ ਗੁਰੂ ਕਮਾਈ ।।
ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ।।
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਰਾਈ।।

(ਨਟ ਮਹਲਾ ੪ )

ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ।।
ਜਉ ਚੰਦਨ ਸੰਗ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਖਸੇ ।।

(ਸਾਰਗ ਮਹਲਾ ੫ )

ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ ।।
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈ ।।
ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅਬਾਤ ਸੁਨਾਈ ।।
ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿ ਗੁਰਿ ਪੁਰਖਿ ਮਿਲਾਈ ।।
ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ।।
ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ ।।

## ਮੁਲ ਖਰੀਦੀ ਲਾਲਾ ਗੋਲਾ

(ਸਾਰੰਗ ਮਹਲਾ ੪)
ਮੇਰੇ ਮਨਿ ਮਿਸਟ ਲਗੇ ਪ੍ਰਿਅ ਬੋਲਾ ।।
ਗੁਰਿ ਬਹੀ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ ।।

ਮੈਂ ਹਰਿ ਮੰਗਲ ਸਮੇਂ ਗੁਰ ਵਾਕ ਇਸ ਲਈ ਹੀ ਲਿਖਦਾ ਹਾਂ ਕਿ ਇਹ ਸੱਚੀ ਗੁਰ ਸਿਫਤ ਹੈ । ਗੁਰਬਾਣੀ ਵਿੱਚ ਜੀਵ ਬੁੱਧੀ ਦੀ ਕੋਈ ਉਕਤ ਜੁਗਤ ਨਹੀ ਹੁੰਦੀ ਬੋਲ ਸੰਤ ਚਵਿੰਡੇ ਵਾਲੇ ਕੇਸਰ ਸਿੰਘ ਜੀ ਕਿਹਾ ਕਰਦੇ ਸੀ, " ਭਾਈ ਹਰ ਨੀਵ ਚੌੜੀ ਰੱਖਣੀ ਚਾਹੀਦੀ

ਹੈ " ਸੋ ਇਹੋ ਨੀਵ ਚੌੜੀ ਹੈ । ਮੈਂ ਪਾਪੀ ਜੀਵ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮਨੋਂ ਤਨੋਂ ਅਤਿ ਧੰਨਵਾਦੀ ਹਾਂ । ਜਿੰਨ੍ਹਾਂ ਮੈਨੂੰ ਇਸ ਸੱਚੀ ਆਪਣੀ ਸੇਵਾ ਤੇ ਲਾ ਤਾਰ ਲਿਆ ਹੈ। ਪੁੱਤਰ ਕਲੱਤਰ ਤੇ ਮਹਾਂ ਬਿਖਿਆ ਵਿੱਚ ਮੈਨੂੰ ਆਪਣੀ ਸਿਫਤ ਵੱਲ ਲਾ ਕੇ, ਇਸ ਸੱਚ ਧਰਮ ਦੇ ਬੇੜੇ, ਆਪਣੇ ਜਸ ਇਤਹਾਸ ਵੱਲ ਲਾਇਆ ਹੈ । ਮੈਂ ਨੀਵੀ ਮਤ ਵਾਲੇ ਨੇ ਸਤਿਗੁਰੂ ਜੀ ਦਾ ਉਤਮ ਜਸ ਆਪਣੇ ਭਲੇ ਲਈ ਲਿਖਿਆ ਹੈ । ਉਸ ਦੇ ਸਖੇ ਮਿੱਤਰ ਸੰਤਾਂ ਦਾ ਜਸ ਇਸ ਲਈ ਲਿਖਿਆ ਕਿ ਮੈਂ ਨਿੰਮ ਵਾਂਗੂੰ ਦਾ, ਚੰਦਨ ਦੇ ਨੇੜੇ ਰਹਿਣ ਵਾਲਾ ਹੋ, ਸੁਮੱਤ ਸੁਗੰਧ, ਜੋ ਲੈ ਰਵਾਂ ।। ਮੈਂ ਅਰਜ ਕਰਦਾ ਹਾਂ, ਹੇ ਸੰਤੋ ! ਸਾਧੋ ! ਮੈਂ ਮਾਣ ਪਾਣ ਲਈ ਤੇ ਅਭਿਮਾਨ ਕਰਨ ਲਈ ਨਾ ਕੁਝ ਕਰਾਂ ਜੋ ਕਰਾਂ ਆਪਣਾ ਧਰਮ ਸਮਝ ਕੇ ਹੀ ਕਰਾਂ ਤੇ ਗੁਰੂ ਦੀ ਧੂੜ ਤੇ ਸੰਤਾਂ ਦੀ ਧੂੜ ਦਾ ਇਛਾਵਾਨ ਹੋ ਰਵਾਂ । ਜੋ ਗੁਰੂ ਕੇ ਚਰਿਤਰ ਦੇਖੇ ਹਨ ਜਾਂ ਸੁਣੇ ਹਨ ਸੋ ਹੀ ਸੱਚੀ ਵਿਚਾਰ, ਚਿਤ ਵਿੱਚ ਧਾਰ, ਲਿਖਦਾ ਰਵਾਂ । ਝੂਠ, ਈਰਖਾ ਵੱਲ ਨਾ ਪਵਾਂ, ਉਸ ਸੁੰਦਰ ਢੋਲੇ ਦਾ ਗੋਲਾ ਹੋਕੇ ਰਵਾਂ ।। ਦੀਨ ਤੇ ਦੁਨੀ ਵਿੱਚ ਸਨਮੁੱਖਾਂ ਦੀ ਸਭਾ ਵਿੱਚ ਬਵਾਂ ।।

## ਅਫਸਰਾਂ ਸਾਹਵੇਂ

੩੦ ਫੱਗਣ ੨੦੧੫ ਬਿ: ੧੩ ਮਾਰਚ ੧੯੫੯ ਈ. ਸੰਤ ਨਗਰ ਬੰਗਲੇ, ਡੀ. ਸੀ -ਐਸ. ਡੀ. ਓ. ਕਪਤਾਨ ਥਾਣੇਦਾਰ ਤਸੀਲਦਾਰ ਤੇ ਕੁਝ ਸਿਪਾਹੀ ਆਏ । ਮੁਖਾਲਫਾਂ ਘਸੀਟਾ ਸਿੰਘ, ਤੇਜਾ ਸਿੰਘ ਪੰਡੋਰੀ, ਤੇਜਾ ਸਿੰਘ ਬੁੰਡਾਲੀਆ, ਬਘੇਲ ਸਿੰਘ ਹਕੀਮ ਤੇ ਇਨ੍ਹਾਂ ਦੇ ਸਨੇਹੀ ਕੁਝ ਆਏ ।ਘਸੀਟਾ ਸਿੰਘ ਦਾ ਪੁਤਰ ਸੁਰਜੀਤ ਸਿੰਘ ਤੇ ਪੂਰਨ ਸਿੰਘ ਜਵਾਈ ਆਏ ਕਿਉਂਕਿ ਆਪ ਉਹ ਕੁਝ ਢਿਲਾ ਲਿਸਾ ਰਹਿੰਦਾ ਸੀ । ਥੋੜਾ ਚਿਰ ਖਲੋ ਚਲਾ ਗਿਆ ਸੀ ।

ਗੁਰੂ ਕੇ ਪਖ, ਸੰਤ ਨਗਰ, ਜੀਵਨ ਨਗਰ ਸੰਤਾਂ ਵਾਲੀ ਦਮਦਮੇ ਆਦਿ ਦੇ ਸਿੱਖ ਤੇ ਅਵਤਾਰ ਸਿੰਘ ਝੱਬਰ, ਕਾਂਸ਼ੀ ਰਾਮ ਪਟਵਾਰੀ ਤੇ ਛੋਟੇ ਬਾਬਾ ਜੀ ਭੀ ਆਏ । ਹਾਕਮਾਂ ਮੁਖਾਲਫਾਂ ਦੀਆਂ ਅਰਜੀਆਂ ਵਿਖਾਈਆਂ, ਸੁਣਾਈਆਂ, ਇਹ ਆਖਦੇ ਹਨ ਕੋਈ ਕੋਠਾ ਅਹਾਤਾ ਨਹੀਂ ਮਿਲਿਆ । ਜ਼ਮੀਨ ਵੀ ਪੂਰੀ ਨਹੀਂ ਮਿਲੀ । ਤੁਸਾਂ ਆਪਣੇ ਤੌਰ ਪਟਵਾਰੀ ਰੱਖ ਕਾਗਜ਼ ਬਣਾਏ ਹਨ । ਸੋ ਵਖਾਉ ਕੀ ਕਾਨੂੰਨ ਘੜੇ ਹੋਏ। ਜੋ ਛੋਟੇ ਬਾਬਾ ਜੀ ਤੇ ਝਟ ਛਾਵੇਂ ਬੈਠ ਚਲੇ ਗਏ ਸੀ । ਅਵਤਾਰ ਸਿੰਘ ਤੇ ਸਿੱਖਾਂ ਉੱਤਰ ਦਿੱਤਾ, ਸਭ ਨੂੰ ਹੱਕ ਜ਼ਮੀਨ ਕੋਠੇ ਦਾ ਮਿਲਿਆ ਹੈ। ਕਾਂਸ਼ੀ ਰਾਮ ਕਿਹਾ, ਜੋ ਸਰਕਾਰੋਂ ਮਨਜੂਰੀ ਜਮੀਨ ਪਾਣ ਦੀ ਸਤਿਗੁਰੂ ਜੀ ਨੂੰ ਮਿਲੀ ਸੀ, ਉਸ ਅਨੁਸਾਰ ਕੰਮ ਕਰਕੇ ਸੋ ਕਾਗਤ ਖਤਮ ਕਰ ਦਿੱਤੇ ਹਨ, ਹੁਣ ਮੇਰੇ ਕੋਲ ਕੋਈ ਨਹੀਂ ।

ਮੁਖਾਲਫਾਂ ਇੱਕ ਮਜ਼ਹਬੀ ਦਮਦਮਿਉ ਲਿਆਂਦਾ ਸੀ ਕਿ ਹਰੀਜਨਾਂ ਨੂੰ ਤੰਗ ਕਰਦੇ

ਹਨ। ਕਿਤੇ ਬਹਿਣ ਨੂੰ ਭੀ ਥਾਂ ਨਹੀ ਦਿੰਦੇ। ਉਸ ਭੀ ਹਾਕਮਾਂ ਦੇ ਸਾਹਵੇਂ ਕਿਹਾ, ਹਰ ਤਰ੍ਹਾਂ ਖੁਸ਼ੀ ਹਾਂ ਤੇ ਰੱਜ ਖਾਂਦੇ ਹਾਂ । ਕੋਈ ਬਲ ਨ ਪਿਆ ਡੀ. ਸੀ. ਤੋਂ । ਘੋਰ ਮੂੰਹੋ ਮਿੱਠਾ ਬੋਲ, ਚੰਦਾ ਮੰਗਿਉ ਸੁ ਸਿੱਖਾਂ ਭੀ ਜੁਵਾਬ ਦਿੱਤਾ ਕਿ ਸਾਡੇ ਕੋਲ ਸਰਕਾਰ ਜੋਗੀ, ਰਕਮ ਬਿਤ ਨਹੀ ਜਦ ਤੁਸਾਂ ਕੋਲ ਸਾਡਾ ਹਿਤ ਨਹੀ ।

ਸਤਿਗੁਰੂ ਜੀ ਵੱਲੋਂ ਸਿੱਖਾਂ ਨੂੰ ਹੁਕਮ ਸੀ । ਆਪ ਕਿਸੇ ਤੇ ਵਾਰ ਨਾ ਕਰੋ । ਕਿਸੇ ਨੂੰ ਆਪਣੇ ਤੇ ਵਾਰ ਕਰਨ ਦਾ ਮੋਕਾ ਨਾ ਦਿਉ । ਕਿਉਂਕਿ ਕਿਸੇ ਤੇ ਵਾਰ ਕਰਨਾ ਹਿੰਸਾ ਹੈ ਤੇ ਰੋਕਣਾ ਆਪਣੀ ਰੱਖਿਆ ਕਰਨਾ ਹੈ ਤੇ ਵਿਰੋਧੀ ਤੋਂ ਬਚੇ ਰਹਿਣਾ ਸੋਝੀ ਹੈ, ਸੂਰਮਤਾਈ ਹੈ ।

## *ਸਤਿਗੁਰੂ ਜੀ ਜੀਵਨ ਨਗਰ ਆਏ*

ਸਤਿਗੁਰੂ ਜੀ ਦੀ ਦੇਹ ਕੁਝ ਢਿੱਲੀ ਰਹਿੰਦੀ ਸੀ। ਕੁਝ ਦਿਨ ਭੈਣੀ ਸਾਹਿਬ ਰਹੇ। ੧੪ ਚੇਤਰ ਜੀਵਨ ਨਗਰ ਆਏ। ਅਰਜ਼ ਕਰਨ ਦਾ ਕਿਸੇ ਨੂੰ ਹੁਕਮ ਨਾ ਸੀ। ਮਰਜ਼ੀ ਨਾਲ ਹੀ ਬੋਲਦੇ । ੧੧ ਵਜੇ ਤਕ, ਸਭ ਨੂੰ ਖੁਲੇ ਦਰਸ਼ਨ ਦਿਤੇ । ਕਦੀ ਬੱਚੇ ਦੇਣ ਵਾਲੀਆਂ ਘੋੜੀਆਂ, ਕਦੇ ਗਊਆਂ ਜਾਇ ਦੇਖਦੇ । ਕੋਈ ਝੇੜੇ ਬਖੇੜੇ ਦੀ ਗੱਲ ਨਾ ਛੇੜਦੇ । ਨਾ ਕੋਈ ਸਿੱਖ ਹੀ ਨੇੜੇ ਹੋ ਬਿਨਾ ਆਗਿਆ ਗੱਲ ਕਰ ਸਕਦਾ ਸੀ । ਇਹ ਵਾੜ ਸਤਿਗੁਰੂ ਜੀ ਇਸ ਵਾਸਤੇ ਕੀਤੀ ਹੋਈ ਸੀ ਕਿ ਸਿੱਖ ਸਾਂਤ ਸੁੱਖ ਛੱਡ, ਹੋਰ ਵਿਢਣਾਂ ਵੱਲ ਪਏ ਹੋਰ ਅਰਜ਼ਾਂ ਗਰਜਾਂ ਦੀਆਂ ਕਨਸੋਵਾਂ ਕੰਨੀ ਪਾਂਦੇ ਸੀ ।

## *ਸਮਾਂ ਕਹਿਰ ਦਾ*

ਘਸੀਟਾ ਸਿੰਘ ਦੇ ਕੋਲ ਦੀ ਹਾਰਨੀਆਂ ਕਿਰਪਾਲ ਸਿੰਘ ਮਹਿਮਦ ਵਾਲੀ ਦੇ ਜ਼ਮੀਨ ਆ ਲਈ ਸੀ । ਘਸੀਟਾ ਸਿੰਘ ਉਸ ਤੇ ਆਪਣੇ ਜਵਾਈ ਕੋਲੋਂ ਹੱਕ ਸ਼ੁਫਾ ਕਰਾ ਦਿੱਤਾ ਸੀ। ਕਿਰਪਾਲ ਸਿੰਘ ਦੇ ਪੁੱਤਰ ਪੰਜ ਜਵਾਨ ਸੀ । ਪੀਹਣ ਪੁਵਾੜਾ ਛਿੜਿਆ ਰਹਿੰਦਾ ਸੀ । ਮਹਿਮਦ ਵਾਲੀਏ ਭੀ ਘਸੀਟਾ ਸਿੰਘ ਦੇ ਵਿਰੋਧੀ ਕੰਧਾਰਾ ਸਿੰਘ ਨਾਲ ਮਿਲ ਕੋਠੀ ਦੁਆਲੇ ਗੇੜੇ ਮਾਰਦੇ ਸੀ ।

੧੫ ਚੇਤਰ ਸੂਬਾ ਕਰਤਾਰ ਸਿੰਘ ਬੁੱਡਾਲੀਏ, ਖੂਹ ਅੰਮ੍ਰਿਤਸਰੀਆਂ ਦੇ ਤੇ ਜੋਗਿੰਦਰ ਸਿੰਘ ਕਾਲੇ ਤੇ ਕਿਰਪਾਲ ਸਿੰਘ ਮਹਿਮਦ ਵਾਲੀਆਂ ਨਾਲ ਮਿਲੇ ਤੇਜਾ ਸਿੰਘ ਬੁੱਡਾਲੀਏ ਨੂੰ ਦਿਨੇ ਕੁਟਵਾਇਆ ।। ਘਸੀਟਾ ਸਿੰਘ ਨੂੰ ਦਰਦਾਂ ਹੁੰਦੀਆਂ ਸੀ । ਦਰਸ਼ਨ ਸਿੰਘ ਪੰਡੋਰੀਏ ਦਾ ਸੁਨੇਹਾ ਸੁਣ ਕੇ ਭੀ ਤੇਜਾ ਸਿੰਘ ਦੀ ਮਦਦ ਨੂੰ ਨਾ ਅਪੜਿਆ । ਰਾਣੀਆਂ ਇਤਲਾਹ

ਦੇਣ ਦੌੜ ਗਿਆ । ਸਤਿਗੁਰੂ ਜੀ ਤੇ ਕਹਿੰਦੇ ਸੀ । ਮੇਰਾ ਕਿਸੇ ਵੱਲੋਂ ਨਿੰਦਾ ਕੀਤਿਆਂ ਕੁਝ ਘੱਟ ਨਹੀ ਜਾਂਦਾ । ਵਡਿਆਇਆਂ ਵੱਧ ਨਹੀਂ ਜਾਂਦਾ ਤੁਸੀ ਜੇਰਾ ਰੱਖੋ। ਸਿੰਘ ਨੂੰ ਕਟਿਆਂ ਵਾਲੀਆਂ ਸਾਕਾਂ, ਹਸਪਤਾਲ ਪੁਚਾਇਆ । ਘਸੀਟਾ ਸਿੰਘ, ਦਰਸ਼ਨ ਸਿੰਘ ਕਈ ਵਾਧੂ ਨਾਮ ਸਿੱਖਾਂ ਦੇ ਮੁਕੱਦਮੇ ਵਿੱਚ ਥਾਣੇ ਭੇਜ ਕਚਹਿਰੀ ਵਿੱਚ ਕਹਿ ਲਿਖ ਪਾਦੇ ਤੇ ਤੇਜਾ ਸਿੰਘ ਨੂੰ ਹਸਪਤਾਲੇ ਮਿਲ ਕਈ ਬਿਧਾ ਗਲਤ ਪੜ੍ਹਾਈਆਂ । ਅਖਬਾਰਾਂ ਤੇ ਲਿਖਾਇਆ ਕਿ ਗੁਰੂ ਜੀ ਹੀ ਮੁਖਾਲਫ਼ ਹੋਏ ਸਿੱਖਾਂ ਨੂੰ ਮਰਵਾਂਦੇ ਹਨ । ਅਗੇ ਤੇ ਘਸੀਟਾ ਸਿੰਘ ਤੇ ਉਸ ਦੇ ਜਵਾਈ ਕੋਲ ਹੀ ਬੰਦੂਕ ਸੀ । ਹੁਣ ਹਾਕਮਾਂ ਨੇ, ਪੱਜ ਲੈ, ਜਿਸ ਕਿਹਾ, ਮੈਨੂੰ ਖਤਰਾ ਹੈ ਗੁਰੂ ਕੇ ਪਖਾ ਵਾਲਿਆਂ ਤੋਂ ਉਸ ਨੂੰ ਭੀ ਬੰਦੂਕ ਦਿੱਤੀ, ਦਰਸ਼ਨ ਸਿੰਘ, ਤੇਜਾ ਸਿੰਘ ਸਰਜੀਤ ਸਿੰਘ ਆਦਿ ਨੂੰ ।

ਘਸੀਟਾ ਸਿੰਘ ਨੂੰ ਕਿਸੇ ਸਿਆਣੇ ਸੁਨੇਹਾ ਭੇਜਿਆ ਸੀ, ਤੂੰ ਗੁਰੂ ਜੀ ਤੋਂ ਪੂਰਾਨਿਆਂ ਲੈਕੇ ਤਬਾਦਲਾ ਕਰ ਪਿੰਡ ਬਦਲ ਲਿਆ ਹੈ । ਹੁਣ ਅਮਨ ਨਾਲ ਬਹੁ । "ਕਾਹੇ ਜਨਮੁ ਗਵਾਵਹੁ ਵੈਰਿਵਾਦਿ " ਗੁਰੂ ਵਾਕ ਨੂੰ ਸੋਚ । ਪਰ ਘਸੀਟਾ ਸਿੰਘ ਭੀ ਕੋਈ ਭਲੀ ਗੱਲ ਨਹੀਂ ਸੁਣਦਾ ਸੀ । ਸਗੋਂ ਗੁਰੂ ਕੇ ਗਲਾਨੀਆਂ ਨੂੰ ਬਾਣੀਆਂ ਪੜ੍ਹਾਂਦਾ ਸੀ । ਜਿਨ੍ਹਾਂ ਜਿਨ੍ਹਾਂ ਨੂੰ ਜ਼ਮੀਨ ਸਤਿਗੁਰੂ ਜੀ ਮੁਫਤ ਦੇਣੀ ਕਹੀ ਸੀ ਤੇ ਇਸ ਸਾਲ ਹਿਸਾ ਨਹੀਂ ਮਿਲਿਆ ਸੀ , ਵੰਡ ਨਾ ਹੋ ਸਕਣ ਕਾਰਨ ਕਈਆਂ ਉਹਨ੍ਹਾਂ ਨੂੰ ਕਿਹਾ ਕਿ ਕਿਸੇ ਕੁਝ ਦੇਣਾ ਏ ਸਿਰਫ ਆਪਣੇ ਵੱਲ ਝੁਕਾਣ ਲਈ ਤੁਹਾਨੂੰ ਝੂਠਾ ਲਾਰਾ ਦਿੱਤਾ ਏ । ਕਾਹਲੇ ਬੇ ਹੌਸਲੇ, ਭੁੱਖੇ ਕਈ ਉਹਨ੍ਹਾਂ ਚੋ ਨਿੰਦਾ ਗੁਰੂ ਕੀ ਕਰਦੇ ਸੀ ਤੇ ਕੁਸੰਗੀ ਭੀ ਜੋ ਇਨ੍ਹਾਂ ਪਿੰਡਾਂ ਵਿੱਚ ਆ ਵੱਸੇ ਸੀ, ਉਹ ਭੀ ਘਸੀਟਾ ਸਿੰਘ ਤੋਂ ਸਿਖਿਆ ਲੈ ਨਿੰਦਾ ਕਰਦੇ ਸੀ । ਹੁਣ ਅਸੀ ਜਾਂਦੇ ਤੇ ਇਥੋਂ ਹੈ ਨਹੀ । ਸਾਨੂੰ ਨਾਮਧਾਰੀਏ ਮਾਸੀ ਸ਼ਰਾਬੀ ਕਿਉਂ ਕਹਿੰਦੇ ਹਨ ਸਾਡੇ ਨਾਲ ਕਿਉ ਨਹੀ ਰਲ ਵਰਤਦੇ? ਸਭ ਤਰਫੋਂ ਖਾ ਵਰਤ ਕੇ ਉਲਟੀ ਪਰਤ ਕੇ ਸਭ ਨਿੰਦਾ ਤੇ ਹੋ ਲੱਗੇ ਸੀ। ਕੋਈ ਹਰਿਆ ਬੂਟ ਰਹਿਓ ਰੀ, ਵਾਂਗੂ ਕਿਤੇ ਹੋਵੇਗਾ ਜੋ ਨਾ ਨਿੰਦਾ ਕਰਦਾ ਨਾ ਸੁਣਦਾ ਹੋਵੇ ਕੁਝ ਅੱਗਾ ਪਿਛਾ ਤੇ ਭਾਵੇਂ ਔਸ਼ ਹੋਇਆ ਹੋਵੇ ਮੈਥੋਂ। ਪਰ ਇਹ ਹਾਲ, ਸਮਾਂ, ਸਭ ਕੁਝ ਮੈਂ ਸੁਣ, ਵੇਖ, ਨਾਲੋ ਨਾਲ ਨੋਟ ਕੀਤਾ ਤੇ ਲਿਖਿਆ ਹੈ, ਮਿਥਿਆ ਲਿਖਣਾ ਤੇ ਬਿਖ ਖਾਣਾ ਹੈ।

## *ਗੱਲ ਅਪਾਰ ਸਿੰਘ ਦੀ*

ਏਨੀ ਦਿਨੀ ਹੀ ਦਰੋਗੇ ਦੁੱਮਣ ਸਿੰਘ ਆਪਣੇ ਕੁਸੰਗੀ ਭਤੀਜੇ ਨੂੰ ਲਿਆ ਬਹਾਇਆ ਸੀ, ਸੰਤ ਨਗਰ । ਕ੍ਰਿਪਾ ਸਿੰਘ ਪੰਨਵਾਂ ਦੇ, ਪੁਰਾਣੇ ਗੁਰੂ ਦੇ ਲਾਂਗਰੀ, ਦੇ ਚਾਚੇ ਤੋਂ ਵੱਲ ਨਾਲ ਕੁਝ ਪੈਲੀਆਂ ਖਰੀਦੀਆਂ, ਲਿਖਾ ਲਈਆਂ ਸੀ ਤੇ ਉਸ ਨੂੰ ਰੁਲਾਇਆ ਸੀ । ਕੁਸੰਗੀ ਸੋਟੇ ਫੜੀ ਫਿਰਦੇ ਸੀ । ਕਿਸੇ ਸਿਆਣੇ ਉਨ੍ਹਾਂ ਨੂੰ ਕਿਹਾ, ਤੁਸੀ ਅਰਾਮ ਤੇ ਸਾਊਪੁਣੇ ਵਿੱਚ

ਵਰਤੋ, ਡਾਂਗਾਂ ਦਾ ਰਾਜ ਥੋੜਾ ਚਿਰ ਚਲਦਾ ਏ । ਉਹਨਾਂ ਸੁਣੀ ਮੰਨੀ ਨਾ ਤਾਂ ਉਸੇ ਰਾਤ ਹੀ ਇੱਕ ਤੋਂ ਪਾਣੀ ਪਾਸੋ ਮਾਰ ਖਾ ਛੱਬੀ ਲਵਾ ਫਸ ਗਏ । ਜਿਸ ਵਿੱਚੋਂ ਵੱਡੇ ਬਾਬਾ ਜੀ ਮਸਾਂ ਸਿੱਖ ਦੇ ਤਰਲੇ ਕਰ ਛੁਡਾਏ । ਉਹ ਜਿਧਰੋਂ ਆਏ ਸੀ ਉਧਰੇ ਨੱਸ ਗਏ । ਇੱਕ ਚੰਦਰਾ, ਚਲਾਕ, ਅਪਾਰ ਸਿੰਘ, ਉਹਨਾਂ ਵਿੱਚੋਂ ਰਹਿ ਗਿਆ, ਜਿਸ ਨੇ ਕੁਝ ਚਿਰ ਬਾਦ ਦਰੋਗੇ ਨੂੰ ਆਪਣੇ ਕੋਲ ਲਿਜਾ ਬੁਰੇ ਹਾਲ, ਕੁਝ ਖੁਵਾ ਰੋਲ ਮਾਰਿਆ ਜਿਵੇਂ ਸੰਤ ਨਗਰ ਵਾਲੀ ਜਿਮੀ ਦੇ ਮਾਲਕ ਨੂੰ ਦਰੋਗੇ ਨੇ ਰੋਲਿਆ ਸੀ ਤੇ ਆਪ ਅਪਾਰ ਸਿੰਘ ਭੀ ਹੁਣ ਕਈ ਰਗੜਿਆਂ ਵਿੱਚ ਰਗੜੀਦਾ ਰੁਲਿਆ ਭੁਲਿਆ ਜਿਹਾ ਪਿਆ ਏਧਰ ਉਧਰ ਫਿਰਦਾ ਏ । ਕੁਝ ਦਿਨ ਅਪਾਰ ਸਿੰਘ ਬੜੀ ਅੱਤ ਸੰਤ ਨਗਰ ਵਿੱਚ ਚਾਈ ਸੀ । ਏਥੋਂ ਤੱਕ ਕਿ ਮੈਂ ਛੋਟੇ ਬਾਬਾ ਜੀ ਨੂੰ ਇਕਾਂਤ ਕਰ ਕਿਹਾ ਸੀ ਦੁਖੀ ਹੋਇਆ ਦੇਖ, ਕਿਵੇਂ ਅਪਾਰ ਸਿੰਘ ਏਥੋਂ ਚਲਿਆ ਜਾਵੇ। ਤਾਂ ਬਾਬਾ ਜੀ ਕਿਹਾ ਸੀ ਅਸੀਂ ਤੇ ਆਪ ਉਸ ਤੋਂ ਡਰ੍ਦੇਆਂ ।

## *ਜੇਰਾ ਸਤਿਗੁਰਾਂ ਦਾ*

ਜਿਵੇਂ ਬੇਰਾਂ ਦੀ ਪਰਾਤ ਰੁੜੀ ਕਾਬੂ ਨਹੀ ਆਉਂਦੀ ਤਿਵੇਂ ਦਾ ਇਹ ਗੁਰੂ ਦਾ ਸਾਂਗ ਤੇ ਸਮਾਂ ਸੀ । ਸਰਕਾਰੀ ਲੋਕਾਂ ਨੇ ਭੀ ਇਸ ਤੋਂ ਆਮ ਫਾਇਦਾ ਉਠਾਇਆ, ਗੁਰੂ ਕੇ ਮੁਖਾਲਫਾਂ ਤੋਂ ਅਰਜੀਆਂ ਦਿਵਾ ਦਿਵਾ । ਸਤਿਗੁਰੂ ਜੀ ਸਾਦਕ ਸਿੱਖਾਂ ਸੰਤ ਆਲਾ ਸਿੰਘ ਜੀ ਨਾਲ ਬਹਿ ਦਿਲ ਦੀ ਗੱਲ ਕਰਦੇ ਤੇ ਆਖਿਆ ਕਰਦੇ " ਵੇਖੋ ਜਿਨ੍ਹਾਂ ਨੂੰ ਜ਼ਮੀਨ ਦਿੱਤੀ ਹੈ ਕਮੀਨਾਂ ਤੋਂ ਮਾਲਕ ਬਣਾਇਆ ਹੈ । ਉਹ ਭੀ ਨਿੰਦਾ ਕਰਦੇ ਹਨ । ਪਰ ਮੇਰਾ ਵਿਸ਼ਵਾਸ਼ ਹੈ ਕਿ ਮੇਰਾ ਨਿੰਦਾ ਨਾਲ ਕੁਝ ਘਟਦਾ ਨਹੀਂ ਤੇ ਸੋਭਾ ਨਾਲ ਕੁਝ ਵੱਧਦਾ ਨਹੀ ਮੇਰੇ ਅੰਦਰ ਨੂੰ ਅਰਾਮ ਹੈ । ਮੇਰੀ ਕੌਮ ਦਾ ਇਤਨਾ ਤੇ ਧਨ ਇਸ ਜ਼ਮੀਨ ਖਰੀਦਨ ਪਾਰੋਂ ਵੱਧ ਤੇ ਬਚ ਗਿਆ ਹੈ। ਸੋ ਨਿੰਦਾ ਤੇ ਜਗਤ ਦਾ ਅਹਾਰ ਹੀ ਹੈ " ਤੇ ਪਿਰਥਮੀ ਪ੍ਰਮੇਸ਼ਰ ਦੇ ਰੀਭੌਨ ਦੀ ਏ, ਜੋ ਸਤਿਗੁਰੂ ਰਾਮ ਸਿੰਘ ਜੀ ਦਾ ਵਾਕ ਹੈ ਸੋ ਸੋਚ ਮੈਂ ਉਤਾਵਲਾ ਨਹੀਂ ਹੁੰਦਾ, ਕਿਉਂਕਿ ਮੈਂ ਹੁਣ ਭੀ ਮਨੋਂ ਮੰਦਾ ਕਿਸੇ ਦਾ ਚਿਤਵਦਾ ਨਹੀ ਤੇ ਨਾ ਪਿਛੇ ਚਿਤਵਿਆ ਹੈ । ਸਤਿਗੁਰੂ ਰਾਮ ਸਿੰਘ ਜੀ ਦੀ ਮਤੋਂ ਕਿ "ਸਾਂਝੀ ਨਾਲ ਨਰਮਾਈ ਵਰਤਨੋਂ ਮੁਨਕਰ ਨਹੀਂ ਹੁੰਦਾ ਤੇ ਸਿੱਖਾਂ ਦਾ ਆਪਣੇ ਨਾਲ ਸੀਰ ਸਮਝਦਾ ਹਾਂ।"

ਨਵਾਂ ਹਿੰਦੋਸਤਾਨ ਭੀ ਦਿਲੀਓਂ ਸਤਿਗੁਰ ਜੀ ਤੇ ਗੁਰੂ ਪੱਖੀ ਸਿੱਖਾਂ ਦੇ ਬੜਾ ਖਿਲਾਫ਼ ਲਿਖਦਾ ਤੇ ਮਹਾਰਾਜ ਨਿਹਾਲ ਸਿੰਘ ਜੀ ਤੇ ਉਹਨਾਂ ਦੇ ਪੱਖੀਆਂ, ਅਮਰ ਸਿੰਘ ਮੁੱਛਲ ਜਿਹਾਂ ਦੀ ਸਿਫਤ ਲਿਖਦਾ ਸਤਿਗੁਰੂ ਜੀ ਸਤਿਯੁਗ ਤੇ ਭੀ ਲਿਖਵਾਇਆ ਤੇ ਬੋਲਿਆ ਭੀ । ਉਸ ਦੇ ਖਿਲਾਫ਼ ਲਿਖ, ਉੱਤਰ ਦੇਣਾ, ਰੋਕ ਰੱਖਿਆ ਸੀ । ਉਹ ਸਿਖਿਆ ਦਿੰਦੇ ਸੀ ਅਸੀ ਬੇਅਕਲਾਂ ਵਾਂਗੂੰ ਆਪੇ ਵਿੱਚ ਲਿਖ ਬੋਲ ਲੋਕਾਂ ਨੂੰ ਮੌਕਾ ਨਹੀ ਦੇਣਾ ਵਿਥ ਵਧਾਣ ਦਾ ।

## *ਸਹਿਨ ਸ਼ਕਤੀ ਵੱਡੇ ਬਾਬਾ ਜੀ ਦੀ*

ਏਨੀ ਦਿਨੀ ਜੀਵਨ ਨਗਰ ਸਤਿਗੁਰੂ ਜੀ ਘੋੜੀਆਂ ਦੇ ਬੱਚੇ ਪਾਲਣ ਲਈ ਅਸਤਬੱਲ ਵਧਾਏ ਤੇ ਵੱਡੇ ਬਾਬਾ ਜੀ ਭੈਣੀ ਸਾਹਿਬ ਰਾਮਸਰ ਕੋਲ ਪੱਕੇ ਹਵਾਦਾਰ ਮਕਾਨ ਤੇ ਚੁਬਾਰਾ ਪਾਇਆ। ਦਿੱਲੀ ਭੀ ਮਿਊਸਪਲ ਕਮੇਟੀ ਦੀਆਂ ਚੋਣਾਂ ਸੀ ਤੇ ਕਾਗਤ ਭਰਨ ਲਈ ਅਫਰੀਕਾ ਤੋਂ ਆਏ ਹੋਏ ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਕਹਿ ਆਏ ਸੀ । ਵੱਡਿਆਂ ਦੀ ਦੇਹ ਢਿੱਲੀ ਰੈਂਹਦੀ ਸੀ ਉਹਨਾਂ ਇਤਬਾਰੀ ਸਿੱਖ ਨੂੰ ਕੰਮ ਸੌਂਪਿਆ । ਉਸ ਢਿੱਲ ਕੀਤੀ । ਸਤਿਗੁਰੂ ਜੀ ਤੋਂ ਉਜਰ ਲੈ, ਬਾਬਾ ਜੀ ਆਪ ਕੰਮ ਹੱਥ ਲੈ ਲਿਆ, ਸਭ ਕਿਹਾ ਸਤਿਗੁਰ ਜੀ ਦਾ, ਸਹਿ ਲਿਆ ਪਰ ਉਸ ਸਿੱਖ ਨੂੰ ਕੁਝ ਨਾ ਕਿਹਾ । ਇਹ ਭੀ ਗੱਲ ਇਵੇਂ ਹੀ ਹੋਈ ਜਿਵੇਂ ਜੀਵਨ ਨਗਰ ਵੱਲ ਸਿੱਖ ਵਾਧੇ ਤੇ ਉਜਰ ਸਤਿਗੁਰੂ ਤੇ ਜੀ ਕੱਢਦੇ ਸੀ । ਨਾਮਧਾਰੀ ਇਸ ਲਈ ਛੂਤ ਮੰਨਦੇ ਹਨ ਜਿਵੇਂ ਸਰੀਰਕ ਰੋਗਾਂ ਵਿਚੋ ਛੂਤ ਅਸਰ ਕਰਦੀ ਹੈ । ਤਿਵੇਂ ਆਤਮੇ ਤੇ ਭੀ ਕਰਦੀ ਹੈ । ਪਰ ਕਾਂਗਰਸ ਨਹੀ ਮੰਨਦੀ । ਆਲਿਮ ਜੀ ਨੇ ਭੀ ਕਾਂਗਰਸ ਦਾ ਫਾਰਮ ਭਰਿਆ ਸੀ । ਸ੍ਰ. ਤੇਜਾ ਸਿੰਘ ਜੀ ਭੀ ਭਰ ਦਿੱਤਾ ਚੰਡੀਗੜ੍ਹੋਂ ।

## *ਭਾਵਨਾ ਸਤਿਗੁਰੂ ਜੀ ਦੀ*

ਕਿਹਾ "ਜਦ ਤੋਂ ਸੁੱਚ ਤੇ ਸੱਚ ਬਣੇ ਹਨ ਤਦ ਤੋਂ ਝੂਠ ਤੇ ਗੰਦ ਵੀ ਬਣਿਆ ਹੈ।" "ਆਪ ਸਚੁ ਸਚੁ ਮਤ ਧਾਰੀ " ਗੁਰਵਾਕ ਨੂੰ ਵਿਚਾਰ ਸੁੱਖੀ ਰਹਿਣਾ ਚਹੀਦਾ ਹੈ । ਧਰਮਾਂ ਦੇ ਗੁਰੂਆਂ ਤੇ ਧਰਮ ਗ੍ਰੰਥਾਂ ਦੇ ਕਾਰਨ ਕਦੀ ਏਹ, ਕਦੀ ਉਹ ਵੱਧਦੇ ਆਉਂਦੇ ਰਹੇ ਹਨ ਤੇ ਰਹਿਣਗੇ । ਨਾਸ ਉਕਾ ਕਿਸੇ ਦਾ ਨਹੀਂ ਹੋਂਦਾ । ਪਰ ਹੁਣ ਸੱਚ ਤੇ ਕਿਸੇ ਸਤ ਪੁਰਖ ਵਿੱਚ ਰਹੇਗਾ । ਸੁਚ ਭੀ ਕਿਤੇ ਗੁਰੂ ਦੇ ਲੰਗਰ ਵਿੱਚ ਹੀ ਰਹੇਗੀ । ਕਦੇ ਅੰਮ੍ਰਿਤਸਰ ਯਾਤਰੀ ਖੂਹ ਦੇ ਜਲ ਨਾਲ ਚਰਨ ਧੋ ਪ੍ਰਕਰਮਾਂ ਵਿੱਚ ਜਾਂਦੇ ਸੀ ਤੇ ਅੰਗ੍ਰੇਜ਼ਾਂ ਨੇ ਨਲਕੇ ਲਾਏ। ਖੇਲਾਂ ਵਿੱਚ ਪਾਣੀ ਭਰਾਇਆ ਸੀ । ਇੱਕ ਅਕਾਲੀ ਨੇ ਲੋਕਾਂ ਨੂੰ ਨਲਕੇ ਦਾ ਸੁਖ ਦੱਸ ਨਲਕੇ ਦਾ ਵਿਰੋਧ ਕਰਨ ਤੋਂ ਮੋੜਿਆ ਸੀ । ਉਸੇ ਅਕਾਲੀ ਦੇ ਭਤੀਜੇ ਨਿਹੰਗ ਨੇ ਉਸ ਨੂੰ ਉਸੇ ਵੇਲੇ ਤਲਵਾਰ ਨਾਲ ਪਾਰ ਕਰ ਦਿੱਤਾ । ਤੇ ਕਿਹਾ ਸੀ, "ਹਜ਼ੂਰ ਸਾਹਿਬ, ਗੁਰਦੁਵਾਰੇ ਤੋਂ ਰੋਜ ਸੁੱਚਾ ਜਲ ਲਿਆ ਗੁਰ ਅਸਥਾਨ ਦਾ ਇਸ਼ਨਾਨ ਕਰਾਈ ਦਾ ਏ ਤੂੰ ਇਹ ਕੀ ਉਪਦੇਸ਼ ਅੰਗਰੇਜ਼ਾਂ ਆਖੇ ਸਾਨੂੰ ਦੇਣ ਲੱਗ ਪਿਆਂ ਏ । ਗੁਰੂ ਕਿਆ ਕਾਵਰਾ ! ਤੇ ਕਿਹਾ, ਏਨੀ ਦਿਨੀ ਮਹਾਰਾਜ ਨਿਹਾਲ ਸਿੰਘ ਜੀ ਉਚੇਚਾ ਹਰੀਜਨ, ਦੇ ਘਰੀ ਜਲ ਪ੍ਰਸ਼ਾਦਾ ਛਕਦੇ ਹਨ ਤੇ ਸਰਕਾਰ ਭੀ ਹਰੀਜਨਾਂ ਕਹੇ, "ਤੂੰ ਮੈਥੋ ਪਰੇ ਰਹੋ ਉਸ ਦੇ ਨਾਲ ਖਾਣ ਪੀਣ ਤੋਂ ਤਰਕ ਕਰੇ, ਉਸ ਨੂੰ ਤਾੜਦੀ ਹੈ । ਪਰ ਮਹਾਰਾਜ ਜੀ ਤੇ ਸਰਕਾਰ ਵੱਲੋਂ ਵੇਖ ਮੰਨਣਾ ਪੈਂਦਾ ਹੈ ਕਿ ਧੁਰੋ ਹੀ

Namdhari Elibrary NamdhariElibrary@gmail.com

ਹੁਕਮ ਐਸਾ ਹੈ ।

## *ਬੀੜ ਦੀ ਜ਼ਮੀਨ ਸਿੱਖਾਂ ਨੂੰ ਬਖਸ਼ੀ*

ਏਨੀ ਦਿਨੀਂ,ਨਾਭੇ ਵਾਲੀ ਬੀੜ ਦੀ ਅਪੀਲ ਸਰਕਾਰ ਵੱਲੋਂ ਕਰਾਈ ਦਾ ਤੇ ਫੈਸਲਾ ਨਾ ਸੀ ਅਜੇ ਹੋਇਆ ਪਰ ਸਤਿਗੁਰ ਜੀ ਸੈ ਕੁਘਰ ਸਿੱਖਾਂ ਦਾ ੧੦, ੭, ਤੇ ੫, ਘੁਮਾਂ ਘਰ ਪ੍ਰਤੀ ਦੇ ਕਬਜ਼ੇ ਕਰਾ ਦਿਤੇ ਕਾਂਸੀ ਰਾਮ ਪਟਵਾਰੀ ਤੇ ਅਵਤਾਰ ਸਿੰਘ ਝਬਰ ਨੂੰ ਭੇਜ । ਕਿਹਾ ਜੇ ਸਰਕਾਰ ਰੌਂਦ ਨਾਲ ਸਾਡੇ ਉਲਟ ਭੀ ਫੈਸਲਾ ਕਰਾ ਲਵੇ ਤਾਂ ਕਬਜ਼ੇ ਦੇ ਕਾਨੂੰਨ ਕਾਰਨ ਸਿੱਖਾਂ ਕੋਲੋਂ ਜ਼ਮੀਨ ਨਾ ਨਿਕਲ ਸਕੇਗੀ ।

## *ਜੀਵਨ ਨਗਰ ਦੀ ਜ਼ਮੀਨ ਬਖਸ਼ਸ਼*

ਏਨੀ ਦਿਨੀ ਸੰਤ ਨਗਰ ਡਿਘੀ ਦੇ ਕੰਢੇ ਚੱਕੀ ਲਾ ਕੇ ਲੱਕੜਾਂ ਵੇਚਣ ਤੇ ਤੇਲ ਕਢਣ ਦਾ ਕੰਮ ਭੀ ਕਰਾਂਦੇ । ਨੱਥਾ ਸਿੰਘ ਡੇਰੇ, ਬਾਬੇ ਨਾਨਕ ਦੇ ਨਾਲ ਸੀਰ ਰੱਖਿਆ ਸ੍ਰੀ ਸਤਿਗੁਰੂ ਜੀ । ਨੱਥਾ ਸਿੰਘ ਜ਼ਮੀਨ ਭੀ ਕੁਝ ਅਮਰਾਸਰੀਆਂ ਦੇ ਖੂਹ ਕੋਲ ਲਈ ਸੀ। ਸਤਜੁਗ, ੫ ਵਸਾਖ ਵੀਰਵਾਰ ੨੦੧੫ ਬ੍ਰਿਕਮੀ, ੧੪੩ ਸੰਮਤ ਸਤਿਗੁਰੂ ਰਾਮ ਸਿੰਘ ਜੀ ਤੇ ੧੭ ਅਪ੍ਰੈਲ ੧੯੫੮ ਤੋਂ ਮੈਂ ਇਹ ਲੈ ਅੱਗੇ ਦੇ ਰਿਹਾ ਹਾਂ ।

**( ਗਰੀਬ਼ ਨਿਵਾਜ ਤੇ ਕੌਮੀ ਉਸਾਰੀ )**

"੫੧੩ ਘੁਮਾਂ ਵਿਦਿਆਲੇ ਨੂੰ ਦਿਤੇ । ੨੪ ਮੁਰੱਬੇ ਗਰੀਬਾਂ ਤੇ ਥੋੜੀ ਮਾਲਕੀ ਵਾਲੇ ਤੇ ਸੇਵਕਾਂ ਨੂੰ ਬਖਸ਼ੇ । ੨੮ ਮੁੱਰਬੇ ਗੁਰੂ ਹਰੀ ਸਿੰਘ ਜੀ ਦੇ ਗਊਆਂ ਦੇ ਫਾਰਮ ਤੇ ਲੋਹ ਲੰਗਰ ਜੀਵਨ ਨਗਰ ਦੇ ਨਾਮ ਲਾਏ ਵਿੱਚੋਂ ਕੁਝ ਗਹਿਣੇ ਕਿਸਾਨ ਸਿੱਖਾਂ ਸੇਵਕਾਂ ਦੇ ਨਾਂ"। ਇਹ ਰੋਕ ਸਰਕਾਰ ਦੇ ਯੋਗ ਕੀਤੀ ਸੀ । ਮਤ ਵਾਧੂ ਜਾਣ ਮੰਗਦੀ ਹੋਵੇ ।

## *ਖੁਸ਼ੀਆਂ ਅਵਤਾਰ ਸਿੰਘ ਝੱਬਰ ਨੂੰ*

ਸਤਿਗੁਰੂ ਜੀ ਇੱਕ ਦਿਨ ਇਸ ਅਵਤਾਰ ਸਿੰਘ ਜੀ ਦੀ ਨਿਰਲੋਭ ਗੁਰੂ ਘਰ ਦੀ ਸੇਵਾ ਤੇ ਰੀਝ ਸੰਤ ਆਲਾ ਸਿੰਘ ਜੀ ਨੂੰ ਪੁਛਿਆ, "ਮੈਂ, ਅਵਤਾਰ ਸਿੰਘ ਨੂੰ ਕੀ ਦਿਆਂ । ਜ਼ਿਮੀ ਤੇ ਮਾਲ ਸੁੱਖ ਦੀ ਤੇ ਉਹਨੂੰ ਅੱਗੇ ਥੁੜ ਕੋਈ ਨਹੀਂ"। ਸੰਤਾਂ ਕਿਹਾ, "ਤੁਸੀ ਉਸੇ ਨੂੰ ਪੁਛੋ"। ਸਤਿਗੁਰੂ ਜੀ ਅਵਤਾਰ ਸਿੰਘ ਨੂੰ ਪੁਛਿਆ, "ਤੈਨੂੰ ਕੀ ਦੇਵਾਂ ? ਕੋਈ ਮਾਇਆ, ਕੋਈ ਮਾਨ, ਕੋਈ ਚੌਧਰ ਮੰਗਦਾ. ਏ? ਤੂੰ ਅੱਗੇ ਹੀ ਇਨ੍ਹਾਂ ਵੱਲੋਂ ਰਜਿਆ ਏਂ"। ਅਵਤਾਰ ਸਿੰਘ

ਹੱਥ ਜੋੜ ਕਿਹਾ, "ਮੈਨੂੰ ਆਪ ਦੇ ਦਰੋਂ ਇਹੀ ਮਿਲੇ ਜੋ ਅੱਗੇ ਦਿੱਤਾ ਹੋਇਆ ਜੇ। ਆਪ ਨਾਲ ਬਣ ਆਏ ਤੇ ਕਿਸੇ ਨਾਲ ਕਿੜ, ਬੇਈਮਾਨੀ ਕਰਨੀ, ਮੇਰੇ ਮਨ ਵਿੱਚ ਨਾ ਆਵੇ"। ਮੈਂ ਵੇਖਿਆ ਹੈ ਅਵਤਾਰ ਸਿੰਘ ਝੱਬਰ ਵਿੱਚ ਅੱਜੇ ਤੱਕ ਇਹ ਦੋਵੇਂ ਵਸਫ ਅੱਛੇ ਹਨ।

## *ਪੰਜਾਬੀ ਦੇ ਪ੍ਰੇਮੀ*

੨੧ - ੨੨ ਵੈਸਾਖ ੨੦੧੫ ਬਿਕ੍ਰਮੀ, ਤਿੰਨ ਚਾਰ ਮਈ ੧੯੫੮ ਅੰਮ੍ਰਿਤਸਰ ਪੰਜਾਬੀ ਕਾਨਫੰਰਸ ਹੋਈ । ਸਤਿਗੁਰੂ ਜੀ ਨੂੰ, ਕਿਸੇ ਨਾ ਸੱਦਾ ਦਿੱਤਾ ਸੀ । ਆਪ ਜਾ, ਪਿਛੇ ਹੀ ਕੁਝ ਸਿੱਖਾਂ ਸਮੇਤ ਪੰਡਾਲ ਵਿੱਚ ਆ ਬੈਠੇ । ਕਾਰਕੁਨਾਂ ਦੇਖ ਆ ਆਦਰ ਕਰ, ਉਚੇ ਅਸਥਾਨ ਤੇ ਬਹਾਇਆ ਤੇ ਖਿਮਾਂ ਮੰਗੀ ਤੇ ਕੁਝ ਹੋਰ ਵਿਦਵਾਨਾਂ ਦੇ ਬੋਲਣ ਬਾਅਦ ਸਤਿਗੁਰੂ ਜੀ ਨੂੰ ਉਨ੍ਹਾਂ ਬੋਲਣ ਲਈ ਅਰਜ਼ ਕੀਤੀ । ਸਤਿਗੁਰੂ ਜੀ ਕਿਹਾ, "ਮੈਂ ਪੰਜਾਬੀ ਨੂੰ ਮਾਤ ਬੋਲੀ ਮੰਨ, ਮਨੋਂ ਹਿੱਤ ਕਰ, ਬਿਨਾ - ਬੁਲਾਏ ਆਇਆ ਹਾਂ । ਜੇ ਪੰਜਾਬੀ ਨਾਲ ਪਿਆਰ ਕਰਨ ਵਾਲੇ ਚੰਦਾ ਇਕਠਾ ਕਰਨਾ ਚਾਹੁਣ ਤਾਂ ਮੈਂ ੫ ਹਜ਼ਾਰ ਦੇਵਾਂਗਾ ਆਖੇ ਤੇ ਲੋੜ ਨੂੰ ਹੋਰ ਭੀ ਦੇਵਾਂਗਾ । ਪਰ ਜਾਪਦਾ ਏ ਐਵੇਂ ਵਿਖਾਲਾ ਹੀ ਕੁਝ ਸਜੱਣਾ ਕੀਤਾ ਹੈ । ਜਨਤਾ ਦਾ ਪੰਜਾਬੀ ਨਾਲ ਪਿਆਰ ਨਹੀ। ਵਿਰਲੀ ਹੀ ਰੌਣਕ ਏ, ਜੇ ਨੁਮਾਇਸ਼, ਸਿਨਮਾ ਥੇਟਰ, ਮੇਲਾ ਜਾਂ ਨਾਚ ਗਾਣਾ ਹੁੰਦਾ ਤਾਂ ਤਿਲ ਮਾਰਿਆ ਭੁੰਜੇ ਨਹੀ ਪੈਣਾ ਸੀ । ਏਨੀ ਭੀੜ ਹੋਈ ਸੀ ਤੇ ਸਾਡੀਆਂ ਅਖਬਾਰਾਂ ਭੀ ਘੱਟ ਹੀ ਪੰਜਾਬੀ ਬਾਰੇ ਯਤਨ ਕਰਦੀਆਂ ਹਨ ਤੇ ਸਰਕਾਰ ਤੇ ਮੂੰਹੋਂ ਭਾਵੇਂ ਨਾ ਕਹੇ, ਮਨੋਂ, ਪਰ ਪੰਜਾਬੀ ਦੀ ਵੈਰਨ ਹੈ । ਨਹੀ ਤੇ ਲਾਹੌਰ ਵਾਂਗੂ, ਨਿਰੋਲ ਪੰਜਾਬੀ ਕਿਉਂ ਨਾ ਜਲੰਧਰ ਰੇਡੀਉ ਤੋਂ ਬੋਲੇ । ਸਾਡੇ ਲਿਖਾਰੀ ਭੀ ਪੁਰਾਣੀ ਸਾਦੀ ਪੰਜਾਬੀ ਛੱਡ, ਵੱਢ ਟੁਕ ਕਰ, ਨਵੇਂ ਹਿੰਦੀ ਸੰਸਕ੍ਰਿਤ ਦੇ ਅੱਖਰ ਪੰਜਾਬੀ ਵਿੱਚ ਘਸੋੜ ਰਹੇ ਹਨ । ਜਿਵੇਂ ਦਸਮ ਜੀ ਹਰ ਚਾਲ ਦਾ ਨਾਮ ਰੱਖਿਆ ਹੋਇਆ ਹੈ, ਦਸਮ ਗ੍ਰੰਥ ਵਿੱਚ । ਉਵੇਂ ਹੁਣ ਦੇ ਕਵੀ ਕਵਿਤਾ ਦੀ ਚਾਲ ਦਾ ਨਾਮ ਨਹੀ ਲਿਖਦੇ ।

ਇਹ ਭੀ ਘਾਟ ਪੈ ਰਹੀ ਹੈ, ਜਿਵੇਂ ਤਿਵੇਂ ਜੇ ਪੰਜਾਬੀ ਦੇ ਹੀ ਇਸ ਨੂੰ ਰਲਵੀ ਬਿਖੜੀ ਬਨਾਵਾਂਗੇ, ਤਾਂ ਨਿਰੋਲ ਪੰਜਾਬੀ ਕਿਵੇਂ ਵਧੇਗੀ ਤੇ ਨਰੋਈ ਰਹੇਗੀ ?

## *ਹਰੀਜਨਂ ਕਾਨਫਰੰਸ*

੨੬ ਵੈਸਾਖ ਸੰਤ ਨਗਰ ਬੰਗਲੇ ਹਰੀਜਨਾਂ ਵੱਲੋਂ ਕਾਨਫੰਰਸ ਹੋਈ । ਸਰਸੇ ਰਹਿੰਦੇ ਬਲਕਾਰ ਸਿੰਘ ਸਪੁਤਰ ਰਲ਼ਾ ਸਿੰਘ ਮਜਬੀ ਇਸ਼ਤਿਹਾਰ ਫੇਰ ਕੀਤੀ । ਸਰਕਾਰ ਵੱਲੋਂ ਪੁਲਿਸ ਦਾ ਪਹਿਲਾ ਦੁਆਲੇ ਰਿਹਾ ਮਤ ਕੋਈ ਰੋਕੇ । ਇੱਕ ਦੋ ਹੋਰ ਤੇ ਬਲਕਾਰ ਸਿੰਘ ਭੀ, ਸਿੱਖਾਂ

ਨਾਮਧਾਰੀਆਂ ਦੇ ਤੇ ਹਿੰਦੂ ਸਨਾਤਨ ਧਰਮ ਦੇ ਖਿਲਾਫ਼ ਬੋਲੇ । ਸਿਪਾਹੀ, ਹੋਰ ਰਾਹੀ ਤੇ ਸਿੱਖ, ਹਿੰਦੂ ਆਏ ਨੂੰ ਦੂਰੋਂ ਹੀ ਪਰੇ ਨੂੰ ਟੋਰ ਦਿੰਦੇਂ ਸੀ । ਇਹ ਬਲਕਾਰ ਸਿੰਘ, ਰਲਾ ਸਿੰਘ ਕੂਕੇ ਦਾ ਪੁੱਤਰ ਪਹਿਲੋਂ ਸ਼ੋਸ਼ਲਿਸਟ ਸੀ, ਹੁਣ ਕਾਂਗਰਸੀ ਹੋ ਕੈਰੋਂ ਦਾ ਮਿੱਤਰ ਬਣ, ਪਿਸਤੌਲ ਗਲ ਪਾਈ ਫਿਰਦਾ ਸੀ ਤੇ ਲੀਡਰ ਬਣਿਆ ਫਿਰਦਾ ਸੀ । ਜਿਵੇਂ ਅੱਜ ਕਲ ਰਿਵਾਜ ਟੁਰਿਆ ਹੈ । ਭਲੇ ਮਾਨਸਾਂ ਨੂੰ ਸਤਾਉ ਡਰਾਉ ਤੇ ਦੋ ਚਾਰ ਚੁਗਲੀਆਂ, ਚੰਗੇਰੇ ਪੁਰਸ਼ਾਂ ਦੇ ਖਿਲਾਫ਼, ਵਜ਼ੀਰਾਂ ਪਾਸ ਲਾਉ ਤੇ ਲੀਡਰ ਬਣ ਜਾਉ । ਇਹ ਆਪਣੀ ਜਨਾਨੀ ਤੇ ਉਸ ਦੇ ਯਾਰ ਦੇ ਹਥੋਂ ਮਾਰਿਆ ਗਿਆ ਸੀ । ਪਰ ਮਰਦਾ ਮਰਦਾ ਬਿਆਨ ਦੇ ਗਿਆ ਸੀ ਮਾਰਨ ਵਾਲਿਆਂ ਦੇ ਖਿਲਾਫ਼। ਨਹੀ ਤੇ ਇਹ ਭੀ ਨਾਮਧਾਰੀਆਂ ਉਤੇ ਹੀ ਸਰਕਾਰੀਆਂ ਕਤਲ ਲਾਉਣਾ ਸੀ।

ਉਤਲੇ ਹਾਕਮ, ਘਸੀਟਾ ਸਿੰਘ ਨੂੰ ਦਲੇਰੀ ਦਿੰਦੇ ਕਿ, " ਤੂੰ ਹਾਰਨੀ ਭੀ ਕਬਜਾ ਰੱਖ ਤੇ ਸੰਤ ਨਗਰ ਦੇ ਤਬਾਦਲਿਉਂ ਬਦਲ ਜਾ, ਕਬਜ਼ਾ ਤੈਨੂੰ ਅਸੀ ਦੁਆਂਵਾਗੇ," । ਚੌਧਰੀ ਦੇਵੀ ਲਾਲ ਤੇ ਮਹਾਰਾਜ ਲਿਹਾਲ ਸਿੰਘ ਜੀ ਨੂੰ ਘਸੀਟਾ ਸਿੰਘ ਦੀ ਮਦਦ ਤੇ ਹਰ ਹਾਕਮ ਨੂੰ ਉਸ ਦਾ ਦੁੱਖ ਦਸਣ ਤੇ ਉਸਦੀ ਸੁਨਣ ਤੇ ਉਪਰੋਂ ਪੱਕੀ ਕੀਤੀ ਹੋਈ ਸੀ ।

ਸੰਤ ਨਗਰ ਵਿੱਚ ਰਹਿੰਦਿਆਂ ਮੁਖਾਲਫਾਂ ਤੋਂ ਅਰਜੀਆਂ ਦੁਆਈਆਂ ਸੀ ਕਿ ਕੂਕੇ ਬਹੁਤੇ ਹਨ ਤੇ ਅਸੀ ਥੋੜੇ ਹਾਂ । ਸਾਨੂੰ ਇਨ੍ਹਾਂ ਤੋਂ ਹਰ ਵੇਲੇ ਖ਼ਤਰਾ ਰਹਿੰਦਾ ਹੈ । ਘਸੀਟਾ ਸਿੰਘ ਵੀ ਅਰਜ਼ੀਆਂ ਦੇਂਦਾ ਸੀ, ਮੈਨੂੰ ਮਾਰ ਦੇਣਗੇ । ਹਾਕਮਾਂ ਕਿਹਾ, ਅਸੀ ਪੁਲਿਸ ਦੀ ਚੌਕੀ ਪਾ ਤੁਹਾਡੀ ਰਾਖੀ ਕਰਾਂਗੇ ਤੇ ਖਰਚ ਏਨ੍ਹਾਂ ਤੇ ਪਾਵਾਂਗੇ । ਇਸ ਗੋਂਦੋ ਇਨ੍ਹੀ ਦਿਨੀ ਕੁਛ ਪੁਲਿਸ, ਸੰਤ ਨਗਰ ਬੰਗਲੇ ਘੱਲ ਬਿਠਾਈ ।

ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਕਿਹਾ, ਕੋਈ ਉਨ੍ਹਾਂ ਕੋਲ ਜਾਓ ਭੀ ਨਾ ਤੇ ਕੋਈ ਉਨ੍ਹਾਂ ਨੂੰ ਜਾ ਰਸਤ, ਬਾਲਣ, ਕੱਪੜਾ ਵੀ ਨਾ ਦਿਉ। ਵਿਰੋਧੀਆਂ ਦੇ ਖਿਲਾਫ਼ ਅਰਜ਼ੀ ਭੀ ਕੋਈ ਨਾ ਦਿਉ। ਆਪੇ ਨਿਰਾਸ ਹੋ ਚਲੇ ਜਾਣਗੇ ਜੋ ਪੁਲਸੀਏ ਆਏ ਟਿਕੇ ਹਨ ।

## *ਕਿਸਾਨਾਂ ਨੂੰ ਨੋਟਿਸ*

ਇੰਨ੍ਹੀ ਦਿਨੀ ਹੀ ਮਾਲਕਾਂ ਨੂੰ ਨੋਟਿਸ ਆਏ ਸਰਕਾਰ ਵੱਲੋਂ ਕਿ ਜੋ ਜ਼ਮੀਨ ਬੰਜਰ ਪਈ ਹੈ, ਮਹੀਨੇ ਦੇ ਅੰਦਰ ਆਬਾਦ ਕਰੋ, ਨਹੀ ਤੇ ਹਰੀਜਨਾਂ ਨੂੰ ਅਲਾਟ ਕਰ ਦੇਵਾਂਗੇ । ਕਈਆਂ ਜਮਾਨਤਾਂ ਦੇ ਅਮਾਨਤ ਰੁਪਏ ਰੱਖ ਮੁਹਲਤ ਮੰਗੀ, ਕਈਆਂ ਅਬਾਦ ਕੀਤੀ । ਕਈਆਂ ਦੀ ਹਰੀਜਨਾਂ ਨੂੰ ਅਲਾਟ ਭੀ ਕੀਤੀ ਗਈ । ਹਰੀਜਨਾਂ ਤੇ ਮਾਲਕਾਂ ਦੇ ਤਨਾਜੇ ਲੜਾਈਆਂ ਭੀ ਹੋਈਆਂ, ਕੱਤਲ ਭੀ ਹੋਏ , ਅਖਬਾਰਾਂ ਤੇ ਛਪੇ ਰੌਲੇ ਪਏ। ਸਰਕਾਰ ਜਿੰਮੀਦਾਰਾ ਖਤਮ ਕਰਨ ਤੇ ਤੁਲੀ ਹੋਈ ਜਾਪੀ ।

ਸਤਿਗੁਰੂ ਜੀ ਨੇ ਭੀ ਕੁਝ ਸਿੱਖਾਂ, ਬਿਹਾਰ ਵਾਲਿਆਂ ਦੇ ਨਾਮ ਜ਼ਮੀਨ ਲਵਾ ਦਿੱਤੀ।

ਕੁਝ ਮੁਫਤ ਦਿੱਤੀ ਵਾਲਿਆਂ ਦੇ ਨਾਂ ਭੀ ਲਵਾ ਦਿੱਤੀ ਤੇ ਕਬਜੇ ਕਰਾਏ । ਮੁਖਾਲਫ ਸ਼ਿਕਾਰ ਮਾਰਨ ਪੈਂਦੇ । ਹਰਨਾਂ ਸੂਰਾਂ, ਰੋਝਾਂ ਸਹਿਆਂ ਦਾ । ਸਿੱਖ ਰੋਕਦੇ । ਸਤਿਗੁਰੂ ਜੀ ਭੀ ਕਹਿੰਦੇ, ਅਸਾਂ ਇਹ ਕੰਮ ਨਹੀ ਇਨ੍ਹਾਂ ਪਿੰਡਾਂ ਵਿੱਚ ਹੋਣ ਦੇਣਾ । ਦਰਸ਼ਨ ਸਿੰਘ ਪੰਡੋਰੀ ਤੇ ਪੂਰਨ ਸਿੰਘ, ਘਸੀਟਾ ਸਿੰਘ ਦਾ ਜਵਾਈ ਸ਼ਰਾਬ ਪੀ ਕੇ ਛੇੜਖਾਨੀ ਦੀਆਂ ਗੱਲਾਂ, ਸੜਕ ਤੇ ਖੜੋ ਕਰਕੇ ਕਿ ਉਪਾਧੀ ਤੁਰੇ ਪੁਲਸ ਦਾ ਹੱਥ ਪਵੇ ਪਰ ਸਿੱਖ ਸ਼ਿਕਾਰ ਭੀ ਨਾ ਖੇਡਣ ਦੇਂਦੇ ਤੇ ਸ਼ਰਾਬੀਆਂ ਦੇ ਗਲ ਭੀ ਨਾ ਪੈਂਦੇ ।

੨੯ ਵਸਾਖ, ਛੋਟਾ ਥਾਨੇਦਾਰ ਤੇ ਡੀ. ਐਸ. ਪੀ., ਸੰਤ ਨਗਰ ਬੰਗਲੇ ਆਏ ਤੇ ਦੋਹਾਂ ਪੱਖਾਂ ਦੇ ਸਿੱਖ ਸੱਦੇ ਕਿਉਂਕਿ ਕਸੂਤਿਆਂ ਅਰਜ਼ੀਆਂ ਦਿਤੀਆਂ ਸੀ ਸਾਨੂੰ ਸ਼ਿਕਾਰ ਨਹੀਂ ਖੇਡਣ ਦਿੰਦੇ।

ਘਸੀਟਾ ਸਿੰਘ ਦੀ ਪਾਰਟੀ ਦਾ ਕੋਈ ਨਾ ਆਇਆ ਤੇ ਗੁਰੂ ਦੇ ਪੱਖ ਦੇ ਸਿੱਖਾਂ ਕਿਹਾ, "ਅਸਾਂ ਸ਼ਿਕਾਰ ਨਹੀ ਆਪਣੇ ਪਿੰਡਾਂ ਵਿੱਚ ਖੇਡਣ ਦੇਣਾ ਭਾਵੇਂ ਸਾਰੇ ਮਰ ਜਾਈਏ । ਇਹ ਸਾਡੇ ਧਰਮ ਦੇ ਵਿਰੁਧ ਏ ਤੇ ਸ਼ਰਾਬ ਪੀ ਕੇ ਸਗੋਂ ਉਹ ਉਪਾਧੀ ਛੇੜਦੇ ਹਨ " । ਹਾਕਮਾਂ ਕਿਹਾ, " ਤੁਸੀ ਸਾਨੂੰ ਦੱਸੋ, ਜੇ ਉਹ ਸ਼ਿਕਾਰ ਖੇਡਣ । ਤੁਸੀਂ ਆਪਣਾ ਕਾਨੂੰਨ ਕਿਉਂ ਵਰਤਦੇ ਹੋ "? ਸਿੱਖਾਂ ਕਿਹਾ, " ਪਤਾ ਲੱਗ ਗਿਆ ਹੈ ਕਿ ਤੁਸੀ ਸਤਿਗੁਰੂ ਜੀ ਦਾ ਹੁਕਮ ਤੋੜ ਆਪਣੇ ਮਗਰ ਭਵਾਣਾ ਚਹੁੰਦੇ ਹੋ ਤੇ ਉਹਨਾਂ ਉਪਾਧੀ ਖੋਰਿਆਂ ਨੂੰ ਇਸੇ ਕਰਕੇ ਨਹੀ ਰੋਕਦੇ ।

ਉਹ ਅਰਜ਼ੀਆਂ ਦੇਣ ਵਾਲੇ ਭੀ ਏਸੇ ਕਰਕੇ ਸਾਡੇ ਸਾਹਵੇਂ ਨਹੀਂ ਆਏ । ਅਸਾਂ ਬੇਮੁਖ ਗੁਰੂ ਵੱਲੋਂ ਹੋਇਆਂ ਨੂੰ ਸੱਚੀਆਂ ਮੂੰਹ ਤੇ ਮਾਰ ਸ਼ਰਮਿੰਦਿਆਂ ਕਰ ਟੋਰਨਾ ਸੀ । "ਮਨ ਜਾਨਤ ਸਭ ਬਾਤ" ਗੁਰਵਾਕਾਂ ਦੇ ਸਾਰ ਵਜੋਂ ਹਾਕਮਾਂ ਜਾਤਾ ਕਿ ਸਾਡਾ ਅੱਜੇ ਕੁਝ ਨਹੀ ਵੱਟੀਦਾ। ਕੁਝ ਹੋਰ ਖਰੂਦ ਵੱਧ ਲੈ ਸੋਚ ਚੁਪ ਕਰਕੇ ਚਲੇ ਗਏ । "ਜੇ ਘਰ ਭੰਨੇ ਪਹਿਰੂ ਕੌਣ ਰੱਖਣਹਾਰਾ" ਚੌਧਰੀ ਦੇਵੀ ਲਾਲ ਕੇ ਵਰਤਦੇ ਸੀ । ਚਾਹੁੰਦੇ ਸੀ ਸਰਕਾਰ ਹੀ ਸ੍ਰੀ ਸਤਿਗੁਰੂ ਜੀ ਦੀ ਬਨਾਈ ਤਾਕਤ ਨੂੰ ਤੋੜੇ ਜਿਸ ਲਈ ਭਰਾ ਭਰਾ ਨਾਲੋ ਫੋੜਿਆ ਸੂ । ਨਹੀਂ ਤੇ ਵਾਧੇ ਕਰਦਿਆਂ ਨੂੰ ਫੜ, ਤਾੜ, ਹਾਕਮ ਕਿਉਂ ਨਾ ਸੂਤ ਕਰਦੇ । ਸਤਿਗੁਰੂ ਜੀ ਸਿੱਖਾਂ ਨੂੰ ਸਮਾਈ ਚ ਰਹਿ ਆਪਣੇ ਵੱਲੋਂ ਵਾਧਾ ਕਰਨ ਤੋਂ ਰੋਕਦੇ ਸੀ।

## *ਘਸੀਟਾ ਸਿੰਘ ਵੱਲ ਪਹੁੰਚ*

ਸਤਿਗੁਰੂ ਜੀ ਪਾਸ ਕਿਸੇ ਸਿੱਖ ਇੱਕ ਦਿਨ ਕਿਹਾ, ਜਿਵੇਂ ਲਾਭ ਸਿੰਘ ਕੱਕਾ ਸਿੱਖੀਓਂ ਗਿਆ ਹੀ ਮਰਿਆ ਹੈ, ਖੌਰੇ ਘਸੀਟਾ ਸਿੰਘ ਭੀ ਸਿੱਖੀਉਂ ਗਿਆ ਹੀ ਦੁਨੀਆਂ ਤੇ ਚੜੇ ਜਾਣਾ ਹੈ। ਸਤਿਗੁਰੂ ਜੀ ਕਿਹਾ, ਤੂੰ ਗਲਾਨ ਨਾ ਕਰ, ਘਸੀਟਾ ਸਿੰਘ ਸਿੱਖ ਹੀ ਏ। ਜਿਸ ਦਾ ਮੈਂ ਸਿੱਖ ਹਾਂ ਉਸ ਦਾ ਹੀ ਸੋ ਸਿੱਖ ਹੈ। ਵੇਖੋ ਉਸ ਭਾਵੇਂ ਧੀ ਘਰ ਜੰਝ ਸੱਦ, ਤੇਜਾ ਸਿੰਘ ਜਮਸ਼ਰੀਏ

ਕਰੀਵਾਲੇ ਰਹਿੰਦੇ ਦੇ, ਪੁੱਤਰ ਨਾਲ ਵਿਆਹ ਹੈ, ਪਰ ਸੁਥਣ ਤੇ ਸਫੈਦ ਬਸਤਰਾਂ ਨਾਲ ਹਵਨ ਵੇਦੀ ਨਾਲ ਨੰਗੇ ਮੂੰਹ ਫੇਰੇ ਕਰਕੇ ਵਿਆਹੀ ਹੈ। ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਲੇ ਬਚਨ ਹੈ, "ਜਿਚਰ ਸਿੱਖ ਆਪਣੇ ਮੂੰਹੋਂ ਨਾ ਆਖੇ, ਮੈਂ ਸਿੱਖ ਨਹੀਂ, ਉਚਰ ਸਿੱਖੀਓਂ ਖਾਰਜ ਨਹੀਂ ਹੁੰਦਾ।" ਉਸ ਸਿੱਖ ਨੇ, ਸੰਤ ਆਲਾ ਸਿੰਘ ਜੀ ਨੂੰ, ਸਤਿਗੁਰੂ ਜੀ ਦਾ, ਘਸੀਟਾ ਸਿੰਘ ਦੇ ਬਾਰੇ, ਇਹ ਬਚਨ ਦੱਸਿਆ ਤਾਂ ਸੰਤ ਜੀ ਕਿਹਾ, ਸਤਿਗੁਰੂ ਤਾਂ ਸਦਾ "ਰੋਸ ਕਰੈ ਪ੍ਰਭ ਬਖਸ ਨ ਮੇਟੈ।" "ਸਤਿਗੁਰੂ ਸਭਨਾ ਦਾ ਭਲਾ ਮਨਾਇਦਾ" ਵਾਲੇ ਹੋਏ। ਪਰ ਧਰਮ ਵਾਲਿਆਂ ਦੀ ਵੱਡੀ ਗੱਲ ਏਹ ਹੈ। ਦੁਨੀਆਂਦਾਰ ਭੀ ਜੋ ਬਚਨ ਤੋਂ ਬਦਲ ਜਾਏ, 'ਬੋਲੇ ਸਭੁ ਕੱਚਾ' ਗੁਰ ਵਾਕ ਅਨੁਸਾਰ, ਉਸ ਨੂੰ ਕੱਚਾ ਕਹਿੰਦੇ ਹਨ। ਤਦ ਗੁਰੂ ਸੰਤ, ਮੱਥਾ ਟੇਕ, ਜੋ ਸਿੱਖ ਮੁਨਕਰ ਹੋ ਜਾਏ ਉਹਦਾ ਸਿੱਖੀ ਧਰਮ ਕਿਥੇ ਰਹਿ ਜਾਂਦਾ ਏ? ਨਿਹੁੰ ਦਾ ਇੱਕ ਰਸ ਨਿਭਾਉਣਾ ਬੜਾ ਔਖਾ ਹੈ, ਇਸ ਯੋਗ ਕਿਸੇ ਨੇ ਕਿਹਾ ਹੈ। "ਅਗਨ ਆਂਚ ਸਹਿਣਾ ਸੁਗਮ, ਸੁਗਮ ਕੀ ਧਾਰ। ਨੇਹੁ ਨਿਭਾਵਨ ਏਕ ਰਸ ਮਹਾਂ ਕਠਨ ਬਿਓਹਾਰ।" ਤੇ ਪ੍ਰੀਤ ਜੋਗ ਕਿਹਾ ਹੈ, "ਖਿਨ ਲਾਗੇ ਖਿਨ ਟੂਟ ਜਾਏ ਐਸੀ ਪ੍ਰੀਤ ਨਾ ਲਾਏ। ਪ੍ਰੀਤ ਤੋ ਐਸੀ ਚਾਹੀਏ ਪ੍ਰੀਤ ਰਹੇ ਸਿਰ ਜਾਇ"। ਇਹ ਸੁਣ ਸਿੱਖ ਕਿਹਾ, ਠੀਕ ਆਖਦੇ ਹਨ ਸੰਤਾਂ ਦੀ ਸੰਗਤ ਬਿਨਾਂ ਸਤਿਗੁਰੂ ਜੀ ਦੇ ਬਚਨਾਂ ਦਾ ਸਾਰ ਸਹੀ ਨਹੀਂ ਪੈਂਦਾ।

ਇਨ੍ਹੀਂ ਦਿਨੀਂ ਰਾਣੀਆਂ ਵਿੱਚ ਇੱਕ ਸਿੱਖ ਨੂੰ ਬਾਜੀਗਰਾਂ ਮਾਰ ਦਿੱਤਾ ਤੇ ਮੁਕੱਦਮਾ ਚਲਦਾ ਸੀ। ਇੱਕ ਸਿੰਘ ਸਤਿਗੁਰੂ ਜੀ ਪਾਸ ਅਰਜ ਕੀਤੀ, ਉਪਰਲੇ ਹਾਕਮਾਂ ਨੂੰ ਮਿਲ ਕਹਿਣਾ ਚਾਹੀਦਾ ਏ, ਬਾਜੀਗਰ ਬਚ ਨਾ ਜਾਣ। ਸਤਿਗੁਰੂ ਜੀ ਉੱਤਰ ਦਿੱਤਾ, ਮੇਰੀ ਤੇ ਗੱਲ ਹੀ ਹੋਰ ਹੈ, ਫਸਿਆਂ ਨੂੰ ਛਡਾਣ ਵਾਲੀ। ਪਰ ਕਿਸੇ ਸਿੱਖ ਨੂੰ ਭੀ ਕਦੀ ਕਿਸੇ ਦੀ, ਫਸਾਣ ਦੀ ਸਿਫਾਰਸ਼ ਨਹੀਂ ਕਰਨੀ ਚਾਹੀਦੀ, ਛੁਡਾਣ ਦੀ ਭਾਵੇਂ ਬੇਕਰੇ।

ਤਰੀਕਾਂ ਤੇ ਸਰਸੇ ਜਾਂਦੇ ਸੀ ਦੋਵੇਂ ਧਿਰਾਂ। ਇੱਕ ਦਿਨ ਕੰਧਾਰਾ ਸਿੰਘ ਸਰਸੇ, ਘਸੀਟਾ ਸਿੰਘ ਨੂੰ ਬਜ਼ਾਰ ਵਿੱਚ ਹੀ ਮਾਰਨ ਪੈ ਗਿਆ। ਘਸੀਟਾ ਸਿੰਘ ਬੰਦੂਕ ਸਿਧੀ ਕੀਤੀ ਤਾਂ ਲੋਕਾਂ ਦੋਹਾਂ ਨੂੰ ਫੜ ਮਸਾਂ ਹਟਾਇਆ ਸੀ। ਇੱਕ ਦਿਨ ਜੋਧ ਸਿੰਘ ਵਕੀਲ ਦੇ ਭੀ ਗਲ ਪੈਣ ਲੱਗਾ, ਕੰਧਾਰਾ ਸਿੰਘ ਤੇ ਕਿਹਾ ਸੂ, "ਤੇਰੀ ਤੰਬੀ ਪਾੜਾਂਗਾ ਤਾਂ ਤੂੰ ਖਲੋਵੇਂਗਾ।" ਲੋਕਾਂ ਮਸਾਂ ਜੋਧ ਸਿੰਘ ਨੂੰ ਕੋਠੀ ਵਿੱਚ ਧਕ ਵਾੜਿਆ ਸੀ। ਕੰਧਾਰਾ ਸਿੰਘ ਨੂੰ ਪਰੇ ਧਕਿਆ ਸੀ। ਜੋਧ ਸਿੰਘ ਜਾਣ ਕੇ ਨਾਮਧਾਰੀਆਂ ਨੂੰ ਸੁਣਾ ਕੇ, ਸਿੰਘ ਸਭੀਆਂ ਵਾਲੀਆਂ ਸੜੀਆਂ ਹੋਈਆਂ, ਬੜੀਆਂ ਭੈੜੀਆਂ ਅਨਹੋਣੀਆਂ ਗੱਲਾਂ ਕਰਦਾ ਸੀ।

"ਨੱਚਦੇ ਨੂੰ ਜਗ ਜਾਣੇ ਤੇ ਜੜ੍ਹਾਂ ਗੱਚਦੇ ਨੂੰ ਲਖਣ ਸਿਆਣੇ" ਦੇ ਅਖਾਣ ਵਾਂਗੂ

ਲੋਕ, ਕੰਧਾਰਾ ਸਿੰਘ ਦੀ ਨਿੰਦਾ ਬਹੁਤ ਕਰਨ ਤੇ ਅਖਬਾਰਾਂ ਵੱਲ ਭੀ ਜੋਧ ਸਿੰਘ ਜਹੇ ਵਾਵੇਲਾ ਲਿਖ ਘਲਣਾ। ਸਤਿਗੁਰੂ ਜ਼ੀ ਦੂੱਮਣ ਸਿੰਘ ਦਰੋਗੇ, ਵਰਿਆਮ ਸਿੰਘ ਮਾਲ ਸਾਂਭਣ ਵਾਲੇ ਤੇ ਕਰਤਾਰ ਸਿੰਘ ਸੂਬੇ ਬੁੰਡਾਲੀਏ ਨੂੰ ਕੋਠੀ ਵਿੱਚ ਬਹਾ ਕਿਹਾ, "ਤੁਸੀਂ ਕੰਧਾਰਾ ਸਿੰਘ ਤੇ ਉਸਦੇ ਪੁੱਤਰਾਂ ਨੂੰ ਸਮਝਾਉ।" ਉਹਨਾਂ ਨੇ ਕੰਧਾਰਾ ਸਿੰਘ ਨੂੰ ਸਣੇ ਪੁਤਰਾਂ ਕੋਠੀ ਜੀਵਨ ਨਗਰ ਸੱਦ ਕਿਹਾ, "ਸਾਨੂੰ ਸਤਿਗੁਰਾਂ ਆਹ ਕੁਝ ਆਖਿਆ ਹੈ। ਤੂੰ ਰੁਕ ਜਾਹ" ਤਾਂ ਕੰਧਾਰਾ ਸਿੰਘ ਸਣੇ ਪੁਤਰਾਂ 'ਸਤਿ ਬਚਨ' ਤੇ ਕਿਹਾ ਪਰ ਨਾਲ ਹੀ ਕਿਹਾ, ਸਾਥੋਂ ਉਹਨਾਂ ਗੁਰੂ ਕੇ ਨਿੰਦਕਾਂ ਨੂੰ ਵੇਖ ਕੇ ਰਿਹਾ ਨਹੀਂ ਜਾਂਦਾ।

## *ਗੱਲਾਂ ਮਰਨ ਮਾਰਨ ਦੀਆਂ*

ਘਸੀਟਾ ਸਿੰਘ ਸਰਸੇ, ਹਿਸਾਰ, ਚੰਡੀਗੜ੍ਹ ਵੱਲ ਅਰਜੀਆਂ ਲਿਖ ਪਾਂਦਾ ਸੀ। ਮੈਨੂੰ ਛੋਟੇ ਬਾਬਾ ਜੀ ਤੇ ਕੰਧਾਰਾ ਸਿੰਘ ਤੋਂ ਬਹੁਤ ਖਤਰਾ ਏ, ਮਾਰ ਮਰਵਾ ਦੇਣਗੇ। ਪਰ ਹਾਕਮ ਬਾਬਾ ਜੀ ਦਾ ਵਿੱਚ ਨਾਮ ਹੋਣ ਕਰ, ਉਸ ਦੀ ਇਹ ਗੱਲ ਘੱਟ ਗੌਲਦੇ ਸੀ। ਕੰਧਾਰਾ ਸਿੰਘ, ਮਹਿੰਦਰ ਸਿੰਘ ਵਡਾਣੀਏ ਤੇ ਜੁਗਿੰਦਰ ਸਿੰਘ ਨੂੰ ਅਤੇ ਕ੍ਰਿਪਾਲ ਸਿੰਘ ਦੇ ਪੁਤਰਾਂ ਨੂੰ ਨਾਲ ਲੈ ਹਾਰਨੀਆਂ, ਫੇਰੇ ਮਾਰਦਾ ਸੀ। ਦਿਨੇ ਤੇ ਕੁਵੇਲੇ ਭੀ। ਮੈਨੂੰ ਸੁਰਜੀਤ ਸਿੰਘ, ਘਸੀਟਾ ਸਿੰਘ ਦੇ ਪੁਤਰ, ਪੁੱਛਣ ਤੇ ਦੱਸਿਆ ਹੈ, ਇੱਕ ਦਿਨ ਮੈਂ ਤੇ ਪੂਰਣ ਸਿੰਘ, ਕੰਧਾਰਾ ਸਿੰਘ ਨੂੰ ਮਾਰਨ ਲਈ ਹਾਰਨੀ ਆਇਆ ਸੁਣ ਬੰਦੂਕਾਂ ਲੈ ਨਿਕਲੇ ਤਾਂ ਪਿਤਾ ਘਸੀਟਾ ਸਿੰਘ ਜੀ ਨੇ ਕਿਹਾ ਸੀ, "ਸਿੰਘ ਨੂੰ ਮਾਰਨਾ ਮਹਾ ਦੋਸ਼ ਹੈ" ਤੇ ਇਹਵੀ ਕਿਹਾ ਸੀ, "ਜੇ ਮੈਂ ਕੰਧਾਰਾ ਸਿੰਘ ਦੇ ਹੱਥੋਂ ਮਾਰਿਆ ਗਿਆ ਤਾਂ ਤੁਸਾਂ ਕੰਧਾਰਾ ਸਿੰਘ ਦੇ ਪੁਤਰ ਅਉਤਾਰ ਸਿੰਘ ਦਾ ਤੇ ਕ੍ਰਿਪਾਲ ਸਿੰਘ ਦੇ ਪੁੱਤਰ ਗੁਰਦੀਪ ਸਿੰਘ ਦਾ ਨਾਮ ਪਰਚੇ ਵਿੱਚ ਕੰਧਾਰਾ ਸਿੰਘ ਦੇ ਨਾਲ ਜਰੂਰ ਲਿਖਾਉਣਾ। ਸਰਕਾਰੀ ਲੋਕਾਂ ਨਾਲ ਨਹੀ ਵਿਗਾੜਨੀ। ਮਿਲਿਆਂ ਉਹ ਤੇਰੀ ਮੱਦਦ ਕਰਨਗੇ। ਕੰਧਾਰਾ ਸਿੰਘ ਦੀ ਸਿੱਖਣੀ ਲਾਭ ਕੌਰ, ਕਿਰਪਾਲ ਸਿੰਘ ਦੇ ਪੁਤ੍ਰਾਂ ਤੇ ਮਹਿੰਦਰ ਸਿੰਘ ਵਡਾਣੀਏ ਤੇ ਕਰੀਵਾਲੇ ਰਹਿੰਦੇ ਤੇ ਜੁਗਿੰਦਰ ਸਿੰਘ ਕਾਲੇ ਨਾਲ ਘਰ ਬਾਰ ਘਸੀਟਾ ਸਿੰਘ ਨੂੰ ਮਾਰਨ ਦੀਆਂ, ਗੱਲਾਂ ਕੰਧਾਰਾ ਸਿੰਘ ਕਹਿੰਦਾ ਸੁਣ ਤੇ ਅੰਦਰ ਵੜ ਤੇਲ ਮਲਦਾ ਤੇ ਬੈਠਕਾਂ ਕੱਢਦਾ ਵੇਖ, ਸਤਿਗੁਰੂ ਜੀ ਦਾ ਰੋਕਣਾ ਤੇ ਸਜਣਾ ਤੋਂ ਅਖਵਾਣਾਂ ਭੀ ਸੁਣਿਆ। ਇੱਕ, ਦੋ ਵਾਰੀ ਸਿਰ ਤੋਂ ਕਪੜਾ ਲਾਹ ਪੈਰਾਂ ਕੰਧਾਰਾ ਸਿੰਘ ਦਿਆਂ ਤੇ ਸਿਰ ਭੀ ਧਰਿਆ ਕਿ ਤੂੰ ਸਤਿਗੁਰੂ ਜੀ ਤੇ ਸਜਣਾ ਦੇ ਕਹੇ ਹੀ ਮਨ ਆਈ ਤੋਂ ਟਲ ਜਾ। ਜੇ ਨ ਮੰਨਿਆ ਤਾਂ ਪੁਤ੍ਰਾਂ ਤੇ ਸਾਕਾਂ, ਸੰਤ ਨਗਰ ਵਿੱਚ ਵਸਦਿਆਂ, ਭੀ ਸਮਝਾਇਆ। ਮਹਿੰਦਰ ਸਿੰਘ ਵਡਾਣੀਆਂ ਤੇ ਕ੍ਰਿਪਾਲ ਸਿੰਘ ਕਿਹਾ, "ਤੂੰ ਘਸੀਟਾ ਸਿੰਘ ਨੂੰ ਮਾਰਨ ਤੋਂ ਟਲ ਜਾਹਜਦ ਸਤਿਗੁਰੂ ਜੀ ਭੀ ਰਾਜੀ ਨਹੀਂ।" ਕੰਧਾਰਾ ਸਿੰਘ ਕਿਹਾ, "ਮੈਂ ਨਹੀ ਮੁੜਣਾ ਕਿਸੇ ਦੇ ਕਹੇ।" ਤਾਂ ਸਭ ਉਸਦਾ ਸਨੇਹ ਸਾਥ ਛੱਡ

ਗਏ।

## ਜ਼ਰ, ਜੋਰੂ, ਜਮੀਨ ਤਿੰਨੇ ਉਪਾਧੀ ਦਾ ਮੂਲ

ਕੰਧਾਰਾ ਸਿੰਘ ਦੇ ਹਥਿਆਰ, ਪਸਤੌਲ ਖ੍ਰੀਦਨ ਦਾ ਪਤਾ ਉਸਦੇ ਘਰ ਦਿਆਂ ਨੂੰ ਭੀ ਲਗ ਗਿਆ ਤੇ ਉਧਰ ਘਸੀਟਾ ਸਿੰਘ ਨੂੰ ਭੀ ਪਤਾ ਲਗ ਗਿਆ ਸੀ। ਇਹ ਭੀ ਘਸੀਟਾ ਸਿੰਘ ਸੁਣਦਾ ਸੀ ਕਿ ਸਤਿਗੁਰੂ ਜੀ ਉਸ ਨੂੰ ਰੋਕਦੇ ਹਨ ਤੇ ਹੋਰ ਸਿੱਖਾਂ ਨੂੰ ਸਮਾਈ ਵਿੱਚ ਰਹਿਣਾ ਹੀ ਦ੍ਰਿੜ੍ਹਾਂਦੇ ਹਨ। "ਭਲਾ ਮਾਣਸ ਅੰਦਰ ਵੜੇ। ਮੂਰਖ ਜਾਣੇ ਮੈਥੋਂ ਡਰੇ" ਅਖਾਣ ਵਾਂਗੂੰ ਉਸ ਆਪਣੇ ਅਫਸਰ ਦੋਸਤਾਂ ਤੇ ਚੋਧਰੀ ਦੇਵੀ ਲਾਲ ਜਹੇ ਚਲਦੇ ਪੁਰਜਿਆਂ ਦੀ ਸਲਾਹ ਲਗ ਤਬਾਦਲਾ ਕਰ, ਦਿੱਤੀ ਜ਼ਮੀਨ, ਸੰਤ ਨਗਰ ਵਾਲੀ, ਨੂੰ ਲੈਣ ਦੀ ਕਾਹਲ ਕੀਤੀ। ਉਧਰੋਂ ਹੁਕਮ ਲਵਾ ਲਿਆ ਕਿ ਘਸੀਟਾ ਸਿੰਘ ਨੂੰ ਅਲਾਟ ਹੋਈ ਜ਼ਮੀਨ ਦਾ ਕਬਜ਼ਾ ਪੁਲਸ ਦੀ ਮਦਦ ਨਾਲ ਸਣੇ ਸਾਥੀਆਂ ਦੇ ਦਵਾਇਆ ਜਾਵੇ।

ਸਤਿਗੁਰੂ ਜੀ ਨੂੰ ਭੀ ਉਧਰੋਂ ਇਸ ਹੁਕਮ ਨਿਕਲਦੇ ਦਾ ਪਤਾ ਲਗ ਗਿਆ। ਕਿਉਂਕਿ ਸਤਿਗੁਰੂ ਜੀ ਦਾ ਫੇਰਾ ਭੀ ਹਰ ਸ਼ਹਿਰ ਰਹਿੰਦਾ ਸੀ ਤੇ ਸੇਵਕ ਤੇ ਮੇਲੀ ਭੀ ਹਰ ਮਹਿਕਮੇਂ ਵਿੱਚ ਸੀ। ਸਤਿਗੁਰੂ ਜੀ ਨੇ ਛੋਟੇ ਬਾਬਾ ਜੀ ਤੇ ਅਵਤਾਰ ਸਿੰਘ ਝੱਬਰ ਨੂੰ ਚੰਡੀਗੜ੍ਹ ਭੇਜਿਆ ਕਿ ਉਪਰ ਜਾ ਅਸਲੀਅਤ ਦਸੋ ਕਿ ਕਬਜ਼ਾ, ਨਾਜਾਇਜ਼ ਕਾਹਲੀ ਨਾਲ, ਨਾ ਮਿਲੇ ਦਾ ਹੁਕਮ ਲਿਆਓ। ਇਹ ਦਸ ਕੇ ਅਸੀ ਤਬਾਦਲਾ ਕੀਤਾ ਹੋਇਆ ਹੈ। ਮਤ ਸੁੱਤਿਆਂ ਦੇ ਕਟੇ ਹੋ ਜਾਂਦੇ ਹੋਣ।

ਸਤਿਗੁਰੂ ਜੀ ਰਾਤੋ ਰਾਤ ਦਮਦਮੇ, ਦੋਹੀ ਕਰੀਵਾਲੀ ਸੰਤੋਖ ਪੁਰੇ, ਧਰਮ ਪੁਰੇ, ਮਿਰਜ਼ਾ ਪੁਰ, ਦੌਨੀ ਅਮਰਾਸਰੀ, ਨਕੌੜੇ, ਸੰਤਾਂ ਵਾਲੀ, ਸਿੱਖ ਭੇਜ ੭ ਜੇਠ ੨੦੧੫ ਬ੍ਰਿ:, ੨੦ ਮਈ ੧੯੫੮ ਨੂੰ ਸਭ ਸੰਤ ਨਗਰ ਸਵੇਰੇ ਹੀ ਸਿੱਖ ਸੱਦੇ ਤੇ ਆਪ ਭੀ ਸਵੇਰੇ ਹੀ ਸੰਤ ਨਗਰ ਪਹੁੰਚ ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ ਤੇ ਕਿਹਾ, ਘਸੀਟਾ ਸਿੰਘ ਸਰਕਾਰੀ ਲੋਕਾਂ ਦੀ ਮਦਦ ਨਾਲ, ਭਗਤ ਹਜਾਰਾ ਸਿੰਘ, ਨਾਲ ਕੀਤੀ ਤਬਾਦਲੇ ਵਾਲੇ ਜ਼ਮੀਨ ਤੇ ਕਬਜਾ ਕਰਨਾ ਚਾਹੁੰਦਾ ਹੈ। ਤੇ ਰਕਮ ਤੇ ਹਾਰਨੀ ਵਾਲੀ ਜ਼ਮੀਨ ਭੀ, ਕਬਜ਼ੇ ਦੇ ਤੌਰ ਕੋਲ ਰਖ, ਖੋਹਣੀ ਚਾਹੁੰਦਾ ਹੈ। ਸਰਕਾਰ ਦੇ ਕਰਮਚਾਰੀ, ਤੁਹਾਡੀ, ਮੇਰੀ ਕੀਤੀ, ਵੰਡ ਭੰਨਣੀ ਚਾਹੰਦੇ ਹਨ। ਤੁਸਾਂ ਕਿਸੇ ਨੂੰ ਮਾਰਨਾਂ ਨਹੀ ਮਰਨਾ ਹੈ। ਤੇ ਕਹਿਣਾ ਹੈ, "ਅਸਾਂ ਕਬਜ਼ਾ ਨਹੀ ਕਰਨ ਦੇਣਾ" ਤੁਸਾਂ ਨਹੀ ਕਰਨ ਦੇਣਾ। ਹਥੀ ਮਾਲਾ ਲਈ ਧਰਤੀ ਤੇ ਲੇਟ ਜਾਣਾ ਹੈ। ਸਭ ਹਜ਼ਾਰਾ ਸਿੰਘ ਦੇ ਖੂਹ ਤੇ ਜਲ ਪਾਣੀ ਛਕ ਪੁਜੋ। ਭਰੋਸਾ ਰੱਖਣਾਂ ਗੁਰੂ ਭਲੀ ਕਰੇਗਾ। ਕਲ ਦਾ ਅਵਤਾਰ ਸਿੰਘ ਤੇ ਕਾਕੇ ਛੋਟੇ ਨੂੰ, ਚੰਡੀਗੜ੍ਹ ਸਟੇ ਆਰਡਰ ਲੈਣ ਲਈ ਭੀ ਭੇਜਿਆ ਹੋਇਆ ਹੈ। ਤੁਹਾਨੂੰ ਬੇਹਥਿਆਰਿਆਂ ਤੇ ਮਾਲਾ ਫੇਰਦਿਆਂ ਨੂੰ ਰੌਂਦ ਕੋਈ ਕਬਜਾ ਨਹੀ ਕਰ ਸਕੇਗਾ।

ਸਤਿਗੁਰੂ ਜੀ ਸਭ ਨਗਰਾਂ ਦੇ ਆਏ ਸਿੱਖਾਂ ਨੂੰ ਇਹ ਭੀ ਕਿਹਾ, "ਇਹ ਸਰਕਾਰ ਦਾ ਸਾਡੇ ਉਤੇ ਸਿਧਾ ਵਾਧਾ ਤੇ ਜ਼ੁਲਮ ਹੈ। ਮੈ ਇਹ ਕਦੀ ਸਹਿਣ ਨੂੰ ਤਿਆਰ ਨਹੀ। ਮੈਨੂੰ ਕੋਈ ਅਫਸੋਸ ਨਹੀ, ਕਿਉਂਕਿ ਮੁਢੋਂ ਰਾਜਿਆਂ ਤੇ ਰੱਬ ਵਾਲਿਆਂ ਦਾ ਆਪੋ ਵਿੱਚ ਵਿਰੋਧ ਹੀ ਰਿਹਾ ਹੈ। ਜੇ ਮੇਰੇ ਤੇ ਸਣੇ ਪ੍ਰਵਾਰ ਤੇ ਸਿੱਖਾਂ ਤੇ ਅਨਿਆਈ ਸਖ਼ਤੀ ਹੋਵੇਗੀ ਜਿਵੇਂ ਹੋ ਰਹੀ ਹੈ ਤਾਂ ਕੇਹੜੀ ਨਵੀਂ ਗੱਲ ਏ।

## *ਕਬਜ਼ਾ ਨਹੀਂ ਦੇਣਾ*

ਜੀਵਨ ਨਗਰ, ਸੰਤ ਨਗਰ ਆਦਿ ਦੇ ਤੇ ਸਭ ਖ੍ਰੀਦੇ ਤੇ ਨੇੜੇ ਗੁਰੂ ਵਸਾਏ ਨਗਰਾਂ ਦੇ ਸਿੱਖ, ਜਲ ਪ੍ਰਸ਼ਾਦ ਜੋ ਥੋੜਾ ਚਿਤ ਕੀਤਾ, ਛਕ ਘਸੀਟਾ ਸਿੰਘ ਨਾਲ ਤਬਾਦਲਾ ਕਰ ਲਏ, ਭਗਤ ਹਜ਼ਾਰਾ ਸਿੰਘ ਦੇ ਖੂਹ ਤੇ ਹਥੀਂ ਮਾਲਾ ਫੜੀ ਪੈਲੀ ਵਿੱਚ ਜਾ ਬੈਠੇ। ਤੇ ਹੋਰ ਸਭ ਪਿੰਡੀਂ ਪਤਾ ਪੁਜ ਗਿਆ। ਬਿਰਦ ਮਾਈਆਂ ਬੱਚੇ ਨਾਲ ਲੈ, ਭਾਈ ਭੈਣ ਸਭ ਜੁੜ ਖੂਹ ਤੇ ਅਰਦਾਸ ਕਰ ਚੌਕੜਾ ਲਾ ਜੋ ਆਇਆ ਬੈਠੀ ਗਿਆ। ਮੈਂ ਭੀ ਉਹਨਾਂ ਦੇ ਵਿੱਚ ਸਾਂ। ਕਈ ਬਿਰਧ ਤੇ ਅੰਧੇ ਸਿੱਖ, ਮਾਈਆਂ ਭੀ ਹੋਰ ਨਗਰਾਂ ਵਿੱਚੋਂ ਕੰਧੇ ਫੜ ਇੱਕ ਦੂਜੇ ਦੇ ਸਿੱਖਾਂ ਸੱਦੇ ਆਏ ਸੀ। ਸਭ ਆਪੋ ਵਿੱਚ ਬੈਠੇ ਬਚਨ ਕਰਦੇ ਸੀ ਵੇਖੋ, "ਸਤਿਗੁਰੂ ਜੀ ਤੇ ਕਿਸੇ ਦੀ ਜਮੀਨ ਤੇ ਕਬਜ਼ਾ ਕਰਨ ਵਾਲੇ ਸਿੱਖ ਦੀ ਉਗਰਾਹੀ ਭੀ ਨਹੀ ਲੈਂਦੇ ਪਰਾਇਆ ਹੱਕ ਗਊ, ਸੂਰ ਦੇ ਤੁਲ, ਸਭ ਗੁਰੂਆਂ ਨੇ ਕਿਹਾ ਹੈ। ਇਹ ਅਫਸਰ ਵੇਖੋ ਕਿਡਾ ਅਨਿਆਂ ਕਰ ਰਹੇ ਹਨ। ਅਸੀ ਹੱਕ ਤੇ ਮਰਾਂਗੇ। ਨਹੀਂ ਡਰਾਂਗੇ ਜੇੜ੍ਹਾ ਆਪਣੇ ਹੱਕ ਤੇ ਭੀ ਨਹੀਂ ਮਰਦਾ, ਉਹ ਮੁਰਦਾ ਹੁੰਦਾ ਏ। ਅਸੀ ਭੀ ਮੁਢੋਂ ਆਪਣੇ ਹਕ ਤੇ ਮਰਨ ਸਿਖੇ ਹੋਏ ਹਾਂ, ਜੇ ਹਕੂਮਤਾਂ ਮਾਰਨ ਤੇ ਅਨਿਆ ਕਰਨ ਹੀ ਜਾਣਦੀਆਂ ਹਨ।"

ਥਾਣੇਦਾਰ ਰਾਣੀਆਂ ਵਾਲਾ, ਹਿਸਾਰੋਂ ਆਈ ਪੁਲਸ ਤੇ ਸਰਸਿਉਂ ਤਸੀਲਦਾਰ ਤੇ ਪਟਵਾਰੀ ਬੰਗਲੇ ਬੈਠੇ, ਸਿਪਾਹੀਆਂ ਨੂੰ ਨਾਲ ਲੈ, ਉਸ ਖੂਹ ਤੇ ਸੜਕ ਤੇ ਪੁੱਜਾ ਤੇ ਜਾਂਦੇ ਹੀ ਗਰਮ ਹੋ ਕਿਹਾ, "ਮੈਂ ਅਜ ਜਾਣ ਲਿਆ ਹੈ ਕਿ ਹਰ ਕੰਮ ਵਿੱਚ ਮਹਾਰਾਜ ਪ੍ਰਤਾਪ ਸਿੰਘ ਦਾ ਹੱਥ ਹੁੰਦਾ ਹੈ। ਤੁਸਾਂ ਇਹ ਕੀ ਤਮਾਸ਼ਾ ਲਾ ਰੱਖਿਆ ਹੈ? ਮੇਰੇ ਕੋਲ ਤਾਕਤ ਹੈ, ਹੁਕਮ ਹੈ, ਹਥਿਆਰ ਹਨ ਤੁਹਾਨੂੰ ਠੀਕ ਕਰਨ ਲਈ।" ਅਗੋਂ ਪ੍ਰੀਤਮ ਸਿੰਘ ਕਵੀ, ਸਤਿਜੁਗ ਦੇ ਸੰਪਾਦਕ, ਹਰੀ ਸਿੰਘ ਵਡਾਣੀਏ ਤੇ ਧਾਰਾ ਸਿੰਘ ਗੁਰੂ ਕੇ ਲਾਂਗਰੀ ਆਦਿ ਨੇ ਅਗੇ ਹੋ ਕਿਹਾ, "ਤੁਹਾਨੂੰ ਬੇ ਹਥਿਆਰਾਂ ਮਾਲਾ ਫੇਰਦਿਆਂ ਤੇ ਜੋਰ ਨਹੀਂ ਕਰਨਾ ਚਾਹੀਦਾ।" ਭਗਤ ਹਜਾਰਾ ਸਿੰਘ ਨੂੰ ਅਗੇ ਕਰ ਕਿਹਾ, "ਇਸ ਦੀ ਹਾਰਨੀ ਵਾਲੀ ਜਮੀਨ ਨਾਲ, ਘਸੀਟਾ ਸਿੰਘ ਦਾ ਤਬਾਦਲਾ ਹੋਇਆ ਹੈ। ਘਸੀਟਾ ਸਿੰਘ, ਉਸ ਤੇ ਕਬਜ਼ਾ ਭੀ ਜਾ ਕੀਤਾ ਹੋਇਆ ਹੈ। ਜੇ ਤੁਸੀ ਇਸ ਤੋਂ ਇਹ ਭੀ ਖੋਹ ਲਉਗੇ ਤੇ ਇਸ ਦੀ ਦਿੱਤੀ ਰਕਮ ਤੇ ਉਹ ਜਮੀਨ ਭੀ ਜਾਏਗੀ,

ਤੁਸੀਂ ਕੁਝ ਇਨਸਾਫ਼ ਕਰੋ। ਤੁਸੀ ਹਾਕਮ ਇਨਸਾਫ ਲਈ ਹੀ ਬਣੇ ਹੋ ਤੇ ਬਣਾਏ ਜਾਂਦੇ ਹੋ। ਤੁਸੀਂ ਏਤਨਾ ਜ਼ੁਲਮ ਨਾ ਕਰੋ।" ਥਾਣੇਦਾਰ ਕਿਹਾ, "ਮੈਂ ਨਹੀ ਜਾਣਦਾ ਕਿਸ ਤੇ ਜ਼ੁਲਮ ਹੁੰਦਾ ਹੈ? ਤੇ ਕੌਣ ਕਰਦਾ ਏ? ਮੈਂ ਤੇ ਜੋ ਉਪਰੋਂ ਹੁਕਮ ਔਂਦਾ ਏ, ਆਇਆ ਹੈ ਉਸ ਦੀ ਤਾਮੀਲ ਕਰਨੀ ਹੈ।" ਵਿੱਚੋਂ ਕਈ ਸਿੱਖ, ਗੁਰੂ ਕੇ ਉਲਟ, ਤੇ ਸੰਗਤ ਤੇ ਦਬਾ ਪਾਂਦਾ ਥਾਣੇਦਾਰ ਨੂੰ ਦੇਖ ਤੇਜ ਹੋਣ ਪੈਂਦੇ ਪਰ ਸਿਆਣੇ "ਗੁਰਸਬਦੀ ਮਨੁ ਧੀਰਾ।" ਗੁਰੂ ਕੇ ਹੁਕਮ ਦੇ ਆਸਰੇ ਉਹਨਾਂ ਨੂੰ ਧੀਰਿਆਂ ਕਰ ਚੁਪ ਕਰਾ ਦੇਂਦੇ। ਪਰ ਫੇਰ ਭੀ ਪਾਲਾ ਸਿੰਘ ਅਮਰਾਸਰੀਆਂ ਕੇ ਖੂਹ ਵਾਲੇ ਬੱਚੀ ਵਿੰਡੀਏ ਥਾਣੇਦਾਰ ਨੂੰ ਕਿਹਾ, "ਕੈਦ ਕਰ ! ਗੋਲੀ ਮਾਰ ਦੇਹ। ਕਬਜਾ ਨਹੀ ਅਸਾਂ ਇਸ ਤਰ੍ਹਾਂ ਜਿਊਂਦੇ ਜੀ ਹੋਣ ਦੇਣਾ।" ਸ਼ਾਂਤਗੀ ਵਾਲਿਆਂ ਉਸਨੂੰ ਵੀ ਚੁਪ ਕਰਾਇਆ ਤੇ ਏਤਨੇ ਨੂੰ ਛੋਟੇ ਬਾਬਾ ਜੀ ਤੇ ਅਵਤਾਰ ਸਿੰਘ ਸਟੇ ਆਰਡਰ (ਅਰਥਾਤ) ਰੁਕ ਜਾਣ ਦਾ ਹੁਕਮ-ਚੰਡੀਗੜ੍ਹੋਂ ਲੈ ਉਸ ਖੂਹ ਤੇ ਪੁਜੇ। ਥਾਣੇਦਾਰ ਨੂੰ ਦਿਖਾਇਆ। ਥਾਣੇਦਾਰ ਦੇਖ ਕਿਹਾ, "ਅਸਲ ਕਾਗਤ ਨਹੀ, ਨਕਲ ਹੈ। ਮੈਂ ਕਬਜ਼ਾ ਜਰੂਰ ਦਿਵਾਵਾਂਗਾ।" ਅਵਤਾਰ ਸਿੰਘ ਕਿਹਾ, "ਅਸੀਂ ਬੱਚਾ ਬੱਚਾ ਪਿਸ ਜਾਵਾਂਗੇ ਪਰ ਇਸ ਤਰ੍ਹਾਂ ਅਨਿਆਂ, ਜ਼ੋਰ ਨਾਲ ਕਬਜਾ ਨਹੀਂ ਹੋਣਦੇਣਾ, ਸਿਰ ਲਹਿ ਜਾਣਗੇ ਪਰ ਸਿਰੜ ਨਹੀ ਜਾਏਗਾ", ਕਹਿ ਅਵਤਾਰ ਸਿੰਘ ਜੀ ਸਮੇਤ ਬਾਬਾ ਜੀ ਦੇ ਜੀਵਨ ਨਗਰ ਟੁਰ ਆਏ।

ਸੰਗਤ ਮਾਲਾ ਫੇਰੀ ਜਾਵੇ, ਹਨੇਰੀ ਵਗੇ। ਸਪਾਹੀਆਂ ਤੇ ਥਾਣੇਦਾਰ ਨੂੰ ਸੜਕ ਤੇ ਘਟੇ ਵਿੱਚ ਘੇਰੀ ਫਿਰੇ। ਅਨਿਆਂ ਕਰਦਿਆਂ ਨੂੰ ਔਨਿਆਂ ਕਰੀ ਜਾਵੇ। ਕਦੀ ਕਣੀਆਂ ਭੀ ਲਹਿਣ ਤੇ ਥਾਣੇਦਾਰ ਨੂੰ ਕਹਿਣ ਤੂੰ ਏਥੋਂ ਚੁਪ ਕਰਕੇ ਚਲਾ ਜਾਹ ਹੱਲਾਂ ਤੇ ਬੈਲ ਲਈ ਤੇਜਾ ਸਿੰਘ, ਦਰਸ਼ਨ ਸਿੰਘ, ਪੂਰਨ ਸਿੰਘ ਆਏ। ਬੈਲ ਭੀ ਹਨੇਰੀ ਮੀਹ ਤੋਂ ਤੰਗ ਆਏ ਭੱਜ ਭੱਜ ਜਾਣ ਸੰਗਤ ਚੁਪ ਕੀਤੀ ਮਾਲਾ ਫੇਰਦੀ ਇੱਕ ਦੂਜੇ ਤੋਂ ਅਗੇ ਹੋ ਹੋ ਬਵੇ ਤੇ ਕਵ੍ਹੇਂ ਜੇ ਗੋਲੀ ਛੁਟੇ ਤਾਂ ਮੇਰਾ ਸਰੀਰ ਪਹਿਲਾਂ ਛੁਟੇ। ਏਤਨੇ ਨੂੰ ਹੋਰ ਟਰੱਕ ਸਿਪਾਹੀਆਂ ਦਾ ਆਇਆ। ਪਰ ਉਹ ਸਿਪਾਹੀ ਵੇਖ ਹੈਰਾਨ ਹੋਏ ਕਿ ਅਗਲੇ ਭੀ ਰੁਕੇ ਖੜੇ ਹਨ। ਅਸੀ ਕੀ ਕਰਨ ਆਏ ਹਾਂ? ਪੂਰਨ ਸਿੰਘ ਥਾਣੇਦਾਰ ਨੂੰ ਕਵ੍ਹੇ ਜੇ ਕਬਜਾ ਦਿਵਾਣਾ ਈ ਤਾਂ ਥਾਣੇਦਾਰ ਦਿਵਾ, ਨਹੀ ਤਾਂ ਮੈਨੂੰ ਛੁਟੀ ਦੇਹ, ਮਰਨਾਂ ਤਾਂ ਇਕੋ ਵਾਰ ਏ ਥਾਣੇਦਾਰ ਕਵੈਦ ਕਰਾ ਸਿਪਾਹੀਆਂ ਨੂੰ, ਵਖਾਲਾ ਕਰ ਹਾਰ ਪੂਰਨ ਸਿੰਘ ਨੂੰ ਕਿਹਾ, "ਤੂੰ ਆਪ ਹੀ ਕਬਜ਼ਾ ਲੈ ਲੈ, ਮੈਥੋਂ ਤੇ ਨਹੀ ਦਿਵਾਈਦਾ। ਮੈਂ ਤੇ ਹੌਲਾ ਹੋ ਗਿਆ ਹਾਂ। ਤੂੰ ਭੀ ਹੌਲਾ ਹੋ ਲੈ। ਪਰ ਸੋਚ ਲੈ ਨਿਹਥਿਆਂ ਤੇ ਗੋਲੀ ਚਲਾਨ ਦਾ ਕੀ ਨਤੀਜਾ ਹੁੰਦਾ ਹੈ। ਸੁਣ ਸੋ ਭੀ ਚੁਪ ਕਰ ਗਿਆ।

### *ਗੁਰਮੁਖ ਜਿੱਤ ਗਏ !*

ਏਨਾ ਚਿਰ ਮਾਈਆਂ ਤਿੰਨ ਵਾਰੀ ਅਰਦਾਸਾ ਕਰ ਘੰਟਾ ਘੰਟਾ ਨਾਮ ਸਿਮਰਨ ਕੀਤਾ।

Namdhari Elibrary NamdhariElibrary@gmail.com

ਬਾਲ ਭੀ ਚੁਪ ਸ਼ਾਂਤ ਮਗਨ ਰਹੇ। ਸ਼ਹੀਦੀਆਂ ਪਾਣ ਦਾ ਸਮਾਂ ਆ ਸਾਹਵੇਂ ਖੜਾ ਰਿਹਾ। ਏਤਨਾਂ ਚਿਰ ਸਭ ਦੇ ਚੇਹਰੇ ਪ੍ਰਸੰਨ ਰਹੇ। ਥਾਣੇਦਾਰ ਸਿਪਾਹੀਆਂ ਨੂੰ ਇੱਕ ਦੋ ਵਾਰੀ ਮਾਰਚ ਤੇ ਚਾਂਦਮਾਰੀ, ਪਰੇਡ ਤੇ ਫੋਕਾ ਫਾਇਰ ਸੜਕ ਤੇ ਕਰਵਾਇਆ, ਦਬਾ ਰੋਹਬ ਪਾਣ ਲਈ ਪਰ ਜੋ ਆਏ ਸੀ ਜਾਣੇ ਕਦ ਸੀ, ਸੋ ਡਰਦੇ ਕਿਵੇਂ ਸੀ। ਸਿੱਖਾਂ ਸਾਹਵੇਂ ਬੀਤੇ ਸਮੇਂ ਸਭ ਮੂਰਤੀ ਮਾਨ ਹੋਇ ਰਹੇ ਸੀ। ਸਾਧ ਸੰਗਤ ਨੇ ਏਹ ਸਖਤੀ ਦਾ ਸਮਾਂ,ਸ਼ਾਂਤ ਪ੍ਰਸੰਨਤਾ ਨਾਲ ਨਿਭਾਇਆ। ਸਰਕਾਰੀ ਕਰਮਚਾਰੀਆਂ ਨੂੰ ਸੋਚ, ਹੈਰਾਨਗੀ ਹੋਈ ਰਹੀ। ਕੁਝ ਧੀਰਾ ਮਨ ਬਣਾ ਥਾਣੇਦਾਰ, ਪੁਲਸੀਆਂ ਠੱਗਾਂ ਵਾਂਗੂੰ, ਨੇੜੇ ਆ ਕੇ ਕਿਹਾ, "ਤੁਸੀ ਇੱਕ-ਇੱਕ, ਦੋ-ਦੋ, ਚਾਰ-ਚਾਰ, ਹੋ ਹਲ ਡਕੋ, ਅਸੀ ਫੜੀ ਜਾਵਾਂਗੇ।" ਸਿੱਖਾਂ ਕਿਹਾ, "ਅਸਾਂ ਇਸ ਤਰ੍ਹਾਂ ਨਹੀਂ ਕਰਨਾ ਇਕੱਠਿਆਂ ਹੀ ਜਿਊਣਾ ਹੈ ਤੇ ਇਕੱਠਿਆਂ ਹੀ ਮਰਨਾ ਹੈ।" ਤਾਂ ਇਹ ਸੁਣ ਕੁਝ ਵਿੱਚੋਂ ਸਰਕਾਰੀ ਬੰਦੇ ਖਿੰਡਣੇ ਸ਼ੁਰੂ ਹੋ ਗਏ। ਥਾਣੇਦਾਰ ਹੋਰ ਪਾਸੇ, ਪਟਵਾਰੀ ਤੇ ਕੁਝ ਸਪਾਹੀ ਲੈ ਟੁਰਿਆ।

ਬੁਧ ਸਿੰਘ ਵਰਨਾਂ ਵਾਲੇ ਤੇ ਊਧਰ ਸਿੰਘ ਫਿਲੋਕਿਆਂ ਵਾਲੇ ਦਾ ਜੋ ਥੋੜੇ ਜਹੇ ਖੇਤਾਂ ਦਾ ਤਬਾਦਲਾ ਹੋਇਆ ਸੀ, ਉਸ ਤੇ ਜਾ ਖੜ੍ਹਾ, ਫਿਲੋਕਿਆਂ ਵਾਲਿਆਂ ਦੇ ਜਵਾਈ ਜੰਗੀਰ ਸਿੰਘ ਵਰਨਾ ਦੇ ਤੇ ਗੁਰਬਚਨ ਸਿੰਘ, ਊਧਮ ਸਿੰਘ ਕੇ ਪੁਤ੍ਰ ਹਲ ਜਾ ਰੋਕਿਆ; ਹਥੋਂ ਪਾਈ ਹੁੰਦਿਆਂ ਥਾਣੇਦਾਰ ਦੀ ਪਗ ਕੁੱਲੇ ਵਾਲੀ ਗਾਰ੍ਹੇ ਜਾ ਪਈ। ਉਥੋਂ ਹਟ ਕੇ ਥਾਣੇਦਾਰ ਢੋਟੀਆਂ ਵਾਲੇ ਗਰੁਪ ਵਿੱਚੋਂ, ਦੋ ਪੈਲੀਆਂ ਦਾ ਕਬਜ਼ਾ, ਤੇਜਾ ਸਿੰਘ ਪੰਡੋਰੀ ਦੇ ਪੁੱਤ੍ਰ ਦਰਸ਼ਨ ਸਿੰਘ ਦੇ ਨਾਮ ਬੰਨੇ ਤੇ ਖੜੋ ਲਿਖਾਇਆ। ਰੁੜਦਾ ਜਿਵੇਂ ਤਿਣਕੇ ਦਾ ਸਹਾਰਾ ਲੈਣ ਪੈਂਦਾ ਹੈ। ਕੁਝ ਅਪਣੀ ਕਾਰਗੁਜਾਰੀ ਪਾ, ਰਾਣੀਆਂ ਨੂੰ ਥੋੜੇ ਦਿਨ ਰਹਿੰਦੀਆ ਪਰਤਿਆ। ਸਤਿਗੁਰੂ ਜੀ ਦਾ ਬਚਨ ਸਿਰੇ ਚੜਿਆ ਕਿ "ਤੁਸਾਂ ਕਬਜ਼ਾ ਨਹੀ ਕਰਨ ਦੇਣਾ, ਜਾਣ ਸੰਗਤ ਸੰਤ ਨਗਰ ਲਾ ਲੰਗਰ ਛਕਣ ਲਗੀ। ਸਤਿਗੁਰੂ ਜੀ ਜੀਵਨ ਨਗਰੋਂ ਸਭ ਬੀਤੀ ਸੁਣ ਪਹਿਲਾਂ ਉਸ ਖੂਹ ਤੇ ਪੁਜੇ ਅਤੇ ਸਾਰੀ ਸੰਗਤ ਨੂੰ ਖੁਸ਼ੀਆਂ ਦਿੱਤੀਆਂ ਫੇਰ ਸੰਤ ਨਗਰ।

ਸਾਧ ਸੰਗਤ, ਸਤਿਗੁਰੂ ਜੀ ਦੀ ਚਰਨੀ ਲਗੀ ਤੇ ਜੈਕਾਰੇ ਗਜਾ ਕਿਹਾ, "ਸਚੇ ਪਾਤਸ਼ਾਹ, ਆਪ ਦੀ ਦਇਆ ਨਾਲ ਤੇ ਸੁਮਤ ਦਿੱਤੀ ਨਾਲ ਅੱਜ ਪਤ ਰਹੀ ਹੈ। ਥਾਣੇਦਾਰ ਤਾਂ ਬੜੇ ਹੱਥ ਆਪਣੇ ਵੱਲੋਂ ਵਰਤੇ ਹਨ।" ਸਤਿਗੁਰੂ ਜੀ ਬਹੁਤ ਪ੍ਰਸੰਨ ਮਸਤਕ ਹੋਇਆਂ ਬਚਨ ਕੀਤਾ, "ਧੰਨ ਸਾਧ ਸੰਗਤ ਹੈ। ਜੇ ਅਜ ਸਾਧ ਸੰਗਤ ਸ਼ਾਂਤੀ ਰਖ, ਇਕੱਠ ਨਾ ਨਿਭਾਂਦੀ, ਵਰਤਦੀ ਤਾਂ ਏਤਨੇ ਸਾਲਾਂ ਦੀ ਮੇਰੀ ਤੇ ਤੁਹਾਡੀ ਮਿਹਨਤ ਕੀਤੀ ਐਵੇਂ ਜਾਣੀ ਸੀ। ਜੋ ਘਸੀਟਾ ਸਿੰਘ ਤੇ ਹਾਕਮ, ਮੇਰੀ ਵੰਡ ਕੀਤੀ ਭੰਨ ਤੁਹਾਨੂੰ ਦੁਖੀ ਕਰ ਦੁਹਾਂ ਨੂੰ ਹਾਨੀ ਪੁਚਾਣੀ ਚਾਹੁੰਦੇ ਸੀ, ਸੋ ਹੋ ਜਾਣੀ ਸੀ। ਪਰ ਧੰਨ ਸਾਧ ਸੰਗਤ ਹੈ। ਜਿਸ ਨੇ ਅਜ ਮੇਰੀ ਤੇ ਆਪਣੀ ਪਤ ਰਖ ਵਖਾ ਦਿੱਤੀ ਹੈ।" ਸੰਤ ਆਲਾ ਸਿੰਘ ਜੀ ਅਚਰਜ ਸੁਆਦ 'ਚ ਪਿਆਂ ਕਿਹਾ। "ਵਾਹੁ-ਵਾਹੁ! ਸਚੇ ਪਾਤਿਸ਼ਾਹ! ਤੂ ਸਚੀ ਨਾਈ। ਦੁਹਾ ਸਿਰਿਆਂ ਦਾ ਆਪਿ ਸੁਆਮੀ ਖੇਲੈ ਬਿਗਸੈ ਅੰਤਰਜਾਮੀ।" ਸੁਣ ਸਭ ਸੰਗਤ ਜੈਕਾਰਾ ਗਜਾਇਆ ਤੇ ਸਤਿਗੁਰੂ ਜੀ ਜੇਬ ਵਿੱਚੋਂ ਸੋ ਸਟੇਅ

ਆਡਰ ਕੱਢ ਵਿਖਾਇਆ ਜੋ ਅਸਲ ਹੁਕਮ ਚੰਡੀ ਗੜ੍ਹੋਂ ਸ੍ਰ: ਤੇਜਾ ਸਿੰਘ ਜੀ ਲੈ ਪੁਜੇ ਸੀ, ਜੀਵਨ ਨਗਰ ਹੁਣੇ ਹੁਣੇ। ਸਤਿਗੁਰੂ ਜੀ ਬਚਨ ਕੀਤਾ, "ਹੁਣ ਅਗੋਂ ਦਿਵਾਨੀ ਮਸਤਾਨੀ ਹੀ ਚਲੇਗੀ। ਇਸ ਤਰ੍ਹਾਂ ਪੁਲਸੀਏ ਨ ਸ਼ਫਾਰਸ਼ੀ ਹੁਕਮ ਦਾ ਕਬਜਾ ਦਵੌਣ ਔਣਗੇ।"

ਸਤਿਗੁਰੂ ਜੀ ਸ੍ਰੀ ਜੀਵਨ ਨਗਰ ਆਏ
ਤੇ ਸੰਗਤ ਸਭ ਆਪੋ ਆਪਣੇ ਨਗਰਾਂ ਨੂੰ ਚਾਲੇ ਪਾਏ।
ਤਰਨ ਸਿੰਘ ਲਿਖ ਸਾਰ ਸੁਣਾਏ।
ਘਸੀਟਾ ਸਿੰਘ ਇਸਤਰ੍ਹਾਂ ਦੇ ਟਰਪਲ ਭੀ ਲਾਏ।
ਲਿਆ ਆਪਣਾਂ ਇਤਬਾਰ ਗਵਾਏ।
ਸਤਿਗੁਰੂ ਜੀ ਆਪਣੀ ਮੌਜ ਰਜਾਏ। ਕਿਸੇ ਜਿਤਾਏ, ਕਿਸੇ ਹਰਾਏ।*

## *ਸਰਸੇ ਦਾ ਇੱਕਠ*

ਸਰਸੇ, ੮ ਜੇਠ, ਵੈਦ ਰਾਮ ਦਿਆਲ ਡਬਵਾਲੀ ਦੇ ਵੱਲੋਂ ਇਸ਼ਤਿਹਾਰ ਕੱਢ ਚੁਫੇਰੇ ਫੇਰ, ਜਿਮੀਦਾਰਾਂ ਦਾ ਇਕੱਠ ਹੋਇਆ। ਸਤਿਗੁਰੂ ਜੀ ਭੀ ਦਰਸ਼ਨ ਦਿਤੇ। ਵੈਦ ਜੀ ਭੀ ਬੋਲੇ ਤੇ ਹੋਰ ਸੁਘੜ ਕਿਸਾਨ ਭੀ ਕਿ ਸਰਕਾਰ ਜੋ ਜ਼ਮੀਨ ਬੰਜਰ ਦਾ ਪੱਜ ਲਾ, ਜਿਮੀਦਾਰਾਂ ਤੋਂ ਖੋਹ ਰਹੀ ਹੈ। ਸ਼ਾਂਤ ਮਈ ਰਖ ਸਤਿਆਗ੍ਰਹਿ ਕੀਤਾ ਜਾਵੇ। ਕਿਸੇ ਕੀਮਤ ਭੀ ਹਰੀਜਨਾਂ ਨੂੰ ਕਬਜੇ ਨਾਂ ਦਿੱਤੇ ਜਾਣ। ਸਤਿਗੁਰੂ ਜੀ ਦਸਿਆ "ਕਿ ਸਰਕਾਰ ਪਾਸ ਬਹੁਤ ਜਮੀਨ ਚੰਗੀ ਅਜੇ ਐਸੀ ਹੈ। ਪੰਜਾਬੋਂ ਬਾਹਰ ਤੇ ਦਿਲੀਓਂ ਪਰੇ ਜੋ ਮਾਲਕ ਛੱਡੀ ਜਾਂਦੇ ਹਨ। ਇਹ ਅਫਸਰ ਉਥੇ ਕਿਉਂ ਨਹੀ ਐਸਿਆਂ ਨੂੰ ਲੈ ਜਾ ਵਸਾਂਦੇ? ਮੈਂ ਜਾਣਦਾ ਹਾਂ, ਇਸ ਤਰ੍ਹਾਂ ਕੀਤਿਆਂ ਸਰਕਾਰ ਨੂੰ ਖੇਚਲ ਹੁੰਦੀ ਹੈ ਤੇ ਜਿਵੇਂ ਕਰਦੀ ਹੈ ਰਈਅਤ ਪਾਟ ਲੜਦੀ ਹੈ। ਹਾਕਮਾਂ ਦੀ ਅੰਗ੍ਰੇਜ਼ਾਂ ਵਾਲੀ ਨੀਤੀ ਪਾੜੋ ਤੇ ਰਾਜ ਕਰੋ, ਸਿਰੇ ਚੜ੍ਹਦੀ ਹੈ।

ਜਿਮੀਦਾਰੋਂ ! ਤੁਸੀ ਸਿਰ ਜੋੜ ਹੌਸਲਾ ਧਾਰੋ, ਮੋਹਲਤ ਮਿਲ ਜਾਵੇਗੀ, ਅਬਾਦ ਕਰਨ ਦੀ। ਤੁਸੀ ਸੁਣਦੇ ਪੜਦੇ ਹੋਵੋਗੇ, ਕਈ ਥਾਈਂ ਲੜਾਈਆਂ, ਕਤਲ ਹੋਏ ਹਨ।

ਥੋੜੇ ਦਿਨਾਂ ਬਾਦ ਹੀ ਸਰਕਾਰੋਂ ੨ ਸਾਲ ਵਿੱਚ ਜਮੀਨ ਆਬਾਦ ਕਰਨ ਦਾ ਹੁਕਮ ਨਿਕਾਲਿਆ। ਇਹੋ ਜਿਹੇ ਜਲਸਿਆਂ ਤੇ ਜਨਤਾ ਦੇ ਸਤਿਆ ਦੀ ਕਨਸੋ, ਅਵਾਜ਼ ਜਾਨਣ ਲਈ, ਸਰਕਾਰਾਂ ਸਦਾ ਖੁਫੀਆ ਮਹਿਕਮਾ ਰੱਖਦੀਆਂ ਹਨ। ਖੁਫੀਆ, ਧਾਰਮਿਕ ਮੇਲਿਆਂ ਤੇ ਹਰ ਹੋਰ ਇਕੱਠਾਂ, ਪਿੰਡਾਂ, ਬਜਾਰਾਂ ਵਿੱਚ ਫਿਰ ਸਭ ਪਤੇ ਕਰ, ਪੁਚਾਂਦੇ ਹਨ, ਸਚੇ ਭੀ ਝੂਠੇ ਭੀ।

*ਸਤਿਗੁਰੂ ਜੀ ਭੀ ਇਸ ਦਿਨ ਪ੍ਰਸ਼ਾਦ ਨ ਛਕਿਆ ਸੀ। ਸਾਧ ਸੰਗਤ ਨੂੰ ਭੁਕਦਿਆਂ ਦੇਖ, ਤਾਂ ਹੀ ਸ਼ੁਰੂ ਛਕਿਆ ਸੀ, ਜਲ, ਫਲ ਆਦਿ ਜਿਨ੍ਹਾਂ ਫਿਰ ਕੀਤਾ ਦੂਰ।

Namdhari Elibrary NamdhariElibrary@gmail.com

ਸਤਿਗੁਰੂ ਜੀ, ਸਤਿਗੁਰੂ ਰਾਮ ਸਿੰਘ ਜੀ ਦੇ, ਸਮੇਤ ਸੂਬਿਆਂ ਘੋੜੀਆਂ ਵਾਲਾ ਫੋਟੋ ਤੇ ੧੨ ਪਾਤਸਾਹੀਆਂ ਦੇ ਫੋਟੋ ਛਪਵਾ ਛੇ ਆਨੇ ਦੀ ਵਿਕਰੀ ਵਾਸਤੇ ਸਤਿਜੁਗ ਤੇ ਛਪਵਾਇਆ। ਕਿਉਂਕਿ ਸਿੰਘ ਸਭੀਆਂ ਦੇ ਪੱਖੀ ਕਹਿੰਦੇ ਸੀ, ਕਿਉਂ ਕੂਕੇ ਐਸੇ ਫੋਟੋ ਛਾਪਦੇ ਹਨ? ਛਪਵਾ ਕੇ, ਗ੍ਰੰਥ ਸਾਹਿਬ ਦੇ ਰੁਮਾਲੇ ਬਹੁਤੇ ਹੋ ਰੁਲਦੇ ਹਨ। ਕੀਮਤ ਸ਼ਰਧਾਲੂਆਂ ਵੱਲੋਂ ਦਿੱਤੀ ਜਾਵੇ ਤੇ ਜਮ੍ਹਾ ਹੋਇਆ ਧਨ ਗਰੀਬਾਂ ਨੂੰ ਵੰਡਿਆ ਜਾਵੇ।

## *ਇੱਕ ਹੋਰ ਜਤਨ ਘਸੀਟਾ ਸਿੰਘ ਬਾਰੇ*

ਰੰਗਾ ਪਿੰਡ ਦੇ ਇੰਦਰ ਸਿੰਘ ਨੂੰ, ਘਸੀਟਾ ਸਿੰਘ ਇਨੀ ਦਿਨੀ ਡਬ ਵਾਲੀ ਮਿਲਿਆ ਉਸ ਸਤਿਗੁਰੂ ਜੀ ਦੀ ਸੋਭਾ ਕੀਤੀ ਕਿਉਂਕਿ ਉਸੇ ਸੁਣਿਆ ਸੀ, ਇਸ ਭੁਖੜੇ ਇਲਾਕੇ ਵਿੱਚ ਆ, ਲੰਗਰ ਲਾ, ਬੰਜਰ ਪੁਟਾ ਰੌਣਕ ਤੇ ਚੁਫੇਰੇ ਦਾ ਸੁੱਖ ਵਧਾ ਦਿੱਤਾ ਹੈ। ਘਸੀਟਾ ਸਿੰਘ ਕਿਹਾ, "ਕਦੇ ਤੇ ਵਾਕਿਆ ਹੀ ਉਹ ਚੰਗਾ ਸੀ ਪਰ ਹੁਣ ਕੀ ਦੱਸਾਂ? ਮੇਰੀ ਜਮੀਨ ਖੋਹ ਪਿੰਡੋਂ ਕੱਢ ਛਡਿਆ ਹੈ।" ਇੰਦਰ ਸਿੰਘ ਕਿਹਾ, "ਤੇਰੇ ਕਹੇ ਨਹੀ, ਆ ਕੇ ਵੇਖ ਕੇ ਮੰਨਾਵਾ।" ਇੰਦਰ ਸਿੰਘ ਦੋ ਹੋਰਨਾਂ ਸਮੇਤ ਆ ਕੇ ਸਤਿਗੁਰੂ ਜੀ ਅੱਗੇ ਜੀਵਨ ਨਗਰ, ਅਰਜ ਕੀਤੀ, "ਜੇ ਆਪ ਚਾਹੋ ਤਾਂ ਮੈਂ ਆਪਦੀ ਤੇ ਘਸੀਟਾ ਸਿੰਘ ਦੀ ਦੁਬਿਧਾ ਵਿੱਚ ਪੈ ਚਾਰਾ ਕਰਾਂ ਜੇ ਕੁਝ ਘਟੇ ਕਿਉਂਕਿ ਮੈਂ ਸੁਣਿਆ ਹੈ ਦੁਬਿਧਾ ਬਹੁਤ ਵੱਧ ਕੇ ਵਿਖਾਧ ਤੱਕ ਪਹੁੰਚ ਗਈ ਹੈ।" ਸਤਿਗੁਰੂ ਜੀ ਉੱਤਰ ਦਿੱਤਾ, "ਭਾਈ ਉਹ ਤੇ ਇਥੋਂ ਤਬਾਦਲਾ ਕਰ, ਖੂਹ ਵਾਹਣ ਦੀ ਕੀਮਤ ਲੈ ਭੀ, ਉਸ ਲਾਂਭੇ ਈ ਜਮੀਨ ਤੇ ਜਾ ਵਸ ਭੀ, ਸਰਕਾਰੀ ਮਦਦ ਨਾਲ ਤਬਾਦਲਿਉਂ ਮੁੱਕਰ, ਸਾਨੂੰ ਐਵੇਂ ਪਿਆ ਔਖਿਆ ਕਰਦਾ ਏ। ਕਈ ਵਿੱਚ ਪੈ ਰਹੇ ਹਨ, ਸਾਡੇ ਵੱਲੋਂ ਤੁਹਾਨੂੰ ਛੁੱਟੀ ਹੈ ਜੇ ਕੋਈ ਹੀਲਾ ਹੋ ਜਾਵੇ। ਪਰ ਮੈਨੂੰ ਉਹ ਮੰਨਦਾ ਜਾਪਦਾ ਨਹੀ, ਤੁਹਾਨੂੰ ਉਹ ਕੁਝ ਜਾਣੇ। ਤੁਸਾਂ ਉਸ ਦੀ ਜੀਭ ਸੁਣੀ ਹੈ, ਜੋ ਚੀਜ ਉਹਦੇ ਅੰਦਰ ਹੈ, ਉਹਨੂੰ ਉਹ ਹੀ ਜਾਣਦਾ ਹੈ।"

ਉਹ ਸਰਦਾਰ ਜੀ, ੧੯ ਜੇਠ, ੨੦੧੫ ਵਾਪਸ ਆਏ, ਘਸੀਟਾ ਸਿੰਘ ਨੂੰ ਮਿਲਕੇ ਤੇ ਆਖਿਓ ਨੇ ਉਹ ਆਖਦਾ ਏ, ਮੇਰੇ ਪੁੱਤਰ ਦੇ ਨਾਮ ਤਬਾਦਲੇ ਦੇ ਇੰਤਕਾਲ ਕਰਵਾ ਦੇਣ, ਤੇ ਨਾਲੇ ਤੁਹਾਡੇ ਭਰਾ ਦੀ ਬੜੀ ਸਿਫਤ ਕਰਦਾ ਏ।

## *ਘਸੀਟਾ ਸਿੰਘ ਦੇ ਮੁਕਰਨ ਦੀ ਹਿਸਟਰੀ*

ਮੈਨੂੰ ਸਤਿਗੁਰੂ ਜੀ ਹੁਕਮ ਕੀਤਾ, ਮੈਂ ਲਿਖ ਕੇ ਲੈ ਗਿਆ। ਸਤਿਗੁਰੂ ਜੀ ਕਿਹਾ ਸੀ, ਇਹ ਕਾਗਜ਼ ਲੋੜ ਪਈ ਨੂੰ ਹਾਕਮਾਂ ਨੂੰ ਵਿਖਾਵਾਂਗੇ। ਮੈ ਜੋ ਨੋਟ ਕੀਤਾ ਸੋ ਇਸ ਤਰ੍ਹਾਂ ਸੀ। ਸਭ ਤੋਂ, ਜਮੀਨ ਵੰਡਣ ਬਾਬਤ ਪੁਛ-ਪੁਛ ਕੇ ਦੋ ਤਿੰਨ ਵਾਰੀ ਅੰਗੂਠੇ ਲਵਾਏ ਤੇ ਜ਼ਮੀਨ

ਵੰਡੀ ਜਿਸ ਤੋਂ ਬਦਲ ਘਸੀਟਾ ਸਿੰਘ ਅਰਜ਼ੀ ਦਿੱਤੀ, ਮੈਂ ਆਪਣੇ ਸਰਕਾਰੋਂ ਪਦੇ ਨੰਬਰ ਲੈਣੇ ਹਨ। ਜਦ ਸਿੱਖਾਂ ਕੁਲ ਮਿਹਨਤ ਕਰ ਕਬਜ਼ੇ ਪੱਕੇ ਕਰ ਲਏ ਸੀ।

੨੦੦੯ ਸੰਮਤ, ੧੬ ਕਤਕ, ਮਾਈ ਹਰ ਕੌਰ ਖਾਰੇ ਵਾਲੀ ਦੀ ਚੜ੍ਹਾਈ ਤੇ ਸੰਤ ਨਗਰ, ਸਤਿਗੁਰੂ ਜੀ ਕਿਹਾ, "ਘਸੀਟਾ ਸਿੰਘ ਤੂੰ ਜੋ ਲੋੜੀਦਾ ਹੈ, ਲੈ ਲੈ ਪਰ ਦੁਬਿਧਾ ਮੁਕਾ, ਤਾਂ ਭੀ ਨਾ ਘਸੀਟਾ ਸਿੰਘ ਰੁਕਿਆ, ਫੇਰ ਆਲਿਮ ਜੀ ਤੇ ਹੋਰ ਪੰਥ ਵਿੱਚੋਂ ਮੁਖੀ ਪੁਜੇ ਸੰਤ ਨਗਰ ਤਾਂ ਭੀ ਉਨ੍ਹਾਂ ਦੀ ਨਿਰਾਦਰੀ ਹੀ ਕੀਤੀ ਤੇ ਨਾ ਮੰਨਿਆ। ੨੦੧੦ ਬਿ: ੨੫ ਜੇਠ, ਸਭ ਨਗਰਾਂ ਦੇ ਇਕੱਠ ਵਿੱਚ ਝੂਠਾ ਹੋਇਆ, ਬੰਗਲੇ ਸੰਤ ਨਗਰ। ਪਰ ਮਿਲਕੇ ਚਲਣਾ ਫੇਰ ਭੀ ਨਾ ਮੰਨਿਆ। ਪਹਿਲੀ ਭਾਦਰੋਂ ਦੀ ਸੁਚਾ ਸਿੰਘ ਹਥੀ ਲਿਖਤ ਲਾਭ ਸਿੰਘ ਤੇ ਦਿਆਲ ਸਿੰਘ, ਘਸੀਟਾ ਸਿੰਘ ਨੂੰ ਕੁਛ ਕੀਤੀ, ਮੁੜ ਮਿਲਾਪ ਲਈ ਇਹ ਉਸ ਤੋਂ ਭੀ ਮੁਕਰ ਗਿਆ। ਸੰਤ ਆਲਾ ਸਿੰਘ ਜੀ ਵੱਲੋਂ ੨੪ ਕੱਤਕ ਵਲਟੋਹੇ ਵਾਲੇ ਆਏ ਪਰ ਤਾਂ ਭੀ ਨਾ ਮੰਨਿਆ। ਫੇਰ ਸਰਦਾਰ ਅਨੂਪ ਸਿੰਘ ਨੂੰ ਹਾਂ ਕਰ ਸਰਸੇ ਸੁਲਾਹ ਲਿਖਕੇ ਦੇਣ ਲੱਗਿਆ ੨੦੧੧ ਨੂੰ ੧੧ ਵੈਸਾਖ, ੩੦ ਵੈਸਾਖ ਕਰੀ ਵਾਲਿਓਂ ਚੋਖੇ ਸਰੀਰ ਜੁੜ ਆਇਆਂ ਨਾਲ ਜਬਾਨ ਕਰ ਮੋਟਰ ਤੇ ਚੜ੍ਹਨ ਲੱਗਾ ਰਹਿ ਗਿਆ। ਫਿਰ ੩ ਕੱਤਕ ਤਬਾਦਲਾ ਕੀਤਾ ੮੫੦੦ ਰੁ ਲੈ ਲਿਖ ਦਿੱਤਾ। ਸਰਸੇ ਜਾ ਖੂਹ ਤੇ ਵਹਣਾਂ ਦੀ ਕੀਮਤ ਲੈ ਹਾਰਨੀਆ ਰਿਹਾ।

## *ਗਿਆਨੀ ਕਰਤਾਰ ਸਿੰਘ ਮਾਫ਼ੀ ਮੰਗੀ*

ਪੰਜਾਬ ਦੀ ਵਜ਼ਾਰਤੀ ਵਿੱਚ ਏਨ੍ਹੀ ਦਿਨੀ ਇੱਕ ਧੜਾ ਗਿਆਨੀ ਕਰਤਾਰ ਸਿੰਘ, ਗੋਪੀ ਚੰਦ ਭਾਰਗਵ, ਸਵਰਨ ਸਿੰਘ ਤੇ ਬਲਦੇਵ ਸਿੰਘ ਦਾ ਸੀ। ਤੇ ਇੱਕ ਚੌਧਰੀ ਦੇਵੀ ਲਾਲ ਤੇ ਪ੍ਰਤਾਪ ਸਿੰਘ ਕੈਰੋਂ ਦਾ ਸੀ। ੨੦੧੫, ਜੇਠ ੨੩, ੧੯੫੮ ਪੰਜ ਮਈ ਨੂੰ ਚੰਡੀਗੜ ਫੈਸਲਾ ਹੋਣਾ ਸੀ ਮੁਖ ਵਜ਼ਾਰਤ ਦਾ, ਤੇ ਸਾਰੇ ਧੜੇ ਜੋਰ ਲਗਾ ਰਹੇ ਸਨ। ਗਿਆਨੀ ਕਰਤਾਰ ਸਿੰਘ ਨੇ ਸ਼ਿਵ ਕਰਨ ਚਟਾਲੇ ਵਾਲੇ ਨੂੰ ਸਤਿਗੁਰੂ ਜੀ ਪਾਸ ਭੇਜਿਆ ਮੈਂ ਪਿਛਲੀਆਂ ਭੁਲਾਂ ਦੀ ਮਾਫੀ ਮੰਗਦਾ ਹਾਂ, ਹੁਣ ਮੇਰੀ ਮੱਦਦ ਕਰੋ। ਸਤਿਗੁਰੂ ਜੀ ਉੱਤਰ ਦਿੱਤਾ, "ਜਿਨ੍ਹਾਂ ਨਾਲ ਹਾਂ ਆ ਕਰ ਔਣ ਦੀ, ਜੀਵਨ ਨਗਰ ਨਹੀ ਆਇਆ, ਉਹਨਾਂ ਤੇ ਜਿਹਨਾਂ ਸਿੱਖਾ ਦੇ ਪਿੰਡ ਜਾ ਖਿਲਾਫ਼ ਬੋਲ, ਦਿਲ ਦੁਖਾਏ ਸੁ ਉਹਨਾਂ ਤੋਂ ਮਾਫੀ ਮੰਗ ਲੈ। ਮੈਂ ਜਿਵੇਂ ਦੇਵੀ ਲਾਲ ਤੇ ਰਿੰਜ ਹਾਂ ਤਿਵੇਂ ਹੀ ਗਿਆਨੀ ਤੇ ਹਾਂ। ਤੇ ਕਿਸੇ ਦੇ ਮੱਥੇ ਨਹੀ ਲੱਗਣਾ। ਚਾਰ ਮਈ ਨੂੰ ਮੈ ਉਹਨਾਂ ਨੂੰ ਚੰਡੀਗੜ੍ਹ ਭੇਜ ਦਿਆਂਗਾ-ਕਾਕਿਆਂ ਨੂੰ ਤੇ ਸਿੱਖਾਂ ਨੂੰ।"

ਸ਼ਿਵ ਕਰਨ, ਗਿਆਨੀ ਕਰਤਾਰ ਸਿੰਘ ਨੂੰ ਜਾ ਦੱਸਿਆ ਸਤਿਗੁਰੂ ਜੀ ਦੋਹਾਂ ਬਾਬਿਆਂ, ਸਰਦਾਰ ਤੇਜਾ ਸਿੰਘ ਜੀ ਅਵਤਾਰ ਸਿੰਘ, ਹਰੀ ਸਿੰਘ, ਰਤਨ ਸਿੰਘ ਕੂਕਾ ਆਦਿ ਸਿੱਖ ਚੰਡੀਗੜ੍ਹ ਭੇਜ ਦਿੱਤੇ। ਪੰ: ਜਵਾਹਰ ਲਾਲ ਸਰੀਰੀ ਢਿਲਾ ਹੋਣ ਕਰ ਮਨਾਲੀ ਸੀ। ਦੇਵੀ

ਲਾਲ ਤੇ ਕੈਰੋਂ ਨੇ ਤਾਰ ਉਸ ਨੂੰ ਭੇਜੀ ਕਿ ਹਾਲਾਤ ਐਸੇ ਬਣ ਗਏ ਹਨ ਕਿ ਸਾਡਾ ਧੜਾ ਹਾਰ ਜਾਏਗਾ, ਕਿਉਂਕਿ ਮਹਾਰਾਜਾ ਪ੍ਰਤਾਪ ਸਿੰਘ ਜੀ ਤੋਂ ਗਿਆਨੀ ਮਾਫੀ ਮੰਗ ਲਈ ਹੈ। ਇਹ ਰਿਪੋਟਾਂ ਖੁਫੀਆ ਮਹਿਕਮਾਂ ਹੀ ਸਭ ਨੂੰ ਪਹੁੰਚਾਉਂਦਾ ਸੀ। ਗਿਆਨੀ ਨੇ ਚੰਡੀਗੜ੍ਹ ਮਾਫੀ ਬਾਬਿਆਂ ਤੇ ਸਿੱਖਾਂ ਤੋਂ ਮੰਗੀ। ਸਤਿਗੁਰੂ ਜੀ ਚੰਡੀਗੜ੍ਹ ਤਾਂ ਗਏ ਸੀ, ਪਰ ਕਿਸੇ ਇਕੱਠ ਵਿੱਚ ਨਾ ਪੁਜੇ ਸੀ। ਜਵਾਹਰ ਲਾਲ ਨੇ ਤੁਰੰਤ ਤਾਰ ਭੇਜੀ ਜੋ ਦਿੱਲੀ ਹੁੰਦੀ ਚੰਡੀਗੜ੍ਹ ਪੁਜੀ ਕਿ ਮਤ ਕੋਈ ਕੈਰੋਂ ਦੀ ਖਿਲਾਫ਼ਤੀ ਕਰੋ, ਮੇਰੀ ਇਹ ਸਲਾਹ ਹੈ। ਗੋਪੀ ਚੰਦ ਭਾਰਗਵ ਨੇ ਸਤਿਗੁਰੂ ਜੀ ਦੀ ਕਾਰ ਆਪਣੀ ਕੋਠੀ ਅੱਗੋਂ ਜਾਂਦੀ, ਦੂਰੋਂ ਦੇਖ ਬੰਦਾ ਭਜਾ ਰੋਕੀ ਤੇ ਆਪ ਜਾ ਚਰਨੀ ਲਗਾ। ਸਾਡੀ ਕੋਈ ਵਾਹ ਨਹੀਂ ਰਹੀ ਕੈਰੋਂ ਦੇ ਖਿਲਾਫ਼ ਕਹਿਣ ਦੀ। ਆਪ ਦੀ ਜਿਵੇਂ ਰਜਾ ਹੈ ਕਰੋ। ਪੰ: ਜਵਾਹਰ ਲਾਲ ਦੀ ਆਹ ਤਾਰ ਉਪਰੋਂ ਸਾਨੂੰ ਪੁਜੀ ਹੈ। ਸਤਿਗੁਰੂ ਜੀ ਸਭ ਸਮਝ, ਸਵਰਨ ਸਿੰਘ, ਬਲਦੇਵ ਸਿੰਘ ਗਿਆਨੀ ਆਦਿ ਹੋਰ ਸਾਥੀਆਂ ਦੇ ਨਾਲ ਮਤਾ ਮੇ ਲਿਆ ਕਿ ਗੋਪੀ ਚੰਦ ਜੇਹੇ ਤਾਂ ਕੈਰੋਂ ਤੇ ਦੇਵੀ ਲਾਲ ਦੀ ਤਹਿਤ ਮੰਨ ਗਏ ਹਨ। ਸਾਡੀ ਨਾ ਮਿਲਵਰਤਨ ਤੇ ਅਣਖ ਨੂੰ ਕੌਣ ਕੋਈ ਖੋਹ ਸਕਦਾ ਹੈ ਇਸ ਤਰ੍ਹਾਂ ?

੨੩ ਜੇਠ, ਕੈਰੋਂ ਹੀ ਬਹੁਤੇ ਵੋਟ ਲੈ, ਗਿਆਨੀ ਨਾਲੋਂ ਜਿਤਿਆ। ਜੋ ਬਹੁ ਸੰਮਤੀ ਰਖ ਮੁਖ ਮੰਤ੍ਰੀ ਰਹਿਣ ਦਾ ਅਸੂਲ ਸੀ ਸੋ ਤੇ ਨ ਲੈ ਸਕਿਆ, ਨਹਿਰੂ ਪੱਖ ਕੀਤਾ। ਸ੍ਰ: ਤੇਜਾ ਸਿੰਘ ਤੇ ਹੋਰ ਗਿਆਨੀ ਦੇ ਪੱਖੀਆਂ ਭਾਵੇਂ, ਕੈਰੋਂ ਨੂੰ ਵੋਟ ਨ ਪਾਏ ਕਿਉਂ ਜੋ ਉਸ ਨੂੰ ਦੇਵੀ ਲਾਲ ਲਾਲਚ ਦਿੱਤਾ ਹੋਇਆ ਸੀ ਮੈਂ ਤੈਨੂੰ ਹਰਿਆਣਵੀ ਬਾਗੜੀਆਂ ਦੇ ਵੋਟ ਦਿਵਾ ਜੇਤੂ ਕਰਾਂਗਾ ਸੋ ਭੀ ਨਾ ਦਿਵਾ ਸਕਿਆ।

ਜੋ ਜਵਾਹਰ ਲਾਲ ਨਾਂ ਗਲਤ ਪੱਖ ਪੂਰਦਾ ਜਨਤਾ ਤੇ ਸਾਥੀਆਂ ਦੀ ਅਵਾਜ਼ ਨੂੰ ਦਬਾ ਕੇ ਨ ਕੈਰੋਂ ਵੱਲ ਕਰਦਾ, ਕੈਰੋਂ ਜੋ ਸਤਿਗੁਰੂ ਜੀ ਨੂੰ ਹੱਥ ਜੋੜ, ਚਰਨੀ ਲਗਦਾ ਤੇ ਸੀਸ ਨਿਵਾ 'ਪਿਤਾ ਜੀ' ਕਹਿੰਦਾ ਸੀ, ਦੇਵੀ ਲਾਲ ਦੀ ਦੋਸਤੀ 'ਚ ਪੈ ਚੁਗਲੀਆਂ ਦਾ ਫੈਦਾ ਉਠਾ, ਆਪਣੇ ਪੰਜਾਬ ਦੇ ਮੁਖ ਮੰਤ੍ਰੀ ਦੇ ਪਦ ਤੋਂ ਡਿਗਣ ਵੱਲੋਂ ਜਵਾਹਰ ਲਾਲ ਦੇ ਕੰਨ ਭਰਨ ਦੇ ਗੁਣ ਦੇ ਆਸਰੇ ਹੀ ਬਚਿਆ। ਮੈਂ ਵੇਖਿਆ ਹੈ ਤੇ ਸੁਣਿਆ ਹੈ ਉਹ ਦੇਵੀ ਲਾਲ, ਅਕਾਲੀਆਂ ਦੇ ਧੜੇ 'ਚ ਰਲ, ਕੈਰੋਂ ਨੂੰ ਧਕੇ ਸ਼ਾਹੀ ਤੇ ਗੁੰਡਿਆਂ ਦਾ ਚੂੰਡਾ ਕਹਿੰਦਾ ਕੈਰੋਂ ਕਹਿੰਦਾ, ਇਹ ਤੇ ਦੇਵੀ ਹੀ ਸੀ ਮੈਂ ਹੀ ਇਸ ਨੂੰ ਦੱਸਿਆ ਕਿ ਅਸੀ ਆਪੋ 'ਚ ਇੱਕ ਦੂਜੇ ਦੇ ਭੇਤੀ ਹਾਂ ਤੇ ਵੇਖ ਲੌ ਜੈਸੇ ਹਾਂ ਇੱਕ ਦੇ ਬਾਰੇ, ਦੂਜਾ ਦਸ ਰਹੇ ਹਾਂ ਕਿ ਅਸੀ ਐਸੇ ਹਾਂ।

## *ਸੰਤ ਨਗਰ ਦਰਸ਼ਨ*

ਸਤਿਗੁਰੂ ਜੀ, ੨੩ ਜੇਠ, ਸੰਤ ਨਗਰ, ਮੋਹਰ ਸਿੰਘ ਵਰਨਾਂ ਵਾਲੇ ਦੀ ਅਰਜ਼ ਤੇ ਬੱਚੇ ਮਰੇ ਦੇ ਭੋਗ ਪਵਾਏ ਤੇ ਦਰਸ਼ਨ ਦਿੱਤੇ। ਉਸ ਹੋਰ ਬੱਚੇ ਦੀ ਮੰਗ ਕੀਤੀ ਤੇ ਉਮਰ

ਵਾਲਾ ਬੱਚਾ ਮੰਗਿਆ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਤੋਂ ਅਰਦਾਸਾ ਕਰਾਇਆ, ਬੱਚਾ ਬੂਟਾ ਸਿੰਘ ਹੋਇਆ, ਜੋ ਹੁਣ ਹੈ। ਮੇਹਰ ਸਿੰਘ, ਚੜ੍ਹ ਗਿਆ ਹੈ। ਬੀਬੀ ਬੱਚੇ ਆਸਰੇ ਸਮਾਂ ਗੁਜਾਰਦੀ ਏ।

ਸੰਤ ਨਗਰੋਂ ਦਖਣ ਦੋ ਕਨਾਲਾਂ ਥਾ ਪਿੱਪਲ ਦੇ ਦੁਆਲੇ ਦਮਦਮੇ ਵਾਲੇ ਸਿੰਘਾਂ, ਬਤਨ ਸਿੰਘ ਤੇ ਮੁਣਸ਼ਾਂ ਸਿੰਘ, ਦੀ ਯਾਦ ਬਨਾਣ ਲਈ, ਵੀਰ ਸਿੰਘ ਤੋਂ ਲਿਆ ਤੇ ਉਸ ਨੂੰ ਕਿਹਾ, "ਤੈਨੂੰ ਹੋਰ ਥਾਉ ਚੰਗੀ ਜ਼ਮੀਨ, ਇਸਦੇ ਇਵਜ ਦੇਵਾਂਗੇ।" ਏਨੀ ਦਿਨੀ ਸਰਕਾਰ ਕਾਨੂੰਨ ਕੱਢਿਆ ਜੋ ਅਗੇ ਜ਼ਮੀਨ ਮੱਲੀ ਬੈਠੇ ਹਨ, ੧੦ ਘੁਮਾਵਾਂ ਵਾਲਾ ਮਾਲਕ ਪਾਕਿਸਤਾਨੋਂ ਆਇਆ ਉਸਨੂੰ ੪੫੦ ਰੁਪਈਏ ਦੇ ਕਬਜਾ ਲਵੇ। ਸਭ ਅਖਬਾਰਾਂ ਵਾਲਿਆਂ ਰੌਲਾ ਪਾਇਆ। ਸਤਿਗੁਰੂ ਜੀ ਭੀ ੨੫ ਜੇਠ, ਭੈਣੀ ਸਾਹਿਬ, ਸਭ ਸੂਬੇ ਤੇ ਜਥੇਦਾਰ ਸਤਿਜੁਗ ਤੇ ਲੇਖ ਛਪਵਾ, ਸੱਦੇ ਤੇ ਮਤਾ ਪਾਸ ਕੀਤਾ ਕਿ ਉਜੜ ਆਇਆਂ ਨੂੰ ਇਹ ਹਰਜਾਨਾ ਮਿਲੇ, ਬੈਠਿਆਂ ਨੂੰ ਡੰਨ ਲਾ ਦੇਣਾ ਚਾਹੀਦਾ ਏ ਕਿ ਸਗੋਂ ਮਾਲ ਖਾਣ ਵਾਲੇ ਨੂੰ ਮਿਲੇ। ਕਿਡਾ ਗਲਤ ਕਾਨੂੰਨ ਹੈ। ਇਸ ਦੇ ਬਾਦ ਕਾਨੂੰਨ ਪਲਟਿਆ ਤੇ ਜ਼ਮੀਨ ਮਲੀ ਵਾਲਿਆਂ ਤੋਂ ਲੈ ਉਜੜ ਆਇਆ ਨੂੰ ਸੋ ਮਿਲਣ ਦਾ ਕਾਨੂੰਨ ਨਿਕਲਿਆ। ਪਰ ਪਟਵਾਰੀਆਂ ਕਾਨੂੰਨ ਗੋਆਂ ਮਸਾਂ ਹੀ ਸੋ ਰਕਮ ਕਿਸੇ ਮਾਲਕ ਬਣੇ ਨੂੰ ਦਿੱਤੀ।

## *ਕੰਧਾਰਾ ਸਿੰਘ ਨੂੰ ਫੇਰ ਸਮਝਾਣਾ*

ਸਤਿਗੁਰੂ ਜੀ ਜੀਵਨ ਨਗਰ, ੧੦ ਹਾੜ, ਕੰਧਾਰਾ ਸਿੰਘ ਨੂੰ ਅਡਰਾ ਬਹਾ ਕਿਹਾ, "ਮੈਂ ਤੇ ਵਰਜ ਰਿਹਾ ਹਾਂ ਤੇ ਸੁਣਦਾ ਹਾਂ, ਤੂੰ ਫੇਰ ਭੀ ਘਸੀਟਾ ਸਿੰਘ ਨੂੰ ਮਾਰ ਦੇਣ ਦੇ ਮਤਿਉ ਟਲਦਾ ਨਹੀਂ ਪਿਆ।" ਉਸ ਕੁਝ ਉੱਤਰ ਨਾ ਦਿੱਤਾ ਤਾਂ ਸੰਤ ਆਲਾ ਸਿੰਘ ਜੀ ਤੇ ਇੱਕ ਸਿੱਖ ਹੋਰ ਨੂੰ ਕੋਲ ਸੱਦ ਸਤਿਗੁਰੂ ਜੀ ਕਿਹਾ, "ਮੈਂ ਇਸ ਨੂੰ ਇਹ ਗਲ ਕਹੀ ਹੈ ਜੋ ਮੈਂ ਸੁਣ ਰਿਹਾ ਹਾਂ ਤੇ ਸਹੀ ਭੀ ਹੋ ਰਿਹਾ ਹੈ। ਪਰ ਤੁਸਾਂ ਮੇਰੇ ਕਹੇ ਦਾ ਹੋਰਭੀ ਸਾਂਬਾ ਜਰੂਰ ਕਰਨਾ। ਮੈਂ ਅਜੇ ਹੀ ਅੰਮ੍ਰਿਤਸਰ ਅਮਨ ਕਾਨਫਰੰਸ ਤੇ ਚਲੇ ਜਾਣਾ ਹੈ।" ਉਹ ਸਤਿਗੁਰੂ ਜੀ ਦਾ ਅਗਦੀ ਦਾ ਕਿਹਾ ਹੋਇਆ ਸਾਂਬਾ ਇਹ ਸੀ।

## *ਇੱਕ ਅੱਵਗਿਆ ਵੀ*

ਸਤਿਗੁਰੂ ਜੀ ਕਰੀਵਾਲੇ ਜਾ ਕਿਹਾ ਹੋਇਆ ਸੀ, ਗੁਰਮੁਖ ਸਿੰਘ ਝੱਬਰ, ਬਿਕਰਮ ਸਿੰਘ ਜਨਜਾਤੇ ਦੇ, ਸੂਬਾ ਵਰਿਆਮ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ ਨੂੰ ਕਿ ਤੁਸਾਂ ਚਾਰਾ ਕਰਨਾ, ਘਸੀਟਾ ਸਿੰਘ ਨੂੰ ਮਨਾਉਣ ਦਾ, ਤਬਾਦਲੇ ਕੀਤੇ ਪੈਲਿਆਂ ਰੱਖਣ ਦਾ ਨਾਲ ਲੈ

ਉਸ ਦਾ ਕੁੜਮ, ਚੇਤ ਸਿੰਘ ਮਹੰਤ ਨੂੰ, ਵਰਨਾਂ ਦੇ ਨੂੰ ਭੀ ਕਰੀਵਾਲਿਓ ਲੈ। ਸੰਤ ਆਲਾ ਸਿੰਘ ਜੀ ਤੇ ਸੂਬਾ ਜੀ ਕਿਹਾ ਸੀ ਜੋ ਉਹ ਗੱਲਾਂ ਸਾਡੇ ਅਗੇ ਕਰੇ ਤੇ ਧਰੇ। ਆਪ ਜਾ ਰਹੇ ਹੋ ਅੰਮ੍ਰਿਤਸਰ ਤੇ ਆਖਦੇ ਹੋ ਮੰਡੀ ਉਥੋਂ ਹੀ ਚਲੇ ਜਾਣਾ ਹੈ। ਉਹਨਾਂ ਦਾ ਉੱਤਰ ਕੌਣ ਦੇਵੇਗਾ। ਤਾਂ ਸਤਿਗੁਰੂ ਜੀ ਕਿਹਾ ਸੀ। ਸਭ ਉੱਤਰ ਅਵਤਾਰ ਸਿੰਘ ਦੇ ਦੇਵੇਗਾ। ਪਰ ਉਹ ਹੁਣ ਭੀ ਜਲੰਧਰ ਗਿਆ ਹੋਇਆ ਹੈ। ਕਈ ਤਰ੍ਹਾਂ ਦੀਆਂ ਤਰੀਕਾਂ ਜ਼ਮੀਨ ਦੀਆਂ, ਦੁਬਿਧਾ ਦੀ ਭੱਜ ਨਸ ਵਿੱਚ ਰਹਿੰਦਾ ਹੈ। ਸ਼ੈਦ ਤੁਹਾਨੂੰ ਮਿਲ ਸਕੇ ਕਿ ਨਾ। ਹੱਛਾ ਜਿਨ੍ਹਾਂ ਹੋ ਜਾਏ ਚਾਰਾ ਕਰਿਆ ਜੇ। ਜੇ ਲੋੜ ਹੋ ਜਾਏ, ਕਵੋ ਤਾਂ, ਮੈਂ ਭੀ ਘਸੀਟਾ ਸਿੰਘ ਕੋਲ ਜਾਣ ਨੂੰ ਤਿਆਰ ਹਾਂ। ਸੋਈ ਗਲ ਹੋਈ ਬਹੁਤ ਵਾਰ ਦੀ ਬੇਇਤਬਾਰੀ ਹੋਈ ਕਰ ਕੋਈ ਕਿਸੇ ਉਦਮ ਨ ਕੀਤਾ ਤੇ ਅਵਤਾਰ ਸਿੰਘ ਭੀ ਨਾ ਇਹਨਾਂ ਨੂੰ ਆ ਮਿਲ ਸਕਿਆ। ਸਤਿਗੁਰੂ ਜੀ ਦਾ ਕਿਹਾ ਉਥੇ ਦਾ ਉਥੇ ਹੀ ਪਿਆ ਰਿਹਾ।

## *ਅਮਨ ਕਾਨਫ੍ਰੰਸ ਦੇ ਪ੍ਰਧਾਨ*

ਸਤਿਗੁਰੂ ਸਚੇ ਪਾਤਿਸ਼ਾਹ ਜੀ ਨੇ ੧੦ ਹਾੜ, ੨੦੧੫ ਬਿਕ੍ਰਮੀ, ੧੫ ਜੂਨ, ੧੯੫੮ ਈ: ਅੰਮ੍ਰਿਤਸਰ ਜਾ, ੧੦ ਨੂੰ ਹੀ ਅਮਨ ਕਾਨਫ੍ਰੰਸ ਦੀ ਪ੍ਰਧਾਨਗੀ ਕੀਤੀ। ਇਹ ਸਭ ਪਾਰਟੀਆਂ ਵੱਲੋਂ ਸੀ ਪਰ ਬਹੁ ਸੰਮਤੀ ਕਮਿਉਨਿਸਟਾਂ ਦੀ ਸੀ। ਸਤਿਗੁਰੂ ਜੀ ਉਪਦੇਸ਼ ਦਿੱਤਾ ਕਿ ਜਿਵੇਂ ਮਰਦੇ ਦੀ ਅੰਤਲੇ ਦਮ ਤਕ ਦਵਾਈ ਨਹੀਂ ਛੱਡੀਦੀ ਤਿਵੇਂ ਤੁਸੀਂ ਸਭ ਜਤਨ ਰੱਖੋ ਸੰਸਾਰ ਦੀ ਸ਼ਾਂਤੀ ਲਈ। ਸਭ ਨੇ ਸਤਿਗੁਰੂ ਜੀ ਨੂੰ ਕਿਹਾ, "ਆਪ ਹੋਰ ਆਗੂਆਂ ਨਾਲ, ਅਮਨ ਹਿਤ ਰੂਸ ਵੱਲ ਜਾਵੋ ਤਾਂ ਸ਼ਾਂਤੀ ਹੋ ਸਕਦੀ ਹੈ।" ਸਤਿਗੁਰੂ ਜੀ ਉੱਤਰ ਦਿੱਤਾ, "ਮਤ ਖੂਹ, ਨਦੀ ਦਾ ਜਲ ਮੁਸ਼ਕਲ ਮਿਲੇ। ਮੈਂ ਹੁਣ ਥੁੜ ਜਲ ਦੀ ਤੇ ਖੇਚਲ ਸਫਰ ਦੀ ਸਹਾਰ ਨਹੀਂ ਸਕਦਾ, ਹਾਂ ਜੇ ਚਾਹੋਗੇ ਤਾ ਸ਼ੈਦ ਕਾਕਿਆਂ 'ਚੋਂ ਕੋਈ ਅਮਲ ਹਿਤ ਜਾ ਸਕੇਗਾ।" ਸਤਿਗੁਰੂ ਜੀ ਗਰਮੀਆਂ ਦੇ ਦਿਨ ਗੁਜਾਰਨ ਲਈ ਮੰਡੀ ਬਿਆਸ ਕੰਢੇ ਪੁਜੇ। ਤੇ ਚਿੱਠੀ ਜੀਵਨ ਨਗਰ ਅੰਮ੍ਰਿਤਸਰੋਂ ਭੇਜੀ ਕਿ ਵਿਹਾਰਕ ਚਿੱਠੀ ਕੋਈ ਨ ਸਾਨੂੰ ਮਗਰ ਭੇਜੇ, ਕਿਉਂਕਿ ਮੈਂ ਅਰਾਮ ਕਰਨਾਂ ਹੈ, ਕੁਝ ਦਿਨ।

## *ਸੋਚ ਕੰਧਾਰਾ ਸਿੰਘ ਦੀ*

ਕੰਧਾਰਾ ਸਿੰਘ ਸੁਣਦਾ ਸੀ ਤੇ ਸੋਚਦਾ ਸੀ ਕਿ ਸਤਿਗੁਰੂ ਜੀ ਭੀ ਚਾਹੁੰਦੇ ਹਨ ਕਿਵੇ ਘਸੀਟਾ ਸਿੰਘ ਨਾਲ ਨਵੀ ਨ ਕੋਈ ਸਿੱਧੀ ਗੱਲ ਅੜੇ। ਜਿਵੇਂ ਦਾ ਤਬਾਦਲਾ ਹੋ ਪਿਛਲਾ ਅੜੰਗਾ ਮੁਕ ਗਿਆ ਹੈ। ਮਤ ਹੋਰ ਉਵੇਂ ਦਾ ਕੋਈ ਵਖਤ ਪਵੇ। ਘਸੀਟਾ ਸਿੰਘ ਉਸਦੇ

(ਕੰਧਾਰਾ ਸਿੰਘ) ਨਾਲ ਭਾਵੇਂ ਵੈਰ ਰਖੇ। ਸਤਿਗੁਰੂ ਜੀ ਨਾਲ ਤਾਂ ਕੋਈ ਜੁਗਤ ਬਣੀ ਤੇਹੀ ਰਖੇਗਾ। ਕਿਉਂਕਿ ਉਸ ਦਾ ਹੁਣ ਸਿਧਾ ਸਤਿਗੁਰੂ ਜੀ ਨਾਲ ਕੋਈ ਵੱਲ ਲੈਣ ਦੇਣ ਦਾ ਨਹੀ। ਉਹ (ਕੰਧਾਰਾ ਸਿੰਘ) ਜੋ ਇਕੱਲਾ ਰਹਿ ਗਿਆ ਤਾਂ ਸਭ ਔਖਾ ਹੋਵੇ ਧਿਰ ਧਿਰ ਨਾਲ ਵਿਗਾੜਾ ਪੈ ਗਿਆ ਹੈ। ਜੋ ਕੋਈ ਉਸਨੂੰ ਕਹਿੰਦਾ, ਤੂੰ ਅਗੇ ਇੱਕ ਕਤਲ ਵਿੱਚੋਂ ਬਰੀ ਹੋ ਗਿਆ ਹੈ। ਦੂਜੇ ਦੀ ਦਲੀਲੀ ਦਿਲੋਂ ਢਾਹ ਦੇਹ ਤਾਂ ਉੱਤਰ ਦੇਂਦਾ ਸੀ, "ਮੈਂ ਜੇ ਮਰ ਭੀ ਜਾਵਾਂ......ਦੋ ਸਰਕੋਪ ਮਾਰ ਤਾਂ ਘਾਟੇ ਵਿੱਚ ਤਾਂ ਨ ਰਿਹਾ। ਮੈਨੂੰ ਪਤਾ ਏ ਮੇਰੇ ਪੁਤ੍ਰ ਮੇਰੇ ਤੇ ਹੀ ਹਨ ਤੇ ਉਹਨਾਂ ਦੇ ਉਹਨਾਂ ਤੇ। ਮੇਰਿਆਂ ਤੋਂ, ਉਹਨਾਂ ਦਿਆਂ ਗਲ ਪੈ ਕੇ ਤੇ ਕਦੀ ਬਦਲਾ ਲੈਣਾ ਹੀ ਨਹੀ। ਕਾਨੂੰਨ ਦਾ ਜਨੂੰਨ ਭਾਵੇਂ ਪੈ ਜਨਾਣ। ਜਿਵੇਂ ਘਸੀਟਾ ਸਿੰਘ ਲੜਨ ਨਹੀ ਜਾਣਦਾ, ਝਗੜਨ ਜਾਣਦਾ ਏ ਤੇ ਗਲ ਕਰਨ ਜਾਣਦੈ।* ਮੈਂ ਮਾਰ ਕੇ ਮਰ ਜਾਣਾਂ ਸ਼ਰਮਿੰਦਗੀ ਦੇ ਜਿਉਣ ਨਾਲੋਂ ਚੰਗਾ ਸਮਝਦਾ ਹਾਂ।"

ਸਤਿਗੁਰੂ ਜੀ ਮੰਡੀਉਂ ਚਿਠੀ ਭੇਜੀ, ਛੋਟੇ ਬਾਬਾ ਜੀ ਵੱਲ, ਜੀਵਨ ਨਗਰ ੧੫ ਹਾੜ, ਕਿ, "ਕੰਧਾਰਾ ਸਿੰਘ ਨੂੰ ਭਾਵੇਂ ਮੈਂ ਭੀ ਕਹਿ ਆਇਆ ਹਾਂ ਪਰ ਤੂੰ ਭੀ ਜਰੂਰ ਅਜੋ ਖਿਆਲ ਨਾਲ ਕਿਰਪਾਲ ਸਿੰਘ ਹਾਰਨੀ ਵਾਲੇ ਨੂੰ ਸੱਦ ਕੰਧਾਰਾ ਸਿੰਘ ਨੂੰ ਕਹਿਣਾ, ਮਤ ਉਹ ਘਸੀਟਾ ਸਿੰਘ ਦਾ ਕੋਈ ਨੁਕਸਾਨ ਕਰੇ।" ਬਾਬਾ ਜੀ ਉਸੇ ਦਿਨ ਕਿਰਪਾਲ ਸਿੰਘ ਉਸੇ ਵੇਲੇ ਤ੍ਰਕਾਲਾਂ ਨੂੰ ਸੰਤ ਨਗਰ ਕੰਧਾਰਾ ਸਿੰਘ ਦੇ ਘਰ ਜਾ ਕਿਹਾ, ਬਾਬਾ ਜੀ ਨੇ, ਸਤਿਗੁਰੂ ਜੀ ਵੱਲੋਂ ਹੁਕਮ ਆਇਆ ਕਿਹਾ ਹੈ, ਤੇ ਆਪਣੇ ਵੱਲੋਂ ਭੀ ਕਿਹਾ ਹੈ, ਮਤ ਕੋਈ ਘਸੀਟਾ ਸਿੰਘ ਦਾ ਨੁਕਸਾਨ ਕਰੇ।" ਕੰਧਾਰਾ ਸਿੰਘ ਚੁਪ ਕੀਤਾ ਨਿਤਨੇਮ ਕਰ ਰਿਹਾ ਸੀ। ਉਸ ਨੇ ਉਕਾ, ਕਿਸੇ ਤਰ੍ਹਾਂ ਦਾ ਉੱਤਰ ਨ ਦਿੱਤਾ ਤੇ ਕਿਰਪਾਲ ਸਿੰਘ ਹਾਰਨੀ ਚਲਾ ਗਿਆ।

## *ਘਸੀਟਾ ਸਿੰਘ ਦਾ ਕਤਲ*

੧੮ ਹਾੜ, ੨੦੧੫ ਬਿ:, ੨ ਜੁਲਾਈ, ੧੯੫੮ ਈ. ਤ੍ਰਕਾਲੀ ਸੰਤ ਨਗਰੋਂ ਇਕੱਲੇ ਨਿਕਲ, ਹਾਰਨੀ ਦੇ ਨੇੜੇ ਝਾੜੀਆਂ ਵਿੱਚ ਤਾੜ ਜਾ ਲਾਈ ਪਸਤੌਲ ਹੱਥ ਲਈ ਘਸੀਟਾ ਸਿੰਘ ਦੇ ਦੁਵਾਲੇ ਮੰਜੇ ਡਾਹ ਸਭ ਜੀਅ ਸੌਂਦੇ ਨੇ। ਪਹਿਰਾ ਭੀ ਰਖਦੇ ਸੀ। ਪਿਛਲੀ ਰਾਤੇ ਘਸੀਟਾ ਸਿੰਘ ਕਿਹਾ, "ਤੁਸੀ ਹੁਣ ਬੇਫਿਕਰ ਹੋ ਸਵੋਂ।" ਕੰਧਾਰਾ ਸਿੰਘ ਸੁਣਦਾ ਸੀ। ਉਸ ੩-੪ ਵਜੇ ਦੇ ਵਿਚਾਲੇ, ਜੁਤੀ ਆਪਣੇ ਪੈਰਾਂ ਤੋਂ ਲਾਹ ਘਸੀਟਾ ਸਿੰਘ ਦੇ ਸਰਹਾਣੇ ਜਾ, ਸੁੱਤੇ ਪਏ ਦੇ ਸਿਰ ਵਿੱਚ ਦੋ ਪਸਤੌਲ ਦੇ ਵਾਰ ਕਰ ਪਾਰ ਕੀਤਾ ਤੇ ਹਵੇਲੀ ਵਿੱਚੋਂ ਨੱਸ ਨਿਕਲਿਆ ਸੰਤ ਨਗਰ ਵੱਲ ਝਾੜੀਆਂ ਵਿੱਚ ਨੂੰ। ਮਗਰ ਪੂਰਨ ਸਿੰਘ ਤੇ ਸੁਰਜੀਤ ਸਿੰਘ ਪਏ, ਪਰ

---

*ਸਗੋਂ ਖੜਕ ਸਿੰਘ ਵਾਂਗੂੰ, ਜਿਵੇਂ ਦਸਮ ਗ੍ਰੰਥ 'ਚ ਲਿਖਿਆ ਹੈ ਤੇ ਰਣਜੀਤ ਸਿੰਘ ਜੀ ਵਾਂਗੂੰ ਤੇ ਪ੍ਰਿਥਵੀ ਰਾਜ ਚੁਹਾਣ ਵਾਂਗੂੰ ਵਿਰੋਧੀ ਨੂੰ ਛੱਡ ਭੀ ਦੇਂਦਾ ਹੈ। ਖੁਭ ਖੁਭ ਉਸ ਦਾ ਤੇ ਆਪਣਾ ਬਲ ਜੋਰਦਾ ਹੈ।

ਝਾੜੀਆਂ ਦੇ ਉਹਲੇ ਤੇ ਡਰੋਂ ਝਕ, ਪਿਛੋਂ ਨੂੰ ਹਟ ਗਏ, ਮਤ ਇਸ ਦੇ ਨਾਲ ਹੋਰ ਕਿਤਨੇ ਹੋਣ। ਕੰਧਾਰਾ ਸਿੰਘ ਝਾੜੀ ਵਲਾ ਭਗਵਾਨ ਸਿੰਘ ਵਰਨਾਂ ਦੇ ਤੋਂ ਜੁਤੀ ਲੈ ਪਿੰਡ ਆਇਆ।

ਸਭ ਪਿੰਡੀਂ ਸੁਣਿਆ ਗਿਆ ਕਿ ਘਸੀਟਾ ਸਿੰਘ ਨੂੰ ਕੰਧਾਰਾ ਸਿੰਘ ਮਾਰ ਦਿੱਤਾ ਹੈ। ਬਾਬਾ ਬੀਰ ਸਿੰਘ ਜੀ ਭੀ ਜੀਵਨ ਨਗਰੋਂ ਕਾਰ ਤੇ ਚੜ੍ਹ ਨਿਕਲ ਗਏ, ਇਹ ਵਿਚਾਰ ਕਿ ਭਾਵੀ ਖੌਰੇ ਹੁਣ ਏਥੇ ਕੀ ਭਾਣਾ ਵਰਤਾਵੇ, ਜੋ ਚਾਰਾ ਕਰਦਿਆਂ ਨਹੀ ਟਲੀ।

## *ਘਸੀਟਾ ਸਿੰਘ ਦੇ ਕਤਲ ਪਿਛੋਂ*

੧੯ ਹਾੜ ੨੦੧੫, ਸਵੇਰੇ ਹੀ ੩ ਜੁਲਾਈ ੧੯੫੮ ਈ. ਰਾਣੀਆਂ ਥਾਣੇ ਜਾ, ਸੁਰਜੀਤ ਸਿੰਘ, ਘਸੀਟਾ ਸਿੰਘ ਦੇ ਪੁਤ੍ਰ ਤੇ ਤੇਜਾ ਸਿੰਘ ਜਮਸ਼ੇਰੀਏ ਕਰੀਵਾਲੇ ਰਹਿੰਦੇ ਨੇ (ਘਸੀਟਾ ਸਿੰਘ ਦੇ ਕੁੜਮ) ਨੇ ਹਜ਼ਾਰਾ ਸਿੰਘ, ਲਾਭ ਸਿੰਘ ਕੱਕੇ ਦੇ ਪੁਤ੍ਰ ਤੇ ਪੂਰਨ ਸਿੰਘ ਪਰਚਾ ਦਿੱਤਾ ਕਿ ਕੰਧਾਰਾ ਸਿੰਘ ਤੇ ਉਸ ਦੇ ਪੁੱਤਰ ਅਵਤਾਰ ਸਿੰਘ ਸੰਤ ਨਗਰੋਂ, ਗੁਰਦੀਪ ਸਿੰਘ ਤੇ ਅਮਰ ਸਿੰਘ, ਕਿਰਪਾਲ ਸਿੰਘ ਦੇ ਪੁਤਰਾਂ ਹਾਰਨੀਆਂ ਦਿਆਂ, ਸਭ ਘਸੀਟਾ ਸਿੰਘ ਪੁੱਤ੍ਰ ਨਰੈਣ ਸਿੰਘ ਦੇ ਨੂੰ ਮਾਰ ਦਿੱਤਾ ਹੈ। ਬਾਬਾ ਬੀਰ ਸਿੰਘ ਜੀ ਏਹਨਾਂ ਕਾਤਲਾਂ ਨੂੰ ਕਾਰ ਤੇ ਲਦੀ ਜਾਂਦੇ, ਕਿਤੇ ਨੂੰ, ਹੁਣ ਅਸਾਂ ਸੂਏ ਤੇ ਵੇਖੇ ਹਨ। ਪੁਲਸ ਆ ਕੰਧਾਰਾ ਸਿੰਘ ਦਾ ਛੋਟਾ ਪੁਤ੍ਰ ਗੁਰਮੁਖ ਸਿੰਘ ਤੇ ਮਜੂਰ ਕੋਠੇ ਛੱਤਣ ਲਾਏ ਫੜ ਬਹਾਏ। ਕੰਧਾਰਾ ਸਿੰਘ ਦੇ ਜੀਅ ਹੋਰ ਸਿੱਖਾਂ ਵੱਲ ਵਲਾ ਕਰ ਚਲੇ ਗਏ, ਸਭ ਪੁਲਸ ਫੜੇ। ਪਸ਼ੂ ਕੰਧਾਰਾ ਸਿੰਘ ਦੇ ਸੰਤ ਨਗਰ ਬੰਗਲੇ ਲਿਆ ਬੱਧੇ ਤਾਂ ਕੰਧਾਰਾ ਸਿੰਘ ਭੀ ਆ ਪੁਲਸ ਦੇ ਪੇਸ਼ ਹੋਇਆ।

ਕੰਧਾਰਾ ਸਿੰਘ ਮੰਨਿਆ ਕਿ ਮੈਂ ਇਕੱਲੇ ਹੀ ਹਾਰਨੀ ਜਾ ਉਸਦੇ (ਘਸੀਟਾ ਸਿੰਘ) ਸਰ੍ਹਾਣਿਉਂ ਬੰਦੂਕ ਫੜ ਮਾਰਿਆ ਹੈ। ਥਾਣੇਦਾਰ ਤੇ ਡਿਪਟੀ ਕਿਹਾ, "ਇਕੱਲਾ ਕਿਵੇਂ ਦੂਜੇ ਪਿੰਡ ਜਾ ਮਾਰ ਸਕਦਾ ਹੈ। ਤੇਰੇ ਨਾਲ ਹੋਰ ਹਨ।" ਤਾਂ ਕੰਧਾਰਾ ਸਿੰਘ ਉੱਤਰ ਦਿੱਤਾ, "ਉਧਮ ਸਿੰਘ ਨੇ ਇੰਗਲੈਂਡ ਜਾ ਉਡਵਾਇਰ ਨੂੰ ਤੇ ਭਗਤ ਸਿੰਘ ਨੇ ਅਸੰਬਲੀ ਵਿੱਚ ਬੰਬ ਤੇ ਇਕੱਲੇ ਹੀ ਮਾਰਿਆ ਹੈ, ਜਾਗਦਿਆਂ ਨੂੰ । ਮੈਂ ਸੁਤੇ ਪਏ ਨੂੰ ਕਿਉਂ ਨਹੀ ਸਾਂ ਇਕੱਲਾ ਮਾਰ ਸਕਦਾ।" ਥਾਣੇਦਾਰ ਤੇ ਡਿਪਟੀ ਤੇ ਡਿਪਟੀ ਕਮਿਸ਼ਨਰ ਕਿਹਾ, "ਤੂੰ ਅਦਾਲਤੇ ਭੀ ਇਸ ਤਰ੍ਹਾਂ ਸਚ ਬੋਲੇਂਗਾ?" ਕੰਧਾਰਾ ਸਿੰਘ ਕਿਹਾ, "ਕੀ ਪਤਾ ਏ ਤੁਸਾਂ ਅਗਾਹ ਜਾ ਕੀ ਕੀ ਕਰਨਾ ਹੈ? ਮੈਂ ਕੀ ਕਰਨਾਂ ਹੈ? ਸਚ ਬੋਲਣ ਦੀ ਕਦਰ ਕੇੜ੍ਹੀ ਤੁਸੀ ਕਰਦੇ ਹੋ? ਪੁਲਸ ਨੇ ਉਸ ਦੇ ਪੁੱਤ੍ਰ ਨੂੰ ਮਜੂਰਾਂ ਤੇ ਪਸ਼ੂਆਂ ਨੂੰ ਛੱਡ ਦਿੱਤਾ। ਤਦੋਂ ਕੰਧਾਰਾ ਸਿੰਘ ਦਾ ਘਰ ਅੰਦਰ ਸੀ। ਉਹ ਪੁਤ੍ਰਾਂ ਨੂੰ ਬਾਹਰ ਥਾਂ ਲੈ ਵਲਗਣ 'ਚ ਵਸਾ ਰਿਹਾ ਸੀ। ਪਿੰਡ ਵਿਚਲੇ ਘਰ, ਗੁਰਬਖਸ਼ ਸਿੰਘ ਰਾਮਗੜੀਏ ਨੂੰ ਵੇਚ ਦਿੱਤੇ ਸੁ। ਪਰ ਹੈ ਅਜੇ ਉਨ੍ਹਾਂ ਵਿੱਚ ਹੀ ਸੀ।

ਡਿਪਟੀ ਕਿਹਾ, "ਤੂੰ ਅਗੇ, ਲਾਭ ਸਿੰਘ ਨੂੰ ਲੁਕਕੇ ਮਾਰ ਤੇ ਝੂਠ ਬੋਲ ਬਰੀ ਹੋਇਆ।

ਹੁਣ ਇਸ ਤੇਰੇ ਬਿਆਨ ਨੂੰ ਕਿਵੇਂ ਅਸੀ ਸਚਾ ਮੰਨੀਏ।" ਕੰਧਾਰਾ ਸਿੰਘ ਕਿਹਾ, "ਹਾਂ ! ਜੇ ਤੁਸੀਂ ਸਚ ਦੀ ਕਦਰ ਕਰਦੇ ਹੋਵੋ ਤਾਂ ਕਿਉਂ ਕਿਸੇ ਨੂੰ ਝੂਠ ਬੋਲ, ਬਚਾ ਕਰਨਾ ਪਵੇ। ਲਾਭ ਸਿੰਘ ਦੇ ਵੇਲੇ ਭੀ ਬਾਬਾ ਜੀ ਤੇ ਮੇਰੇ ਪੁਤ੍ਰਾਂ ਨੂੰ ਘਸੀਟਾ ਸਿੰਘ ਹੋਰੀ ਫਸਾਣਾਂ ਚਾਹੁੰਦੇ ਸੀ ਪਰ ਉਪਰਲਿਆਂ ਝਾੜ ਪਾਈ ਸੀ, ਕਿਉਂ ਅਨਰਥ ਕਰਦੇ ਹੋ? ਤਾਂ ਉਹ ਬਚੇ ਸੀ। ਮੈਂ ਭੀ ਜਿਵੇਂਹੋਇਆ ਅਪਣਾ ਬਚਾ ਕਰ ਲਿਆ ਤਦੋਂ। ਕੀ ਪਤੈਂ ਹੁਣ ਤੁਸਾਂ ਨਹੱਕ ਕਿਤਨੇ ਫਾਹਣੇ ਨੇ।" ਡਿਪਟੀ ਕਿਹਾ, "ਘਸੀਟਾ ਸਿੰਘ ਦੇ ਮੁਦਈਆਂ ਜਿੰਨੇ ਲਿਖਾਏ ਹਨ, ਫੜਾਂਗੇ ਤੇ ਆਪੇ ਪਈ ਉਧਰ ਜਾ ਅਦਾਲਤ ਹੋਵੇਗੀ।" ਡਿਪਟੀ ਨੇ ਅਵਤਾਰ ਸਿੰਘ, ਕੰਧਾਰਾ ਸਿੰਘ ਦਾ ਪੁੱਤ੍ਰ ਤੇ ਗੁਰਦੀਪ ਸਿੰਘ, ਅਮਰ ਸਿੰਘ, ਕਰਪਾਲ ਸਿੰਘ ਦੇ ਪੁੱਤ੍ਰ ਸਿਪਾਹੀ ਘਲ ਮੰਗਾਏ। ਕੰਧਾਰਾ ਸਿੰਘ ਕਿਹਾ, "ਹੁਣੇ ਹੀ ਤੁਹਾਡੇ ਮੁਦਈਆਂ ਦਾ ਪਤਾ ਲਗ ਗਿਆ।" ਡਿਪਟੀ ਕਿਹਾ, "ਤੁਹਾਡੇ ਜਹੇ ਐਵੇਂ ਕਾਬੂ ਭੀ ਨਹੀਂ ਔਂਦੇ।" ਥਾਣੇਦਾਰ ਬਹੁਤ ਤਲਖ ਤੰਗ ਹੋਇਆ ਕਿ ਮੇਰੇ ਉਪਰਲੇ ਦੀ ਕੰਧਾਰਾ ਸਿੰਘ ਹੱਤਕ ਮੇਰੇ ਸਾਹਵੇਂ ਕੀਤੀ ਹੈ। ਮੈਂ ਇਸ ਦੇ ਜੀਆਂ ਨੂੰ ਤੰਗ ਕਰਦਾ ਹਾਂ। ਪੰਚਾਇਤ, ਮੈਂ ਨੰਬਰਦਾਰ ਤੈ ਗੁਰਬਖਸ਼ ਸਿੰਘ ਨੰਬਰਦਾਰਾਂ ਭੀ, ਮਸਾਂ ਉਸ ਨੂੰ ਕਹਿ ਕਿ "ਖੂਨੀ ਦੀ ਕੂਣੀ ਭੈੜੀ ਹੁੰਦੀ ਏ" ਧੀਮੇ ਧੀਰਾ ਕੀਤਾ।

ਮੇਰੇ ਨਾਲ ਪਹਿਲਾਂ, ਘਸੀਟਾ ਸਿੰਘ, ਤੇ ਫੇਰ ਲਾਲ ਸਿੰਘ ਸੀ ਤੇ ਇਸ ਸਮੇਂ ਗੁਰਬਖਸ਼ ਸਿੰਘ ਕੱਕੜ ਸੀ, ਨੰਬਰਦਾਰ ਜੋ ਹੁਣ ਭੀ ਹੈ ਸੰਤ ਨਗਰ। ਥਾਣੇਦਾਰ ਪੁਛਿਆ, ਕੰਧਾਰਾ ਸਿੰਘ ਤੂੰ ਦਸ ਤੇ ਸਹੀ ਅਸਾਂ ਕੀ ਦੀ ਤੁਹਾਡੇ ਤੇ ਵਾਧਾ ਕੀਤਾ ਏ? ਉਸ ਕਿਹਾ, "ਮੋਟਰ ਵਾਲੇ ਮੁਕਦਮੇਂ ਵਿੱਚ ਦੋ ਗੁਨਾਹੀ ਸੀ, ਤੁਸਾਂ ੬ ਫੜੇ ਸੀ। ਸਭ ਬਰੀ ਹੋਏ। ਤੇਜਾ ਸਿੰਘ ਦੇ ਮਾਰ ਪੈਣ ਵਾਲੇ ਮੁਕੱਦਮੇ ਵਿੱਚ ਤੁਸਾਂ ਕਈ ਲੋਕ ਫੜੇ ਹਨ। ਮੇਰੇ ਮੁੰਡੇ ਕਸੂਰ ਮੰਨਿਆ ਤੁਸਾਂ ਫੇ ਰ ਭੀ ਸਜਾ ਕੀਤੀ। ਪਰਾਰ ਪਰਵਾਨੇ ਅਮਰਾਸਰ ਦੇ ਕਟ ਕੇਸ ਵਿੱਚ ਜਿਸਨੇ ਡੁਬਣ ਲਗਿਆਂ ਨਹਿਰ ੫-੭ ਫੁਟ ਹੀ, ਬੁਢੀ ਮਾੜੀ ਕੋਲੋਂ ਕਟੀ ਸੀ, ਤੁਸਾਂ ੬੯ ਫੜੇ, ਅੰਦਰ ਕਿਨ੍ਹਾਂ ਚਿਰ ਰੋਲੇ ਤੇ ਉਹ ਅੰਤ ਬਰੀ ਹੋਏ। ਮੈਂ ਹੁਣ ਮੰਨਦਾ ਹਾਂ ਇਕਲੇ ਕੱਤਲ ਕੀਤਾ ਹੈ ਤੁਸਾਂ ਤਿੰਨ ਹੋਰ ਨਾਲ ਜੜੇ (ਫੜੇ) ਨੇ।

## *ਦੋਖੀਆਂ ਦੀਆਂ ਸਰਗਰਮੀਆਂ*

"ਜਉ ਦੇਖੈ ਛਿਦਰ ਤਉ ਨਿੰਦਕ ਉਮਾਹੈ।" ਵਾਂਗੂੰ ਇਹ ਭਾਣਾ ਵਰਤਾਇਆ ਸੁਣ, ਦੇਖ, ਨਿੰਦਕ ਲੋਕਾਂ, ਦੇਵੀ ਲਾਲ ਤੇ ਮਹਾਰਾਜ ਨਿਹਾਲ ਸਿੰਘ ਜੀ ਵਰਗਿਆਂ ਨੂੰ ਰੱਜ ਰੱਜ ਕੇ ਨਿੰਦਾ ਗੁਰੂ ਘਰ ਦੀ ਤੇ ਨਾਮਧਾਰੀਆਂ ਦੀ ਕਰਨ ਦੀ ਵਜ੍ਹਾ ਲਭੀ। ਉਹਨਾਂ ਅਖਬਾਰਾਂ ਤੇ ਬਹੁਤ ਵਧਾ ਕੇ ਲਿਖਾਇਆ।

ਸਤਿਗੁਰੂ ਜੀ ਨੂੰ ਮੰਡੀ ਪਤਾ ਲਗਾ ਕਿ ਇਹ ਭਾਣਾ ਕੰਧਾਰਾ ਸਿੰਘ ਵਰਤਾ ਦਿੱਤਾ

ਹੈ ਤੇ ਛੋਟੇ ਬਾਬਾ ਜੀ ਵੱਡਿਆਂ ਕੋਲ ਭੈਣੀ ਸਾਹਿਬ ਆ ਗਏ ਹਨ।

ਸਿੱਖਾਂ ਤੇ ਸੰਗਤ ਨੇ ਭੈਣੀ ਸਾਹਿਬ ਜਾਂ ਜਿਥੇ ਭੀ ਸੁਣਿਆਂ ਕਿ ਕੰਧਾਰਾ ਸਿੰਘ ਇਹ ਕਾਰਾ ਕਰ ਦਿੱਤਾ ਹੈ ਤਾਂ ਬਹੁਤ ਮੰਦਾ ਮੰਨਿਆ ਤੇ ਕਿਹਾ "ਵੇਖੋ ਏਸ ਗੁਰੂ ਘਰ ਦੀ ਭੀ ਪਤ ਨਹੀ ਸੋਚੀ ਕਿ ਬਾਬਾ ਜੀ ਛੋਟੇ ਜੀਵਨ ਨਗਰ ਹਨ। ਮਤ ਉਹਨਾਂ ਨੂੰ ਪੁਛ ਹੋਵੇ। (ਅੜਬੰਗੀ) ਭਗਵਾਨ ਸਿੰਘ ਸਮਰ੍ਹਾਣੇ ਦੇ ਨੇ ਜੋ ਗੌਂਦੇ ਸਿਪਾਹੀ ਨੂੰ ਪੁਲਸ ਭੈਣੀ ਸਾਹਿਬ ਬੈਠੀ ਦੇ ਨੂੰ ਮਾਰਿਆ ਸੀ ਤਾਂ ਗੁਰੂ ਕੇ ਬਚਾਅ ਦੀ ਸੋਚ ਕਰ, ਭੈਣੀ ਸਾਹਿਬ ਦੀ ਜੂਹੋਂ ਬਾਹਰ ਗਏ ਨੂੰ, ਮਾਰਿਆ ਸੀ। ਜਿਸ ਕਰਕੇ ਗੁਰੂ ਹਰੀ ਸਿੰਘ ਜੀ ਨੂੰ ਭੀ ਕੋਈ ਔਖ ਨਾ ਹੋਇਆ ਸੀ ਤੇ ਆਪ ਭੀ ਬਰੀ ਹੋਇਆ ਸੀ। ਕਿਉਂਕਿ ਤਦੋਂ ਭੈਣੀ ਸਾਹਿਬ ਹਰ ਸਿੱਖ ਨੂੰ ਔਣ ਦਾ ਹੁਕਮ ਨਾ ਸੀ, ਤਾਂ ਪੁਲਸ ਨੂੰ ਭੈਣੀ ਸਾਹਿਬ ਦੀ ਜੂਹੋਂ ਬਾਹਰ ਜਾ ਕਿਸੇ ਸਿੱਖ ਨੂੰ ਕੁਝ ਕਹਿਣ ਦਾ ਕਾਨੂੰਨ ਨਹੀਂ ਸੀ। ਹਾਕਮਾਂ ਨੂੰ ਸਭ ਸਬੂਤ ਹੋਣ ਬਾਦ ਲਿਖਣਾ ਪਿਆ ਸੀ। ਗੌਂਦਾ ਭੈਣੀ ਸਾਹਿਬ ਦੀ ਜੂਹੋਂ ਬਾਹਰ ਕਿਉਂ ਗਿਆ, ਅੜਬੰਗੀ ਮਗਰ। ਗੌਂਦਾ ਜੋ ਸਿੱਖਾਂ ਸਾਧਾਂ ਦੂਰੋਂ ਗੁਰੂ ਦਰਸ਼ਨ ਨੂੰ ਆਇਆ ਨੂੰ ਦੁਖ ਦੇਂਦਾ ਸੀ ਦੇ ਮਰਨ ਨਾਲ ਤਾਂ ਸੰਗਤ ਤੋਂ ਵਾਧੂ ਦਾ ਦਬਾਅ ਕੁਝ ਲਥਾ ਹੀ ਸੀ ਇਸ ਦੇ ਇਸ ਕਾਰ ਤੋਂ ਕੀ ਜਾਣੀਏ ਹੁਣ ਸਰਕਾਰ ਕੀ ਕੀ ਅਨਰਥ ਦੇ ਹਥ ਵਰਤਦੀ ਹੈ। ਕਿਸ ਸੋਚਨਾ ਏ ਕਿ ਸਤਿਗੁਰੂ ਜੀ ਇਸ ਨੂੰ ਰੋਕ ਰਹੇ ਸੀ?

## *ਐਸ. ਪੀ. ਨੇ ਮੌਕਾ ਵੇਖਿਆ*

ਪੁਲਸ ਨੇ ਸਭ ਪਰ੍ਚੇ ਵਿੱਚ ਲਿਖਿਆ ਨੂੰ ਥਾਣੇ ਰਾਣੀਆਂ ਰੱਖ ਸਰਸੇ ਜੇਹਲ 'ਚ ਪੁਚਾਇਆ ਤੇ ਹੋਰ ਪੜਤਾਲ ਕਰਨ ਲਗੀ। ੩੦ ਹਾੜ, ੨੦੧੫, ੧੪ ਜੁਲਾਈ ੧੯੫੮ ਈਃ ਹਾਰਨੀ ਪੁਲਸ ਦੇ ੬ ਜਿਲਿਆਂ ਦਾ ਵਡਾ ਹਾਕਮ ਆਇਆ ਮੌਕਾ ਦੇਖਣ। ਜਿਵੇਂ ਹੋਰ ਆਏ ਦੇਖਦੇ ਰਹੇ ਸੀ। ਕੰਧਾਰਾ ਸਿੰਘ ਦੇ ਘਰ ਤੇ ਘਸੀਟਾ ਸਿੰਘ ਦੇ ਘਰ ਦੀ ਤਲਾਸ਼ੀ ਹੋਈ। ਘਸੀਟਾ ਸਿੰਘ ਦੀ ਬੰਦੂਕ ਤੋਂ ਬਿਨਾਂ ਕਿਤੋਂ ਹੋਰ ਹਥਿਆਰ ਨਾ ਮਿਲਿਆ।

ਡਾਕਟਰ ਨੇ ਪਿਸਤੌਲ ਦੇ ਹੀ ਦੋ ਫੈਰ ਲਿਖੇ ਸੀ। ਪਰ ਥਾਣੇਦਾਰ ਕੰਧਾਰਾ ਸਿੰਘ ਤੋਂ ਧੋਖੇ ਨਾਲ ਅੰਗੂਠਾ ਕੋਰੇ ਕਾਗਜ ਤੇ ਲਗਾ ਲਿਆ ਸੀ ਹੋਰ ਪਿਸਤੌਲ ਧਰ ਕਿ ਇਹ ਮੇਰਾ ਹੀ ਪਸਤੌਲ ਹੈ ਤੇ ਮੇਰੇ ਘਰੋ ਨਿਕਲਿਆ ਹੈ।

ਉਸ ਹਾਕਮ ਦੇ ਵਾਪਸ ਔਣ ਸਮੇਂ, ਸੰਤ ਨਗਰ ਦੇ ਬੰਗਲੇ, ਬਹੁਤ ਦੂਰ ਨੇੜੇ ਦੇ ਨਾਮਧਾਰੀ ਸਿੱਖ ਜੁੜੇ ਸੀ, ਕਿਉਂਕਿ ਆਮ ਸੋਆਂ ਸੁਣੀਦੀਆਂ ਸੀ ਕਿ ਛੋਟੇ ਬਾਬਾ ਬੀਰ ਸਿੰਘ ਜੀ ਨੂੰ ਕਤਲ ਵਿੱਚ ਫਸਾਣ ਦੀਆਂ ਤਦਬੀਰਾਂ ਹੋ ਰਹੀਆਂ ਹਨ। ਸੰਗਤ ਨੇ ਉਸ ਹਾਕਮ ਅਗੋ, ਸੱਚ ਦੱਸਣ ਲਈ ਨਹਿਰ ਦੀ ਪਟਰੀ ਤੇ ਉਸਨੂੰ ਔਂਦੇ ਦੇਖ ਕਹਿਕੇ ਖਲ੍ਹਾਰਿਆ ਤੇ ਕਿਹਾ, "ਤੁਸੀ ਹਾਕਮ ਇਨਸਾਫ ਲਈ ਬਣੇ ਹੁੰਦੇ ਹੋ, ਅਸੀ ਸੁਣਦੇ ਹਾਂ ਕਿ ਘਸੀਟਾ ਸਿੰਘ

ਦੇ ਮੁਦੱਈਆਂ ਲਿਖਾਇਆ ਹੈ ਕਿ ਬਾਬਾ ਬੀਰ ਸਿੰਘ ਜੀ ਕਾਤਲਾਂ ਨੂੰ ਕਾਰ ਤੇ ਚੜ੍ਹਾ ਅਸਾਂ ਕਿਤੇ ਲਿਜਾਂਦੇ ਦੇਖੇ ਹਨ। ਇਹ ਬਿਲਕੁਲ ਝੂਠ ਹੈ। ਤੁਸੀ ਸਚੀ ਪੜਤਾਲ ਕਰੋ। ਜਿਸ ਲਈ ਤੁਹਾਨੂੰ, ਪ੍ਰਮੇਸ਼ਰ ਇਹ ਅਹੁਦਾ ਦਿੱਤਾ ਹੈ। ਤੇ ਜੋ ਅਖਬਾਰਾਂ ਵਾਲੇ ਝੂਠ ਲੇਖ ਸਤਿਗੁਰੂ ਜੀ ਤੇ ਬਾਬਾ ਜੀ ਦਾ ਨਾਮ ਲੈ ਲਿਖ ਰਹੇ ਹਨ, ਰੋਕੋ।" ਉਸ ਕਿਹਾ, "ਮੈਂ ਤਸਲੀ ਕਰਕੇ ਕੁਝ ਕਵ੍ਹਾਂਗਾ, ਹਾਲੇ ਕੁਝ ਨਹੀਂ ਕਹਿੰਦਾ।" ਪ੍ਰੀਤਮ ਸਿੰਘ ਕਵੀ ਤੇ ਕੰਗਣ ਪੁਰੋਂ ਆਏ ਮਸਤਾਨ ਸਿੰਘ ਤੇ ਮੋਰੀਵਾਲੀਏ ਸ੍ਰ: ਰਵੇਲ ਸਿੰਘ ਨੇ ਬੜਾ ਜਤਨ ਕੀਤਾ ਕਿ ਉਹ ਕੁਝ ਸਾਡੀ ਬਿਰਥਾ ਨੂੰ ਸਚਾ ਜਾਣ ਗੌਰ ਨਾਲ ਸੁਣੇ ਪਰ ਉਹ ਐਵੇਂ ਹੀ ਕਹਿਣਾ ਪਿਆ ਜਾਪੇ ਕਿ ਸੋਚ ਕੇ ਕੁਝ ਕਰਾਂਗਾ। ਸਿੱਖਾਂ ਹਿਸਾਬ ਲਾ ਲਿਆ ਕਿ ਬਾਬਾ ਬੀਰ ਸਿੰਘ ਜੀ ਦੇ ਫਸਣ ਲਈ, ਵਿਉਂਤਾਂ ਜੋ ਹੋ ਰਹੀਆਂ ਸੁਣੀਦੀਆਂ ਹਨ। ਇਹ ਨੇਪਰੇ ਚਾੜ੍ਹਨਗੇ ਹੀ।

## *ਬਿਪਤਾ ਦਾ ਸਮਾਂ*

ਏਨੀ ਦਿਨੀ ਸਰਜੀਤ ਸਿੰਘ, ਦਰਸ਼ਨ ਸਿੰਘ, ਤੇਜਾ ਸਿੰਘ ਵੱਲੋਂ ਸੰਤ ਨਗਰ, ਜੀਵਨ ਨਗਰ, ਨਕੌੜੇ, ਦਮਦਮੇ ਸਿੱਖਾਂ ਤੇ ਜ਼ਮਾਨਤਾਂ ਦੀਆਂ ਅਰਜੀਆਂ ਦਿੱਤੀਆਂ ਤੇ ਵੈਦ ਰਾਮ ਦਿਆਲ ਤੇ ਸਾਹਿਬ ਰਾਮ ਦੀ ਪਟੀਸ਼ਨ ਵਿੱਚ ਭੀ ਗਵਾਹੀਆਂ ਤੇ ਸਿੱਖ ਜਾਂਦੇ ਸੀ। ਤੇਜਾ ਸਿੰਘ ਦੀ ਮਾਰ ਤੇ ਘਸੀਟਾ ਸਿੰਘ ਦੇ ਕਤਲ ਨੇ ਏਹਨਾਂ ਪਿੰਡਾਂ ਦਿਆਂ ਨਾਮਧਾਰੀਆਂ ਜੋਗ ਬਹੁਤ ਵਖਤ ਵਧਾਇਆ ਹੋਇਆ ਸੀ। ਸਭ ਮਾੜਾ ਜਾਣਦੇ ਸੀ ਤੇ ਗਲਤ ਗੱਲਾਂ ਭੀ ਏਹਨਾ ਤੇ ਮੜ੍ਹਦੇ ਸੀ। ਸਰਕਾਰੀ ਲੋਕ ਨੋਕਾ-ਟੋਕੀ ਕਰਦੇ ਸੀ। ਏਨ੍ਹਾਂ ਦਿਨਾਂ ਵਿੱਚ ਦੇਵੀ ਲਾਲ ਤੇ ਕੈਰੋਂ ਨੇ ਚੰਡੀਗੜ ਸੱਦ ਡਿਪਟੀ ਕਮਿਸ਼ਨਰ ਪ੍ਰੇਮ ਕੁਮਾਰ ਗੋਇਆ ਹਿਸਾਰ ਵਾਲੇ ਨੂੰ, ਪੁਲਸ ਕਪਤਾਨ ਸਕਸੈਨਾ ਨੂੰ ਤੇ ਚੌਧਰੀ ਹੁਸ਼ਿਆਰ ਸਿੰਘ ਐਸ. ਡੀ. ਓ. ਮਜਿਸਟ੍ਰੇਟ ਸਰਸਾ ਨੂੰ ਕਿਹਾ, "ਤੁਸਾਂ ਬਾਬਾ ਬੀਰ ਸਿੰਘ ਨੂੰ ਘਸੀਟਾ ਸਿੰਘ ਦੇ ਕਤਲ ਵਿੱਚ ਫਸਾਣ ਦੀ ਬਿਧ ਬਨਾਣੀ ਹੈ।" ਏਨਾਂ ਨੇ ੧੨, ੧੩ ਦਿਨਾਂ ਬਾਦ ਆ ਪਹਿਲੇ ਕਾਗਤ ਤੋੜ ਫੋੜ ਕਰ, ਨਵੇਂ ਕਾਗਤ ਤੇ ਬਾਬਾ ਬੀਰ ਸਿੰਘ ਜੀ ਦਾ ਨਾਮ ਪਹਿਲੇ ਪਰਚੇ ਵਿੱਚ ਭਰਿਆ ਕਿ "ਬੀਰ ਸਿੰਘ ਹੀ ਕਾਤਲਾਂ ਨੂੰ ਹਾਰਨੀ ਕਾਰ ਤੇ ਪਹੁੰਚਾਇਆ ਹੈ ਤੇ ਵਾਪਸ ਲਿਆਇਆ ਹੈ। ਸਰੂਪ ਚੰਦ ਨੇ ਅਖੀ ਵੇਖਿਆ ਹੈ।" ਇਹ ਸਰੂਪ ਚੰਦ ਵਲਟੋਹੇ ਦਾ ਬਾਣੀਆ ਸੀ ਜੋ ਕਤਲ ਵਾਲੇ ਦਿਨ ਹਾਰਨੀ ਹੈ ਵੀ ਨਹੀ ਸੀ। ਜੋ ਅਫਸਰਾਂ ਸਭ ਸਲਾਹ ਦਿੱਤੀ ਸੋ ਹੀ ਘਸੀਟਾ ਸਿੰਘ ਦੇ ਸਾਲੇ ਬਿਸ਼ਨ ਸਿੰਘ ਤੇ ਪੁੱਤ੍ਰ ਸੁਰਜੀਤ ਸਿੰਘ ਵਰਤੀ। ਬਿਸ਼ਨ ਸਿੰਘ ਨੂੰ ਆਪਣੇ ਪਿਤਾ ਸੰਤ ਜੈ ਸਿੰਘ ਜੀ ਦਾ ਕਹਿਣਾ ਚੇਤਾ ਨਾ ਰਿਹਾ ਜੋ ਉਨ੍ਹਾਂ ਕਿਹਾ ਸੀ, "ਤੂੰ ਏਹਨਾਂ ਬੰਦਿਆਂ ਦੇ ਮਗਰ ਲਗ ਗੁਰੂ ਘਰ ਨਾਲ ਨਹੀ ਵਿਗਾੜਨੀ।" ਹੋਰ ਤੇ ਕੋਈ ਝੂਠਾ ਗਵਾਹ ਬਣਦਾ ਨਹੀ ਸੀ ਆਪਣੇ ਪਿੰਡ ਦਾ ਬਾਣੀਆ ਤਾਂ ਉਸ ਬਣਾਇਆ ਸੀ।

ਸਤਿਗੁਰੂ ਜੀ ਮੰਡੀਓਂ, ਭੈਣੀ ਸਾਹਿਬ ਆਏ ਤੇ ਸੁਣਿਆ ਕਿ ਬਾਬੇ ਬੀਰ ਸਿੰਘ ਜੀ ਦਾ ਨਾਮ ਪਹਿਲੇ ਪਰਚੇ ਵਿੱਚ ਪਾਇਆ, ਪਵਾਇਆ ਗਿਆ ਹੈ। ਸਿਪਾਹੀ ਆ ਜੀਵਨ ਨਗਰੋਂ ਹੋ ਥਾਂਣੇ ਤੇ ਸਰਸੇ ਜਾ ਕਿਹਾ ਹੈ, ਉਹ ਨਹੀ ਲਭਦੇ ਤੇ ਉਹਨਾਂ ਦੇ ਵਰੰਟ ਜਾਰੀ ਹੋ ਗਏ ਹਨ।

ਸਤਿਗੁਰੂ ਜੀ, ਵੱਡੇ ਬਾਬਾ ਜੀ ਨੂੰ ਮਿਲ, ਜੀਵਨ ਨਗਰ ਸੁਨੇਹਾ ਭੇਜਿਆ, ਅਵਤਾਰ ਸਿੰਘ, ਮਸਤਾਨ ਸਿੰਘ, ਸ੍ਰ: ਰਵੇਲ ਸਿੰਘ, ਕੈਰੋਂ ਨੂੰ ਮਿਲ ਕਹਿਣ, ਬੀਰ ਸਿੰਘ ਦਾ ਕਤਲ ਵਿੱਚ ਕੋਈ ਹੱਥ ਨਹੀ। ਤਿੰਨੇ ਚੰਡੀਗੜ੍ਹੋਂ ਹੋ ਦਿੱਲੀ ਪੁਜ, ਕੈਰੋਂ ਨੂੰ ਮਿਲੇ ਤੇ ਕਿਹਾ ਬਾਬਾ ਬੀਰ ਸਿੰਘ ਜੀ ਦਾ ਘਸੀਟਾ ਸਿੰਘ ਦੇ ਕਤਲ ਵਿੱਚ ਕੋਈ ਕਸੂਰ ਨਹੀ ਹੈ। ਕੈਰੋਂ ਕਿਹਾ, "ਮੈਂ ਖਿਆਲ ਰੱਖਾਂਗਾ ਪਰ ਕਹਿ ਨਹੀਂ ਸਕਦਾ ਕਿ ਕੀ ਕੁਝ ਹੋ ਚੁਕਾ ਹੈ?" ਮਥੇ ਲਗਿਆਂ ਨੂੰ ਸਮਝ ਆ ਗਈ ਕਿ ਐਵੇਂ ਸਾਨੂੰ ਟਾਲਿਆ ਹੀ ਸੂ। ਪਤਾ ਇਸ ਨੂੰ ਸਾਰਾ ਏ। ਇਨ੍ਹਾਂ ਦਿੱਲੀ ਗਿਆਂ ਨੂੰ ਪਤਾ ਲਗ ਗਿਆ ਕਿ ਘਸੀਟਾ ਸਿੰਘ ਕੇ ਪਹਿਲੋਂ ਮਹਾਰਾਜ ਨਿਹਾਲ ਸਿੰਘ ਨੂੰ ਮਿਲੇ ਹਨ ਤੇ ਫੇਰ ਕੈਰੋਂ ਨੂੰ। ਘਸੀਟਾ ਸਿੰਘ ਦਾ ਪੁੱਤ੍ਰ ਸੁਰਜੀਤ ਸਿੰਘ, ਸਾਲਾ ਬਿਸ਼ਨ ਸਿੰਘ ਤੇ ਘਰੋਂ ਅਮਰ ਕੌਰ ਤੇ ਰੋ ਰੋ ਕਿਹਾ ਹੈ, ਅਗੇ ਲਾਭ ਸਿੰਘ ਨੂੰ ਸਤਿਗੁਰੂ ਜੀ ਮਰਵਾਇਆ ਸੀ ਤੇ ਫਿਰ ਮਦੱਦ ਕਰ ਬਰੀ ਕੰਧਾਰਾ ਸਿੰਘ ਨੂੰ ਕਰਵਾਇਆ। ਮਹਾਰਾਜ ਨਿਹਾਲ ਸਿੰਘ ਜੀ ਕਹਿੰਦੇ ਹਨ ਜੇ ਇਹਨਾਂ ਦਾ ਮਤਾ ਨ ਹੁੰਦਾ ਤਾਂ ਕੰਧਾਰਾ ਸਿੰਘ ਦਾ ਕਾਲਾ ਮੂੰਹ ਕਰ ਪੰਥੋਂ ਕਿਉਂਨਾ ਕੱਢ ਦੇਂਦੇ ਕਿ ਤੂੰ ਏਤਨਾਂ ਚੰਗਾ ਸਿੱਖ ਕਿਉਂ ਮਾਰਿਆਏ। ਹੁਣ ਘਸੀਟਾ ਸਿੰਘ ਭੀ ਉਹਨਾਂ ਹੀ ਮਰਵਾਇਆ ਏ। ਕੈਰੋਂ ਤੱਸਲੀ ਦਿੱਤੀ ਕਿ ਮੈਂ ਤੁਹਾਡੇ ਕਤਲ ਦੀ ਪੂਰੀ ਪੈਰਵੀ, ਹਾਕਮਾਂ ਨੂੰ ਕਹਿ ਕੇ ਕਰਾਵਾਂਗਾ।

ਸਤਿਗੁਰੂ ਜੀ ਪਾਸ ਭੀ, ਹਰ ਮਹਿਕਮੇ ਦੀ ਖ਼ਬਰ ਛੇਤੀ—ਚਿਰਕੀ ਪੁਜ ਜਾਂਦੀ ਸੀ। .ਸ੍ਰ: ਅਨੂਪ ਸਿੰਘ ਜੀ ਰਾਜੇ ਜੰਗੀ ਤੇ ਅਜੈਬ ਸਿੰਘ ਜੀ ਤਲਵੰਡੀ ਜਿਲਾ ਗੁਰਦਾਸਪੁਰ ਖੁਫੀਆ ਪੁਲਸ ਦੇ ਡੀ. ਆਈ. ਜੀ. ਦਲਜੀਤ ਸਿੰਘ, ਛੋਟੇ ਡਿਪਟੀ ਸੁਪ੍ਰੈਂਡੰਟ ਪੁਲੀਸ ਸਰਸਾ ਦਾ, ਤੀਰਥ ਸਿੰਘ ਜੀ ਸ਼ਿਮਲੇ, ਮੰਗਲ ਸਿੰਘ ਜੀ ਚੰਡਗੜ ਆਦਿ ਜੋ ਆਪਣੀ ਨੌਕਰੀ ਦਾ ਭੀ ਖਿਆਲ ਰਖਦੇ ਤੌ ਹੋ ਸਕੀ ਸੁਰ-ਪਤਾ ਸਤਿਗੁਰੂ ਜੀ ਨੂੰ ਦੇਂਦੇ ਸੀ। ਅਜੈਬ ਸਿੰਘ ਤੇ ਸ੍ਰ: ਅਨੂਪ ਸਿੰਘ ਵੱਢੀ ਤੇ ਸਫਾਰਸ਼ ਦੇ ਲਾਲਚ ਤੋਂ ਬਚੇ ਹੋਏਪਿਨਸ਼ਨੀ ਹੋ ਚੰਡੀਗੜ ਰਹਿੰਦੇ ਹਨ। ਸ੍ਰ: ਅਨੂਪ ਸਿੰਘ ਜੀ ਕਹਿੰਦੇ ਹਨ ਮੇਰੇ ਨਾਲੋਂ ਅਜੈਬਂ ਸਿੰਘ ਦਲੇਰ ਚੁਸਤ ਬਹੁਤਾ ਹੈ। ਅਜੈਬ ਸਿੰਘ ਨੂੰ ਰੋਹਤਕ ਰਹਿੰਦੇ ਵੇਲੇ ਜੀਦ ਦੇ ਬੈਂਕ ਨੂੰ ਡਾਕਾ, ਵੱਜੇ ਦੀ ਤਾਰ ਆਈ ਸੁਣ ਕਾਹਲ ਨਾਲ ਪਸਤੌਲ ਫੜ ਕਛ ਕੁੜਤੇ ਸਣੇ ਹੀ ਮੰਜੇ ਤੋਂ ਉਠ ਦੌੜ ਸੜਕ ਤੇ ਡਾਕੂਆਂ ਦੀ ਕਾਰ ਖਲ੍ਹਾਰ ਲਈ ਸੀ ਤੇ ਡਰਾਈਵਰ ਦੇ ਕੰਨ ਕੋਲ ਪਸਤੌਲ ਕਰ ਤਲੇ ਲਾਹ ਲਿਆ ਸੀ ਤੇ ਸਪਾਹੀ ਸਦ ਸਭ ਡਾਕੂ ਹਥਿਆਰਾਂ ਤੇ ਸਣ ਸਰਕਾਰੀ ਖਜਾਨਾਂ ਫੜ ਲਿਆ ਸੀ। ਰਾਸ਼ਟਰਪਤੀ, ਰਜਿੰਦਰ ਪ੍ਰਸ਼ਾਦ ਇਸ ਦੀ ਇਹ ਬਹਾਦਰੀ ਸੁਣ ਤਰੱਕੀ ਦੇ, ਅਹੁਦੇ ਦੀ ਚਿਠੀ ਭੇਜੀ ਤੇ ਵਡਾ ਹੋ ਗਿਆ

Namdhari Elibrary NamdhariElibrary@gmail.com

ਸੀ। ਸੰਤ ਨਗਰ ਦੇ ਹੋਲੇ ਤੇ ਭੀ, ਸਮੇਤ ਘਰੋਂ ਤੇ ਬਚਿਆਂ ਦੇ ਆਇਆ ਸੀ। ਘਰੋਂ ਬੀਬੀ ਨਾਮਧਾਰਨ ਹੈ ਤੇ ਅਜੈਬ ਸਿੰਘ ਆਪ ਭੀ ਕਈਆਂ ਸੁਝਵਾਨਾਂ, ਕਾਂਗ੍ਰਸੀਆਂ ਵਾਂਗੂੰ ਸਤਿਗੁਰੂ ਜੀ ਨੂੰ ਸਚੇ ਤੇ ਦੇਸ਼ ਸੇਵਾ ਕੌਮੀ ਮਿਲਾਪ, ਪਸ਼ੂ ਪਾਲਨ, ਰਾਗ ਵਿੱਦਿਆ ਦੇ ਮਾਹਰ, ਤੇ ਬਾਣੀ ਦੇ ਨਿਤਨੇਮੀ ਪ੍ਰੇਮੀ ਜਾਣਦਾ ਸੀ।

ਸਤਿਗੁਰੂ ਜੀ ੪-੫ ਸੌਣ ਦੀ ਵਿਚਲੀ ਰਾਤ ਜੀਵਨ ਨਗਰ ਦਰਸ਼ਨ ਦਿੱਤੇ ਸਵੇਰੇ ਸੰਤ ਨਗਰ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ। ਇਕਾਂਤ ਗਊਆਂ ਵਾਲੇ ਵਾੜੇ, ਸੰਤਾਂ ਦੇ ਵਿੱਚ ਹੋ ਕੇ ਬਚਨ ਕੀਤੇ ਕਿ, "ਬੀਰ ਸਿੰਘ ਦਾ ਨਾਮ ਪਰਚੇ ਵਿੱਚ ਪੁਰਾਣੇ, ਪਹਿਲੀ ਰਪੋਟ ਵਾਲੇ ਕਾਗਤ, ਫੋੜ ਤੋੜ ਕੇ ਪਾ ਦਿੱਤਾ ਗਿਆ ਹੈ। ਮੇਰਾ ਘਰ ਨੇੜੇ ਹੀ ਹੋਣ ਕਰ ਮੈਂ ਆਪਣੀ ਮਾਤਾ ਬਿਰਧ ੯੦, ੯੨ ਸਾਲ ਦੀ ਨੂੰ ਉਂਗਲੀ ਫੜਾ ਸਤਿਗੁਰੂ ਜੀ ਦੇ ਚਰਨਾਂ ਪਾਸ ਲੈ ਗਿਆ ਤੇ ਦੱਸਿਆ। ਮਾਤਾ ਜੀ ਉਸੇ ਦਿੱਨੋਂ ਮਾਲਾ ਫੇਰ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜਾਂ ਕਰਦੇ ਹਨ ਕਿ ਗੁਰੂ ਘਰ ਨੂੰ ਤੱਤੀ ਵਾ ਨ ਲੱਗੇ। ਸਤਿਗੁਰੂ ਜੀ ਬਚਨ ਕੀਤਾ, "ਇਹੋ ਜਿਹੇ ਸਾਧਾਂ ਦੇ ਪਾਰੋਂ ਹੀ ਹੈ ਬਚਾ ਰਹੇ ਹਨ, ਨਹੀਂ ਤੇ ਕਲਜੁਗੀ ਹਨੇਰੀ ਤਾਂ ਬੜੀ ਚੜ੍ਹੀ ਹੈ।" ਸਤਿਗੁਰੂ ਜੀ ਕਈ ਵਾਰ, ਮੇਰੀ ਮਾਤਾ ਦੇ ਪਿਆਰ ਪਾਰੋਂ ਮੇਰੇ ਘਰ ਦਰਸ਼ਨ ਦੇਂਦੇ ਸੀ ਤੇ ਕਹਿੰਦੇ ਸੀ ਐਸੇ ਬਿਰਧਾਂ ਦੇ ਭਰੋਸੇ ਪਾਰੋਂ ਹੀ ਅਸੀਂ ਕੁਝ ਧਰਮ ਧਾਰੀ ਫਿਰਦੇ ਹਾਂ।

## *ਸੰਗਤ ਵੱਲੋਂ ਦਰਖਾਸਤ*

ਸਤਿਗੁਰੂ ਜੀ, ੫ ਸੌਣ ਹੀ, ਜੀਵਨ ਨਗਰ ਆਏ। ਸਿੱਖਾਂ ਸਭ ਨਗਰਾਂ ਦਿਆਂ ਨੂੰ ਇੱਕ ਛਪਿਆ ਹੋਇਆ ਕਾਗਜ ਦੇ ਕਿਹਾ, ਤੁਸੀਂ ਇਸ ਤਲੇ ਅੰਗੂਠੇ ਲਾ, ਸਰਕਾਰ ਵੱਲ ਭੇਜੋ ਕਿ ਇਸ ਕਤਲ ਵਿੱਚ, ਬਾਬਾ ਜੀ ਜਾਂ ਗੁਰੂ ਘਰ ਚੋਂ ਕਿਸੇ ਦਾ ਕੋਈ ਹੱਥ ਨਹੀਂ। ਜੇ ਹਾਕਮਾਂ ਕੋਈ ਅਤਿ ਦੀ ਵਧੀਕੀ ਕੀਤੀ ਤਾਂ ਨਾਮਧਾਰੀ ਪੰਥ ਹਰ ਤਰਾਂ ਦੀ ਕੁਰਬਾਨੀ ਦੇਵੇਗਾ। ਇਹ ਕਾਗਤ ਅੰਗੂਠੇ ਲਵਾ ਉਪਰ ਜਾਣ ਤੇ ਹੀ ਜਾਪਦੇ ਰੋਕ ਪਈ। ਨਹੀ ਤੇ ਸੋਆਂ ਔਦੀਆਂ ਸੀ। ਵੱਡੇ ਬਾਬਾ ਜੀ ਜਾਂ ਸਤਿਗੁਰੂ ਜੀ ਤੇ ਭੀ ਭਾਰ ਪਾਣ ਦੇ ਆਹਰ ਹੋ ਰਹੇ ਸੀ।

ਸਤਿਗੁਰੂ ਜੀ, ਕਾਂਸੀ ਰਾਮ ਪਟਵਾਰੀ ਨੂੰ ਬਦਲ ਗੁਰਦੇਵ ਸਿੰਘ ਨੂੰ ਨਾਮਧਾਰੀ ਜਾਣ ਰੱਖਿਆ। ਮਤੇ ਸਰਕਾਰ ਕੋਈ ਵਿਘਨ ਜ਼ਮੀਨ ਸਿੱਖਾਂ ਦੇ ਨਾਮ ਲਵਾਨ ਵਿੱਚ ਇਸ ਪਟਵਾਰੀ ਦੇ ਪਾਸੋਂ ਗਲਤ ਕੰਮ ਕਰਵਾ ਪਾਵੇ। ਅਵਤਾਰ ਸਿੰਘ ਦਿਨਰਾਤ ਇੱਕ ਕਰ ਜਮੀਨ ਦਾ ਕੰਮ ਕਰਦਾ।

ਪਹਿਲੀਆਂ ਜਿਮਨੀਆਂ ੧੦-੧੨ ਦਿਨ ਸਰਸੇ ਦਲਜੀਤ ਸਿੰਘ ਡਿਪਟੀ ਸੁਪਰ ਡੈਂਟ ਨੂੰ ਰਾਣੀਆਂ ਥਾਣੇ ਤੋਂ ਭੇਜਦਾ ਸੀ ਤੇ ਦਲਜੀਤ ਸਿੰਘ ਵੇਖ ਵੀਚਾਰ, ਫੇਰ ਰਿਪੋਟ ਕਰ ਹਿਸਾਰ

ਜਿਲ੍ਹੇ ਦੇ ਵੱਡੇ ਅਫਸਰ ਨੂੰ ਭੇਜਦਾ ਸੀ। ਪਰ ਜਦ ਤੋਂ ਕਾਗਤ ਤੋੜ ਬਾਬਾ ਜੀ ਦਾ ਨਾਮ ਪਾਇਆ ਸੀ ਤਦ ਤੋਂ ਹਿਸਾਰ ਦੇ ਡਿਪਟੀ ਪ੍ਰੇਮ ਕੁਮਾਰ ਨੇ, ਸਿਧੀਆਂ ਹਿਸਾਰ ਹੀ ਜਿਮਨੀਆਂ ਰਾਣੀਆਂ ਤੋਂ ਪੁਜਣੀਆ ਕਰਾ ਲਈਆਂ ਸੀ। ਤਾਂ ਕਿ ਦਲਜੀਤ ਸਿੰਘ ਨੂੰ ਸਚੀ ਅਸਲੀਅਤ ਦਾ ਪਤਾ ਨ ਲੱਗੇ। ਕੁਝ ਮਹੀਨਿਆਂ ਬਾਦ ਦਲਜੀਤ ਸਿੰਘ ਨੂੰ ਸਰਸਿਉਂ ਬਦਲਾ ਵੀ ਦਿੱਤਾ ਗਿਆ, ਨਾਮਧਾਰੀਆ ਦਾ ਕੁਝ ਹਿਤੂ ਹੋਣ ਕਰ।

## *ਸਤਿਗੁਰੂ ਜੀ ਦੇ ਵਿਚਾਰ*

ਮੈਂ ਭਾਂਤ ਭਾਂਤ ਦੀਆਂ ਗੱਲਾਂ ਸੁਣ ੪ ਸੌਣ ਹੀ, ਸਤਿਗੁਰੂ ਜੀ ਪਾਸ ਜੀਵਨ ਨਗਰ ਆਇਆ ਤੇ ਅਰਜ ਕੀਤੀ, "ਸੁਣਿਆ ਹੈ ਛੋਟੇ ਬਾਬਾ ਜੀ, ਕੰਧਾਰਾ ਸਿੰਘ ਨੂੰ, ਕ੍ਰਿਪਾਲ ਸਿੰਘ ਨੂੰ ਭੇਜ ਰੋਕਿਆ ਸੀ?"

ਸਤਿਗੁਰੂ ਜੀ ਜਾਣਿਆਂ ਕਿ ਇਹ ਅਸਲੀਅਤ ਭਾਲਦਾ ਏ, ਸਤਿਗੁਰੂ ਜੀ ਬਾਗ ਵਿੱਚ ਫਿਰਦਿਆਂ ਬਚਨ ਕੀਤਾ,"ਮੈਂ ਮੰਡੀ ਤੋਂ ਚਿੱਠੀ ਭੇਜੀ ਸੀ ਤੇ ਬੀਰ ਸਿੰਘ ਕ੍ਰਿਪਾਲ ਸਿੰਘ ਹਾਰਨੀ ਵਾਲੇ ਨੂੰ ਸਦ, ਉਸੇ ਦਿਨ ਕੰਧਾਰਾ ਸਿੰਘ ਨੂੰ ਉਸ ਤੋਂ ਕਹਾਇਆ ਸੀ ਕਿ ਤੂੰ ਮਤੇ ਕੋਈ ਹੀ ਘਸੀਟਾ ਦਾ ਨੁਕਸਾਨ ਕਰੇਂ। ਪਰ ਮੈਂ ਤਾਂ ਆਪ ਮੰਡੀ ਜਾਣ ਵੇਲੇ ਕੰਧਾਰਾ ਸਿੰਘ ਨੂੰ ਕਿਹਾ ਸੀ, ਮਤੇ ਤੂੰ ਘਸੀਟਾ ਸਿੰਘ ਦਾ ਕੋਈ ਨੁਕਸਾਨ ਕਰੇਂ ਜੇ ਤੂੰ ਕੀਤਾ ਤਾਂ ਮੈਂ ਤੈਨੂੰ ਮੱਥੇ ਨਹੀਂ ਲਾਣਾ। ਪਰ ਤਰਨ ਸਿੰਘ ! ਭਾਵੀ ਪ੍ਰਬਲ ਹੈ। ਜੋ ਭਾਵੀ ਬਾਬਤ ਲਿਖਿਆ ਹੈ।

ਭਾਵੀ ਬਿਹਾਨੀ ਹੈ ਕੰਸ ਕੇ ਊਪਰ, ਭਾਵੀ ਨੇ ਜਾਨਣ ਬੰਸ ਖਪਾਏ,
ਭਾਵੀ ਤੇ ਸ੍ਰਾਪ ਲਇਓ ਮਘਵਾ, ਭਾਵੀ ਤੇ ਚੰਦ੍ਰ ਕਲੰਕ ਲਗਾਏ,
ਭਾਵੀ ਨੇ ਸੀਤਾ ਗਵਾਈ ਹੈ ਰਾਮ ਤੇ ਆਪ ਜਿਸ ਰਘੁਰਾਇ ਕਹਾਏ,
ਔਰ ਮਾਨੁਖ ਕੀ ਬਾਤ ਹੈ ਕੇਤਕ, ਭਾਵੀ ਤੇ ਰਾਮ ਨ ਛੂਟਨ ਪਾਏ।।

ਭਾਵੀ ਨੇ ਸਾਡੇ ਲਈ ਕੰਧਾਰਾ ਸਿੰਘ ਤੋਂ ਕਾਰਾ ਕਰਾ ਦਿੱਤਾ ਏ। ਘਸੀਟਾ ਸਿੰਘ ਤੇ ਉਂਜ ਹੀ ਦਿਨਾਂ ਦਾ ਪਰਾਹੁਣਾ ਸੀ। ਜਿਵੇਂ ਉਹ ਤਬਾਦਲੇ ਤੋਂ ਮੁਕਰ ਝਗੜਾ ਪਿਆ ਕਰਦਾ ਸੀ। ਸਾਡਾ ਕੀ ਵਿਗਾੜ ਲੈਣਾ ਸਾਸੂ। ਬੀਰ ਸਿੰਘ ਦੇ ਵਰੰਟ ਜਾਰੀ ਹੋ ਗਏ ਹਨ। ਪਰ ਵਡੇ ਕਾਕੇ ਨੇ ਵਕੀਲਾਂ ਤੇ ਸਜਨਾਂ ਦੀਆਂ ਦਲੀਲਾਂ ਦੇ ਅਨੁਸਾਰ ਲਗ ਉਸ ਨੂੰ ਕਿਤੇ ਇਕਾਂਤ ਭੇਜ ਆਪੋ ਦਿਨ ਰਾਤ ਕਾਰ ਦੌੜਾਣ, ਸਜਨਾਂ ਸਨੇਹੀਆਂ ਕੋਲ ਜਾਣ ਵਿੱਚ ਇੱਕ ਕੀਤਾ ਹੋਇਆ ਏ। ਇਹ ਵਿਪਤਾ ਜੋ ਧਕੋ ਧਕੀ ਸਾਡੇ ਗਲ ਪੈ ਗਈ ਏ, ਜਾਪਦਾ ਏ ਕੋਈ ਢੋ ਨਹੀਂ ਢੁਕਣਾ ਕਿ ਕਾਕੇ ਦੀ ਜਮਾਨਤ ਹੋ ਜਾਵੇ ਤਾਂ ਜੇਲ੍ਹੇ ਨ ਜਾਵੇ।

## *ਲੇਖਕ ਦੇ ਵਿਚਾਰ*

ਜਿਵੇਂ ਕ੍ਰਿਸ਼ਟੀ ਅੰਮ੍ਰਿਤਸਰ ਦੀ ਪੁਲਸ ਦੇ ਅਫਸਰ, ਨਾਮਧਾਰੀ ਸਿੰਘਾਂ ਨੂੰ ਆਪੇ ਆਏ ਨ ਸਾਬਤ ਹੋਣ ਦੇਣ ਦੇ ਡਰੋਂ ਤੇ ਆਪਣੇ ਵੱਲੋਂ ਬੇਦੋਸ਼ ਫੜਿਆਂ ਨੂੰ ਫਾਹੇ ਦਾ ਹੁਕਮ ਲੱਗ ਜਾਣਾ, ਉਡਾਣ ਲਈ ਪਹਿਲੀ ਸਭ ਕਾਰਵਾਈ ਤੇ ਜਿਮਨੀਆ ਬਦਲਾ ਅਪਣੀ ਪੁਲਸੀਪੁਣੇ ਦੀ ਪਤ ਲਈ ਰਾਏਕੋਟ ਵਾਲੇ ਬੁਚੜਾਂ ਦੇ ਕਤਲ ਕੇਸ ਚੋਂ ਗੁਲਾਬਾ ਗਵਾਹ ਅੰਮ੍ਰਿਤਸਰ ਵਾਲੇ ਸਿੰਘਾਂ ਦੇ ਵਿੱਚੋਂ ਦਾ ਬਣਾ ਹੋਰ ਦੀ ਹੋਰ ਹੀ ਮਿਸਲ ਬਣਾ ਧਰੀ ਸੀ, ਜਿਸ ਨੂੰ ਹੁਣ ਦੇ ਨਾਮਧਾਰੀਆਂ ਦੇ ਵਿਰੋਧੀ ਇਤਿਹਾਸਕਾਰ ਵੇਖ ਲਿਖਦੇ ਹਨ—ਨਾਮਧਾਰੀ ਆਪਣੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪੇ ਨਹੀਂ ਸੀ ਆਏ, ਬੋਹੜ ਨਾਲ ਆਪੇ ਰਸੇ ਉਹਨਾਂ ਫਾਹੇ ਦੇ ਗਲੀ ਨਹੀਂ ਸੀ ਪਾਏ-ਏਥੋਂ ਤਕ ਕੇ ਕਈਆ ਨੇ ਕੋਲੋਂ ਇੱਕ ਸਾਲ ਭੀ ਅੰਗ੍ਰੇਜ਼ੀ ੭੧ ਦੇ ਥਾਂ ੭੦ ਲਿਖ ਮਾਰਿਆ ਸੀ ਕਿ ਸਿੱਖ ੧੪-੧੫ ਮਹੀਨੇ ਨਸੇ ਰਹੇ ਜਾਪਣ। ਮੈਂ ਉਹਨਾਂ ਲਿਖਾਰੀਆਂ ਤੋਂ ਇਹ ਗਲਤ ਸਾਲ ਤੇ ਮਨਾ ਲਿਆ ਹੈ ਕਿ ਸਾਨੂੰ ਗਲਤੀ ਲੱਗੀ ਹੈ। ਮੈਂ ਉਹ ਗਲਤੀ ਮੰਨਣ ਤੇ ਮਾਫੀ ਮੰਗਣ ਵਾਲਾ ਖਤ ੨੦੨੩ ਦੇ ਦਸਮੇਸ਼ ਨੰਬਰ ਵਿੱਚ ਸਤਿਜੁਗ ਵੱਲੋਂ ਛਪੇ ਅੰਕ ਵਿੱਚ ਛਪਵਾ ਦਿੱਤਾ ਹੈ। 'ਦਸਮ ਜੀ ਨਦੇੜੋਂ ਬਾਦ ਕਿਥੇ ਕਿਥੇ ਰਹੇ' ਲੇਖ ਦੇ ਅੰਤ ਤੇ ਜੋ ਸਚਾਈ ਤਦੋਂ ਨਾਮਧਾਰੀ ਸਿੱਖਾਂ ਦੀ ਸਨਮੁਖ ਸ਼ਹੀਦੀ ਸੀ, ਸੋ ਹੁਣ ਸਭ ਸੰਸਾਰ ਦੇ ਸਾਹਮਣੇ ਆ ਚੁੱਕੀ ਹੈ। ਨਮਧਾਰੀ ਇਤਿਹਾਸ ਪੜ੍ਹਿਆਂ ਪਤਾ ਪਿਆ ਲਗਦਾ ਏ ਤਦੋਂ ਭੀ ਲੋਕਾਂ ਦੀ ਜ਼ਬਾਨ ਤੇ ਉਹਨ੍ਹਾਂ ਸਚੇ ਧਰਮ-ਸੂਰਮਿਆਂ ਦਾ ਜਸ ਉਜਾਗਰ ਹੋ ਗਿਆ ਸੀ।

ਮੈਂ ਆਪਣੇ ਵੱਲੋਂ ਇਤਿਹਾਸ ਲਿਖਣ ਵਾਲਿਆਂ ਨੂੰ ਸਲਾਹ ਦਿੰਦਾਂ ਹਾਂ, ਉਹ ਸਚਾਈ ਲੱਭਣ ਤਾਂ ਲਿਖਣ। ਜਿਵੇਂ ਸਰਕਾਰੀ ਕਾਗਤ ਫੋਲਿਆਂ ਤਾਂ ਪਤਾ ਲੱਗੇਗਾ ਕਿ ਮਹਾਰਾਜ ਬੀਰ ਸਿੰਘ ਜੀ ਕਤਲ ਵਿੱਚ ਦੋਸ਼ੀ ਸੀ। ਪਰ ਅਸਲੀਅਤ ਇਹ ਹੈ ਕਿ ਸਭ ਸਰਕਾਰੀ ਸਾਜਸ਼ ਹੋਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਾਪ ਨੂੰ ਠੇਸ ਪਹੁੰਚਾਣ ਲਈ। ਜੋ ਮੇਰੇ ਤੇ ਸਭ ਸਿੱਖਾਂ ਤੇ ਸਚੇ ਸਰਕਾਰੀ ਕਰਮਚਾਰੀਆਂ ਦੇ ਸਾਹਮਣੇ ਕੈਰੋਂ ਤੇ ਉਸ ਦੇ ਸਾਥੀਆਂ ਨੇ ਕੀਤੀ ਸੀ।

## *ਮਾਤਾ ਠਾਕੁਰ ਦੇਵੀ*

ਮਾਤਾ ਠਾਕੁਰ ਦੇਵੀ, ਬਦੋਮੱਲੀ ਦੇ ਸੰਤ ਸਾਹਿਬ ਸਿੰਘ ਲਾਭ ਸਿੰਘ ਜੀ ਦੀ ਮਾਤਾ ੨ ਸੌਣ ਚੜ੍ਹੀ, ਮੰਡੀ। ਜਿਸ ਨੇ ਤੁਕ ਤੁਕ ਕੀ ਸੰਥਾ ਲੈ ਕੇ ਨੇਤ੍ਰ ਹੀਣ ਹੁੰਦਿਆਂ, ੭੦ ਵਰਸ਼ਾਂ ਦੀ ਉਮਰੇ ੧੨੫ ਪਾਠ ਆਦਿ ਗ੍ਰੰਥ ਸਾਹਿਬ ਦਾ ਕੀਤਾ ਸੀ।

## ਠਾਕੁਰ ਉਦੈ ਸਿੰਘ

੫ ਸੌਣ ਬਾਬਾ ਬੀਰ ਸਿੰਘ ਜੀ ਦੇ ਘਰ ਭੈਣੀ ਸਾਹਿਬ ਬੇਬੇ ਦਲੀਪ ਕੌਰ ਜੀ ਦੇ ਪੇਟੋਂ ਬਾਲਕ ਜਨਮਿਆ। ਮਹੰਤ ਸੇਵਾ ਸਿੰਘ ਜੀ ਸੁਧਾਰੀ ਮਾਜਰੇ ਵਾਲਿਆਂ ਤੋਂ ਭਜਨ ਦਵਾ ਦੁਧੀ ਦਿੱਤੀ। (ਹੁਣ ਉਦੇ ਸਿੰਘ ਨਾਮ ਹੈ ਛੋਟੇ ਠਾਕੁਰਾਂ ਦਾ)

ਸਤਿਗੁਰੂ ਜੀ ਸਭ ਨਗਰਾਂ ਦੇ ਮੁਖੀ ਸਿੱਖਾਂ ਨੂੰ ੫ ਸੌਣ ਹੀ ਸੱਦ ਕਿਹਾ, "ਕਲ ਸਰਸੇ ਕੈਰੋਂ ਔਣਾ ਹੈ। ਤੁਸੀ ਕੁਝ ਵੇਦਨਾਂ ਲਿਖ ਵਕਤ ਮੰਗੋ ਤੇ ਸੱਚ ਦਸੋ। ਮੈਂ ਦਿੱਲੀ ਜਾ ਉਪਰਲਿਆਂ ਨੂੰ ਕਹਿੰਦਾ ਹਾਂ ਜੋ ਕੋਈ ਅਸਰ ਕਰੇ।" ਸਤਿਗੁਰੂ ਜੀ ੫ ਸੌਣ ਹੀ, ਦਿੱਲੀ ਸੁਚਾ ਸਿੰਘ ਦੇ ਘਰ ਆਏ, ਮਹਾਰਾਜ ਨਿਹਾਲ ਸਿੰਘ ਜੀ ਵੱਲ ਪਤਾ ਕਰ ਕਿ ਘਰ ਹੀ ਹਨ ਤਿਆਰ ਹੀ ਹੋ ਰਹੇ ਸੀ ਤਾਂ ਮਹਾਰਾਜ ਨਿਹਾਲ ਜੀ ਕਾਰ ਤੇ ਉਥੇ ਹੀ ਪੁਜ ਗਏ। ਦੇਖ ਸਤਿਗੁਰੂ ਜੀ ਬੈਠ ਗਏ ਤੇ ਸਤਿ ਸ੍ਰੀ ਆਕਾਲ ਬਾਦ ਮਹਾਰਾਜ ਨਿਹਾਲ ਸਿੰਘ ਜੀ ਦੇ ਸਾਹਵੇਂ ਕਰ ਵੱਡੇ ਬਾਬਾ ਜੀ ਨੂੰ, ਜੋ ਭੈਣੀ ਸਾਹਬੋਂ ਸਦਾਏ ਸੀ, ਕਿਹੋ ਨੇ, ਮੈਂ ਤੇਰੇ ਕੋਲ ਲੈ ਚਲਿਆ ਸਾਂ, ਆਹ ਲੈ ਫੜ ਕਾਕੇ, ਭਾਵੇਂ ਰਖ ਭਾਵੇਂ ਮਰਵਾ, ਛੁਡਾ। ਮਹਾਰਾਜ ਜੀ ਕੁਝ ਉੱਤਰ ਦਿੱਤੇ ਬਿਨਾਂ ਹੀ ਵਾਪਸ ਚਲੇ ਗਏ, ਘਰ ਨੂੰ। ਮਹਾਰਾਜ ਨਿਹਾਲ ਸਿੰਘ ਜੀ ਘਸੀਟਾ ਸਿੰਘ ਦੇ ਪੁਤਰ ਤੇ ਪਤਨੀ ਨੂੰ ਜਵਾਹਰ ਲਾਲ ਜੀ ਪਾਸ ਲੈ ਜਾ, ਸਮਝਾਇਆ ਹੋਇਆ ਸੀ ਕਿ ਜੋ ਅਗੇ ਕਤਲ ਲਾਭ ਸਿੰਘ ਦਾ ਹੋਇਆ ਸੀ ਤੇ ਇਹ ਹੁਣ ਘਸੀਟਾ ਸਿੰਘ ਦਾ ਹੋਇਆ ਹੈ, ਸਭ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਲਾਹ ਨਾਲ ਹੋਇਆ ਹੈ ਉਹਨਾਂ ਉਥੇ ਆਪਣਾ ਰਾਜ ਬਣਾਇਆ ਹੋਇਆ ਹੈ। ਜਿਨ੍ਹਾਂ ਨੂੰ ਗੁਰੂ ਕੀ ਸੋਭਾ, ਤਾਕਤ ਤੇ ਸੁਤੰਤਰਤਾ ਅਗੇ ਹੀ ਨਹੀਂ ਸੀ ਸੁਖਾਂਦੀ। ਉਹਨਾਂ ਨੂੰ ਸਬਬੀ ਮੌਕਾ ਮਿਲ ਗਿਆ।

## ਗੱਲ ਦੁਹਾਂ ਭਰਾਵਾਂ ਦੀ

ਸਤਿਗੁਰੂ ਜੀ ਦਿੱਲੀ ਮਹਾਰਾਜ ਨਿਹਾਲ ਸਿੰਘ ਜੀ ਦੇ ਮਿਲਨ ਬਾਦ, ਉਥੇ ਹੀ ਕਹਿ ਦਿੱਤਾ ਸੀ। ਮੇਰੇ ਵੱਲੋਂ ਤੇ ਮਹਾਰਾਜ ਜੀ ਨਾਲ ਫਰਕ ਵਾਲੀ ਰਤਾ ਗੱਲ ਨਹੀਂ। ਜੋ ਅਪਣਤ ਦਾ ਹੱਕ ਸੀ ਸੋ ਮੈਂ ਅਝੱਕ ਹੋ, ਉਹਨਾਂ ਨੂੰ ਆਖ ਦਿੱਤਾ ਹੈ। ਦਿੱਲੀ ਦੇ ਸਿੱਖਾਂ ਸ੍ਰ: ਭਗਵਾਨ ਸਿੰਘ, ਵਜੀਰ ਸਿੰਘ, ਹਜ਼ਾਰਾ ਸਿੰਘ ਮਾਫੀ, ਸਰਦਾਰਨੀ ਲੀਲਾਵੰਤੀ ਜਿਹਾਂ ਭੀ ਸਤਿਗੁਰੂ ਜੀ ਦਾ ਵਰਤਾਓ ਤੇ ਬਚਨ ਸੁਣ ਕਹਿਣਾਂ ਸ਼ੁਰੂ ਕਰ ਦਿੱਤਾ, "ਮਹਾਰਾਜ ਨਿਹਾਲ ਸਿੰਘ ਜੀ ਦਾ ਤੇ ਸਤਿਗੁਰੂ ਜੀ ਦਾ ਜੋ ਫਰਕ ਗਿਲਾ ਸੀ ਸੋ ਹੁਣ ਨਹੀ ਰਿਹਾ। ਮਹੰਤ ਸੇਵਾ ਸਿੰਘ ਨੇ ਭੈਣੀ ਸਹਿਬੋਂ ਵਧਾਈ ਦੀ ਚਿੱਠੀ ਭੇਜੀ, ਮਹਾਰਾਜ ਨਿਹਾਲ ਸਿੰਘ ਜੀ ਨੂੰ ਬਾਬਾ ਬੀਰ ਸਿੰਘ ਜੀ ਦੇ ਘਰ ਕਾਕਾ ਜੰਮਣ ਦੀ ਤੇ ਨਾਲ ਲਿਖ ਭੇਜਿਆ, "ਮਹਾਰਾਜ ਜੀਉ ! ਬਾਬਾ ਬੀਰ

ਸਿੰਘ ਜੀ ਭੀ ਆਪਦੇ ਹੀ ਹਨ। ਉਨ੍ਹਾਂ ਤੇ ਭੀ ਮੇਹਰ ਦੀ ਨਿਗਹ ਰੱਖਣੀ।" ਮਹਾਰਾਜ ਨਿਹਾਲ ਸਿੰਘ ਜੀ ਨੇ ਮਹੰਤ ਸੇਵਾ ਸਿੰਘ ਜੀ ਨੂੰ ਭੀ ਬੜਾ ਕੋਰਾ, ਰੁਖਾ ਜਿਹਾ ਹੀ ਉੱਤਰ ਭੇਜਿਆ ਤੇ ਨਵਾਂ ਹਿੰਦੁਸਤਾਲ ਤੇ ਮੰਗਲ ਸਿੰਘ ਨੂੰ ਕਹਿ ਛਪਵਾ ਦਿੱਤਾ। ਮੈਂ ਉਹਨਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨੂੰ ਪਰੇਸ਼ਾਨ ਹੋਇਆ ਸੁਣ ਮਿਲਣ ਹੀ ਗਿਆ ਸਾਂ। ਉਹ ਤੇ ਉਹਨਾਂ ਦੇ ਸਿੱਖ ਭਾਵੇਂ ਕੁਝ ਕਹਿਣ ਪਰ ਮੇਰੀ ਉਹਨਾ ਦੀ ਫਰਕ ਵਾਲੀ ਗੱਲ ਜਿਉਂ ਦੀ ਤਿਉਂ, ਉਵੇਂ ਹੀ ਹੈ ਜੋ ਕਦੇ ਮਿਟ ਨਹੀਂ ਸਕਦੀ।

ਸਤਿਗੁਰੂ ਜੀ ਭੀ ਦੱਸਿਆ ਤੇ ਅਵਤਾਰ ਸਿੰਘ ਝੱਬਰ ਨੇ ਵੀ ਮੈਨੂੰ ਦੱਸਿਆ ਸੀ ਕਿ ਸਤਿਗੁਰੂ ਜੀ, ਵਰੰਟ ਜਾਰੀ ਹੋਣ ਤੋਂ ਪਹਿਲਾਂ ਪਰਚੇ ਵਿੱਚ ਬਾਬਾ ਬੀਰ ਸਿੰਘ ਦਾ ਨਾਮ ਪਾ ਗਿਆ ਹੈ ਸੁਣਦਿਆਂ ਹੀ ਕਿਹਾ ਸੀ, "ਕਾਕੇ ਨੂੰ ਆਪੇ ਜਾ ਪੇਸ਼ ਹੋ ਜਾਣਾ ਚਾਹੀਦਾ ਏ।" ਪਰ ਵਕੀਲਾਂ ਤੇ ਹਿਤ ਤੇ ਵਖਤ ਦੀਆ ਦਲੀਲਾਂ ਨੇ ਦੁਹਾਂ ਭਰਾਵਾਂ ਨੂੰ ਬੜਾ ਖਪਾਇਆ ਬਹੁਤ ਦਿਨ। ਪਰ ਜਮਾਨਤ ਹੋ ਬਾਹਰ ਜੇਹਲੋਂ ਰਹਿਣ ਦੀ ਕੋਈ ਵਜ੍ਹਾ ਨਾ ਹੀ ਬਣੀ। ਕਿਉਂਕਿ ਸਰਕਾਰ ਨੇ ਥਾਂ-ਥਾਂ ਗੰਦੀ ਹਵਾ ਬਹੁਤ ਬਣਾ ਦਿੱਤੀ ਹੋਈ ਸੀ ਤੇ "ਬਿਪਤਿ ਪਰੀ ਸਭ ਹੀ ਸੰਗੁ ਛਾਡਿਤ।" ਭੀ ਸਚਾ ਵਰਤਾਵਾ ਸੀ ਸੋ ਹੀ ਵਰਤਿਆ। ਬਾਬਿਆਂ ਨੂੰ ਪੰਜਾਬੋਂ ਬਾਹਰ ਤੇ ਵਿੱਚ ਖਪ ਨਿਰਾਸ ਹੋ ਹੈਰਾਨ ਤੇ ਮਜਬੂਰ ਹੀ ਹੋਣ ਪਿਆ।

## *ਮੁਖ ਮੰਤਰੀ ਕੈਰੋਂ ਸਰਸੇ ਵਿੱਚ*

ਸਤਿਗੁਰੂ ਜੀ ਦੇ ਦੱਸੇ ਕਹੇ ਅਨੁਸਾਰ, ਜੀਵਨ ਨਗਰ ਵੱਲੋਂ ਸਿੱਖ, ੬ ਸੌਣ ਨੂੰ ਤੇ ੭ ਸੌਣ ਨੂੰ ਸਵੇਰੇ ਹੀ ਸਰਸੇ ਪੁਜੇ, ੮-੯ ਸੌ ਦੇ ਕਰੀਬ। ਕੈਰੋਂ ੬ ਸੌਣ ਕਵੇਲੇ ਸਰਸੇ ਆਇਆ ਤੇ ਸਰਸਿਉਂ ਚੜਦੇ ਰੈਸਟ ਹਾਊਸ (ਅਰਾਮ ਘਰ) ਵਿੱਚ ਟਿਕਿਆ। ਸ੍ਰ: ਤੇਜਾ ਸਿੰਘ, ਸ੍ਰ: ਰਵੇਲ ਸਿੰਘ, ਤੇ ਗੁਰਮੁਖ ਸਿੰਘ ਆਦਿ ਨੇ ਮਿਲ ਕਿਹਾ, ਬਹੁਤ ਸਿੱਖ ਜੀਵਨ ਨਗਰ ਵੱਲੋਂ ਆਏ ਹਨ। ਕੁਝ ਅਰਜਾਂ ਕਰਨੀਆਂ ਹਨ। ਪ੍ਰਤਾਪ ਸਿੰਘ ਕੈਰੋਂ ਪਿੰਡ ਦੇ ਕੈਰਵਾਂ ਦੇ ਸੁਭਾ ਵਾਲੇ ਮੂੰਹੋ ਹੋਰ ਮਨੋਂ ਹੋਰ, ਵਾਂਗੂੰ ਕਿਹਾ ਏਤਨੇ ਕਿਉਂ ਆਉਣੇ ਸੀ? ਸਵੇਰੇ ਕਾਲਜ ਦੀ ਨੀਂਵ ਰੱਖਣੀ ਹੈ, ਉਸ ਤੋਂ ਬਾਦ ਮਿਲਨਾਂ। ੭ ਸੌਣ ਨੂੰ ਕੁਵੇਲੇ ਹੀ ਆਇਆ। ਸਿੱਖ ਰੁਖਾਂ ਤਲੇ ਬੈਠੇ ਮਾਲਾ ਫੇਰ ਰਹੇ ਸੀ। ਅਗੇ ਹੋ ਸ੍ਰ: ਰਵੇਲ ਸਿੰਘ, ਮਸਤਾਨ ਸਿੰਘ, ਅਵਤਾਰ ਸਿੰਘ ਨੇ ਆਪਣੇ ਵੱਲੋਂ ਲਿਖਿਆ ਕਾਗਤ ਦਿੱਤਾ। ਤੇ ਪੜ੍ਹਕੇ ਕਾਰ ਦੇ ਕੋਲ ਖੜੋ ਬੋਲਣ ਲਗ ਪਿਆ ਜੋ ਮੂੰਹ ਆਇਆ।

## ਬਿਪਤਾ ਵਿੱਚ ਧੀਰਜ ਹੀ ਸਹਾਈ

ਸਤਿਗੁਰੂ ਜੀ ਦਿੱਲੀ, ਕਰਨਾਲ, ਜਲੰਧਰ, ਫਿਰੋਜ਼ਪੁਰ, ਭੈਣੀ ਸਾਹਿਬ ਆਦਿ ਵੱਲੋਂ ਹੋ ਸਨੇਹੀਆ, ਸਰਕਾਰੀਆਂ ਆਦਿ ਨੂੰ ਮਿਲ ਦਿਲ ਦੀ ਦੱਸ ਸੁਣ ਜੀਵਨ ਨਗਰ ਆਏ। ਸਾਧ ਸੰਗਤ, ਮੁਖਤਾਰ, ਵਿਹਾਰੀ, ਇੰਤਜ਼ਾਰ ਕਰਦੇ ਸਭ ਆ ਚਰਨੀ ਲਗੇ। ਸਚੇ ਪਾਤਿਸ਼ਾਹ ਜੀਉ ਨੇ ਸਭ ਨੂੰ ਸੁਖ ਅਨੰਦ ਪੁੱਛੀ ਤੇ ਦੱਸਿਆ ਕਿ ਪਤਾ ਕਰਨ ਕਦੀ ਕਦੀ ਕੋਈ ਪੁਲਸੀਆ ਭੈਣੀ ਸਾਹਿਬ ਜਾਂਦਾ ਹੈ। ਜਿਵੇਂ ਇੱਕੇ ਗੇੜੇ ਮਾਰਦੇ ਹਨ। ਪਰ ਮੇਰੇ ਵੱਲੋਂ ਤੁਹਾਨੂੰ ਸਭ ਨੂੰ ਇਹ ਸਿਖਿਆ ਹੈ ਕਿ ਤੁਸਾਂ ਬੀਰ ਸਿੰਘ ਦੇ ਦੂਰੋਂ ਔਣ ਤਕ ਹੋਸ਼ ਨਾਲ ਰਹਿਣਾ। ਜੇ ਸਰਕਾਰ ਵੱਲੋਂ ਕਰੜਾਈ ਆਵੇ ਸਿਰ ਤੇ ਤਗੜਿਆਂ ਰਹਿ ਸਹਿਣੀ, ਹੁਸੜਨਾਂ ਨਹੀਂ। ਕਿਉਂਕਿ ਕੋਈ ਵੀ ਬਿਪਤਾ ਜਿੰਨੀ ਜਾਪਦੀ ਏ ਜੇ ਹੌਸਲਾ ਧਾਰੀਏ ਤਾਂ ਘਟ, ਗੁਜਰ ਜਾਂਦੀ ਹੈ। ਹੁਸੜਿਆਂ ਬਿਪਤਾ ਸਗੋਂ ਗਲ ਬੰਧੇ ਪੱਥਰ ਵਾਂਗੂੰ, ਰਾਹ ਪਾਣੀ ਵਿੱਚ ਲੈ ਡੁਬਦੀ ਹੈ। ਮੈਂ ਇਹ ਤੁਹਾਨੂੰ ਇਸ ਲਈ ਸਮਝਾਇਆ ਹੈ ਕਿ ਮੈਂ ਛੇਤੀ ਭੈਣੀ ਸਾਹਿਬ ਚਲੇ ਜਾਣਾ ਹੈ। ਕਲ ਪਰਸੋਂ ਤਕ।

ਸਤਿਗੁਰੂ ਜੀ, ੧੬ ਸੌਣ ੨੦੧੫, ਸਭ ਸਾਧਾਂ ਭਜਨ ਕਰਨ ਵਾਲਿਆਂ ਦੀ ਡੇਰੀ ਜਾ ਦਰਸ਼ਨ ਦੇ ਕਿਹਾ, "ਭਰੌਉਤੀਆਂ ਦੀਆਂ ਮਾਲਾ ਕਰ ਆਦਿ ਅੰਤ ਇਹੋ ਅਰਦਾਸ ਕਰੋ, ਹੇ ! ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਿਸਾਹ ! ਆਪ ਦੀ ਬਖਸ਼ਿਸ਼ ਹੋਵੇ ! ਭਰੋਸਾ ਦ੍ਰਿੜ੍ਹ ਰਹੇ, ਆਪ ਉਪਰ।" ਨਾਲ ਵਾਲੇ ਮੁਖਤਾਰ ਤੇ ਘੋੜਿਆਂ ਦੇ ਮੁਖਤਾਰਾਂ, ਸੇਵਕਾਂ ਨੂੰ ਇਕਾਂਤ ਬਹਿ ਸਮਝਾਇਆ, "ਤੁਸਾਂ ਵਧੀਆ ਮਾਲ ਤੇ ਮਲੂਕ ਪਸ਼ੂ ਲਾਭੋਂ ਮੇਰੇ ਜਾਣ ਬਾਦ ਰਾਤੋ ਰਾਤ ਕਰ ਲੈਣਾ।

੧੭ ਸੌਣ ਸਤਿਗੁਰੂ ਜੀ ਸੰਤ ਨਗਰ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੇ ਡੇਰੇ ਸੰਤ ਨਗਰ ਤੇ ਹੋਰ ਦੁਆਲੇ ਦੇ ਨਗਰਾਂ ਦੀ ਸੰਗਤ ਦਰਸ਼ਨ ਤੇ ਸੁਰਤ ਸੁਖ ਪੁਛਣ ਵਜੋਂ ਹੁਓਕਿਆਂ ਭਰੇ ਦਿਲਾਂ ਦੇ ਧਰਵਾਸ ਲਈ ਆਈ ਸੀ। ਸਤਿਗੁਰੂ ਜੀ ਅਰਦਾਸਾ ਹੋਣ ਬਾਦ ਸਭ ਨੂੰ ਸੁਣਾ ਕਿਹਾ, ਸਿਖਿਆ ਦਿੱਤੀਆਂ ਤੁਸਾਂ ਕਿਸੇ ਨੇ ਕਿਸੇ ਨੂੰ ਕੁਝ ਨਹੀਂ ਕਹਿਣਾ ਭਾਵੇਂ ਕੋਈ ਮੇਰੀ ਨਿੰਦਿਆ ਕਰੇ, ਨੁਕਸਾਨ ਕਰੇ। ਕਿਉਂਕਿ ਮੈਂ ਸੰਗਤ ਦੀ ਸੰਭਾਲ ਵਾਸਤੇ ਹੀ ਸਭ ਕੁਝ ਕਰ ਰਿਹਾ ਹਾਂ ਜਦੋਂ ਦੀ ਜ਼ਿੰਮੇਵਾਰੀ ਚੁਕੀ ਹੈ। ਮੈਂ ਨਹੀਂ ਚਾਹੁਦਾ ਕਿ ਤੁਸੀ ਭੰਬਟਾਂ ਵਾਂਗੂੰ ਅੱਗ ਤੇ ਪੈ ਪੈ ਭੁਜ ਜਾਵੋ। ਜਿਵੇਂਗੁਰੂ ਹਰੀ ਸਿੰਘ ਜੀ ਨੂੰ, ਲੋਹ ਦੀ ਸੇਵਾ ਤੇ ਸਿਖੀ ਹਰਿਆਂ ਰੱਖਣ ਦਾ ਤੇ ਸਮਾਈ ਚਿ ਰਹਿ ਸਮਾਂ ਕੱਟਣ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਸੀ ਤਿਵੇਂ ਮੈਨੂੰ ਭੀ ਗੁਰੂ ਹਰੀ ਸਿੰਘ ਵੱਲੋਂ ਸ਼ੰਗਤ ਦੇ ਦੁਖ ਕੱਟਣ ਤੇ ਸੁਖੀ ਰੱਖਣ ਦਾ ਹੀ ਵਰ, ਹੁਕਮ ਹੈ। ਨਹੀ ਤੇ ਕਈ ਕਾਂਗ੍ਰਸ ਵਾਲੇ ਭੀ ਮੈਨੂੰ ਕਹਿੰਦੇ ਸੀ ਕੈਦਾਂ ਕੱਟੀਏ ਅਸੀ ਤੁਸੀ ਹੁਕਮ ਕਰੋ। ਗਊ ਰੱਖਿਆ

Namdhari Elibrary NamdhariElibrary@gmail.com

ਦੇ ਸੰਬੰਧ 'ਚ ਆਖਦੇ ਹਨ। ਪਰ ਮੈਂ ਚਾਹੁੰਦਾ ਹਾਂ ਭਾਵੇਂ ਹੁਣ ਭੀ ਕੋਈ ਪਿਆ ਕਹੇ। ਤੁਸਾਂ ਸ਼ਾਂਤ ਰਹਿ ਸਮਾਂ ਲੰਘਾਣਾ ਹੈ। ਭਜਨ ਬਾਣੀ ਕਰ ਬਖਸ਼ਸ਼ ਮੰਗੋ। ਜੋ ਰਾਮ ਦੀ ਰਜਾ ਦਾ ਤੇ ਸਮੇਂ ਦਾ ਸੁਹਾਗਾ ਹੈ, ਉਸ ਨੇ ਤਾਂ ਸਿਰ ਤੋਂ ਹੀ ਲੰਘਣਾ ਹੈ। ਹੌਸਲਾ ਰੱਖਿਆਂ, ਬਖ਼ਸ਼ਸ਼ ਮੰਗਿਆਂ, ਤੰਗੀ ਘਟ ਹੋ ਲੰਘ ਜਾਂਦੀ ਹੈ।"

ਸਤਿਗੁਰੂ ਜੀ ਬਚਨ ਕੀਤਾ, "ਸਰਕਾਰੀ ਲੋਕ ਅਗੇ ਹੀ ਸਾਡੇ ਤੇ ਵਾਧੇ ਕਰ ਰਹੇ ਹਨ, ਜੇ ਤੁਸਾਂ ਕੋਈ ਅੜਿਕਾ ਡਾਹਿਆ ਤਾਂ ਸਗੋਂ ਵਾਧੂ ਗੱਲਾਂ ਜੋੜਨਗੇ। ਮੈਂ ਆਪ ਕੰਧਾਰਾ ਸਿੰਘ ਨੂੰ ਪੂਰਾ ਤਾੜਕੇ, ਕਹਿ ਕੇ ਗਿਆ ਸਾਂ ਜੇ ਤੂੰ ਘਸੀਟਾ ਸਿੰਘ ਦਾ ਕੋਈ ਨੁਕਸਾਨ ਕੀਤਾ, ਮੈਂ ਤੈਨੂੰ ਮੱਥੇ ਨਹੀਂ ਲਾਣਾ । ਬੀਰ ਸਿੰਘ ਨੇ ਕਿਰਪਾਲ ਸਿੰਘ ਨੂੰ ਉਚੇਚਾ ਭੇਜ, ਕੰਧਾਰਾ ਸਿੰਘ ਨੂੰ ਕਿਹਾ ਸੀ ਕਿ ਮਤ, ਘਸੀਟਾ ਸਿੰਘ ਦਾ ਨੁਕਸਾਨ ਕਰੇ। ਘਰਦਿਆਂ ਸਨੇਹੀਆਂ, ਸਬੰਧੀਆਂ, ਕੰਧਾਰਾ ਸਿੰਘ ਨੂੰ ਰੋਕਿਆ। ਹੁਣ ਸਰਕਾਰੀ ਲੋਕਾਂ ਬਾਦ ਗੋਂਦ ਗੁੰਦ ਬੀਰ ਸਿੰਘ ਨੂੰ ਘਸੀਟਾ ਸਿੰਘ ਦੇ ਕਤਲ ਦੇ ਪਰਚੇ ਵਿੱਚ ਪਾ ਵਰੰਟ ਜਾਰੀ ਕਰ ਦਿੱਤੇ ਹਨ। ਸਰਕਾਰੀ ਲੋਕਾਂ ਖਾਰ ਕੀਤੀ ਹੈ। ਹੁਣ ਭਾਰੀ ਬਿਪਤਾ ਦਾ ਬੁੱਲਾ, ਭਾਣੇ ਵਰਤਣ ਵਾਂਗੂੰ ਦਾ ਆਵੇਗਾ। ਜੇ ਜੇਰਾ ਰੱਖਾਂਗੇ ਤਾਂ ਸਹਿਜੇ ਲੰਘ ਜਾਵੇਗਾ। ਜੇ ਹੁਸੜੋਗੇ ਤਾਂ ਭਾਰਾ ਲਗੇਗਾ। ਲੰਘਣਾ ਤੇ ਉਸ ਉਤੋਂਦੀ ਹੀ ਹੈ। ਤੁਸੀਂ, ਸਭ ਨਗਰੀ ਭਗਉਤੀਆਂ ਦੀ ਮਾਲਾ ਫੇਰ, ਅਰਦਾਸੇ ਕਰੋ, ਬਖਸ਼ਸ਼ ਹੋਵੇ। ਹੇ ! ਸਚੇਪਾਤਸ਼ਾਹ ! ਹੋਰ ਵਾਰ ਨਹੀਂ। ਗੁਰੂ ਭਲੀ ਕਰੇਗਾ" ਕਹਿ ਜੀਵਨ ਨਗਰ ਆ ਭੈਣੀ ਸਾਹਿਬ ਨੂੰ ਵਿਦਾ ਹੋਏ।

## *ਬਿਪਤਾ ਦੀ ਬਰਸਾਤ*

੧੭ ਸੌਣ ਹੀ ਰਾਣੀਆ ਤੋਂ ਪੁਲਸ ਦੇ ਸਿਪਾਹੀ ਪਿਛਲੇ ਪਹਿਰ ਜੀਵਨ ਨਗਰ ਆ ਕੁਝ ਗਊਆਂ, ਘੋੜੇ ਮੱਝਾਂ, ਬੈਲ, ਲਿਖ ਲੈ ਗਏ। ੧੮ਨੂੰ ਕੁਝ ਪੁਲਸ ਹੋਰ ਜੀਵਨ ਨਗਰ ਆਈ। ੧੯ ਸੌਣ, ੨੦੧੫ ਬਿਕਰਮੀ, ੪ ਅਗਸਤ ੧੯੫੮ ਪੁਲਸ ਹੋਰ ਹਿਸਾਰੋਂ, ਜੀਵਨ ਨਗਰ ਆਈ। ਮੁਹਰਲੇ ਵੱਡੇ ਦਰਵਾਜੇ ਦੀ ਕੰਧ ਨਾਲ ਉਰਦੂ ਵਿੱਚ ਲਿਖਿਆ ਇਸ਼ਿਤਿਹਾਰ ਲਾਇਆ। ਜਿਸ ਤੇ ਚਾਰ ਪੰਜ ਦਵਾ ਲਾ ਰੱਖੀਆਂ ਸੀ। ਉਸ ਤੇ ਲਿਖਿਆ ਸੀ "ਘਸੀਟਾ ਸਿੰਘ ਕੇ ਕਤਲ ਕੇਸ ਵਿੱਚੋਂ ਬਾਬਾ ਬੀਰ ਸਿੰਘ ਜੀ ਨੱਸ ਗਏ ਹਨ। ਇਸ਼ਤਿਹਾਰੀ ਮੁਜਰਮ ਹੋਣ ਕਰ। ੩੧ ਦਿਨਾਂ ਦੀ ਮਿਆਦ ਦਿੱਤੀ ਜਾਂਦੀ ਹੈ। ਜੇ ਪੇਸ਼ ਨ ਹੋਵੇ ਤਾਂ ਸਭ ਚੀਜ਼ ਉਨ੍ਹਾਂ ਦੀ ਲਿਖੀ ਨਿਲਾਮ ਕੀਤੀ ਜਾਵੇਗੀ। ਦੋ ਥਾਣੇਦਾਰ, ਇੱਕ ਤਹਿਸੀਲਦਾਰ, ਬੇਗਿਣਤ ਸਿਪਾਹੀ, ਕਾਨੂੰਗੋ, ਪਟਵਾਰੀ, ਗੁਰੂ ਕੇ ਪਸ਼ੂ, ਗਊਆਂ, ਮੱਝਾ, ਘੋੜੇ, ਬੈਲ, ਪ੍ਰੈਸ, ਚੱਕੀ, ਡੈਨਮੋ, ਇੰਜਣ ਦੋ ਟਰੈਕਟਰ, ਕਾਰਾਂ, ਟਰਾਲੀਆਂ, ਆਦਿ ਲਿਖਣ ਲਗ ਪਏ। ਕੋਈ ਵਿੱਚੋਂ ਬੂਹੇ ਤੇ ਬਹਿ ਗਏ। ਇੱਕ ਹਵਲਦਾਰ ਤੇ ਕੁਝ ਸਿਪਾਹੀਆਂ, ਖੂਹੀ ਕੋਲ ਦੇ ਚੁਬਾਰੇ ਵਿੱਚ ਨਜਰ ਫੇਰੀ, ਕਈ

ਤੁਰਦੇ ਫਿਰਦੇ ਰਹਿਣ ਲਈ ਲਾਏ ਗਏ। ਸਭ ਥਾਈਂ ਜੰਦਰੇ ਲਾ ਦਿੱਤੇ ਗਏ। ਪਸ਼ੂਆਂ ਨੂੰ ਰਾਣੀਆਂ, ਸਰਸੇ ਵੱਲ ਟੋਰਨ ਦਾ ਥਾਣੇਦਾਰਾਂ ਨੇ ਸਿਪਾਹੀਆਂ ਨੂੰ ਹੁਕਮ ਦੇ ਦਿੱਤਾ।

ਅਵਤਾਰ ਸਿੰਘ, ਤੇਜਾ ਸਿੰਘ, ਰੰਗਾ ਬਿਸ਼ਨ ਵਕੀਲ, ਸ਼ਿਵ ਕਰਨ ਚੁਟਾਲੇ ਵਾਲਾ, ਸਰਸੇ ਭੀ ਮਿਲੇ ਸੀ ਪੁਲਸ ਨੂੰ ਕਿਹਾ ਸੀ, "ਗੁਰੂ ਕਾ ਕਈ ਲੱਖ ਦਾ ਮਾਲ ਹੈ, ਬੜਾ ਮਲੂਕ ਹੈ। ਤੁਸੀ ਹਰਜ ਦੀ ਜੁੰਮੇਦਾਰੀ ਲਿਖ ਦਿਉ ਤਾਂ ਲਿਆਓ। ਜਾਂ ਅਸੀ ਲਿਖ ਦਿੰਦੇ ਹਾਂ ਕਿ ਕੋਈ ਅੱਗਾ ਪਿੱਛਾ, ਉਰਾਂ ਪਰ੍ਹਾਂ ਨਹੀ ਹੋਵੇਗਾ।" ਸ਼ਿਵ ਕਰਨ ਇਹ ਭੀ ਕਿਹਾ ਸੀ, "ਜੇ ਕੁਝ ਸਾਡੇ ਲਿਖ ਦਿੱਤੇ ਵਿੱਚ ਫਰਕ ਪਵੇ ਤਾਂ ਮੈਂ ਲਿਖ ਦਿੰਦਾ ਹਾਂ ਮੇਰਾ ਬੈਂਕ ਵਿੱਚੋਂ ਉਤਨਾਂ ਰੁਪੈਆ ਜਬਤ ਕਰ ਲੈਣਾਂ।" ਇਹੋ ਕੁਝ ਜੀਵਨ ਨਗਰ ਏਹਨਾਂ ਆ ਕਿਹਾ। ਥਾਣੇਦਾਰ ਤੇ ਨਾ ਮੰਨੇ ਪਰ ਤਹਿਸੀਲਦਾਰ ਸਰਸੇ ਪੁਛਣ ਗਿਆ। ਅਵਤਾਰ ਸਿੰਘ ਹੋਰੀ ਵੀ ਰੋਕਣ ਦੇ ਸਾਂਭੇ ਲਈ ਗਏ। ਡਿਪਟੀ ਮਜਿਸਟ੍ਰੇਟ ਤਸੀਲਦਾਰ ਨੂੰ ਲਿਖ ਤੇ ਦਿੱਤਾ ਕਿ ਮਾਲ ਤੁਸਾਂ ਨੇ ਸਪੁਰਦ ਦਾਰੀ ਤੇ ਛਡ ਦੇਣਾ ਉਥੇ ਹੀ, ਕਾਨੂੰਨ ਕਹਿੰਦਾ ਹੈ। ਪਰ ਜਬਾਨੀ ਕਹਿ ਦਿਤੋ ਸੂ ਖਰਾਬ ਜ਼ਰੂਰ ਕਰਨਾ, ਉਪਰੋਂ ਐਸਾ ਹੀ ਇਸ਼ਾਰਾ (ਹਦਾਇਤ) ਹੈ। ਅਵਤਾਰ ਸਿੰਘ ਹੋਰਾਂ ਨੂੰ ਕਹਿ ਦਿਤੋ ਸੂ,"ਮੈਂ ਲਿਖ ਦਿੱਤਾ ਹੈ ਮਾਲ ਸਪੁਰਦਦਾਰੀ ਤੇ ਉਥੇ ਹੀ ਛਡ ਦੇਣਾਂ।" ਪਰ ਜਬਾਨੀ ਕਹੀ ਕਿਉਂ ਦਸਦਾ ਕਚਾ ਬਣਦਾ।

ਪੁਲਸ ਰਾਤ ਹੀ ਲੈਜਾਣ ਨੂੰ ਕਾਲ੍ਹੀ ਪੈਂਦੀ ਸੀ। ਦੋਵੇਂ ਧਿਰਾਂ ਸਰਸੇ ਗਏ ਭੀ ਮਸਾਂ ਰਾਤ ਨੂੰ ਜੀਵਨ ਨਗਰ ਪੁਜੇ। ਸਿੱਖ ਭੀ ਬਹੁਤ ਸਭ ਨਗਰਾਂ ਤੋਂ ਆ ਜੁੜੇ ਸੀ। ਪਹਿਲਾ ਦਿਨ ਤਾਂ ਇਸ ਤਰ੍ਹਾਂ ਰਿੰਜ ਰਾਜੀ, ਖਿਝ ਰਿਝ ਹੋ ਗੁਜਾਰਿਆ ਸਿੱਖਾਂ। ਪੁਲਸ ਪਸ਼ੂ ਹਿਕਣ ਪੈਂਦੀ ਸੀ। ਅਗਲੇ ਰੋਜ ਸ਼ਿਵਕਰਨ ਤੇ ਦੇਵੀ ਲਾਲ ਦੇ ਬੰਦਿਆਂ ਦੀ ਚੁਟਾਲੇ ਲੜਾਈ ਹੋਈ ਪਈ ਦਾ ਪਤਾ ਲਗਾ। ਜਿਸ ਕਰਕੇ ਸ਼ਿਵਕਰਨ ਜੀਵਨ ਨਗਰ ਨਾ ਆਇਆ। ਸਿੱਖਾਂ ਜਤਨ ਕਰ, ਕਿਵੇਂ ਰਾਤ ਇੱਕ ਕਾਰ ਤੇ ਕੁਝ ਮਲੂਕ ਪਸ਼ੂ ਜੀਵਨ ਨਗਰੋਂ ਲਾਂਭੇ ਕੀਤੇ ਕਿ ਇਹ ਨ ਰੁਲਨ। ਰਾਤ ਮੀਨਾਂ ਗਊ ਜੋ ਬਹੁਤ ਹੀ ਚੰਗੀ ਸੀ ਹਿੱਕਦਿਆਂ ਇੱਕ ਮੁੰਡੇ ਤੋਂ ਅਵਸ ਬਰਛਾ ਲਗ ਮਰ ਗਈ ਸੀ। ਅਵਤਾਰ ਸਿੰਘ ਨੂੰ ਸਰਸੇ ਕਾਰ ਤੇ ਸੁਬਹ ਫੇਰ ਜਾਣਾ ਪਿਆ ਕਿ ਤਸੀਲਦਾਰ ਸਪੁਰਦ ਦਾਰੀ ਤੇ ਕੁਝ ਭੀ ਛਡਦਾ ਨਹੀਂ। ਨਹਿਰ ਤੇ ਜਾਂਦਿਆਂ ਅੱਗੋਂ ਵੱਡਾ ਤਸੀਲਦਾਰ ਮਿਲਿਆ ਤੇ ਉਸ, "ਇਹ ਭੀ ਕਾਰ ਬੀਰ ਸਿੰਘ ਦੇ ਨਾਮ ਦੀ ਲਿਖੀ ਹੋਈ ਹੈ, ਤੂੰ ਨਹੀ ਲੈ ਜਾ ਸਕਦਾ।" ਕਹਿ ਕਾਰ ਵਾਪਿਸ ਜੀਵਨ ਨਗਰ ਨੂੰ ਮੁੜਾ ਲਈ ਅਵਤਾਰ ਸਿੰਘ ਪੈਦਲ ਹੀ ਸਰਸੇ ਨੂੰ ਟੁਰ ਪਿਆ।

ਅਵਤਾਰ ਸਿੰਘ ਨੂੰ ਅਗੋਂ ਮਿਲੇ, ਸ੍ਰ: ਰਵੇਲ ਸਿੰਘ, ਦੇਵਕੀ ਨੰਦਨ ਆੜ੍ਹਤੀ ਸਰਸੇ ਦਾ ਤੇ ਠਾਕੁਰ ਸੰਪਤੀ ਬ੍ਰਿਕਰਮ ਪ੍ਰਸ਼ਾਦਿ ਤੇ ਗਜ ਸਿੰਘ ਰਾਜਪੂਤ ਜੋ ਸਰਸਿਉਂ ਪਰੇ ਬਾਜੇ ਰਹਿੰਦੇ ਹਨ, ਰਾਜਸਥਾਨ ਚੋਂ ਆ ਜਮੀਨ ਖਰੀਦੀ ਉਤੇ। ਕਾਰ ਸਰਸਿਉਂ ਕਰਾਏ ਦੀ ਲਈ ਔਂਦੇ ਸੀ। ਅਵਤਾਰ ਸਿੰਘ ਨੂੰ ਦੇਖਿ ਕਿਹੋ ਨੇ ਪਿਛੇ ਨੂੰ ਹੀ ਚਲ ਸਭ ਸੰਪਤੀ ਤੇ ਮਾਲ

ਸਪੁਰਦਦਾਰੀ ਤੇ ਉਥੇ ਹੀ ਰੱਖਣਾ ਹੈ। ਪੈਰੀ ਟੁਰਦੇ ਜਾਣ ਦੀ ਵੇਦਨ ਪੁਛ ਕਿਹੋ ਨੇ, ਤੁਸੀ ਨਹੀਂ ਕਿਸੇ ਤੋਂ ਦਬਾਏ ਤੇ ਖਤਮ ਕੀਤੇ ਜਾਂਦੇ, ਜਿਨ੍ਹਾਂ ਦੇ ਦਿਲ ਵਿੱਚ ਇਤਨੀ ਲਗਨ ਤੇ ਹਿੰਮਤ ਤੇ ਦ੍ਰਿੜ੍ਹਤਾ ਹੈ। ਜੇ ਕਾਰ ਖੁੱਸ ਗਈ ਹੈ ਤਾਂ ਪੈਰੀ ਟੁਰ ਭੀ ਆਪਣਾ ਧਰਮ ਤੇ ਫਰਜ ਹਿੰਮਤ ਉਦਮ ਨਾਲ ਪੂਰ ਕਰਨਾ ਹੈ। ਅਵਤਾਰ ਸਿੰਘ ਗਲੇ ਭਰੇ ਨਾਲ ਉੱਤਰ ਦਿੱਤਾ, "ਇਹ ਮੇਰੇ ਸਤਿਗੁਰੂ.ਪ੍ਰਤਾਪ ਸਿੰਘ ਜੀ ਦੀ ਵਡਿਆਈ ਹੈ" ਉਹ ਕਾਰ ਤੇ ਉਹਨਾਂ ਦੇ ਨਾਲ ਜੀਵਨ ਨਗਰ ਪੁੱਜਾ।

ਸਭ ਏਹਨਾਂ ਆਇਆਂ ਨੇ ਤਸੀਲਦਾਰ ਨੂੰ ਉਪਰਲਾ ਹੁਕਮ ਤੇ ਕਾਨੂੰਨ ਭੀ ਦਸਿਆ। ਉਹ ਟਾਲਮੁਟਾਲਾ ਕਰੇ ਤੇ ਤਲਖ ਭੀ ਬੋਲੇ। ਅਖੀਰ ਏਹਨਾਂ ਕਿਹਾ, "ਅਸਾਂ ਮਾਲ ਤੇ ਇਸ ਤਰ੍ਹਾਂ ਜਾਣ ਨਹੀਂ ਦੇਣਾ। ਤੂੰ ਜਾਂ ਸਾਨੂੰ ਲਿਖ ਦੇਹ ਕਿ ਨ ਕਾਨੂੰਨ ਹੈ ਤੇ ਨ ਮੈਨੂੰ ਕਿਸੇ ਹੁਕਮ ਹੀ ਦਿੱਤਾ ਏ ਕਿ ਸਪੁਰਦਦਾਰੀ ਤੇ ਮਾਲ ਛਡ ਔਣਾਂ। ਮਜ਼ਬੂਰ ਹੋ ਮੰਨਿਆਂ ਅਤੇ ਦਿਨ ਢਲੇ ਤੱਕ, ਕਾਗਤ ਤਿਆਰ ਹੋਏ। ਜਮਾਨਤੀਆਂ ਤੇ ਨਜਾਇਜ ਇਤਰਾਜ ਕਰੇ। ਸਿਪਾਹੀਆਂ ਨੂੰ ਕਹੇ ਮਾਲ ਹਿਕੋ। ਉਸ ਸੰਤ ਨਗਰ ਕਬਜਾ ਲੈਣ ਵਾਲੇ ਦਿਨ ਵਾਂਗੂੰ ਕੁਦਰਤ ਕਰਤੇ ਭੀ ਸੱਕਤ ਕੀਤੀ। ਵਰਖਾ ਹੋਵੇ ਤੇ ਪੌਣ ਚਲੇ। ਸਿਪਾਹੀ ਭੀ ਮੀਂਹ-ਚਿਕੜ ਵਿੱਚ, ਖੁਭਣਾਂ, ਭਿਜਣਾ, ਖਜਲ ਹੋਣਾ ਨਹੀਂ ਚਾਹੁੰਦੇ ਸੀ। ਕੁਝ ਗਊਆਂ ਨਹਿਰ ਤੇ ਜਾ ਦੂਰ ਦੂਰ ਨੂੰ ਸਿਪਾਹੀਆ ਤੋਂ ਦੌੜ ਭੀ ਗਈਆਂ ਸੀ। ਸਭ ਪਾਸਿਓਂ ਨਾਸਾਂ ਬੰਦ ਹੋਈਆਂ ਤਾਂ ਉਹ ਕਾਗਤ ਭੀ ਬੋਝੇ ਚੋਂ ਹੀ ਨਿਕਲ ਪਿਆ ਤੇ ਤਸੀਲਦਾਰ ਨੂੰ ਸ਼ਰਮਿੰਦੇ ਹੋ ਸਭ ਕੁਝ ਤੇ ਮਾਲ ਠਾਕੁਰਾਂ, ਸੂਦਾਰ ਤੇ ਸਿੱਖਾਂ ਦੀ ਸਪੁਰਦਦਾਰੀ ਤੇ ਹੀ ਛਡਣਾ ਪਿਆ।

ਜਿਵੇਂ ਹੋਵੇ ਸਿੱਖਾਂ ਦੇ ਇਕੱਠ ਦੀ ਬਰਕਤ ਤੋੜੋ। ਮਸਾਂ ਜੋਰ ਲਾ ੧੦-੧੨ ਵੋਟ ਹੀ ਸਾਹਬ ਰਾਮ ਨੂੰ ਇਸ ਇਲਾਕੇ ਚੋਂ ਮਿਲੇ ਹਨ ਤੇ ਸਾਡੀ ਸਖਤ ਹਾਨੀ ਹੋਈ ਹੈ। ਇਹ ਵਖਤ ਵਧਾ ਝੂਠੋ ਝੂਠ ਦਾ ਵਖਾਲਾ ਪਾ ਜਨਤਾ ਨੂੰ ਸਰਕਾਰ ਆਪਣੇ ਵੱਲ ਕਰਨਾ ਚਾਹਿਆ ਜਿਵੇਂ ਮੁਢੋਂ ਹਕੂਮਤਾਂ ਕਰਦੀਆਂ ਹਨ।

ਜਿਸ ਪੁਲਸ ਦੇ ਸਿਪਾਹੀਆਂ ਨੂੰ, ਜੀਵਨ ਨਗਰ ਜਲ ਪ੍ਰਸ਼ਾਦ ਭੀ, ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਪਰੇ ਬਹਾ ਕੇ ਦੇਂਦੇ ਸੀ, ਉਸ ਨੂੰ ਚਾਹ ਤੇ ਪਰੌਂਠੇ ਪਕਾ ਖਵਾਣੇ ਪਏ। ਜੋ ਬਿਨਾਂ ਪੁਛੇ ਅੰਦਰ ਨਾ ਆ ਸਕਦੇ ਸੀ, ਉਹਨਾਂ ਜੰਦਰੇ ਆ ਮਾਰੇ ਸੰਤ ਨਗਰ ਕਰੀਵਾਲੇ, ਜੀਵਨ ਨਗਰ, ਨਕੌੜੇ ਪੁਲਸ ਬਹਿ ਗਈ। ਕਵੀ ਪ੍ਰੀਤਮ ਸਿੰਘ "ਸਤਿਜੁਗ" ਤੇ ਬੜੇ ਸਰਕਾਰ ਵੱਲੋਂ ਵਾਧੇ ਕੀਤੇ ਲਿਖਦਾ ਸੀ। ਪਰ ਕੋਈ ਗੌਲਦਾ ਹੀ ਨਹੀ ਸੀ। ਮੈਂ ਵਿੱਚ ਹੋ, ਇਹ ਤਿੰਨ ਚਾਰ ਦਿਨ ਬਿਪਤ ਕਾਲ ਦਾ ਦ੍ਰਿਸ਼ ਵੇਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਗਵਨ ਵਾਲਾ ਭਾਣਾ ਸਾਹਵੇ ਆ ਸਾਨੂੰ ਹਉਕੇ ਭਰਾਂਦਾ ਰਿਹਾ ਸੀ।

ਇਹ ਦਿਨ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾਣ ਵਾਲੇ ਦਿਨਾਂ ਵਾਂਗੂੰ ਦੇ ਬੀਤੇ ਜਾਣ ਜਿਵੇਂ ਸਿੱਖ ਤਦੋਂ ਪੜਦੇ ਸੀ, "ਟੁਟ ਪਏ ਤੂੰ ਰੇਲ ਗਡੀਏ ਜਿਸ ਗੁਰਾਂ ਦਾ ਵਿਛੋੜਾ

ਪਾਇਆ।"

## ਛੋਟੇ ਬਾਬਾ ਜੀ ਕਚਹਿਰੀ ਪੇਸ਼

ਵੱਡੇ ਬਾਬਾ ਜੀ ਦਿੱਲੀਉਂ ਹੀ ਨਾਲ ਵਕੀਲ ਲੈ, ਛੋਟੇ ਬਾਬਾ ਜੀ ਨੂੰ ੨੩ ਸੌਣ, ੨੦੧੫ ਬਿ: ੭ ਅਗਸਤ, ੧੯੫੮ ਈ: ਸਰਸੇ ਹਾਕਮ ਵੱਡੇ ਦੇ ਪੇਸ਼ ਕੀਤਾ। ਕੁਝ ਚਿਰ ਸਰਸੇ ਰਹੇ। ਰਾਤ ਥਾਣੇਦਾਰ ੧੧ ਤ੍ਰੀਕ ਤਕ ਰੀਮਾਂਡ ਲੈ ਰਾਣੀਆਂ ਆਂਦੇ। ਬਾਬਾ ਜੀ ਰਾਤ ਇਕੱਲੇ ਹੀ ਕੋਠਰੀ ਵਿੱਚ ਰਹੇ। ਗੁਲਜ਼ਾਰ ਸਿੰਘ ਸੇਵਕ ਬਾਹਰੋਂ ਹੀ ਜਲ ਫੜਾਵੇ। ਲੰਗਰ ਹੋਰ ਸੇਵਕ, ਜੀਵਨ ਨਗਰੋਂ, ਸਜਾ ਲਿਜਾਂਦਾ ਜਲ ਵਰਤਨ, ਜੰਗਲ ਤੇ ਇਸ਼ਨਾਨ ਨੂੰ ਜਾਣ ਵੇਲੇ ਸਿਪਾਹੀ ਨਾਲ ਜਾਂਦੇ। ੨੪ ਸੌਣ ਨੂੰ ਸਭ ਪੁਲਸ, ਜੀਵਨ ਨਗਰੋਂ ਉਠ ਗਈ ਤੇ ਸਭ ਵਸਤਾਂ ਲਿਖੀਆਂ ਅਜ਼ਾਦ ਹੋਈਆਂ।

ਸਤਿਗੁਰੂ ਜੀ ਦੀ ਕਾਰ ਤੇ ਥਾਣੇਦਾਰ ਤੇ ਬਾਬਾ ਬੀਰ ਸਿੰਘ ਜੀ ੧੧ ਤ੍ਰੀਕ ਸਰਸੇ ਪੁਜ ਕਚਹਿਰੀ ਤਕ ਅਗੇ ਤੇ ਪਿਛੇ ਸਿਪਾਹੀ ਰਿਕਸ਼ਿਆਂ ਤੇ ਹਥਿਆਰ ਲਈ ਗਏ ਕਾਰ ਦੇ। ਸਰਸੇ ਸੈਂਟਰਲ ਜੇਲ ਵਿੱਚ ਰਹੇ। ੨੯ ਸੌਣ ੧੩ ਅਗਸਤ ਭੀ ਪੇਸ਼ ਤਾਂ ਹੋਏ ਪਰ ਜਮਾਨਤ ਨਾ ਹੋਈ । ਸਿੱਖ ਜੀਵਨ ਨਗਰ ਦੁਆਲੇ ਤੇ ਸਰਸੇ ਦੇ ਤੇ ਦੁਆਲੇ ਬਹੁਤ ਜਾਂਦੇ ਸੀ ਬਾਬਾ ਜੀ ਨਾਲ ਮੁਲਾਕਾਤ ਕਰਨ। ਲੰਗਰ ਦਾ ਪ੍ਰਬੰਧ ਸਰਸਿਉਂ ਲੈਂਹਦੇ ਮਸੀਤ ਵਿੱਚ ਗੁਰੂ ਘਰ ਵੱਲੋਂ ਹੁੰਦਾ ਸੀ। ਵੱਡੇ ਬਾਬਾ ਜੀ ਸਿੱਖਾਂ ਨੂੰ ਸਮਝਾ ਪਰੇ ਹੀ ਰਖਦੇ। ਮਜਿਸਟ੍ਰੇਟ ਕਿਹਾ, "ਘਸੀਟਾ ਸਿੰਘ ਕੇ ਵਾਰਸਾਂ ਤੇ ਵਿਰੋਧੀਆਂ ਵੱਲੋਂ ਕਲ ਕੁਝ ਸਰੀਰ ਜੁੜ, ਹਿਸਾਰ ਹਾਕਮਾਂ ਕੋਲ ਗਏ ਹਨ ਤੇ ਕਿਹਾ ਹੈ, ਹਥ ਕੜੀ ਹਰ ਵੇਲੇ ਕਿਉਂ ਨਹੀ ਲਾ ਰਖਦੇ। ਸਾਨੂੰ ਉਤੋਂ ਘੂਰਾਂ ਪੈਂਦੀਆਂ ਹਨ। ਇਹੋ ਕੁਝ ਸਾਡੇ ਖਿਲਾਫ ਦੇਵੀ ਲਾਲ ਤੇ ਸਾਹਬਰਾਮ ਤੇ 'ਮਿਲਾਪ' ਜੇਹੇ ਅਖਬਾਰਾ ਵਾਲੇ ਕਹਿੰਦੇ ਹਨ। ਵੱਡੇ ਬਾਬਾ ਜੀ ਜਮਾਨਤਾ ਦਾ ਜਤਨ ਕਰਦੇ ਸੀ ਮੁਖਾਲਫ ਜਕੜ ਦਾ ਕਰਦੇ ਸੀ।

## ਅੱਗੇ ਅੱਗ ਤੇ ਪਿੱਛੇ ਪਾਣੀ

ਉਧਰ ਭੈਣੀ ਸਾਹਿਬ ਵੱਲ ਇਸ਼ਤਿਮਾਲ ਹੋ ਰਿਹਾ ਸੀ। ਸਤਿਗੁਰੂ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦਾ ਰੁਖ਼ ਉਥੇ ਭੀ ਅੜਦਾ ਸੀ। ਇਧਰ ਜੀਵਨ ਨਗਰ ਵੱਲ ਭੀ ਕਈ ਕਲੇਸ਼ ਖੜੇ ਹੋਏ ਹੋਏ ਸੀ, ਮੁਖਾਲਫਾਂ ਵੱਲੋਂ ਸਰਕਾਰ ਦੀ ਮੱਦਦ ਨਾਲ ਜੀਵਨ ਨਗਰ, ਸੰਤ ਨਗਰ, ਕਰੀਵਾਲੇ ਦਮਦਮੇ, ਨਕੌੜੇ ਦੇ ਸਿੱਖਾਂ ਜੋਗ। ਸਤਿਗੁਰੂ ਜੀ ਦੀ ਦੇਹ ਭੀ ਢਿੱਲੀ ਰਹਿੰਦੀ ਸੀ। ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਕੁਝ ਸਬੰਧੀ ਤੇ ਕੁਝ ਸਾਧ ਦਿੱਲੀ ਸਦ ਆਪ ਭੀ

ਪੁਜ ਮਹਾਰਾਜ ਨਿਹਾਲ ਸਿੰਘ ਜੀ ਨਾਲ ਸੁਲਾਹ ਸੁਭੀਤਾ ਕਰਨੀ ਚਾਹੀ, ਸੁਨੇਹਾ ਭੇਜਿਆ ਕਿ ਮਹਾਰਾਜ ਜੀ ਅਸੀ ਆਪਸ ਵਿੱਚ ਦਾ ਤਮਾਸ਼ਾ ਜਗਤ ਨੂੰ ਨਾ ਵਿਖਾਈਏ, ਬਣ ਔਂਦਾ ਨਿਆਂ ਲੈ ਕੇ ਰਸ ਜਾਈਏ। ਦਾਨਾਵਾਂ ਦੀ ਮਤ ਏ ਜੇ ਅਪਣਤ ਗਿਲਾਨ ਦੁਖ ਫਰਕ ਦਾ ਕਾਰਨ ਬਣ ਜਾਵੇ ਤਾਂ ਭਰਾ ਭਰਾ ਦੀ ਨਿੰਦਾ ਨਾ ਕਰੇ ਤੇ ਤਲਖ ਹੋ ਉਤੇ ਵੀ ਨਾ ਚੜ੍ਹੇ ਚੁਪ ਹੋ ਕੰਡ ਹੀ ਕਰ ਲਏ। ਮਹਾਰਾਜ ਨਿਹਾਲ ਸਿੰਘ ਕਈ ਸਵਾਲ ਧਰੇ। ਭੈਣੀ ਸਾਹਿਬ ਦੀ ਆਮਦਨ ਖਰਚ ਦੇ। ਉਹ ਐਸੇ ਹਨ ਕਿ ਮੈਂ ਐਸਾ ਹਾਂ, ਇੱਕੋ ਪਿਤਾ ਦੇ ਪੁਤਰ ਹੋ ਕੇ ਆਦਿ। ਇੱਕ ਇਹ ਭੀ ਸਵਾਲ ਰੱਖਿਆ ਕਿ ਉਹ ਕੰਧਾਰਾ ਸਿੰਘ ਦਾ ਪੱਖ ਛੱਡਣ। ਸਤਿਗੁਰੂ ਜੀ ਜਾਇਦਾਦ ਤੇ ਹੋਰ ਸਵਾਲਾਂ ਬਾਰੇ ਕਿਹਾ, "ਮੈਂ ਮੁਰੱਬੇ ਲੈ ਦੇ ਸਕਦਾ ਹਾਂ, ਕੋਠੀ ਜਿਹੋ ਜਿਹੀ ਕਹਿਣ ਬਣਵਾ ਦੇਂਦਾ ਹਾਂ; ਖਰਚ ਜਿਤਨਾ ਲੋੜਨ ਦੇਵਾਂਗਾ, ਪਰ ਕੰਧਾਰਾ ਸਿੰਘ ਨਾਲ ਸਾਨੂੰ ਅੜੁੰਬਿਆ ਗਿਆ ਹੈ ਕਿਵੇਂ ਵਖ ਹੋਵੀਏ। ਜਿਚਰ ਬੀਰ ਸਿੰਘ ਦੀ ਖਲਾਸੀ ਨ ਹੋ ਜਾਵੇ। ਸਨਬੰਧੀਆਂ ਤੇ ਸਾਧਾਂ ਫੇਰ ਦੀ ਸੋਚ ਸਲਾਹ ਤੇ ਗੱਲ ਪਾਈ।

ਸਤਿਗੁਰੂ ਜੀ ਭੀ ੨੩ ਸੌਣ ੨੦੧੫ ਜੀਵਨ ਨਗਰ ਦਰਸ਼ਨ ਦਿੱਤੇ ਤੇ ਸੁਣਿਆਂ ਕਿ ਮੀਨਾਂ, ਗਊ ਬਹੁਤ ਚੰਗੀ, ਇਸੇ ਹਫੜਾ ਦਫੜੀ ਵਿੱਚ, ਰਾਤ ਜੀਤ ਸਿੰਘ ਮੁੰਡੇ ਤੋਂ ਸੇਲਾ, ਵਜ ਮਰ ਗਈ ਹੈ। ਤਾਂ ਸਤਿਗੁਰੂ ਜੀ ਕਿਹਾ, "ਜਦ ਬੁਰੇ ਦਿਨ ਔਂਦੇ ਹਨ ਤਾਂ ਨਾਲ ਬਹੁਤ ਕੁਝ ਮੰਦਾ ਦੇ ਦੁਖ ਦੇਣਾ ਲੈ ਕੇ ਔਂਦੇ ਹਨ।"

ਸਤਿਗੁਰੂ ਜੀ ਦੀ ਦੇਹ ਬਹੁਤ ਢਿੱਲੀ ਹੋਣ ਦਾ ਕਾਰਨ ਇਹ ਬਣਿਆ ਸੀ। ਭਾਵੇਂ ਹੋਰ ਨਗਰੀਂ ਭੀ ਫੀਰੋਜ ਪੁਰ ਜਿਲੇ ਵਿੱਚ ਸਿੱਖਾਂ ਵੱਲ ਮੇਲਿਆਂ ਤੇ ਦਰਸ਼ਨ ਦਿੱਤੇ ਪਰ ਹਿੰਮਤ ਪੁਰੇ ਵਾਲੇ ਸੰਤ ਕਰਮ ਸਿੰਘ ਜੀ ਦੇ ਸਾਲਾਨਾ ਮੇਲੇ ਤੇ, ਜੋ ਉਹਨਾਂ ਦੇ ਪਿੰਡ ਦੇ ਕਰਦੇ। ਉਥੇ ਆ ਰਹੇ ਸੀ, ਰਤਨ ਸਿੰਘ ਜੀ ਜੀਪ ਚਲਾ ਰਹੇ ਸੀ। ਭਾਗੀ ਕੇ ਪਿੰਡ ਪਾਸ ਆ ਤੇਲ ਮੁਕ ਗਿਆ। ਜਲ ਭੀ ਸਤਿਗੁਰੂ ਜੀ ਜੋਗ ਕੋਲੋਂ ਘਟ ਨਿਕਲਿਆ ਤੇ ਨੇੜੇ ਛਾਂ ਭੀ ਨਾ ਸੀ। ਸਤਿਗੁਰੂ ਜੀ ਕੁਝ ਚਿਰ ਧੁਪ, ਪਿਆਸ ਭੀ ਜਰੀ ਤੇ ਫੇਰ ਟੁਰ ਕੇ ਭਾਗੀ ਕੇ ਤਕ ਭੀ ਸੜਕ ਤੋਂ ਗਏ। ਰਤਨ ਸਿੰਘ ਜੀ ਦਸਦੇ ਹਨ, ਦਸਮ ਜੀ ਦਾ ਚਮਕੌਰ ਦੀ ਗੜ੍ਹੀ ਚੋਂ ਮਾਛੀਵਾੜੇ ਤਕ ਦਾ ਕੁਝ ਨਮੂਨਾਂ ਦੇਖਣਾ ਪਿਆ। ਜਿਧਰ ਮੈਂ ਜਾਂਦਾ ਕੋਈ ਤੇਲ ਮਿਲਨ ਦਾ ਢੋਅ ਨ ਬਣਦਾ। ਹਾਰ ਬਾਘੇ ਪੁਰਾਣੇ ੧੯ ਮੀਲ ਤੋਂ ਜਾ ਤੇਲ ਥੋਹੜਾ ਜਿਹਾ ਮਿਲਿਆ ਤੇ ਰਾਤ ਜੀਵਨ ਨਗਰ ਪੁਜੇ।

ਸਤਿਗੁਰੂ ਜੀ ਦੀ ਦੇਹ ਬਹੁਤ ਢਿਲੀ ਹੋ ਗਈ। ਰਾਤ ਵੀ ਜੰਗਲ ਆਏ ਤੇ ਸਵੇਰੇ ਭੀ। ਕੁਝ ਅੰਦਰ ਟਿਕੇ ਨੇ। ਮੈਂ ਸੰਤ ਨਗਰੋਂ ਸੰਤ ਆਲਾ ਸਿੰਘ ਜੀ ਦੇ ਨਾਲ ਦਰਸ਼ਨ ਕਰਨ ਆਇਆ। ਬਹੁਤ ਬੱਗਾ ਤੇ ਲਿਸਾ ਜਿਹਾ ਸਰੀਰ ਸੀ, ਸਤਿਗੁਰੂ ਜੀ ਇਕੱਠੇ ਜਿਹੇ ਹੋਏ ਕੁਰਸੀ ਤੇ ਬੈਠੇ ਸੀ। ਖਾਸ ਸੇਵਕ ਹੀ ਨੇੜੇ ਬੈਠੇ ਸੀ। ਬਰਨਾਲੇ ਤੋਂ ਸੰਤ ਰਾਮ ਜੀ ਖੁਡੀ ਵਾਲੇ ਵੈਦ ਨੂੰ ਮੰਗਵਾ ਕੋਲ ਰਖਿਆ। ਬਸੰਤ ਸਿੰਘ, ਰਤਨ ਸਿੰਘ, ਲਾਭ ਸਿੰਘ, ਫੱਤਾ ਜਾਂ ਵੈਦ ਜੀ ਹੀ

ਨੇੜੇ ਰਹਿੰਦੇ ਸੀ। ਤਿੰਨਾਂ ਦਿਨਾਂ ਬਾਅਦ ਕੁਝ ਤਾਪ ਲੱਥਾ। ਮੈਂ ਤੇ ਸੰਤ ਜੀ ਤੇ ਹੋਰ ਸਿੱਖ ਦੂਰ ਬੈਠੇ ਦਰਸ਼ਨ ਕਰਦੇ ਸਾਂ। ਸਤਿਗੁਰੂ ਜੀ ਮੰਜੇ ਤੇ ਬਹੁਤਾ ਸਮਾਂ ਪੈ ਰਹਿੰਦੇ ਸੀ।

੩੧ ਸੌਣ ਮੈਨੂੰ ਸਚੇ ਪਾਤਿਸ਼ਾਹ ਨੇੜੇ ਸਦ ਬਚਨ ਕੀਤਾ ਇੰਦਰ ਸਿੰਘ ਜੀ ਚਰਵਰਤੀ ਮਾਲਵਿੰਦਰ ਵਿੱਚ ਕੀਤੀਆਂ ਉੱਕਾ ਮੰਨ ਹੁਣ ਠੀਕ ਹੋ ਗਏ ਹਨ। ਜੋ ਰਾਮ ਦੀ ਰਜਾ ਸਾਥ ਦੇਵੇ ਤਾਂ ਸੰਤੋਖ ਸਿੰਘ ਜੀ ਵਾਲਾ ਗੰਥ ਤੇ ਹੁਕਮ ਨਾਮੇ ਆਪਣੇ ਵੱਲੋਂ ਸ਼ੁਰੂ ਕਰ ਸਿਰੇ ਚਾੜ੍ਹੀਏ। ਮਗਰੋਂ ਕੀ ਪਤਾ ਕਿ ਕੋਈ ਕੁਝ ਇਨ੍ਹਾਂ ਦਾ ਖਿਆਲ ਕਰੇ ਕਿ ਨਾ। ਮਲੇਰ ਕੋਟਲੇ ਦੇ ਸਾਕੇ ਦੇ ਸਮੇ ਦੋਂ ਬਾਅਦ ਵਾਂਗੂੰ, ਸਰਕਾਰ ਮਨੋ ਡਰੀ ਹੋਈ ਜਾਪੀ। ਜਿਵੇਂ ਤੱਦੋਂ ਥਾਂ ਥਾਂ ਅੰਗ੍ਰੇਜ ਕੰਬਦੇ ਫੌਜ ਝੱਟ ਭੇਜ ਦੇਂਦੇ ਸੀ। ਜਿਸ ਨੇ ਬਾਬਾ ਜੀ ਦੇ ਫੜੇ ਜਾਣ ਬਾਅਦ ਸਭ ਪਿੰਡਾਂ ਚੋਂ ਪੁਲਸ ਉਠਾ ਲਈ। ਸਿਰਫ ਘਸੀਟਾ ਸਿੰਘ ਦੇ ਪਿੰਡ ਹੀ ਕਦੇ ਕਦੇ ਸਿਪਾਹੀ ਜਾਂਦੇ ਸੀ।

੩੨ ਸੌਣ, ੧੯ ਅਗਸਤ ਬਾਬਾ ਬੀਰ ਸਿੰਘ ਜੀ ਜੇਹਲ ਵਿੱਚੋਂ ਹੀ ਲਿਖ ਭੇਜਿਆ, "ਸਿਹਤ ਠੀਕ ਨਹੀ" ਕਚਹਿਰੀ ਵਿੱਚ ਨਾ ਪੇਸ਼ ਹੋਏ ਵੱਡੇ ਬਾਬਾ ਜੀ ਨੇ ਹਿਸਾਰ ਜਾ ਅਰਜ਼ੀ ਦਿੱਤੀ, ਜਮਾਨਤ ਲਈ।

## *ਮਹਾਰਾਜਾ ਜੀ ਨਾਲ ਕਿਵੇਂ ਮੁਕੇ?*

ਜੋ ਸੰਬੰਧੀ ਤੇ ਸਾਧ ਦਿੱਲੀ ਗੱਲ ਮੁਕਾਣ ਦੀ ਸੋਚ ਲਈ ਜਾ ਰਹੇ ਸੀ ਉਥੇ ਸੂਬਾ ਨਾਹਰ ਸਿੰਘ ਜੀ ਗੁਰੂ ਸਰ, ਸਰਦਾਰ ਸਾਹਿਬ ਸਿੰਘ ਜੀ ਮਾਨ, ਬੂਟਾ ਸਿੰਘ ਜੀ, ਗਿਲਾਂ ਵਾਲਿਆਂ ਤੇ ਭੂਰੇ ਗਿੱਲੀਆਂ ਆਦਿ ਨੇ ਸਤਿਗੁਰੂ ਜੀ ਪਾਸ, ਜੀਵਨ ਨਗਰ ਆ ਝੋਰਾ ਝੁਰਿਆ। ਤੁਸਾਂ ਤੇ ਸਾਨੂੰ ਸਾਥੋ ਵੀ ਤੇ ਉਹਨਾਂ ਤੇ ਮੇਲੀ ਸਮਝ ਗੱਲ ਮੁਕਾਣ ਹਿੱਤ ਵਿੱਚ ਪਾਇਆ ਸੀ। ਪਰ ਅਸੀ ਦੁਖੀ ਹੋ ਪਰਤੇ ਹਾਂ। ਉਹ ਨਿੰਦਾ ਕਰਦੇ ਹਨ, ਸਾਥੋਂ ਸੁਣੀ ਨਹੀ ਜਾਂਦੀ। ਸਤਿਗੁਰੂ ਜੀ ਗੰਭੀਰ ਹੋ ਉੱਤਰ ਦਿੱਤਾ, "ਹੁਣ ਨਰਮਾਈ ਤੇ ਸਬਰ ਦਾ ਪਿਆਲਾ ਭਰ ਗਿਆ ਹੈ। ਜੇ ਜੀ ਨਹੀ ਜੇ ਚਾਹੁੰਦਾ ਤਾਂ ਭਾਵੀ ਤੇ ਰਹਿਣ ਦਿਓ। ਜੋ ਗੁਰੂ ਕਰੇਗਾ ਚੰਗੀ ਹੀ ਹੋਵੇਗੀ।

ਏਹਨੀ ਦਿਨੀ ਹੀ ਆਤਮਾ ਸਿੰਘ ਸਨਖਤ੍ਰੇ ਵਾਲੇ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਮਹਾਰਾਜ ਗੁਰਦਿਆਲ ਸਿੰਘ ਜੀ ਦੀ ਆਪੋ ਵਿੱਚ ਦੀ ਭਾਵਨਾ ਦਾ ਲੇਖ ਸਤਿਜੁਗ ਤੇ ਛਪਾਇਆ। ਜਿਸ ਦੇ ਗਲਤ ਅਰਥ ਬਣਾ, ਈਸ਼ਰ ਕੌਰ (ਵੱਡੀ)—ਲਾਹੌਰ ਵਾਲੀ ਜੋ ਮਹਾਰਾਜ ਨਿਹਾਲ ਸਿੰਘ ਕੋਲ ਹੀ ਰਹਿੰਦੀ—ਨੇ ਸਤਿਗੁਰੂ ਜੀ ਦੇ ਖਿਲਾਫ਼ ਕਰੜੇ ਬਚਨ ਮੰਗਲ ਸਿੰਘ ਤੋਂ ਨਵੇਂ ਹਿੰਦੋਸਤਾਨ ਤੇ ਲਿਖਵਾਏ,। ਸਿੱਖਾਂ ਨੂੰ ਸੁਣ ਪੜ੍ਹ ਕੇ ਬੜਾ ਦੁਖ ਹੋਇਆ। ਸਤਿਗੁਰੂ ਜੀ ਸਮਝਾਇਆ, ਇਹ ਭੀ ਉਸੇ ਸਬਰ ਦੇ ਖਾਨੇ ਵਿੱਚ ਪਾ ਛੱਡੋ। ਸਦਾ ਹੀ ਇਹ ਦਿਨ ਨਹੀਂ ਰਹਿਣੇ। ਜਥੇਦਾਰ ਚਰਨ ਸਿੰਘ, ਗਿੱਲਾਂ ਵਾਲੇ—ਜੋ ਸਰਗਿਓ ਚੜਦੇ ਬਹਾਵਦੀ ਰਹਿੰਦੇ ਹਨ—ਨੇ ਚਾਹਿਆ ਕੁਝ ਮੁਖੀਆਂ ਸਮੇਤ ਕਿ ਬਾਬਾ ਜੀ ਤੇ ਨਜਾਇਜ ਵਾਧਾ ਕੀਤਾ

ਏ ਦੀ ਪਾਰੋਂ ਸਰਕਾਰ ਨੂੰ ਸੋਝੀ ਦੇਣ ਲਈ ਅਸੀ ਕੈਦ ਹੋਣਾ ਤੇ ਦੁਖ ਸਹਿਣਾ ਕਬੂਲੀਏ ਪਰ ਬੇ ਅਸੂਲੀ ਨੂੰ ਜ਼ਰੂਰ ਹਟਾਈਏ। ਸਤਿਗੁਰੂ ਜੀ ਸੁਣਿਆਂ ਤਾਂ ਰੋਕਿਆ। ਜਤਨ ਕਰਦਿਆਂ ਜੋ ਸਮਾਂ ਸ਼ੁਧ ਨਾ ਹੋਵੇ ਬੁਧਵਾਨ ਛਿਥੇ ਨਹੀ ਪੈਂਦੇ ਭਾਵੀ ਸਿਰ ਤੇ ਸਹਿੰਦੇ।

ਵੱਡੇ ਬਾਬਾ ਜੀ ਦਿਨੀ ਇੱਕ ਜੋਤਸ਼ੀ ਤੋਂ ਪੁਛਿਆ ਕਿ ਕਦੋਂ ਸਮਾਂ ਸ਼ੁਧ ਹੋਵੇਗਾ ਤੇ ਕਾਕੇ ਦਾ ਜਨਮ ਕਿਹਾ ਹੈ। ਜੋ ਹੁਣ ਬੀਰ ਸਿੰਘ ਜੀ ਦੇ ਘਰ ਜਨਮਿਆ ਹੈ। ਜੋਤਸ਼ੀ ਉੱਤਰ ਦਿੱਤਾ, ਕਾਕੇ ਦੇ ਪਿਤਾ ਤੇ ਭਾਰ ਹੈ ਤੇ ਚੇਤਰ ਬਾਅਦ ਭਾਰ ਟਲੇਗਾ। ਕਾਕਾ ਬੜਾ ਜ਼ੋਰਾਵਰ ਹੈ।

ਜੀਵਨ ਨਗਰ ਤੇ ਸੰਤ ਨਗਰ ਦਾ ਆਪੇ'ਚ ਸਕਿੰਨਰੀ ਨਾਲੇ ਬਾਬਤ ਵੈਦਾ ਹੋਇਆ ਕਿ ਜਦ ਸੰਤ ਨਗਰ ਨੂੰ ਡੋਬੇ, ਬੰਦ ਕੀਤਾ ਜਾਵੇ ਤੇ ਜਦ ਜੀਵਨ ਨਗਰ ਨੂੰ ਲੋੜ ਹੋਵੇ ਤਾਂ ਭੀ ਖੁਲ੍ਹੇਗਾ।

੧੨੫,-੧੩੦ ਸਿੱਖਾਂ ਦੀਆਂ ਜਮਾਨਤਾਂ ਦੀਆਂ ਤਰੀਕਾਂ ਹੇਠ ਉਤੇ ਪੈਂਦੀਆਂ ਸੀ, ਨਾਲ ਜਮਾਨਤੀ ਲਿਆਉਣੇ ਪੈਂਦੇ ਸੀ। ਪਰ ਹਾਕਮ ਤਰੀਕਾਂ ਪਾਈ ਜਾਂਦੇ ਸੀ। ਵਕਤ ਦਾ, ਧੰਨ ਦਾ ਉਜਾੜਾ ਬਹੁਤ ਹੁੰਦਾ ਸੀ, ਪਰ ਉਜਰ, ਨਾ ਸੁਣਦਾ ਸੀ ਕੋਈ, ਨਾ ਫੈਸਲਾ ਕਰਦਾ ਸੀ ਕੋਈ, ਹਾਕਮ ਸਰਸੇ ਦਾ।

ਦੋ ਭਾਦਰੋਂ ਵੀ ਹਿਸਾਰੋਂ, ਬਾਬਾ ਜੀ ਦੀ ਜਮਾਨਤ ਹੋਣੀ ਮਨਜੂਰ ਨ ਹੋਈ। ਸਗੋਂ ਹਿੰਦੂ, ਸਿੱਖ ਅਖਬਾਰਾਂ ਵਾਲੇ ਬਹੁਤ ਖਿਲਾਫ਼ ਲਿਖਦੇ। ਸਤਿਗੁਰੂ ਜੀ ਸਤਜੁਗ ਤੇ ਕਿਸੇ ਦੇ ਖਿਲਾਫ ਰੋਕ ਰੱਖਿਆ ਤੇ ਕਿਹਾ ਸਭ ਸਾਹਿਬ ਵੱਲੋਂ ਆਈਆਂ ਦਾਤਾਂ ਸਮਝ ਸਬਰ ਤੋਂ ਕੰਮ ਲਵੋ ਸੁਖੀ ਰਵ੍ਹੋ, ਬਖਸ਼ ਮੰਗੋ।

## *ਕਚਹਿਰੀ ਵਿੱਚ ਪੇਸ਼ੀ*

੬ ਭਾਦੋਂ ੨੦੧੫, ੨੨ ਅਗਸਤ, ੧੯੫੮ ਬਾਬਾ ਬੀਰ ਸਿੰਘ ਜੀ ਨੂੰ ਹਥਕੜੀ ਮਾਰ ਕਚਹਿਰੀ 'ਚ ਸਰਸੇ ਪੇਸ਼ ਕੀਤਾ ਗਿਆ। ਮਜਿਸਟ੍ਰੇਟ ਜੈ ਚੰਦ੍ਰ ਅਗਰਵਾਲ ਵੱਲੋਂ ਰਿਐਤ ਸੀ ਪਹਿਲਾਂ। ਪਰ ਮੁਖਾਲਫਾਂ ਕਹੇ ਉਸ ਨੂੰ ਮਜਬੂਰ ਹੋਣਾ ਪਿਆ। ੧੧ ਭਾਦੋਂ, ੨੭ ਅਗਸਤ, ਥਾਣੇ ਵੱਲੋਂ ਕੇਸ ਮੁਕੰਮਲ ਕਰ ਕਚਹਿਰੀ ਦਿੱਤਾ ਗਿਆ।

## *ਅੱਸੂ ਦਾ ਮੇਲਾ ੨੦੧੫ ਬਿ:*

ਪਹਿਲੀ ਭਾਦੋਂ, ਸ੍ਰੀ ਭੈਣੀ ਸਾਹਿਬ, ਸੰਤ ਤੇਜਾ ਸਿੰਘ ਜੀ ਸਮਸਾ, ਤੇ ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ ਵਾਲਿਆਂ ਨੂੰ ਭੇਜ ਸਤਿਗੁਰੂ ਜੀ ਸਦਾ ਵਾਲਾ ਨੇਮ ਸਾਧਾਂ ਨੂੰ ਅੰਮ੍ਰਿਤ

ਛਕਵਾ ਪਾਠ ਸਵਾ ਲਖ ਵਿੱਚੋਂ ਤੁਕਾਂ ਦਾ ਪਾਠ ਕਰਨਾਂ, ਸ਼ਹੀਦੀ ਬੁੰਗੇ ਅਰੰਭ ਕਰਵਾਇਆ। ਕੜਾਹ ਪ੍ਰਸ਼ਾਦ ਹੋਰ ਸਮੱਗ੍ਰੀ ਹਾਜਰ ਕਰ ਅਰਦਾਸਾ ਕਰ ਤੇ ਆਪ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਤੇ ਹਜੂਰੀ ਸੇਵਕਾਂ ਸਮੇਤ ਸੰਤ ਰਾਮ ਵੈਦ ਨੂੰ ਬਰਨਾਲੇ ਛਡ, ੨ ਭਾਦ੍ਰੋਂ ਨੂੰ ਸ੍ਰੀ ਭੈਣੀ ਸਾਹਿਬ ਦਰਸ਼ਨ ਦਿੱਤੇ। ਦੇਹ ਭਾਂਵੇ ਕੁਝ ਢਿੱਲੀ ਸੀ ਪਰ ਸੁਰਤ ਤੇ ਉਦਮ ਸਦਾ ਵਾਂਗੂੰ ਧਰਮ ਕਰਮਾਂ ਲਈ ਤਤਪਰ ਸੀ। ਸਭ ਨਾਮਧਾਰੀ ਪੰਥ ਵਿੱਚੋਂ ਸਾਧ ਆਈ ਸੋਧ ਰਖਾ ਗੁਰਬਾਣੀ ਦੇ ਸਵਾ ਲੱਖ ਪਾਠ ਅਰੰਭੇ ਦੀਆਂ ਤੁਕਾਂ ਪੜ੍ਹਨ ਲਾਏ। ਸਤਿਗੁਰੂ ਜੀ ਦੀ ਦੇਹ ਭੀ ਭੈਣੀ ਸਾਹਿਬ ਟਿਕਣ ਕਰ ਹਛੀ ਹੋਈ। ਕਦੇ ਕਦੇ ਬਦਾਮ ਜਾਂ ਹੋਰ ਫਲ ਲੈ ਭੈਣੀ ਸਾਹਿਬ ਜਾਂਦੇ ਰਾਮ ਸਰੋਂ ਤੇ ਵਾਜਾਂ ਮਾਰ ਬੱਚਿਆਂ ਨੂੰ ਵਰਤਾਈ ਜਾਂਦੇ। ਬਾਲਕ ਚਰਨੀ ਹਥ ਲਾ ਹਥ ਕਰ ਮੰਗਦੇ, "ਸੱਚੇ ਪਾਤਸ਼ਾਹ ਮੈਨੂੰ ਦਿਓ, ਮੈਨੂੰ ਦਿਓ।" ਘਰ, ਮੰਦਰਤੇ ਲੰਗਰ ਭੀ ਦੇਖਦੇ। ਜੋੜਾ ਪਰ੍ਹੇ ਉਤਾਰ ਪਊਏ ਪਹਿਰ ਲੰਗਰ ਵਿੱਚ ਜਾ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਉਨ੍ਹਾਂ ਦੇ ਅਪਣੀ ਹਥੀ ਗੱਡੀ ਨੂੰ ਮੱਥਾ ਟੇਕਦੇ। ਰਾਮ ਸਰ ਸ਼ਬਦ ਕੀਰਤਨ ਸੁਣਦੇ। ਹਰੀ ਮੰਦਰ ਵਿੱਚ ਬਿਰਧ ਬਤਨ ਸਿੰਘ ਸੂਰਮੇਂ ਤੋਂ ਪੱਕੇ ਰਾਗ ਆਪਣੇ ਕੰਨ ਨੂੰ ਹੀਅਰਿੰਗ ਏਡ ਲਾ ਸੁਣਦੇ ਕਿਉਂਕਿ ਇਸ ਬਿਰਧ ਦੀ ਅਵਾਜ ਛੋਟੀ ਸੀ ਤੇ ਗੁਣ ਪੂਰਾ ਸੀ। ਇਹ ਬਤਨ ਸਿੰਘ ਜੀ ਰਾਮ ਗੜ੍ਹੀਏ, ਫਗਵਾੜੇ ਨੇੜੇ ਦੇ ਮੇਲ੍ਹੀ ਪਿੰਡ ਦੇ ਸੀ। ੪ ਸਾਲ ਦੇ ਇਹ ਸਰਨਪੁਰ ਡੇਰੇ ਦੇ ਉਦਾਸੀ ਸਰਨਦਾਸ ਨੂੰ ਮਾਪਿਆਂ ਭੇਟਾ ਕੀਤੇ ਸੀ। ੨ ਸਾਲ ਉਸ ਤੋਂ ਹੀ ਰਾਗ ਸਿਖਿਆ। ਫੇਰ ਸਰਨ ਦਾਸ ਜੀ ਦੀ ਮੱਦਦ ਨਾਲ ਸ਼ਿਵੀ ਕੋਟੇ, ਵੱਲ ਜਾ ਮਰਾਸੀਆਂ ਤੋਂ ਰਾਗ ਸਿਖਿਆ, ੧੨ ਸਾਲ।

ਕਿਸੇ ਕਿਸੇ ਦਿਨ ਸਤਿਗਰੂ ਜੀ ਸੰਤਾ ਸੰਘ ਰਵਿਦਾਸੀਏ, ਭੈਣੀ ਸਾਹਿਬ ਦੇ ਤੋਂ ਭੀ ਰਾਗ ਸੁਣਦੇ ਸੀ।

## *ਠੰਢੀ ਹਵਾ ਦੇ ਬੁੱਲੇ*

੭ ਜੇਠ, ਸੰਤ ਨਗਰ ਕਬਜ਼ੇ ਤੇ ਗਇਆਂ ਵਾਲੀ ਥਾਂ ਦੀ ਅਪੀਲ ਚੰਡੀਗੜ ਕੀਤੀ ਸੀ, ਸਤਿਗੁਰੂ ਜੀ ਵੱਲੋਂ ਅਵਤਰ ਸਿੰਘ ਜੀ ਖਾਸ ਮੁਖਤਾਰ ਹੋਣ ਦੇ ਪਾਰੋਂ। ਉਸਦਾ ਫੈਸਲਾ ੪ ਭਾਦੋਂ, ੨੦ ਅਗਸਤ, ੧੯੫੮ ਹੋਇਆ। ਜੋ ਬੁਧ ਸਿੰਘ ਵਰਨ ਤੇ ਗੁਰਬਚਨ ਸਿੰਘ ਫਿਲੌਕੇ ਦਾ ਰੋਕਦਿਆਂ, ਥਾਣੇਦਾਰ, ਤਹਿਸੀਲਦਾਰ, ਮਜਿਸਟ੍ਰੇਟ ਦੇ ਕਹੇ, ਦੇ ਆਇਆ ਸੀ, ਉਪਰੋਂ ਸਟੇਅ ਆਰਡਰ ਦੇ ਵਖਾਇਆ ਬਾਦ ਭੀ, "ਤੁਸੀਂ ਉਪਰਲਾ ਹੁਕਮ ਮਿਧ ਧਕਾ ਕਰਦੇ ਹੋ, ਕਈ ਵਾਰ ਸਾਨੂੰ ਪਤਾ ਲਗਾ ਹੈ।" ਅਦਾਲਤ ਨੇ ਕਹਿ ਕੇ ਪਹਿਲੇ ਕਬਜੇ ਬਹਾਲ ਰਖੇ ਸੀ।

੧੭ ਭਾਦਰੋਂ, ੨ ਸਤੰਬਰ, ੧੯੫੮ ਨੂੰ ਨਾਭੇ ਵਾਲੀ ਬੀੜ ਦੀ ਅਪੀਲ ਕੀਤੀ ਦਾ ਫੈਸਲਾ, ਗੁਰੂ ਦੇ ਹੱਕ ਵਿੱਚ ਹੋਇਆ। ਚੰਡੀਗੜ੍ਹੋਂ ਇਸੇ ਦਿਨ ਹੀ ਹਾਕਮ ਦੇ ਨ ਹਾਜ਼ਰ ਹੋਣ ਕਰ, ਸਰਸੇ ਅਗੋਂ, ੮ ਸਤੰਬਰ ਤ੍ਰੀਕ ਪਾਈ। ਇਸੇ ਦਿਨ ਹੀ ਸਤਿਗੁਰੂ ਜੀ ਗੋਲ ਮੰਦਰ ਭੈਣੀ

ਸਾਹਬ ਵਿੱਚੋਂ ਰਾਮ ਸਰ ਨੂੰ ਔਣ ਸਮੇਂ ਮੈਨੂੰ ਨਾਲ ਲੈ, ਗਰਦਨ ਤੇ ਹੱਥ ਰੱਖ ਬਚਨ ਕੀਤੇ, "ਗੁਰੂ ਕਾ ਘਰ ਗ੍ਰਿਬ ਨਿਵਾਜ ਹੈ। ਬੀੜ ਵਿੱਚ ਘਰ ਪਾਏ ਹਨ, ੧੦ ਏਕੜ ਤੋਂ ਲੈਕੇ ੭, ੫ ਤੇ ਸਾਡੇ ੩ ਤਕ ਵੀ ਦੇ ਕਈਆਂ ਨੂੰ ਹੋਰ ਮਦਦ ਤੇ ਖਰਚ ਭੀ ਦਿੱਤਾ ਹੈ। ਕਈਆਂ ਤੋਂ ਕੁਝ ਖਰਚ ਵਜੋਂ ਲੈ, ਕਈਆਂ ਨੂੰ ਉਕਾ ਐਵੇਂ ਹੀ ਗ੍ਰਿਬ ਜਾਣ ਬੇਖਰਚੋਂ ਵੀ ਜ਼ਮੀਨ ਦਿੱਤੀ ਹੈ। ਤੂੰ ਤਰਨ ਸਿੰਘ ਦੇਖ ਕਿਤਨੇ ਘਰ ਸਿੱਖਾਂ ਦੇ ਬੀੜ ਵਿੱਚ ਵਸੇ ਹਨ ਤੇ ਉਧਰ ਜੀਵਨ ਨਗਰ ਵੱਲ ਵਸੇ ਹਨ। ਇਹ ਸਤਿਗੁਰੂ ਰਾਮ ਸਿੰਘ ਜੀ ਦਾ ਘਰ ਗ੍ਰਿਬ ਨਿਵਾਜ ਹੈ। ਕਈ ਤੇਰੇ ਜੇਹੇ ਗੁਪਤ ਮੇਰੇ ਤੇ ਗਿਲਾ ਕਰਦੇ ਹਨ। "ਕੀ ਕੀਤਾ ਸੂ? ਸਾਡੀ ਚੰਗੀ ਮਾਲਕੀ, ਖੋਹ ਗ੍ਰਿਬਾਂ ਨੂੰ ਦੇ ਦਿੱਤੀ ਸੂ।" ਜੇ ਮੈਂ ਨਾਂ ਦੇਂਦਾ, ਏਨ੍ਹਾਂ ਨੂੰ ਕਿਸ ਦੇਣੀ ਸੀ। ਤੇਰੇ ਜਿਹਾਂ ਦਾ ਕੀ ਘਟਦਾ ਵਿਗੜਦਾ ਹੈ। ਹਿੰਮਤ ਕਰ ਹੋਰ ਚੰਗੀ ਬਣਾ ਸਕਦੇ ਹਨ।" ਸਤਿਗੁਰੂ ਜੀ ਬਚਨ ਕੀਤਾ, "ਤੈਨੂੰ ਰਤਨ ਸਿੰਘ ਤੋਂ ਚਵਨਪ੍ਰਾਸ਼ ਦਵਾਂਦਾ ਹਾਂ। ਤੂੰ ਜੇ ਨਰੋਆ ਰਹਿਣਾ ਹੈ ਤਾਂ ਕਾਮ, ਕਰੋਧ, ਵਿਰੋਧ, ਈਰਖਾ, ਇਨ੍ਹਾਂ ਦਾ ਪ੍ਰਹੇਜ ਰਖਣਾਂ। ਮੈਨੂੰ ਸਤਿਗੁਰੂ ਜੀ ਰਤਨ ਸਿੰਘ ਜੀ ਚਵਨ ਪ੍ਰਾਸ਼ ਦਿਵਾਂਦਿਆਂ ਤੇ ਜੋ ਮੇਰੇ ਅੰਦਰ ਕੁਝ ਚਿਰਦੀ ਗਿਲਾਨ ਸੀ ਤਨ ਮਨ ਨੂੰ ਸੁਖ ਨ ਸੀ, ਸੋ ਦਿੱਤਾ। ਮੈਂ ਜਿਤਨਾਂ ਬਚਨ ਸਤਿਗੁਰੂ ਜੀ ਦਾ ਵਰਤ ਸਕਿਆ ਹਾਂ ਉਤਨਾ ਅਰੋਗ ਤੇ ਸੁਖੀ ਰਹਿ ਤੇ ਜਮੀਨ ਵੀ ਪਿੰਡ ਬਦਲ ਚੰਗੀ ਬਣਾ ਲਈ।

ਸਤਿਗੁਰੂ ਜੀ ਇਹ ਭੀ ਬਚਨ ਕੀਤਾ, ਜੋ ਦਸਮੇਸ਼ ਜੀ ਦਾ ਵਾਕ ਹੈ, "ਰਾਮ ਸਿੰਘ ਉਠੈ ਨੀਚਨ ਡਰੈ। ਅਵਨੀ ਏਕ ਰਸੌਂਦੀ ਕਰੈ ਸੋ ਦੇਖੀ ਦਾ ਹੈ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿੱਚ ਵਰਤਦਾ। ਸਰਕਾਰ ਸਭ ਕੁਛ ਹਰੀਜਨਾਂ ਨੂੰ ਹੀ ਦੇਂਦੀ ਹੈ। ਤੇ ਹਾਕਮ ਭੀ ਕਈ ਹਰੀਜਨ ਹੀ ਲਾਏ ਹਨ। ਉਤਲੇ ਤਲੇ ਤੇ ਤਲੇ ਵਾਲੇ ਉਪਰ ਹੋ ਗਏ ਹਨ।

## *ਮਹਾਰਾਜ ਨਿਹਾਲ ਸਿੰਘ ਜੀ ਦੀ ਜਿਦ*

ਮਹਾਰਾਜ ਨਿਹਾਲ ਸਿੰਘ ਜੀ ਨੂੰ ਦਿੱਲੀ ਜਾ ਮਿਲ ਕਹਿ, ਉਤਮ ਸਿਘ ਢੋਲੇ ਵਾਲ ਵਾਲੇ-ਜਿਨ੍ਹਾਂ ਦੇ ਜਲੰਧਰ ਭੀ ਕਾਰਖਾਨੇ ਹਨ ਤੇ ਉਸ ਦੇ ਚਾਚੇ ਹਰਨਾਮ ਸਿਘ ਭੈਣੀ ਸਾਹਿਬ ਆਂਦਾ। ਮਹਾਰਾਜ ਜੀ ਵੰਡਾਈ ਤੇ ਹੱਕ ਜਮੀਨ ਦਾ ਵੇਖਣ ਭੀ, ਮਨੋਂ ਔਣਾ ਹੀ ਸੀ, ਦੇ ਕਾਰਨ ਆਏ, ਇਸਤੇਮਾਲ ਹੁੰਦੇ ਸਮੇਂ, ੧੪ ਭਾਦਰੋਂ ੩੦ ਅਗਸਤ, ੧੯੫੫ ਵੱਡੇ ਬਾਬਾ ਜੀ ਨਾਲ ਹੋ ਟੁਰੇ। ਗੋਲ ਮੰਦਰ ਵਿੱਚ ਸਤਿਗੁਰੂ ਜੀ ਪਾਸ ਜਾ ਬੈਠੇ, ਸੁਖ ਪੁਛ, ਦੋ ਚਾਰ ਮਿੰਟ ਬੈਠ ਹਰੀ ਮੰਦਰ ਤੇ ਬਾਗ ਵੱਲ ਫਿਰੇ। ਉਤਮ ਸਿੰਘ ਜੀ, ਹਰਨਾਮ ਸਿੰਘ ਜੀ ਦੁਵੱਲੀ, ਦਿਲ ਦੀ ਪੁਛ ਕਿਹਾ ਸੁਣਿਆਂ। ਪਰ ਮਹਾਰਾਜ ਨਿਹਾਲ ਸਿੰਘ ਜੀ ਤੇ ਹਰ ਖਾਤੇ ਤੇ ਥਾਂ ਵਿੱਚੋਂ, ਜਗ੍ਹਾ ਤਲਾ ਕੋਠੀ, ਬੁੰਗਿਆਂ ਚੋਂ ਅੱਧ ਹੀ ਲੈਣ ਤੋਂ ਨ ਲੱਥੇ ਸਤਿਗੁਰੂ ਜੀ ਇਹੋ ਕਹਿੰਦੇ ਰਹੇ, "ਮੈਂ ਨੇਕ ਨੀਤੀ ਨਾਲ ਤੁਹਾਡਾ ਨਾਮ ਹਰ ਖਾਤੇ ਥਾਂ ਵਿੱਚ ਅੱਧ ਤੇ ਲਿਖਾਇਆ ਹੈ। ਤੁਸੀ

ਜ਼ਮੀਨ ਦੇ ਬਦਲੇ ਜ਼ਮੀਨ, ਜੇਹਾ ਜੀ ਕਰੇ ਲੈ ਲਵੋ, ਵਧ ਲੈ ਲਵੋ, ਮੂਹੋਂ ਮੰਗ, ਪਰ ਨਾਮਧਾਰੀ ਪੰਥ ਦੀਆਂ ਇਤਿਹਾਸਕ ਜਗ੍ਹਾ, ਰਾਮ ਸਰ ਕੋਠੀ, ਬੁੰਗੇ, ਮੰਦਰ ਤੇ ਹੋਰ ਅਸਥਾਨ ਨਾ ਵੰਡਾਉ। ਸਾਧਾਂ ਨੇ ਮੁਢੋਂ ਬੜੀ ਮੇਹਨਤ ਕਰ ਬਣਾਏ, ਰੱਖੇ ਹਨ ਜਿਨ੍ਹਾਂ ਸਿੱਖਾ ਸਾਧਾਂ, ਸ਼ਰਧਾ ਕਰ ਭੇਟਾ ਮਾਲਕੀ ਕੀਤੀ ਸੀ, ਉਹਨਾਂ ਭੀ ਸਾਡੀ ਵੰਡਣ ਦੀ ਲੋੜ ਲਈ ਨਹੀ ਕੀਤੀ ਸੀ। ਜੇ ਵੰਡ ਹੀ ਲੋੜਦੇ ਹੋ ਤਾਂ ਸਭ ਲੋਹ ਸੇਵਾ ਦਾ ਕੰਮ ਭੀ ਚੁਕ ਲਵੋ। ਮੈਂ ਜੀਵਨ ਨਗਰ ਉਕਾ ਜਾ ਰਿਹਾਇਸ਼ ਬਣਾ ਲੈਂਦਾ ਹਾਂ। ਪਰ ਇਤਹਾਸਕ ਅਸਥਾਨ ਨਾ ਵੰਡਾਉ। ਕਲ ਨੂੰ ਇਤਿਹਾਸ ਤੇ ਜਮਾਨਾ ਕੀ ਕਹੇਗਾ ਕਿ "ਰਾਮ ਸਿੰਘ ਦੀ ਅੰਸ਼ ਵਿੱਚੋਂ ਕੋਈ ਭੀ ਐਸਾ ਨਾ ਰਿਹਾ ਜੋ ਉਸ ਦੀਆਂ ਹਥੀ ਲਾਈਆਂ ਧਰਮ ਬੂਟੀਆਂ ਕਾਇਮ ਰੱਖ ਸਕਿਆ।" ਮਹਾਰਾਜ ਨਿਹਾਲ ਸਿੰਘ ਉੱਕਾ ਜਿਦੋਂ ਨਾ ਲੱਥੇ। ਭਾਵੇਂ ਸਤਿਗਰੂ ਪ੍ਰਤਾਪ ਸਿੰਘ ਜੀ, ਗਰੂ ਅਰਜਨ ਦੇਵ ਜਿਓ, ਨਿਮਰਤਾ ਦਾ ਤੇ ਸ਼ੁਧ ਵਰਤੋਂ ਦਾ ਸਾਰਾ ਜਤਨ ਕੀਤਾ। ਉਤਮ ਸਿੰਘ ਜੀ ਤੇ ਹਰਨਾਮ ਸਿੰਘ ਭੀ ਨਿਰਾਸ਼ ਹੋ, ਭਾੜੇ ਤੇ ਦਿਨ ਭੰਨ ਘਰ ਨੂੰ ਮੁੜੇ ਦੁਬਿਧਾ ਬਣੀ ਹੀ ਰਹੀ। ਭੈਣੀ ਸਾਹਿਬ ਦੀ ਫਿਰਨੀ ਚੋੜੀ ਹੋਣ ਕਰਕੇ ਤੇ ਕੂਮ ਨੂੰ ਸੜਕ ਬਣ ਜਾਣ ਹਿਤ, ਰਾਮਸਰ ਤੇ ਭੈਣੀ ਸਾਹਿਬ ਦੇ ਵਿਚਾਲੇ ਪਿਆ ਹਸਪਤਾਲ ਜੋਗ, ਛਪਰ ਮਨੁੱਖਾ ਜੋਗ ਤੇ ਪਿਪਲ ਨਿੰਮਾਂ ਭੀ ਕੁਝ ਸਿੱਖਾਂ ਨੂੰ ਪੁਟਣੇ, ਪਟੈਣੇ ਪਏ, ਰਸਤੇ ਚੌੜੇ ਹੋਏ ਚੁਫੇਰੇ ਦੇ।

## *ਗੁਰਮੁਖ ਸਿੰਘ ਮੁਸਾਫਰ ਦੀ ਵਿਚੋਲਗੀ*

੧੯ ਭਾਦਰੋਂ, ਗੁਰਮੁਖ ਸਿੰਘ ਮੁਸਾਫਰ, ਵਜ਼ੀਰ ਪੰਜਾਬ ਅਸੰਬਲੀ ਦਾ ਹੁਣ ਬਾਦ ਪੰਜਾਬ 'ਚ ਮੁਖ ਮੰਤ੍ਰੀ ਭੀ ਰਿਹਾ ਹੈ ਹੁਣ ਵਿਰ ਮੈਂਬਰ ਹੈ। ਸਤਿਗੁਰੂ ਜੀ ਦਾ ਮੇਲੀ ਭੀ ਪੁਰਾਣਾ ਹੈ। ਕੈਰੋਂ ਵੱਲੋਂ ਆਇਆ। ਉਸ ਪੁਰਾਣਾ ਮੇਲੀ ਹੋਣ ਕਰ ਕੁਝ, ਸੁਖ ਅਨੰਦ ਪੁਛਣ ਬਾਅਦ ਹਾਸ ਬਿਲਾਸ ਭੀ ਕੀਤੇ। ਰਾਜਨੀਤੀ ਤੇ ਬਾਬਾ ਬੀਰ ਸਿੰਘ ਜੀ ਦੇ ਕਤਲ ਵਿੱਚ ਜੇਹਲ ਅੰਦਰ ਆਉਣ ਤੇ ਭੀ ਮੁਸਾਫਰ ਬਚਨ ਛੇੜੇ ਤੇ ਕਿਹਾ, "ਜੇ ਆਪ ਚਾਹੋ ਤਾਂ ਕਿਨ੍ਹਾਂ ਉਪਰਲਿਆਂ ਨੂੰ ਮਿਲ, ਬਾਬਾ ਜੀ ਦੇ ਬਾਰੇ ਜਤਨ ਕਰੀਏ? ਜੇ ਆਪ ਕੰਧਾਰਾ ਸਿੰਘ ਦਾ ਇਕਬਾਲ ਕਰਵਾ ਦਿਓ! ਫੇਰ ਹੋ ਸਕਦਾ ਹੈ, ਉਪਰ ਜਾ ਕੇ ਉਸ ਨੂੰ ਭੀ ਰਿਐਤ ਕਰਾ ਸਕੀਏ।" ਸਤਿਗੁਰੂ ਜੀ ਉੱਤਰ ਦਿੱਤਾ, "ਇਹ ਕਤਲ ਦਾ, ਮੌਤ ਤੇ ਜਿੰਦਗੀ ਦਾ ਸਵਾਲ ਹੈ। ਉਸ ਮੇਰੀ ਸਲਾਹ ਨਾਲ ਕਤਲ ਨਹੀਂ ਕੀਤਾ।" ਸੁਣ ਮੁਸਾਫਰ ਚਲਾ ਗਿਆ।

ਵੱਡੇ ਬਾਬਾ ਜੀ ਸੁਣਿਆ ਤੇ ਕਿਹਾ, ਜਿਵੇਂ ਹੋਵੇ ਬਾਬਾ ਜੀ ਨਿਕਿਆਂ ਦਾ ਬਚਾਅ ਕਰੋ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਤੈਨੂੰ ਇਕੱਲੇ ਭਰਾ ਦਾ ਫਿਕਰ ਏ। ਮੈਨੂੰ ਸਾਰੇ ਬੇਗੁਨਾਹ ਫਸਿਆਂ ਦਾ ਫਿਕਰ ਹੈ।" ਇਹ ਵਾਰਤਾ ਮੈਨੂੰ ਨੱਥਾ ਸਿੰਘ ਜੀ ਜਾਚਕ ਜੋ ਹੁਣ ਮੌਜੂ ਖੇੜੇ ਰਹਿੰਦੇ ਹਨ ਤੇ ਗੱਤਕੇ ਦੇ ਬਾਖਿਆਂ ਦੇ ਉਸਤਾਦ ਹੋਣ ਕਰ ਉਸਤਾਦ ਕਹੌਂਦੇ ਹਨ ਨੇ ਦੱਸੀ

ਹੈ।* ਸਭ ਸਿੱਖ ਦੂਰ ਕਰ ਮੈਨੂੰ ਪਹਿਰੇ ਤੇ ਸਤਿਗੁਰੂ ਜੀ ਰੱਖਿਆ ਸੀ। ਗੁਰਮੁਖ ਸਿੰਘ ਮੁਸਾਫਰ ਦੇ ਗਿਆਂ। ਮੁਸਾਫਰ ਜੀ ਫਿਰ ਭੀ ਕਿਹਾ ਸੀ, ਇਸ ਨੂੰ ਪਰੇ ਭੇਜ ਦਿਉ ਪਰ ਸਤਿਗੁਰੂ ਜੀ ਉਸ ਨੂੰ ਕਿਹਾ ਸੀ, "ਇਹ ਰਾਜਨੀਤੀ ਵਾਲੇ ਲੋਕ ਐਸੇ ਬਦਨੀਤੇ ਹਨ। ਇਹ ਜਾਣ ਕੇ ਬੀਰ ਸਿੰਘ ਨੂੰ ਫਸਾ ਕੇ ਵੇਖ, ਮੈਨੂੰ ਨਿਵਾਉਣਾ ਚਾਹੁੰਦੇ ਹਨ। ਮੈਂ ਗਲਤੀ ਨਾਲ ਤੇ ਭਾਵੇਂ ਕਿਸੇ ਨਾਲ ਰਸ ਟੁਰਾਂ, ਦਬਾ ਮੁਢੋਂ ਸਹਿਆ ਨਹੀ ਤੇ ਸਹਿਣਾ ਵੀ ਨਹੀਂ। ਮੈਂ ਤਾਂ ਬੇਮੁਹਥਾਜ ਹੀ ਰਹਿਣਾ ਹੈ। ਪਤਾ ਨਹੀ ਇਹ ਲੋਕ ਕੈਸੇ ਹਨ। ਗੁਰਮੁਖ ਸਿੰਘ ਆਇਆ ਉਚੇਚਾ ਕੈਰੋਂ ਵੱਲੋਂ ਹੈ, ਕੂੰਦਾ ਸੋਚ ਕੇ ਹੈ। ਅੱਜੇ ਹੋਰ ਕੀ ਕੀ ਮੇਰੇ ਤੇ ਦਬਾਅ ਰੋਹਬ ਪਾਣ ਲਈ ਰਾਜ ਬਲ ਵਰਤ ਰਿਹਾ ਹੈ, ਮੈਂ ਸਭ ਕੁਝ ਲਖ ਗਿਆ ਹਾਂ।"

## *ਦਿਲ ਦੀਆਂ ਗੱਲਾਂ*

ਸੰਤ ਆਲਾ ਸਿੰਘ ਜੀ ਨੇ ਸਤਿਗੁਰੂ ਜੀ ਸਾਥ ਇੱਕ ਦਿਨ ਹਰੀ ਮੰਦਿਰ ਵਿੱਚ ਘੰਟਾ ਨਾਮ ਸਿਮਰਨ ਬਾਅਦ, ਬਚਨ ਕੀਤਾ, "ਅਸੀ ਸਿੱਖ ਜਿਤਨਾ ਜ਼ਬਾਨੀ ਕਹਿੰਦੇ, ਜਣਾਉਂਦੇ ਵਿਖਾਲੇ ਦਾ ਅਦਬ ਆਪ ਦਾ ਕਰਦੇ ਹਾਂ, ਉਤਨਾ ਬਚਨ ਆਪ ਦਾ ਨਹੀ ਕਮਾਉਂਦੇ।" ਸਤਿਗੁਰੂ ਜੀ ਉੱਤਰ ਦਿੱਤਾ, "ਮੈਂ ਵੀ ਜਿਵੇਂ ਤੁਹਾਨੂੰ ਤੇ ਹੋਰ ਕਈਆਂ ਸਿੱਖਾਂ ਨੂੰ, ਸੰਤ ਜੀ ਆਖ ਬੁਲਾਉਂਦਾ ਹਾਂ। ਜਿਤਨਾਂ ਸੰਤਾਂ ਦਾ ਬਚਨ ਮੰਨਣਾ ਯੋਗ ਹੈ ਨਹੀ ਮੰਨਦਾ, ਇਹ ਕਮੀ ਮੇਰੇ ਵਿੱਚ ਭੀ ਹੈ।"

ਮੈਂ ਸਤਿਗੁਰੂ ਜੀ ਪਾਸ ਅਰਜ ਕੀਤੀ, "ਜਿਵੇਂ ਆਪ ਨੇ ਮੇਰੇ ਦੋ ਰੋਗ ਕ੍ਰਿਪਾ ਕਰਕੇ ਕੱਟੇ ਹਨ। ਗੁਪਤ ਗਿਲਾਨ ਦਾ, ਰੋਗ 'ਚ ਗ੍ਰਸਿਆ ਰਹਿਣ ਦਾ। ਤਿਵੇਂ ਮੇਰੇ ਦੋ ਸ਼ੰਕੇ ਭੀ ਚਿਰ ਦੇ ਚਿਤ ਵਿੱਚ ਹਨ, ਆਪ ਨਿਵਿਰਤ ਕਰੋ। ਇੱਕ ਇਹ, ਕਿ ਲਾਭ ਸਿੰਘ ਕੱਕਾ ਤੇ ਘਸੀਟਾ ਸਿੰਘ ਏਡੇ ਉੱਚੀ ਸੋਚ ਸੋਝੀ ਤੇ ਕਮਾਈ ਵਾਲੇ ਹੋ ਕੇ ਅੰਤ ਇਸਤਰ੍ਹਾਂ ਦੇ ਕਿਉਂ ਹੋ ਮਰੇ? ਦੂਜਾ, ਜਦ ਘਸੀਟਾ ਸਿੰਘ ਅਜੇ ਸੰਤ ਨਗਰ ਸੀ ਤੇ ਉਸ ਦਾ ਦੁਖ ਲਾਭ ਸਿੰਘ ਦੇ ਮਰਨ ਤੋਂ ਕੰਧਾਰਾ ਸਿੰਘ ਨਾਲ ਬਹੁਤ ਵਧ ਗਿਆ ਹੋਇਆ ਸੀ। ਮੈਂ ਤੇ ਕੰਧਾਰਾ ਸਿੰਘ, ਸੰਤ ਨਗਰ, ਬਾਜ਼ਾਰ ਵਿੱਚ, ਹੱਟੀਆਂ ਵੱਲ ਜਾ ਰਹੇ ਸਾਂ ਘਸੀਟਾ ਸਿੰਘ ਆਪਣੇ ਘਰੋਂ ਹੱਟੀਆਂ ਵੱਲ ਆ ਰਿਹਾ ਸੀ, ਆਪਣੇ ਛੋਟੇ ਪੁੱਤਰ ਸਣੇ। ਤਾਂ ਘਸੀਟਾ ਸਿੰਘ ਨੇ ਆਪਣੇ ਬੱਚੇ ਨੂੰ ਕਿਹਾ ਸੀ, ਕਾਕਾ ਲਾ ਸੰਤਾਂ ਦੇ ਚਰਨੀ ਹੱਥ ਮੱਥਾ ਟੇਕ। ਬੱਚੇ ਸਾਡੇ ਦੋਹਾਂ ਦੀ ਪੈਰੀ ਹੱਥ ਲਾ ਮੱਥਾ ਟੇਕਿਆ। ਤਾਂ ਮੈਂ ਅੱਗੋਂ ਬੱਚੇ ਦੀ ਪੈਰੀ ਹੱਥ ਲਾਇਆ ਤੇ ਤੁਕ ਪੜੀ, "ਸੰਤ ਜਨਾਂ ਕਾ ਛੋਹਰਾ

---

* ਨੌਥਾ ਸਿੰਘ ਦੱਸਿਆ, ਸਤਿਗੁਰੂ ਜੀ ਇਹ ਭੀ ਬਚਨ ਕੀਤਾ ਸੀ, ਕੈਰੋਂ ਤੇ ਦੇਵੀ ਲਾਲ ਨਾਲ, ਮੈ ਕਦੇ ਰਸ ਨਹੀ ਸਕਦਾ। ਇਹ ਲੋਕ ਹੋਤ ਵਾਦ ਦੇ ਫਿਲੇ ਹੋਏ ਹੁੰਦੇ ਹਨ ਤੇ ਮੈਂ ਕਿਸੇ ਹੋਤ ਭੇਦ ਤਲੇ ਨਹੀ ਆਉਣਾ। ਮੈਂ ਮਹਾਰਾਜ ਨਿਹਾਲ ਸਿੰਘ ਜੀ ਨਾਲ ਗੁਰੂ ਕੀ ਔਝ ਹਲ, ਉਹ ਜਦੋਂ ਵੀ ਰਸਨ ਮੈਂ ਰਸਨ ਨੂੰ ਤਿਆਰ ਹੀ ਰਿਹਾ ਹਾਂ। ਬੀਰ ਸਿੰਘ ਦਾ ਜੋ ਹੁਣ ਕੁਦਰਤੀ ਹੋਵੇ ਬਿਨਾਂ ਦਰਗਾਹੋਂ ਬਖਸ਼ ਮੰਗਣ ਤੋਂ ਹੋਰ ਸੰਸਾਰੀ ਹੀਲਾ ਨਹੀ ਕਰਨਾ।

ਤਿਸੁ ਚਰਣੀ ਲਾਗਿ।" ਕੰਧਾਰਾ ਸਿੰਘ ਨੂੰ ਕਿਹਾ, "ਤੂੰ ਕਿਉਂ ਨਹੀ ਬੱਚੇ ਦੇ ਪੈਰੀਂ ਹੱਥ ਲਾਇਆ?" ਤਾਂ ਉਸ ਉੱਤਰ ਦਿੱਤਾ, ਮੈਂ ਜਦ ਘਸੀਟਾ ਸਿੰਘ ਨੂੰ ਹੀ ਸੰਤ ਨਹੀਂ ਜਾਣਦਾ ਤਾਂ ਬੱਚੇ ਦੀ ਪੈਰੀਂ ਹੱਥ ਕਿਉਂ ਲਾਵਾਂ?" ਮੈਂ ਕਿਹਾ, "ਨਿਉਂਦੇ ਨੂੰ ਨਿਉਣਾ ਜੋਗ ਏ, ਤੂੰ ਉਦੋਂ ਹੀ ਨਿਓਂਦੋਂ।" ਕੰਧਾਰਾ ਸਿੰਘ ਕਿਹਾ, "ਮੈਥੋਂ ਏਨੀਆਂ ਬਰੀਕੀਆਂ ਨਹੀਂ ਵਰਤੀਦੀਆਂ।"

ਮੈਂ ਘਸੀਟਾ ਸਿੰਘ ਨੂੰ ਕਿਹਾ, "ਤੂੰ ਉਚੇਚਾ ਆਖ ਕੇ ਕੰਧਾਰਾ ਸਿੰਘ ਦੀ ਪੈਰੀਂ ਆਪਣੇ ਪੁੱਤਰ ਤੋਂ ਹੱਥ ਲਵਾਇਆ, ਜਦ ਉਹ ਇਸ ਤਰ੍ਹਾਂ ਦਾ ਤੈਨੂੰ ਜਾਣਦਾ ਏ। ਲੋਕ ਤੇ ਆਂਹਦੇ ਹਨ, 'ਆਪ ਕੋ ਨ ਚਾਹੇ ਤਾ ਕੇ ਬਾਪ ਕੋ ਨਾ ਚਾਹੀਏ'।" ਤਾਂ ਘਸੀਟਾ ਸਿੰਘ ਉੱਤਰ ਦਿੱਤਾ ਸੀ, "ਮੈਨੂੰ ਪਤਾ ਏ, ਮੈ ਇਸ ਕੰਧਾਰਾ ਸਿੰਘ ਦੇ ਹਥੋਂ ਮਰਨਾ ਹੈ। ਪੁਤਰ ਨੂੰ ਪੈਰੀਂ ਇਸ ਲਈ ਪੁਆਇਆ ਹੈ ਕਿ ਲੋਕ ਆਖਦੇ ਹਨ, 'ਜਿਹੜਾ ਦਾਹੜੀ ਚੋਂ ਭੀ ਤਿਣਕਾ ਕੱਢੇ ਕਦੇ ਉਸ ਦਾ ਭੀ ਲਿਹਾਜ ਮਨ ਵਿੱਚ ਆ ਪੈਂਦਾ ਏ।' ਇਸ ਪੈਰੀਂ ਹੱਥ ਲਾਣ ਪਾਰੋਂ ਹੀ ਜੇ ਕੰਧਾਰਾ ਸਿੰਘ ਆਪਣੇ ਪੁਤਰਾਂ ਨੂੰ ਆਖ ਜਾਵੇ ਕਿ, 'ਤੁਸਾਂ ਨਹੀਂ ਘਸੀਟਾ ਸਿੰਘ ਦੇ ਪੁਤਰਾਂ ਨੂੰ ਮਾਰਣਾ।' ਮੈਂ ਆਪ ਭੀ ਲੜਾਕਾ ਨਹੀਂ ਤੇ ਪੁੱਤਰਾਂ ਨੂੰ ਭੀ ਲੜ ਮਰਨ ਦੀ ਮਤ ਨਹੀਂ ਦੇਣੀ। ਇਹਦੇ ਪੁਤਰ, ਜਾਪਦਾ ਏ ਪਿਆ, ਏਹਦੇ ਵਾਂਗੂੰ ਹੀ ਹਨ। ਮਤ ਅਗੋਂ ਐਸੀ ਮਰਨ ਮਾਰਨ ਦੀ ਲੀਹੇ ਪੈ ਸਾਡੇ ਦੋਵੇਂ ਘਰ ਖ਼ਤਮ ਹੀ ਹੋ ਜਾਣ ਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੇ ਖਣਵਾਦੇ। ਮੇਰੀ ਸੱਚੇ ਪਾਤਸ਼ਾਹੋ ਅਰਜ਼ ਹੈ। ਘਸੀਟਾ ਸਿੰਘ ਨੂੰ ਕਿਵੇਂ ਪਤਾ ਸੀ ਕਿ ਮੈਂ ਇਹਦੇ ਹੱਥੋਂ ਮਰਨਾ ਹੈ। ਇਹ ਅੰਸ਼ ਦੇ ਬਚਣ ਦਾ ਉਪਾਉ ਹੈ ਜੋ ਆਪਣੇ ਪੁਤਰ ਤੋਂ ਵਿਰੋਧੀ ਦੀ ਪੈਰੀਂ ਹੱਥ ਲਵਾਉਣਾ।"

ਸਤਿਗੁਰੂ ਜੀ ਉੱਤਰ ਦਿੱਤਾ, "ਮਨੁਖੀ ਮਨ ਦਾ ਸੁਭਾ ਹੈ। ਕਿਸੇ ਬਲ ਦੀ ਭੀ ਇਸ ਵਿੱਚ ਬਹੁਲਤਾ ਹੋ ਜਾਵੇ ਤਾਂ ਇਸ ਨੂੰ ਹੰਕਾਰ ਹੋ ਜਾਂਦਾ ਹੈ। ਹੰਕਾਰ ਕਰਨ ਬਾਦ 'ਕਰੈ ਗੁਮਾਨੁ ਚੁਭਹਿ ਤਿਸੁ ਸੂਲਾ', 'ਅਭਿਮਾਨੰ ਤਾ ਹੀਨੰ' ਭੀ ਹੋਣਾ ਹੀ ਹੋਇਆ। ਇਸ ਲਈ ਲਾਭ ਸਿੰਘ ਤੇ ਘਸੀਟਾ ਸਿੰਘ ਨੂੰ ਗਿਰਾਵਟ ਆਈ ਸੀ। ਉਹ ਹਰੇਕ ਨੂੰ ਲਘੂ ਮਾਤ ਹੀ ਸਮਝਣ ਲਗ ਪਏ ਸਨ। ਮਨ ਦਾ ਇਹ ਹੀ ਸੁਭਾ ਹੈ, 'ਕਬਹੂ ਅਪ ਕੀਰਤਿ ਮਹਿ ਆਵੈ। ਕਬਹੂ ਭਲਾ ਭਲਾ ਕਹਾਵੈ।' ਕਰਤੇ ਦੀ ਨੇਤ ਹੀ ਐਸੀ ਹੈ।, 'ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੋ।' ਦੂਜੀ ਤੇਰੀ ਪੁੱਛ ਦਾ ਉੱਤਰ ਇਹ ਹੈ, 'ਜੇਹਾ ਜਾਣੈ ਤੇਹੋ ਵਰਤੈ' ਅਨੁਸਾਰ ਜਿਹਾ ਕਿਸੇ ਨੂੰ ਆਪ ਜਾਣੀਏ ਤੇਹਾ ਹੀ ਅਗਲਾ ਵਰਤਦਾ ਹੈ। ਜਿਵੇਂ ਲੋਕ ਆਖਦੇ ਹਨ, ' ਦਿਲਾਂ ਦਾ ਦਿਲ ਸਾਖੀ ਹੁੰਦਾ ਹੈ' ਤੇ 'ਫਲਾਣਿਆ ਮੈਂ ਤੈਨੂੰ ਕੇਹਾ ਪਿਆਰਾ ਹਾਂ। ਤੂੰ ਆਪਣੇ ਦਿਲ ਕੋਲੋਂ ਹੀ ਪੁਛ ਲੈਂ', ਦੇ ਅਖਾਣ ਅਨੁਸਾਰ ਘਸੀਟਾ ਸਿੰਘ ਮਨੋਂ ਕੰਧਾਰਾ ਸਿੰਘ ਦਾ ਪੂਰਾ ਮੰਦਾ ਚਿਤਵਦਾ ਸੀ। ਉਸ ਜਾਣਿਆ ਸੀ ਇਹ ਲੜਾਕਾ, ਅੜੱਕ ਤੇ ਅਮੋੜ ਹੈ, ਅੰਤ ਮੈਨੂੰ ਮਾਰੇਗਾ। ਪੁਤਰ ਤੋਂ ਚਰਨੀ ਹੱਥ ਉਸ ਇਸ ਲਈ ਲਵਾਇਆ ਸੀ ਕਿ ਮੇਰੇ ਦੋ ਪੁੱਤਰ ਹਨ ਤੇ ਮੇਰੇ ਵਾਂਗੂੰ ਹੀ ਉਹ ਲੜਾਕੇ ਭੀ ਨਹੀ ਹੋਣੇ। ਇਹਦੇ ਚਾਰ ਹਨ, ਇਹਦੇ ਵਾਂਗੂੰ ਹੀ ਉਹ ਲੜਾਕੇ ਹਨ।

ਮੋਰਿਆਂ ਨੂੰ ਮਾਰ ਹੀ ਨਾ ਦੇਣ। ਇਹ ਅਗੋਂ ਪੁਤਰਾਂ ਨੂੰ ਵਰਜ ਜਾਏ ਉਹ ਨਾ ਲੜਨ, ਮੋਰਿਆਂ ਨਾਲ। ਸੋ ਤੂੰ ਹੁਣ ਵੇਖੇਂਗਾ, ਘਸੀਟਾ ਸਿੰਘ ਦੇ ਕਨੂੰਨੀ ਤੇ ਜਨੂੰਨੀ ਗੱਲਾਂ ਹੀ ਕਰਨਗੇ। ਕੰਧਾਰਾ ਸਿੰਘ ਦੇ ਉਚੇਚੇ ਜਾ ਲੜਦੇ ਨਹੀ ਜੇ ਉਹਦਿਆਂ ਛੇੜਖਾਨੀ ਕਰਾਈ ਤਾਂ ਮਾਰਨ ਮਰਨਗੇ।"

## *ਕੰਧਾਰਾ ਸਿੰਘ ਦਾ ਚਰਿਤਰ*

ਮੈਂ ਸਤਿ ਹੈ, ਕਹਿ ਸੰਤਾਂ ਤੋਂ ਸੁਣੀ ਗਲ ਕੀਤੀ ਕਿ ਦਾਦਾ ਸੋਹਣ ਸਿੰਘ ਮੇਜਰ ਕੰਧਾਰਾ ਸਿੰਘ ਦਾ ਬੜਾ ਚੰਗਾ ਸੀ। ਕੰਮੀ ਤੋਂ ਭੀ, ਬਿਨ ਕਿਤੇ, ਥੋਹੜਾ ਕੰਮ ਭੀ ਕਦੇ ਨਾ ਕਰਾਉਂਦਾ ਸੀ ਤੇ ਘੋੜੀ ਤੇ ਜਾ ਪਸ਼ੂ ਡੰਗਰ ਨੂੰ ਪਿੰਡੋਂ, ਖੂਹ ਤੇ ਛਿਕੇ ਚਾਹੜ ਲਿਜਾਦਾ ਤੇ ਲਿਆਉਂਦਾ ਸੀ। ਇਸ ਕੰਧਾਰਾ ਸਿੰਘ ਦਾ, ਸੰਤ ਤੇਜਾ ਸਿੰਘ ਭੀ, ਦਸਦੇ ਹਨ ਬੜਾ ਉੱਚਾ ਚਰਿੱਤਰ ਸੀ। ਛੱਪਰ ਪਾ ਆਏ ਪਾਂਧੀ ਨੂੰ ਜਲ ਪ੍ਰਸ਼ਾਦ ਛਕਾਂਦਾ ਸੀ, ਲੋੜਵੰਦਾਂ ਲਈ ਹਮੇਸ਼ਾ ਘਰ ਦਾਣੇ ਤੇ ਰਕਮ ਜਮਾਂ ਹੀ ਰੱਖਦਾ ਸੀ, ਔਖਾ ਹੋ ਭੀ। ਤਾਂ ਕਿ ਕੁਵੇਲੇ ਆਇਆ ਸਜਨ, ਸਵਾਲੀ, ਖਾਲੀ ਨਾ ਜਾਏ। ਪਰ ਕਹਿੰਦੇ ਨੇ ਕੰਧਾਰਾ ਸਿੰਘ ਇੱਕ ਪੁੱਤ੍ਰ ਹੋਣ ਕਰ ਭੀ, ਉਸ ਦੇ ਨਾਲ ਨਹੀਂ, ਸੁਆਦ ਦੀ ਨਿਭਦੀ ਸੀ। ਆਪੋ ਵਿੱਚ ਅਜੋੜ ਹੀ ਰਹਿੰਦੇ ਸੀ ਪਿਤਾ-ਪੁੱਤਰ।

ਇਸ ਦਾ ਸਬੂਤ ਇੱਕ ਸਮੇਂ ਮੈਨੂੰ ਆਪ ਭੀ ਕੰਧਾਰਾ ਸਿੰਘ ਦੀ ਜਬਾਨੀ ਹੋਇਆ ਸੀ। ਪਿਉ-ਪੁੱਤਰ-ਕੰਧਾਰਾ ਸਿੰਘ ਤੇ ਉਸਦਾ ਪੁੱਤਰ-ਸੰਤ ਨਗਰ, ਸੋਟਿਆਂ ਨਾਲ ਲੜੇ। ਮੈਂ ਕੰਧਾਰਾ ਸਿੰਘ ਨੂੰ ਕਿਹਾ, "ਇਹ ਕੀ ਗਲ? ਤੁਹਾਡੇ ਵੱਡੇ ਤੇ ਚੰਗੇ ਹੋਏ ਸੀ ਤੇ ਸੁਣੀਦੇ ਹਨ।" ਤਾਂ ਕੰਧਾਰਾ ਸਿੰਘ ਉੱਤਰ ਦਿੱਤਾ ਸੀ, "ਮੈਨੂੰ ਹੀ ਕਾਲੀ ਹੋਛੀ ਮਿੱਟੀ ਲੱਗ ਗਈ ਹੈ। ਮੇਰੀ ਤੇ ਪਿਤਾ ਜੀ ਦੀ ਭੀ ਖਿਝ ਹੀ ਰਹਿੰਦੀ ਸੀ। ਇੱਕ ਪੁੱਤਰ ਹੁੰਦਿਆਂ। ਇਹ ਚਾਰ ਹੋ ਪਏ ਮੇਰੇ, ਤਾਂ ਭਲਾ ਮੈਨੂੰ ਕਿਉਂ ਨਾਂ ਸਾਹਵੇਂ ਸੋਟੇ ਫੜ ਖਲੋਣ। ਮੇਰੇ ਤੇ ਹੀ ਇਨ੍ਹਾਂ ਹੋਣਾ ਹੋਇਆ।"

ਸੰਤ ਆਲਾ ਸਿੰਘ ਜੀ ਇਹ ਸੁਣ ਕੋਲੋਂ ਕਿਹਾ, "ਲਾਭ ਸਿੰਘ ਦੇ ਵੱਡੇ ਹਛੇ ਸੀ। ਇਨਾਂ ਦੇ ਗਵਾਂਡ ਚੋਰਾਂ ਦਾ ਘਰ ਸੀ। ਉਹਨਾਂ ਦੇ ਮਥੇ ਲਗਣ ਕਰ ਤੀਵਆਂ ਤੇ ਪੁਤ੍ਰਾਂ ਦੇ ਮੂੰਹ, ਉਹਨਾਂ ਦਾ ਅੰਨ ਪੈਣ ਕਰ ਲਾਭ ਸਿੰਘ ਉਵੇਂ ਹੀ ਹੋ ਪਿਆ।"

ਮੈਂ ਅਰਜ ਕੀਤੀ, "ਮੱਥੇ ਲੱਗਣ ਤੇ ਜੂਠੇ ਖਾਣ ਦਾ ਏਨਾਂ ਅਸਰ ਹੋ ਜਾਂਦਾ ਏ?" ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਸੂਰਜ ਪ੍ਰਕਾਸ ਵਿੱਚ ਜੈਤ ਪ੍ਰਾਣੇ ਦੇ ਜਨਮ ਲੈਣ ਤੇ ਜਿਸ ਦਿਨ ਵੁਹ ਮਾਂ ਦੇ ਗਰਭ ਵਿੱਚ ਗਿਆ ਸੀ ਉਸ ਕਥਾ ਚੋਂ ਸਾਬਤ ਹੁੰਦਾ ਏ ਕਿ ਮਥੇ ਲਗਣ ਤੋਂ-ਜਿਸ ਦਿਨ ਗਰਭ ਨਿੰਮੇ ਤੇ ਪੈਦਾ ਹੋਵੇ ਦਾ ਬੱਚੇ ਤੇ ਬੜਾ ਅਸਰ ਹੁੰਦਾ ਹੈ।" ਸਤਿਗੁਰੂ ਜੀ ਬਚਨ ਕੀਤਾ, "ਗਰਭ ਸਮੇਂ ਤੋਂ ਹੀ ਸੰਗਤ, ਦਰਸ਼ਨ, ਲਿਬਾਸ ਦਾ ਤੇ ਜਨਮ ਤੋਂ ਬਾਅਦ ਭੀ ਸੰਗਤ, ਦਰਸ਼ਨ, ਛਕਣ-ਛਕਾਣ, ਦਾ ਭੀ ਬੜਾ ਅਸਰ ਹੁੰਦਾ ਹੈ। ਮਾਂ ਬਾਪ ਦੇ ਅਖਿਤਿਆਰ ਹੈ ਜੈਸੀ ਸੰਤਾਨ ਚਾਹੇ ਪੈਦਾ ਕਰੇ ਤੇ ਮਨੁੱਖ ਬੁਧਵਾਨ ਬਹੁਤ ਏ...।"

Namdhari Elibrary NamdhariElibrary@gmail.com

## *ਗੋਲੀ ਟਹਿਲ ਸਿੰਘ ਨੂੰ*

ਏਨ੍ਹੀ ਦਿਨੀ, ਇੱਕ ਦਿਨ ਅਵਤਾਰ ਸਿੰਘ, ਕਾਰ ਤੇ ਜੀਵਨ ਨਗਰੋਂ ਸਵੇਰੇ ਸਵੇਰੇ ਸਰਸੇ ਨੂੰ ਚਲਾ ਗਿਆ। ਪਿਛੋਂ ਟਹਿਲ ਸਿੰਘ ਡਰਾਇਵਰ ਜੋ ਨਕੌੜੇ ਰਹਿੰਦਾ ਸੀ, ਸਾਈਕਲ ਤੇ ਸਰਸੇ ਨੂੰ ਜਾ ਰਿਹਾ ਸੀ ਕਿ ਕਿਸੇ ਅਵਤਾਰ ਸਿੰਘ ਦੇ ਦੋਖੀ ਨੇ ਭੁਲੇਖੇ ਨਾਲ ਟਹਿਲ ਸਿੰਘ ਤੇ ਗੋਲੀ ਦਾਗ ਦਿੱਤੀ, ਪਰ ਉਹ ਬੱਚ ਗਿਆ। ਅਵਤਾਰ ਸਿੰਘ, ਗੁਰੂ ਘਰ ਦੀ ਹਰ ਔਕੜ 'ਚ ਤੇ ਸੇਵਾ ਵਿੱਚ ਹਿੱਸਾ ਲੈਂਦਾ ਜਾਣ, ਮੂਰਖ ਲੋਕ ਕਈ ਦੋਖੀ ਬਣੇ ਰਹਿੰਦੇ ਸੀ। ਅਵਤਾਰ ਸਿੰਘ ਨੇ ਰਾਣੀਆਂ ਜਾ ਸਰਸਰੀ ਰੀਪੋਰਟ ਲਿਖਵਾ ਦਿੱਤੀ, " ਮੇਰਾ ਕੋਈ ਭੀ ਦੋਖੀ ਨਹੀ ਹੈ। ਮੈਨੂੰ ਕਿਸੇ ਤੋਂ ਖਤਰਾ ਨਹੀਂ।" ਗੁਰੂ ਕੀ ਮਤ ਵਰਤੀ ਕਿ ਤੁਸਾਂ ਸ਼ਾਂਤ ਸਮਾਈ ਰੱਖਣੀ, ਗੁਰੂ ਭਲੀ ਕਰੇਗਾ, ਵਾਲੀ ਕਾਰ ਵਰਤੀ ਉਤਪੋਤ।

## *ਚੌਕੀ ਭੈਣੀ ਸਾਹਿਬ ਵਿੱਚ ਪਾਈ*

ਏਨ੍ਹੀ ਦਿਨੀ ਹੀ ਭੈਣੀ ਸਾਹਿਬ, ਉਪਰੋਂ ਰੀਪੋਰਟ ਹੋਈ ਕਰਕੇ, ਕਿ ਮਤ ਕੋਈ ਸਤਿਗੁਰੂ ਜੀ ਦਾ ਜਾਂ ਸੰਗਤ ਦਾ ਹਰਜ ਕਰੇ ਬੰਬਮਾਰ। ੭ ਸਪਾਹੀ ਤੇ ਇੱਕ ਹਵਲਦਾਰ ਭੈਣੀ ਸਾਹਿਬ ਪੁਜੇ। ਸਤਿਗੁਰੂ ਜੀ ਕਿਹਾ, "ਸਾਨੂੰ ਤੇ ਕਿਸੇ ਤੋਂ ਖਤਰਾ ਨਹੀ। ਰੀਪੋਰਟ ਦੀ ਤੁਸੀਂ ਜਾਣੋਂ। ਉਹ ਪੁਲਸੀਏ ਵਾਪਸ ਨ ਗਏ ਤਾਂ ਤੰਬੋਟੀ ਦੁਰਾਡੇ ਜਹੇ ਖੇਤ ਚ ਲਵਾ ਦਿੱਤੀ। ਕਦੀ ਕਦੀ ਸ੍ਰ: ਅਨੂਪ ਸਿੰਘ ਜੀ ਤੇ ਸ੍ਰ: ਕੇਹਰ ਸਿੰਘ ਜੀ ਮਾਨ ਤੰਬੋਟੀ ਵਿੱਚ ਜਾਂਦੇ ਤੇ ਜੋ ਲੋੜ ਹੁੰਦੀ ਪੁਛ, ਪਹੁੰਚਾਂਦੇ ਸੀ। ਤੇ ਸਮੇਂ ਦੀਆਂ ਹਵਾ ਦੀਆਂ ਸੁਣ ਪੁੱਛ ਔਂਦੇ ਸੀ।

## *ਸੇਠ ਪ੍ਰੀਤਮ ਸਿੰਘ ਗੁਜਰੇ*

੨੧ ਭਾਦ੍ਰੋਂ ਨੂੰ ਸੇਠ ਪ੍ਰੀਤਮ ਸਿੰਘ ਜੀ, ਵਰਨਾਂ ਦੇ ਜੋ ਗੁਰੂ ਕੀ ਸੰਗਤ ਜੋਗ ਰਾਮਸਰ ਦੀ ਹੱਟੀ ਤੇ ਲੱਗੇ ਸੀ, ਸੰਤ ਨਗਰੋਂ ਜ, ਚੜ੍ਹ ਗਏ। ਉਹਨਾਂ ਦਾ ੨੨ ਭਾਦੋਂ ਸਸਕਾਰ, ਸੰਗਤ ਸ਼ਬਦ ਪੜਦਿਆਂ, ਲੈ ਜਾ ਸੰਤ ਸੋਹਣ ਸਿੰਘ ਜੀ ਦੇ ਡੇਰੇ ਬਾਹਰ, ਚੜ੍ਹਦੇ ਰਾਮਸਰੋਂ ਕੀਤਾ। ਸੰਤ ਲਾਭ ਸਿੰਘ ਜੀ ਮੰਡੀ ਵਾਲੇ ਉਹਨਾਂ ਦੀ ਥਾਂ ਸੰਗਤ ਨੂੰ ਸਾਬਣ, ਬਦਾਮ, ਆਸਣ, ਤੇਲ, ਡੱਬੀ, ਘਿਓ ਸਾਮਗ੍ਰੀ ਆਦਿ ਵਰਤਾਣ ਤੇ ਸਤਿਗੁਰੂ ਜੀ ਲਾਏ।

## *ਕੁਝ ਹੋਈਆਂ ਬੀਤੀਆਂ*

ਸਤਿਗੁਰੂ ਜੀ ਸੰਗਤ ਨੂੰ ਸਮਝਾਇਆ, ਇਹ ਤੁਕਾਂ ਦੇ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਅਰੰਭੇ ਪਾਠਾਂ ਚੋਂ ਰਹਿ ਗਏ ਹਨ। ਬੀਰ ਸਿੰਘ ਦੀ ਬਾਬਤ ਜੋ ਚਾਹੇ ਇਸ ਤੋਂ ਵਖ ਕਰੇ। ਸਤਿਗੁਰੂ ਜੀ ਮੈਨੂੰ ਹੁਕਮ ਕੀਤਾ, "ਤੂੰ ਹਰਨਾਮ ਸਿੰਘ ਜੀ ਬਗਲੀ ਪਿੰਡ ਵਾਲੇ ਦਾ; ਹੁਣ ਹੋਰ ਫੇਰ ਨਵਾਂ ਲਿਖਿਆ ਪੁਸਤਕ ਪੜ ਕੇ ਨੁਕਸ ਦੱਸ। ਜੋ ਤੈਨੂੰ ਸਮਝ ਨਾ ਆਵੇ ਮੈਥੋਂ ਪੁਛ। ਤਦ ਉਸ ਫੇਰ ਛਪਾਣਾ ਹੈ। ਅਗਲਾ ਤੇ ੧੯੯੧ ਬਿ: 'ਚ ਬਸੰਤ ਨੰਬਰ ਨਾਲ, ਸਰਕਾਰ ਉਸ ਦਾ ਛਪਿਆ ਭੀ, ਸੰਤ ਖਾਲਸਾ ਪ੍ਰੈਸ ਚੋਂ ਲੈ ਗਈ ਸੀ, ਬਿਨਾਂ ਕਾਨੂੰਨ ਹੀ। ਤੇ ਕਿਹਾ, "ਇਸ ਦਾ ਪਿਤਾ ਸੁਧ ਸਿੰਘ ਬੜਾ ਨਿਸ਼ੰਗ ਸਾਧੂ ਸੀ।"

ਸਤਿਗੁਰੂ ਜੀ ਦਸਿਆ ਗੁਰਦੇਈ ਖੰਨੇ ਵਾਲੀ ਜੋ, ਵਿਧਵਾ ਹੋਣ ਬਾਅਦ ਸਣੇ ਪੁਤ੍ਰ ਭੈਣੀ ਸਾਹਿਬ ਆ ਟਿਕੀ ਸੀ। ਉਸ ਦੀ ਮੁਖਤਾਰੀ ਬੜੇ ਰੋਹਬ ਵਾਲੀ ਸੀ ਭੈਣੀ ਸਾਹਿਬ। ਮਾਤਾ ਜੀ ਭੀ ਉਸ ਤੋਂ ਝਕਦੇ ਸੀ। ਮੈਂ ਘਿਓ ਦੀ ਪਲੀ ਪੀਪੇ ਚੋਂ ਚੁਲ੍ਹੇ ਵਿੱਚ ਲਿਆ ਪਾਈ, ਹਵਨ ਕਰਨ ਦੇ ਸੁਭਾਓ। ਮਾਤਾ ਜੀ ਮੈਨੂੰ ਤਾਂ ਕੁਝ ਨਾ ਕਿਹਾ, ਪਰ ਘਿਓ ਦੀ ਲੀਕ ਤੇ ਸੁਆਹ ਪਾ ਦਿੱਤੀ। ਸੁਧ ਸਿੰਘ ਜੀ ਨੇ ਗੁਰੂ ਹਰੀ ਸਿੰਘ ਨੂੰ ਮੇਰਾ ਤੇ ਮਾਤਾ ਜੀ ਦਾ ਦੇਖਿਆ ਹਾਲ ਦੱਸਿਆ।

ਗੁਰੂ ਹਰੀ ਸਿੰਘ ਜੀ ਨੇ ਮਾਤਾ ਜੀਉਣ ਕੌਰ ਜੀ ਨੂੰ ਕਿਹਾ, "ਤੂੰ ਪ੍ਰਤਾਪ ਸਿੰਘ ਦੇ ਕਿਸੇ ਖੇਡਣ ਵਿਗਾੜਨ ਦੇ ਕੰਮ ਤੇ, ਰੋਕ, ਪੜਦਾ ਨਹੀ ਪਾਣਾ, ਕਿਉਂਕਿ ਇਹ ਇਸ ਘਰ ਦਾ ਮਾਲਕ ਹੈ। ਤੂੰ ਇਸ ਨੂੰ ਜਨਮ ਦੇਣ ਵਾਲੀ ਹੈਂ।"

ਸਤਿਗੁਰੂ ਜੀ ਮੇਰੇ ਤੇ ਪੰਡਿਤ ਗੋਪਾਲ ਸਿੰਘ ਜੀ ਪਾਸੋਂ ਹੁਕਮ ਨਾਮਿਆਂ ਦਾ ਰੋਜ ਇਕਾਂਤ ਪਾਠ ਸੁਣਦੇ।

## *ਗੁਰੂ ਕਿਰਪਾ*

ਸਤਿਗੁਰੂ ਜੀ ਗੁਰਾਂਦਿੱਤੇ ਖੰਨੇ ਦੀ ਆਜ਼ਾਦੀ ਦੀ ਦੂਜੀ ਜੰਗ, ਲਿਖਤ ਭੀ ਮੈਨੂੰ ਦਿੱਤੀ ਹੋਈ ਸੀ ਕਿ ਪੜ੍ਹ ਕੇ ਸਾਰ ਦੱਸ। ਮੈਨੂੰ ਪੁਛਿਓ ਨੇ। ਮੈਂ ਉੱਤਰ ਦਿੱਤਾ, "ਮੈਨੂੰ ਜਾਪਦਾ ਏ, ਗੁਰਾਂ ਦਿੱਤੇ ਨਾਮਧਾਰੀ ਇਤਿਹਾਸ ਪੜ੍ਹ ਕੇ ਪੁਸਤਕ ਨਹੀ ਲਿਖੀ, ਕੁਝ ਸੁਣੇ ਹਾਲ ਤੇ ਕੁਝ ਆਪਣਾ ਅਨੁਮਾਨ ਲਿਖਿਆ ਹੈ।"

ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਇਸ ਤਰ੍ਹਾਂ ਹੋਰ ਪੁਸਤਕਾਂ ਪੜ੍ਹਾ ਤੇ ਦਸ ਕੇ ਕੁਝ ਲਿਖਣ ਜੋਗਾ ਬਣਾਇਆ ਹੈ?

ਗੁਰਾਂਦਿੱਤਾ ਜੀ ਬੁਧ ਮਤ ਨੂੰ ਮੰਨਣ ਵਾਲੇ ਸੀ। ਕਰਾਮਾਤ ਨੂੰ ਨਹੀ ਮੰਨਦੇ ਸੀ।

Namdhari Elibrary NamdhariElibrary@gmail.com

ਸਤਿਗੁਰੂ ਜੀ ਬਚਨ ਕੀਤਾ, "ਪ੯ ਦੇ ਕਾਲ ਸਮੇਂ ਦੋ ਢਾਈ ਸੌ ਸਿੱਖਾਂ ਤੇ ੪-੫ ਸੌ ਬਾਗੜੀਆਂ ਦੀ ਪੰਗਤ ਲਗਦੀ ਸੀ। ਗੁਰੂ ਹਰੀ ਸਿੰਘ ਜੀ ਮੱਕੀ, ਦੀ ਭਰੀ ਠੇਕੀ ਦਾ, ਤਲਿਓ ਤੋਪਾ ਖੁਲਵਾ ਮੱਕੀ ਉਸ ਵਿੱਚੋਂ ਕੱਢਣ ਦਾ ਹੁਕਮ ਦੇ, ਉਪਰੋਂ ਢਕਾ ਚਰਨ ਲਾ ਬਚਨ ਕੀਤਾ ਸੀ, "ਇਹ ਤਾਂ ਸਾਰਾ ਸਾਲ ਨਹੀ ਮੁਕਦੀ" ਮੈਂ ਦੇਖਿਆ ਹੈ। ਨਵੇਂ ਸਾਲ ਚੜ੍ਹੇ, ਲੁਧਿਆਣੇ ਭੇਜ, ਉਸ ਠੇਕੀ ਚੋਂ ਮੱਕੀ ਵੇਚੀ ਸੀ।" ਤੇ ਕਿਹਾ, "ਗੁਰੂ ਪੀਰ ਦੀ ਸਿਰਫ ਸਿਖਿਆ ਤੋਂ ਕਾਇਲ ਤਾਂ ਸੂਝਵਾਨ ਹੀ ਹੁੰਦੇ ਹਨ। ਪਰ ਜੋ "ਕਰਾਮਾਤ ਕੁਦਰਤ ਹੈ" ਮਹਾਂ ਪੁਰਖਾਂ ਦੇ ਬਚਨਾਂ, ਨਿਗਾਹ ਰਾਹੀਂ ਜੋ ਸੁਤੇ ਸੰਸਾਰ ਤੇ ਵਰਤਦੀ ਹੈ।

## *ਕੁਝ ਕੀਮਤੀ ਨੁਸਖੇ*

ਸਤਿਗੁਰੂ ਜੀ ਗੋਲ ਮੰਦਰ ਵਿੱਚ ਬੈਠਿਆਂ ਸਾਧਾਂ ਨਾਲ ਤੇ ਮਿਲਨ ਆਏ ਉਤਮ ਪੁਰਸ਼ਾਂ ਨਾਲ ਬਚਨ ਕੀਤੇ। "ਅਸਲ ਫੁਲਾਦ ਖਰੇ ਬਣੇ ਦੀ ਇਹ ਪਛਾਣ ਹੈ, ਫੌਲਾਦ ਦੇ ਭਾਂਡੇ ਵਿੱਚ ਧਰਿਆਂ ਦੁਧ ਭਾਂਡੇ ਚੋਂ ਉਬਲ ਕੇ ਬਾਹਰ ਨਹੀ ਜਾਂਦਾ, ਜਰਾ ਉੜ੍ਹਾਂ ਨੂੰ ਭਾਵੇਂ ਚੜ੍ਹੇ। ਫੁਲਾਦ ਦੇ ਲਾਇਆਂ ਰੱਤ ਤੇ ਪਾਣੀ ਅੱਡ ਅੱਡ ਹੋ ਜਾਂਦੇ ਹਨ; ਸਟ ਮਾਰਿਆਂ ਨਿਸ਼ਾਨ ਨਹੀ ਪੈਂਦਾ; ਸੋਨੇ ਨਾਲ ਘਸਾਇਆਂ ਲੀਕ ਪੈ ਜਾਂਦੀ ਹੈ, ਪਰ ਖਰਵਾ ਪਨ ਨਹੀ ਜਾਂਦਾ।

ਪਸ਼ੂ ਦੀ ਅੱਖ ਦੇ ਫੋਲੇ ਦੀ ਦਵਾ; ਅੱਕ ਦਾ ਦੁਧ ਜੇ ਇੱਕ ਵਾਰ ਪਾਇਆਂ ਨ ਹਟੇ ਤਿੰਨ ਵਾਰ ਪਾਣਾ।

ਨਕਸੀਰ ਵਗਣ ਵਾਲੇ ਨੂੰ ਉਠ ਦੀ ਜੱਤ ਸਾੜ, ਸੁਆਹ ਦੀ ਨਸਵਾਰ ਦੇਣੀ ਚਾਹੀਦੀ ਏ।

ਪਸ਼ੂ ਨੂੰ ਮੂੰਹ ਖੁਰ ਆਉਣ ਤੇ ਭੁਲਾਵਾ ਗੁੜ ਵਿੱਚ ਵਲ੍ਹੇਟ ਦੇਣਾ।

ਅੱਖਾਂ ਮੁੜ ਮੁੜ ਆਉਣ ਤੇ ਘੋੜੀ ਸੂਈ ਦੇ ਪਹਿਲੇ ਮਿਲ ਤੋਂ ਮਿਠਾ ਪਾ ਪੀਂਦਿਆਂ ਠੀਕ ਹੋ ਜਾਂਦੀਆਂ ਹਨ।

ਸਤਿਗੁਰੂ ਜੀ ਡੇਹਰਾਦੂਨ, ਜਮੀਨ ਵੇਖਣ ਗਏ, ਮੁਲ ਲੈਣ ਲਈ, ਪਸੰਦ ਨਾ ਆਈ।

ਬਵਾਸੀਰ ਦੇ ਮੌਕਿਆਂ ਦਾ ਇਲਾਜ ਕਰਨ ਵਾਲੇ ਵੈਦ, ਬਖਸ਼ੀਸ਼ ਸਿੰਘ (ਮਹਿਰਾ ਸਿੰਘ) ਇਸ ਨੇਮ ਵਿੱਚ ਕੁਝ ਦਿਨ ਡੇਹਾਰਾਦੂਨ ਆ ਰਿਹਾ। ਉਹ ਪੁਰਾਣੇ ਗਦਰੀਆਂ ਵਿੱਚ ਰਿਹਾ ਸੀ, ਏਧਰ ਗੋਲੀ ਮਾਰਨ ਦਾ ਹੁਕਮ ਸੀ। ਨਾਹਣ ਵਾਲੇ ਰਾਜੇ ਲੁਕਾਈ ਰੱਖਿਆ। ਇਸਨੇ ਅੰਬਾਲੇ ਪਟਿਆਲੇ ਭੀ ਡਾਕਟਰੀ ਕੀਤੀ। ਹੁਣ ੮੦ ਵਰਸ਼ਾਂ ਦਾ ਸੀ।

## *ਪੁਜਾਰੀਆਂ ਵੱਲ ਦਾ ਹੁਕਮਨਾਮਾ*

ਸਤਿਗੁਰੂ ਜੀ, ੨੯ ਭਾਦ੍ਰੋਂ ੨੦੧੫ ਪੁਜਾਰੀਆਂ ਵਾਲਾ ਹੁਕਮਨਾਮੇ ਸੁਣਦਿਆਂ ਬਚਨ

Namdhari Elibrary NamdhariElibrary@gmail.com

ਕੀਤੇ ਇਹ ੧੯੩੭ ਬਿਕ੍ਰਮੀ ਵਿੱਚ ਨਰੈਣ ਸਿੰਘ ਜੀ ਰੋੜੇ, ਭਗਵਾਨ ਸਿੰਘ ਜੀ ਫਤੇ ਵਾਲ, ਮੀਹਾਂ ਸਿੰਘ ਜੀ ਸਰਹਾਲੀ ਵਾਲੇ ਬਦੇਸ਼ੋਂ ਸਤਿਗੁਰੂ ਜੀ ਪਾਸੋਂ ਲਿਆਏ ਸੀ। ਅੰਮ੍ਰਿਤਸਰ, ਪੁਜਾਰੀਆਂ ਨੂੰ ਸੁਨਾਉਣ ਦਾ ਹੁਕਮ ਸੀ। ਪੁਜਾਰੀਆਂ ਥਾਣੇ ਪਤਾ ਦਿੱਤਾ, ਸਿੱਖ ਸੁਣਾ ਮੁੜੇ। ਸਿਪਾਹੀਆਂ ਪੁਛਿਆ, "ਹੁਕਮ ਨਾਮਾ ਕਿਥੇ ਜੇ? ਸਿੱਖਾਂ ਕਿਹਾ, ਪੁਜਾਰੀਆਂ ਨੂੰ ਦੇ ਆਏ ਹਾਂ। ਰਾਮ ਦੀ ਰਜਾ ਸਿਪਾਹੀ ਸਿੱਖਾਂ ਕੋਲ ਕੋਈ ਨਾ ਖੜਾ ਤੇ ਸਿੱਖ ਨਿਕਲ ਆਏ। ਪੁਜਾਰੀਆਂ ਕਿਹਾ, "ਅਸਾਂ ਸੁਣਿਆ ਹੈ, ਉਹਨਾਂ ਤੋਂ, ਪਰ ਲਿਆ ਨਹੀ।" ਸਤਿਗੁਰੂ ਜੀ ਬਚਨ ਕੀਤਾ, "ਇਹ ਹੁਕਮਨਾਮਾ ਦਸਮ ਜੀ ਦੀ ਸਾਜਨਾਂ, ਕੂਕਾ ਪੰਥ ਨੂੰ ਸਾਬਤ ਕਰਦਾ ਏ। ਗੁਰੂ ਬਾਲਕ ਸਿੰਘ ਜੀ ਤੇ ਦਸਮ ਜੀ ਦੇ ਮੇਲ ਦਾ ਸਾਂਗ ਸਮਾਂ ਜੋ ਹੋਰ ਸਿੱਖ ਨਹੀ ਲਿਖ ਸਕੇ, ਦਸਦਾ ਏ। ਸਤਿਗੁਰੂ ਰਾਮ ਸਿੰਘ ਜੀ ਦੀ ਸਚਾਈ ਤੇ ਨਿਰਭੈਤਾ ਦਰਸਾਂਦਾ ਏ। ਇਸ ਵਿੱਚ ਰਲਾ ਨਹੀ।"

## *ਸੰਤ ਫਤੇ ਸਿੰਘ ਮਾਂਗਾ*

ਸੰਤ ਫਤੇ ਸਿੰਘ ਜੀ ਮਾਂਗੇ ਵਾਲਿਆਂ ਦੇ ਨੇਤ੍ਰ ਕਮਜ਼ੋਰ ਸੀ। ਸਤਿਗੁਰੂ ਜੀ ਸੇਵਕ ਦਿੱਤਾ ਹੋਇਆ ਸੀ। ਇੱਕ ਦਿਨ ਰਾਗੀਆਂ ਤੋਂ ਸ਼ਬਦ ਸੁਣਦੇ ਸਮੇਂ* ਸੰਤ ਫਤੇ ਸਿੰਘ ਜੀ ਕਿਹਾ, "ਜਿੰਨਾਂ ਸੁਆਦ ਰਾਗੀਆਂ ਤੋਂ ਸ਼ਬਦ ਸੁਣਿਆਂ ਆਂਵਦਾ ਏ, ਇਕੱਲੇ ਬਾਣੀ ਪੜ੍ਹਿਆਂ ਨਹੀ ਆਉਂਦਾ।"

ਸਤਿਗੁਰੂ ਜੀ ਬਚਨ ਕੀਤਾ, "ਰਾਗ ਪ੍ਰੇਮ ਦਾ ਨਾਮ ਹੈ। ਜਿਥੇ ਪ੍ਰੇਮ ਹੋਵੇ ਉਥੇ ਸੁਆਦ ਵਿੱਚ ਵਾਧਾ ਸੁਤੇ ਸੁਭਾ ਹੋ ਜਾਂਦਾ ਏ।" ਮੈਂ ਸੰਤ ਫਤੇ ਸਿੰਘ ਜੀ ਦੀ ਸੰਗਤ ਨੂੰ, ਉਹਨਾਂ ਕੋਲ ਜਾ ਬੈਠਾ। ਫਤੇ ਸਿੰਘ ਜੀ ਹਰ ਸਿੱਖਾਂ ਆਏ, ਨੂੰ ਗੁਰੂ ਨਾਨਕ ਘਰ ਤੇ ਇਤਿਹਾਸ ਵਿੱਚੋਂ ਤਰਕ ਹੀ ਕਢ ਕਢ ਸੁਨਾਣ। ਮੈਂ ਲਾਂਭੇ ਕਰ ਉਨ੍ਹਾਂ ਦੇ ਮੇਲੀ ਸੰਤ ਧਾਰਾ ਸਿੰਘ ਜੀ ਜੀਏ ਬਗੇ ਵਾਲਿਆਂ ਨੂੰ ਕਿਹਾ, "ਇਹ ਕੀ ਗਲ ਹੈ?" ਧਾਰਾ ਸਿੰਘ ਜੀ ਉੱਤਰ ਦਿੱਤਾ, "ਮੈਂ ਸੰਤ ਜੀ ਤੋਂ ਹੀ ਭਜਨ ਪੁਛਿਆ ਹੈ, ਪੁਰਾਣੀ ਬਣੀ ਸ਼ਰਧਾ ਵੀ ਹੈ। ਬਹੁਤ ਵਿਦਵਾਨੀ ਵਿੱਚ ਪੈ ਤਰਕਵਾਦੀ ਹੋ ਗਏ ਹਨ। ਤੂੰ ਸੰਤ ਜੀ ਤੋਂ ਕੋਈ ਬਚਨ ਪੁਛ, ਮੈਂ ਪਹਿਲੋਂ ਹੀ ਉਨ੍ਹਾਂ ਨੂੰ ਕਹਿ ਦਿੰਦਾ ਹਾਂ ਇਸ ਨਾਲ ਨਹੀ ਉਵੇਂ ਚਰਚਾ ਕਰਨੀ।" ਸੰਤ ਜੀ ਮੇਰੇ ਨਾਲ ਬੜੀ ਸ਼ਰਧਾ ਭਰੀ ਗੁਰਮਤ ਅਨੁਸਾਰ ਚਰਚਾ ਕੀਤੀ।

ਮੈਂ ਸਤਿਗੁਰੂ ਜੀ ਪਾਸ ਇੱਕ ਦਿਨ ਅਰਜ ਕੀਤੀ। ਸੰਤ ਫਤੇ ਸਿੰਘ ਜੀ ਇਸ ਤਰ੍ਹਾਂ ਦੇ ਸੁਭਾ ਵਾਲੇ ਕਿਉਂ ਹੋ ਗਏ ਹਨ? ਗੁਰੂ ਘਰ, ਗੁਰਬਾਣੀ, ਗੁਰ ਇਤਿਹਾਸ ਤੇ ਨੁਕਤੇ ਤੇ ਤਰਕ ਕਰਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ, "ਸੁਆਦ ਤੇ ਸਾਂਤ, ਸੁਖ, ਸ਼ਰਧਾ ਤੇ ਦ੍ਰਿੜ ਵਿਸ਼ਵਾਸ਼ ਵਿੱਚ ਹੀ ਏ। ਪਰ ਮਨੁਖੀ ਮਨ ਦਾ ਸੁਭਾ ਹੈ, ਪ੍ਰਾਪਤੀ ਕਰਕੇ ਗੁਮਾਨਿਆਂ ਜਾਂਦਾ

* ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਦੇ ਨੇਤਰ ਬਣਵਾਏ ਹਨ ਦੂਣ।

Namdhari Elibrary NamdhariElibrary@gmail.com

ਏ ਸਭ ਨੂੰ ਆਪ ਤੋਂ ਘਟੀਆਂ ਹੀ ਜਾਣ, ਗੁਮਾਨੀ ਤੇ ਸ਼ੰਕਾਵਾਦੀ ਜਿਹਾ ਹੋ ਦੁਖੀ, ਬੇਸੁਆਦਾ ਹੋ ਰਹਿੰਦਾ ਹੈ ਸ਼ਰਧਾ ਤੇ ਦ੍ਰਿੜ ਵਿਸ਼ਵਾਸ ਨੂੰ ਅੰਧ ਵਿਸ਼ਵਾਸ ਕਹਿੰਦਾ ਏ ਤੇ ਸੋਝੀ ਨੂੰ ਸਭ ਕੁਝ ਸਮਝਦਾ ਏ। "ਆਪਸ ਕਉ ਦੀਰਘ ਕਰਿ ਜਾਨੈ ਅਉਰਨ ਕਉ ਲਘੁ ਮਾਤ। ਮਨਸਾ ਬਾਚਾ ਕਰਮਨਾ ਮੈਂ ਦੇਖੇ ਦੋਜਕ ਜਾਤ", ਅਨੁਸਾਰ ਦੁਖੀ ਤੇ ਅਸ਼ਾਂਤ ਭਾਂਤ ਭਾਂਤ ਦੇ ਤਰਕਾਂ 'ਚ ਪਏ ਦੋਜਕੀ ਹੋਏ ਢਹਿੰਦੇ ਹਨ। ਐਸੀ ਵਿਦਿਆ ਲਈ ਹੀ ਕਿਹਾ, 'ਵਿਦਿਆ ਨਹੀ ਪੜਉ ਬਾਦ ਨਹੀ ਜਾਨਉ'।"

## ਪਸ਼ੂ ਪਰਦਰਸ਼ਨੀ

੨੯ ਭਾਦੋਂ ੨੦੧੫, ਪਹਿਲੇ ਪਹਿਰ ਹਰ ਨਸਲ ਦੇ ਪਸ਼ੂ ਦੀ ਚੋਣ ਕੀਤੀ। ਪਿਛਲੇ ਪਹਿਰ ਗਿਆਨੀ ਕਰਤਾਰ ਸਿੰਘ ਆਏ ਦੀ ਹੱਥੀਂ ਇਨਾਮ ਦਿਵਾਏ, ੫ ਰੁ ਤੋਂ ੧੦੦ ਰੁ ਤਕ।

ਇੱਕ ਗਊ, ਕਤਲ ਹੋਣ ਵਾਲੇ ਥਾਂਉਂ ਲਿਆਂਦੀ, ੧੪-੧੫ ਸੇਰ ਦੁਧ ਦੇਂਦੀ ਦਿਖਾਈ। ਸਭ ਦਰਸ਼ਕਾਂ ਨੂੰ ਸੁਣਾ ਸਤਿਗੁਰੂ ਜੀ ਕਿਹਾ, "ਕਲਕੱਤੇ, ਬੰਬਈ, ਮਦਰਾਸ, ਜਾ ਮਰਦੀਆਂ ਹਨ। ਸਰਕਾਰ ਨੂੰ ਚਾਹੀਦਾ ਏ, ਪੰਜਾਬੋਂ ਬਾਹਰ ਜਾਣ ਤੋਂ ਰੋਕੇ। ਬਚਨ ਕੀਤਾ, ਹਿੰਦੂ ਗੱਲਾਂ ਗਊ ਰੱਖਿਆ ਦੀਆਂ ਕਰਦੇ ਹਨ, ਕੰਮ ਤੇ ਮਤ ਨਹੀ ਕਰਦੇ। ਗਊ ਰੱਖਿਆ ਦੇ ਦੋ ਹੀ ਸਾਧਨ ਹਨ। ਚੰਗੀ ਨਸਲ ਦੀ ਗਊ ਹਰ ਹਿੰਦੂ ਤੇ ਸਿੱਖ ਘਰ ਰੱਖ ਚੰਗੀ ਤਰ੍ਹਾਂ ਸਾਂਭੇ ਤੇ ਪ੍ਰੀਤ ਪ੍ਰਤੀਤ ਬਿਨਾ ਵੇਚੇ ਨਾ। ਦੂਜਾ ਦੁਧੋਂ ਬੇਕਾਰ ਗਊ ਨੂੰ ਜੋੜ ਲਿਆ ਜਾਵੇ ਉਹ ਰੁਲੇ, ਮਾਰ ਖਾਏ ਨਾ, ਉਜਾੜਾ ਨਾ ਕਰੇ, ਨਾ ਕਤਲ ਗਾਹੇ ਜਾਏ। ਮਾੜਿਆਂ ਨੂੰ ਪਸ਼ੂ ਸਸਤਾ ਮਿਲੇ ਤਾਂ ਕਤਲ ਖਾਨੇ ਆਪੇ ਬੰਦ ਹੋ ਜਾਣ।" ਗਿਆਨੀ ਕਰਤਾਰ ਸਿੰਘ ਨੇ ਢਿੱਲਾ ਜਿਹਾ ਉੱਤਰ ਦਿੱਤਾ, "ਮੈਂ ਜਤਨ ਕਰਾਂਗਾ ਜੇ ਗਊ ਏਹਨੀ ਸ਼ਹਿਰੀਂ ਜਾਣੀ ਰੁਕ ਜਾਏ, ਸਰਕਾਰ ਹਾਲੇ ਗੱਲ ਗੌਲਦੀ ਨਹੀ।"

ਸਤਿਗੁਰੂ ਜੀ ਕਥਾ ਵਿੱਚ ਬਚਨ ਕਰਦਿਆਂ ਸਾਧ ਸੰਗਤ ਨੂੰ ਸਮੁਚੇ ਤੌਰ ਕਹਿੰਦੇ, ਜੰਗਲ, ਜਲ ਦਾ ਗੜਵਾ ਲੈ ਕੇ ਦੂਰ ਜਾਉ, ਪੌਣ ਦਾ ਰੁਖ ਦੇਖ ਟੋਆ ਪੁਟ ਜੰਗਲ ਬੈਠੋ, ਤੁਰੰਤ ਮਿਟੀ ਪਾ ਦਿਉ। ਰਾਮ ਸਰ ਵਿੱਚ ਮਾਈਆਂ ਮੁਨ੍ਹੇਰੇ ਹੀ ਇਸ਼ਨਾਨ ਕਰਨ। ਕੋਈ ਕਛਹਿਰਾ ਰਾਮਸਰ ਵਿੱਚ ਨਾ ਨਚੋੜੇ।

## ਗੱਲ ਸਰਸੇ ਦੀ

ਏਧਰ ੧੭ ਭਾਦੋਂ ਤੋਂ ੨੩ - ੩੦ ਭਾਦੋਂ ਸਰਸੇ ਤ੍ਰੀਕ ਭੁਗਤੀ, ਬਹੁਤ ਸਿੱਖ ਜਾਦੇ

ਸੀ। ਮਜਿਸਟ੍ਰੇਟ ਕਿਹਾ, ਅੰਦਰ ਘਟ ਆਉ। ਕੰਧਾਰਾ ਸਿੰਘ ਕਿਹਾ, "ਅਸਾਂ ਤੇਰੇ ਅਗੋਂ ਮੁਕੱਦਮਾਂ ਬਦਲਾ ਲੈਣਾ ਹੈ। ਇਨਸਾਫ ਦੀ ਉਮੈਦ ਨਹੀਂ।" ਉਸ ੧੫ ਸਤੰਬਰ ਤੋਂ ੩੦ ਸਤੰਬਰ ਦੀ ਤ੍ਰੀਕ ਪਾਈ। ਇਸ ਤ੍ਰੀਕ ਤੋਂ ਪਹਿਲਾਂ ਕੰਧਾਰਾ ਸਿੰਘ ਦੀ ਘਸੀਟਾ ਸਿੰਘ ਦੇ ਮੇਲੀ, ਚੋਰਾਂ ਨਾਲ ਜੇਹਲ ਵਿੱਚ ਖਹਿਬੜ ਹੋਈ। ਅਗੇ ਉਤੇ ਚੁਬਾਰੇ 'ਚ ਸੀ, ਤਲੇ ਕਰ ਦਿੱਤੇ। ਪਰ ਬਾਬਾ ਜੀ ਜੋਗ ਤਲੇ ਭੀ ਬਿਜਲੀ ਦਾ ਪੱਖਾ ਲਵਾ ਦਿੱਤਾ।

## ਅੱਸੂ ਦਾ ਮੇਲਾ

ਭੈਣੀ ਸਾਹਿਬ ਬਹੁਤ ਸੰਗਤ ਜੁੜੀ, ਤੁਕਾਂ ਵਰਤੀਦਿਆਂ। ਸਭ ਬੁਢੇ ਬਾਲੈ ਮਾਈ ਭਾਈ, ਇੱਕ ਦਿਨ, ਰਾਮ ਸਰ ਦੀ ਕਾਰ ਕੱਢੀ।

ਸਤਿਗੁਰੂ ਜੀ ਪਹਿਲੇ ਸੂਰਜ ਪ੍ਰਕਾਸ਼ ਦੀ ਕਥਾ ਹਰੀ ਮੰਦਰ ਕਰਦੇ ਸੀ ਫੇਰ ਬੋਹੜ ਤਲੇ ਕਥਾ ਸ਼ੁਰੂ ਹੋਈ, ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ। ਰਾਤ ਬਹੁਤ ਦੀਵਾਨ ਲਗਦੇ। ਸਤਿਗੁਰੂ ਜੀ ਆਸਾ ਜੀ ਦੀ ਵਾਰ ਤੇ ਕਥਾ ਤੇ ਰਾਗੀਆਂ ਦੇ ਦੀਵਾਨ ਵਿੱਚ ਦਰਸ਼ਨ ਦੇਂਦੇ। ਪਹਿਰਾ ਲਾ ਗੋਲ ਮੰਦਰ ਬਹੁਤ ਰਹਿੰਦੇ ਸਨ।

ਸਤਿਗੁਰੂ ਜੀ, ਪ੍ਰੀਤਮ ਸਿੰਘ ਚੇਲੇ ਕੇ ਵਾਲਿਆਂ ਨੂੰ, ਘੰਟਾ ਨਾਮ ਸਿਮਰਨ ਦੇ ਅਰਦਾਸੇ ਤੋਂ ਪਹਿਲਾ ਕਿਹਾ, "ਇਹ ਨਾਮ ਸਿਮਰਨ ਹੈ ਜਾਂ ਭਜਨ ਬਾਣੀ ਆਦਿ ਜੋ ਹੋਵੇ ਸੋ ਕਢੋ। ਨਿਤਨੇਮ ਤੇ ਹੋ ਆਏ ਦਾ ਨਾਮ ਹੈ। ਇਸ ਲਹੀ ਜੋ ਆਰੰਭ ਕਰੋ ਉਸ ਦਾ ਨਾਮ ਲਵੋ।"

ਸਤਿਗੁਰੂ ਜੀ, ੩੧ ਭਾਦਰੋਂ, ਆਸਾ ਜੀ ਦੀ ਵਾਰ ਦੇ ਭੋਗ ਬਾਅਦ ਅਨੰਦ ਵਾਲਿਆਂ ਤੇ ਅਰਜਾਂ ਵਾਲਿਆਂ ਨੂੰ ਆਤਮਾ ਸਿੰਘ ਜੀ ਤੇ ਫਰੀਦ ਜੀ ਪਾਸ ਨਾਮ ਲਖਾਣ ਦਾ ਹੁਕਮ ਦਿੱਤਾ। ਬਚਨ ਕੀਤਾ, "ਸੌ ਪੜ੍ਹਾ ਸਵਾ ਲਖ ਪਾਠ ਵਿੱਚੋਂ ਰਹਿੰਦਾ ਹੈ। ਜੋ ਪਾਠੀ ਇਥੇ ਟਿਕ ਕਰੇ ਸੋ ਭੀ ਮੋਖ ਲਵੇ। ਜੋ ਲੈ ਜਾ ਪਾਠ ਕਰੇ ਸੋ ਭੀ ਮੋਖ ਲਏ। ਜਿਤਨਾਂ ਕਰ ਸਕਦਾ ਹੈ ਲਵੇ ਤੇ ਕਰੇ ਮੋਖ ਲੈ। ਪਰ ਖਾਲੀ ਕੋਈ ਨਾ ਰਹੇ। ਜੋ ਸਾਧੂ ਬਿਹੰਗਮ ਹਨ ਸੋ ਤੇ ਜਰੂਰ ਸਭ ਲੈਣ, ਭਾਵੇਂ ਰੋਜਗਾਰ ਤੇ ਭਾਵੇਂ ਗੁਰੂ ਪਿਆਰੇ ਸਮਝ, ਲਵੇ ਸਭ ਸਿੱਖ।"

ਇਸੇ ਦਿਨ ਕੋਠੀਓਂ ਲਹਿੰਦੇ ਸੂਬਿਆਂ ਜਥੇਦਾਰਾਂ ਦਾ ਸਤਿਗੁਰੂ ਜੀ ਇਕੱਠ ਕੀਤਾ, ੯ ਵਜੇ ਤੇ ਕਿਹਾ, "ਮੈਂ ਅਵਲ ਤਾਂ ਸ਼ੁਰੂ ਤੋਂ ਹੀ, ਨਹੀਂ ਤੇ ੧੯੨੯ ਈ: ਲਾਹੌਰ ਦੇ ਰਾਵੀ ਕੰਢੇ ਕੀਤੇ ਕਾਂਗ੍ਰਸ ਦੇ ਇਕੱਠ ਤੋਂ ਲੈ, ਹੁਣ ਤਕ ਕਾਂਗ੍ਰਸ ਦਾ ਸਾਥ ਦਿੱਤਾ ਹੈ। ਪਰ ਕਾਂਗ੍ਰਸ ਹੁਣ ਕਿਨ੍ਹਾਂ ਅੰਗਰੇਜ਼ ਦੇ ਵੇਲੇ ਦੇ ਟੋਡੀਆਂ, ਦੇਵੀ ਲਾਲ ਜਿਹਾਂ, ਦੇ ਕਹੇ ਸਾਡੇ ਨਾਲ ਮੰਦਾ ਵਰਤਾਉ ਕਰਨ ਲਗ ਪਈ ਹੈ। ਮੈਂ ਬੀਰ ਸਿੰਘ ਦੀ ਤੇ ਬੇਦੋਸ਼ੀਆਂ ਦੀ ਬਾਬਤ ਗੋਬਿੰਦ ਬਲਭ ਪੰਤ ਨੂੰ ਤੇ ਹੋਰ ਕਈ ਕਾਂਗ੍ਰਸੀਆਂ ਨੂੰ ਮਿਲਿਆ ਹਾਂ। ਪਰ ਕਿਸੇ ਕੋਈ ਅਸਰ ਨਹੀਂ ਕੀਤਾ। ਤੁਸਾਂ ਅਗੋਂ ਵਾਸਤੇ ਸੋਚ ਸਲਾਹ ਦੇਣੀ।" ਪਿਛਲੇ ਪਹਿਰ ਗੋਲ ਮੰਦਰ 'ਚ ਚਲੇ ਗਏ।

ਸਭ ਨੇ ਚੋਖਾ ਚਿਰ ਸੋਚ ਬਾਦ ਇਹੋ ਸਲਾਹ ਕੀਤੀ ਕਿ ਕਾਂਗ੍ਰਸ ਪਿਛਲੀਆਂ ਸਾਡੇ ਤੇ ਵਧੀਕੀਆਂ ਦੀ ਮਾਫੀ ਮੰਗੇ। ਨਹੀ ਤੇ, ਜਥੇਬੰਦ ਹੋਵੇ, ਸਬਰ ਨਾਲ, ਜਬਰ ਨੂੰ ਜਰਨ ਲਈ। ਇੱਕ ਦੋ ਸਜਨਾਂ ਤੋਂ ਬਿਨਾਂ, ਸਭ ਨੇ ਪ੍ਰਵਾਨ ਕੀਤਾ। ਸਤਿਗੁਰੂ ਜੀ ਪਿਛਲੇ ਪਹਿਰ ਦੇ ਦੀਵਾਨ ਵਿੱਚ ਕਿਹਾ, "ਮੇਰੇ ਪਾਸ ਪ੍ਰਵਾਨ ਹੋਇਆ ਸੰਗਤ ਦਾ ਮਤਾ ਪਹੁੰਚ ਗਿਆ ਹੈ। ਜਿਸ ਨੇ ਮਰਨ ਤੇ ਜਰਨ ਲਈ ਤਿਆਰ ਰਹਿਣਾ ਹੋਵੇ ਛਪੇ ਫਾਰਮ ਸਭ ਦੇ ਪਾਸ ਪੁਜਣਗੇ, ਦਸਖਤ ਕਰ ਦੇਣੇ।"

ਦੀਵਾਨ ਦਾ ਰਸਤੇ ਬਣਿਆ, ਸੰਗਤ ਦੇ ਬਹੁਤ ਹੋਣ ਕਰ, ਰੁਕਿਆ ਹੋਇਆ ਸੀ। ਦੋਵੇਂ ਬੇਬੇ ਜੀ, ਸੇਵਕਾਂ ਹੋਰ ਰਸਤਿਉਂ ਅਗੇ ਲਿਆ, ਬਠਾਣੇ ਚਾਹੇ। ਸਤਿਗੁਰੂ ਜੀ ਤਾੜਨਾ ਕੀਤੀ, "ਜਾਂ ਪਿਛੇ ਹੀ ਬਠਾਉ ਜਾਂ ਰਸਤਿਉਂ ਹੀ ਲਿਆਉਂ।" ਸਭ ਨੂੰ ਸੁਥਰੀ ਸਿਖਿਆ ਮਿਲੀ, ਸੰਗਤ ਵਿੱਚ ਔਣ ਜੋਗ ਬੈਠਣ ਜੋਗ।

ਸੰਤ ਇੰਦ੍ਰ ਸਿੰਘ ਚਕ੍ਰਵਰਤੀ ਜੀ ਦੀ ਪੁਸਤਕ, "ਕੂਕਿਆਂ ਬਾਰੇ" ਇਸ ਮੇਲੇ ਤੇ ਆਈ, ਸਤਿਗੁਰੂ ਜੀ ਪ੍ਰਵਾਨ ਕੀਤੀ ਤੇ ਬਹੁਤ ਵਿਕੀ। ਬਹੁਤ ਨਿਰਨੇ ਕੀਤੇ ਹਨ ਸੰਤ ਜੀ।

੧ ਅੱਸੂ ੨੦੧੫, ਵੱਡੇ ਹਵਨ ਯੱਗ ਵਾਲੇ ਥਾਂ ਪਾਠਾਂ ਦੇ ਭੋਗ ਨਮਿਤ ਹਵਨ ਕਰਵਾਇਆ, ਬੇਗਿਣਤ ਭੋਗ ਪਏ।

ਮਾਈ ਮੁਖਤਾਰ ਕੌਰ ਬਾਗਾਂ ਵਾਲੇ ਵਾਲੀ ਦੇ ਆਪ ੧੦੮ ਪਾਠ ਕੀਤਿਆਂ ਦੇ ਭੋਗ ਸਲੋਕ ਪੜ੍ਹਾ ਪਾਏ। ਸਤਿਗੁਰੂ ਜੀ ਬਚਨ ਕੀਤਾ, "ਇਸ ਮਾਈ ਨੇ ਆਪ ਛੇ ਪਾਠ ਪ੍ਰਤੀ ਮਹੀਨੇ ਕਰ, ੧੯ ਮਹੀਨਿਆਂ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਇਹ ਪਾਠ ਕੀਤੇ ਹਨ। ਧੰਨ ਇਹੋ ਜੇਹੇ ਸ਼ਰਧਾਲੂ ਪ੍ਰੇਮੀ ਤੇ ਹਿੰਮਤੀ ਸਿਦਕੀ ਹਨ।"

੨੨ ਜੋੜਿਆਂ ਦੇ ਅਨੰਦ ਪੂਰੀ ਗੁਰਮਰਯਾਦਾ, ਬਾਣੇ ਵਿੱਚ, ਹਵਨ ਦੁਆਲੇ, ਸਿੱਖਾਂ ਅੰਮ੍ਰਿਤ ਛਕਾ ਤੇ ਭਜਨ ਦਸਣ ਬਾਦ; ਗੁਰੂ ਕੀ ਆਗਿਆ ਲੈ, ਲਾਵਾਂ ਪੜ੍ਹ, ਕੀਤੇ। ਸਤਿਗੁਰੂ ਦੀ ਸੰਗਤ ਨੂੰ ਉਚੇਚਾ ਸੁਣਾ ਕਿਹਾ, "ਇਹ ਰਹਿੰਦੇ ਪੜ੍ਹੇ ਹੋਲੇ ਤਕ ਹੋ ਜਾਣ ਤਾ ਬੜਾ ਹੀ ਚੰਗਾ ਹੈ। ਬਾਦ ਦਾ ਕੀ ਪਤਾ ਏ?

ਮੈਂ ਮਹਾਰਾਜ ਨਿਹਾਲ ਸਿੰਘ ਜੀ ਨਾਲ ਦਿੱਲੀ ਜਾ ਦਿਲੋਂ ਚਲ, ਵਡੇ ਕਾਕੇ ਨੂੰ ਅਗੇ ਕਰ ਕਿਹਾ ਸੀ, "ਭਾਵੇਂ ਇਸ ਨੂੰ ਭੀ ਅੰਦਰ ਕਰ ਦਿਉ।" ਪਰ ਓਹ ਨਹੀ ਢਲੇ, ਤਦੋਂ ਤੇ ਹੁਣ ਭੀ ਏਥੇ ਆ ਸਿੱਖਾਂ ਦੇ ਜਤਨ ਕਰਦਿਆਂ, ਨਵੇਂ ਹਿੰਦੁਸਤਾਨ ਤੇ ਆਪਣੇ ਸਾਥੀਆਂ ਨੂੰ ਪ੍ਰਤੀਤ ਦਿਵਾਨ ਲਈ ਲਿਖਾਂਦੇ ਰਹਿੰਦੇ ਹਨ। "ਮੈਂ ਤਦੋਂ ਹੀ ਉਹਨਾਂ ਨੂੰ ਪਰੇਸ਼ਾਨ ਹੋਇਆ ਨੂੰ ਮਿਲਨ ਗਿਆ ਤੇ ਹੁਣ ਭੀ ਲਿਖਾਇਆ ਨੇ ਮੇਰਾ ਵਰਤਾਉ ਉਹਨਾਂ ਨਾਲ ਪਹਿਲਾ ਤੋਂ ਫਰਕ ਵਾਲਾ ਹੀ ਹੈ।" ਹੁਣ ਹਾਰਕੇ ਮੈਂ ਹਠ ਧਾਰ ਜਰਨ ਵਾਲਾ ਮਨ ਬਣਾ ਲਿਆ ਹੈ। ਨਾ ਮਹਾਰਾਜ ਜੀ ਨਾਲ ਨਾ ਸਰਕਾਰ ਨਾਲ, ਨਰਮ ਹੋ ਰਸਨਾਂਹੈ। ਜੋ ਰਾਮ ਦੀ ਰਜਾ ਕਰੇਗੀ ਠੀਕ ਹੋਵੇਗਾ। ਜੇ ਸਰਕਾਰ ਨੇਕੀਆਂ ਤੇ ਸਭ ਕੀਤਾ ਭੁਲ ਸਾਨੂੰ ਕੁਚਲਨ ਤੇ ਉੱਤਰ ਆਈ

ਹੈ ਤਾਂ ਮੈਂ ਭੀ ਉਸੇ ਤਰ੍ਹਾਂ ਅਪਣੇ ਪੁਰਵਜਾਂ ਵਾਂਗੂੰ ਸਭ ਸਖਤੀ, ਸਬਰ ਨਾਲ ਸਹਾਂਗਾ।

ਸਤਿਗੁਰੂ ਜੀ ਇੱਕ ਪ੍ਰਣ ਪਤ੍ਰ, ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ, ਉਪਰ ਲਿਖਿਆ ਤੇ ਤਲੇ ਨੰਬਰ, ਮਿਤੀ, ਨਾਮ, ਗਿਣਤੀ ਇੱਕ ਤੋਂ ਦਸ ਤਕ ਦਾ ਲਿਖਤੀ, ਸੰਗਤ ਨੂੰ ਦਿਖਾ ਕਿਹਾ, "ਇਸ ਤਰ੍ਹਾਂ ਦੇ ਛਪੇ ਫਾਰਮ ਸਭ ਨਗਰੀ ਸੂਬਿਆਂ ਰਾਹੀ ਪੁਜਣਗੇ। ਜਿਸ ਨੇ ਸਖਤੀ ਬਣੀ ਨੂੰ ਮਾਫੀ ਮੰਗਣੀ ਹੋਵੇ ਸੋ ਦਸਖਤ ਨ ਕਰੇ। ਜੇ ਹਕੂਮਤ ਅਜੋਗ ਕਰੜਾਈ ਹੋਰ ਕੀਤੀ ਤਾਂ ਅਸੀਂ ਭੀ ਕੁਝ ਉੱਤਰ ਵਜੋਂ ਕਰਾਂਗੇ। ਕਿਉਂਕਿ ਉਧਰ ਜੀਵਨ ਨਗਰ ਵੱਲ, ਸਿੱਖਾਂ ਤੇ ਵਾਧੂ ਮੁਕਦਮੇ ਚਲਾ, ਵਕਤ ਧਨ ਦਾ ਸਰਕਾਰ ਹਰਜਾ ਬਹੁਤਾ ਕਰ ਰਹੀਏ, ਤੇ ਪਤਾ ਨਹੀਂ ਹੋਰ ਕੀ ਕਰੇ।"

## *ਨਿੰਦਾ ਭਲੀ ਕਿਸੇ ਦੀ ਨਾਹੀਂ*

ਅਰਜਾਂ ਕਰਨ ਵਾਲਿਆਂ ਵਿੱਚ ਚਵਿੰਡੇ ਬਾਜਵਿਆਂ ਦਾ ਬਲਵੰਤ ਸਿੰਘ ਜੋ ਕੁਝ ਚਿਰ ਜੀਵਨ ਨਗਰ ਵੱਲ ਰਹਿ ਪਿਛੇ ਨੂੰ ਚਲਾ ਗਿਆ ਸੀ, ਆਪਣੇ ਪੁੱਤਰ ਗੁਲਜ਼ਾਰ ਸਿੰਘ ਨੂੰ ਨਾਲ ਲੈ ਖੜਾ ਤੇ ਅਰਜ਼ ਕੀਤੀ, "ਸਚੇ ਪਾਤਿਸ਼ਾਹੋ ! ਇਸ ਨੇ ਆਪਦੀ ਤੇ ਸਾਧ ਸੰਗਤ ਦੀ ਨਿੰਦਾ ਕੀਤੀ ਹੈ ਤੇ ਸੁਣੀ ਹੈ। ਇਹ ਰੋਗੀ ਰਹਿੰਦਾ ਹੈ। ਬਹੁਤ ਇਲਾਜ ਕੀਤੇ ਹਨ ਬਚਦਾ ਨਹੀਂ। ਆਪ ਬਖਸ਼ਸ਼ ਕਰੋ।" ਸਤਿਗੁਰੂ ਜੀ ਬਚਨ ਕੀਤਾ, "ਇਸ ਸਾਧ ਸੰਗਤ ਦੀ ਨਿੰਦਾ ਦਾ ਬੱਜਰ ਪਾਪ ਕੀਤਾ ਹੈ। ਅਗੋਂ ਐਸਾ ਨ ਕਰੇ, ਕੰਨ ਨੂੰ ਹੱਥ ਲਾਵੇ। ਤੇ ਤੂੰ ਭੀ ਲਾ, ਪੁਰਾਣੇ ਕੂਕਿਆਂ ਤੇ ਘਰਾਂ ਸੰਤ ਕੇਸਰ ਸਿੰਘ ਜੀ ਬਾਬਾ ਲਹਿਣਾ ਸਿੰਘ ਜੀ ਤੇ ਸੂ: ਕੇਸਰ ਸਿੰਘ ਜੀ ਦਾ ਖਾਨਦਾਨ ਹੈ। ਰਾਮਸਰ ਵਿੱਚ ਸਕੇਸ਼ ਨਾਵੇ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਬਖਸ਼ਸ਼ ਮੰਗੋਂ ਗੁਰੂ ਭਲੀ ਕਰੇਗਾ।"

ਉਸ ਵੇਲੇ ਹੀ ਰਾਮ ਸਰ ਵਿੱਚ ਨਹਾਤੇ ਤੇ ਸਵੇਰੇ ਭੀ ਰੋਗ ਹਟਿਆ। ਹੁਣ ਇਹ ਬਲਵੰਤ ਸਿੰਘ ਜੀ ਧੌਲਰੀ ਚਮਕੌਰ ਨੇੜੇ ਰਹਿੰਦੇ ਹਨ।

## *ਭੁਲਣ ਅੰਦਰ ਸਭੁ ਕੋ*

ਇੱਕ ਸਿੱਖ ਜੋ ਆਪ ਨੂੰ ਗੁਰਬਾਣੀ ਦਾ ਚੰਗਾ ਪਾਠੀ ਮੰਨਦਾ ਸੀ, ਨੇ ਅਰਜ ਕੀਤੀ, ਆਪ ਵੱਲੋਂ ਪਾਠ ਕਰਨ ਦਾ ਹੁਕਮ ਤੇ ਸ਼ੁਧ ਪਾਠ ਕਰਨ ਦਾ ਹੁਕਮ ਹੈ। ਵਲਾਣਾ ਸੂਧਾ ਜਿਹਾ ਸਿੱਖ ਪਾਠ ਤੇ ਕਰਦਾ ਹੈ ਪਰ ਬੜਾ ਅਸ਼ੁਧ ਕਰਦਾ ਹੈ। ਮੈਂ ਸੰਗਤ ਚੋਂ ਸੁਣਿਆ ਹੈ ਕਿ ਏਤਨੇ ਪਾਠ ਹੋਏ ਹਨ ਪਰ ਅਸ਼ੁਧ ਹੋਏ ਹਨ ਤਾਂ ਹੀ ਸਤਿਗੁਰੂ ਜੀ ਦਾ ਦਰਸ਼ਨ ਪ੍ਰਾਪਤ ਨਹੀ ਹੋਇਆ। ਉਹ ਅਰਦਾਸ ਭੀ ਭੁਲ ਬਖਸ਼ੌਣ ਦੀ ਰੋਜ ਕਰਦਾ ਏ। ਤੇ ਵੈਰਾਗੀ ਭੀ ਹੋ ਜਾਂਦਾ ਏ। ਪਰ

ਪਾਠ ਜਿਵੇਂ ਉਸ ਦੇ ਮੂੰਹ ਇੱਕ ਵਾਰ ਚੜ੍ਹ ਜਾਇ ਦੱਸਿਆਂ ਭੀ ਸੁਧ ਨਹੀ ਹੁੰਦਾ। ਆਪ ਕ੍ਰਿਪਾ ਕਰਕੇ ਉਸ ਨੂੰ ਕਹੋ, ਪਾਠ ਸ਼ੁਧ ਕਰੇ। ਤੇ ਮੇਰੀ ਉਸ ਤੋਂ ਗਿਲਾਨ ਮੁਕੇ।" ਸਤਿਗੁਰੂ ਜੀ ਉਸਨੂੰ ਕਿਹਾ, " ਤੂੰ ਆਪਣਾ ਪਾਠ ਦਾ ਪਹਿਲਾ ਪੜ੍ਹਾ ਲਿਆ ਤੇ ਫੇਰ ਦਾ ਸ਼ਬਦ ਲਿਆ ਸੁਣਾ। ਜਿਸ ਜੋਗ ਮੈਂ ਸਭ ਨੂੰ ਕਿਹਾ ਸੀ ਨਿਤ ਇਸ ਦਾ ਪਾਠ ਕਰਨਾ।" ਉਸ ਸੁਣਾਏ ਤੇ ਕਿਹਾ, "ਜੋ ਆਪ ਦਾ ਹੁਕਮ ਗੁਰਬਾਣੀ ਕੰਠ ਹੋਈ ਦਾ ਭੀ ਪਾਠ ਕਦੀ ਕਦੀ ਉਪਰੋਂ ਵੇਖ ਕਰਨੇ ਦਾ ਏ ਮੈਂ ਤਿਵੇਂ ਹੀ ਕਰਦਾ ਹਾਂ।" ਸਤਿਗੁਰੂ ਜੀ ਕਿਹਾ, " ਤੇਰੇ ਪਾਠ ਵਿੱਚ ਭੀ ਬਹੁਤ ਭੁਲਾਂ ਜਾਪਦੀਆਂ ਹਨ।" ਉਸ ਸਿੱਖ ਕਿਹਾ, "ਨਹੀਂ ਸਚੇ ਪਾਤਿਸ਼ਾਹ ! ਮੈਂ ਉਪਰੋਂ ਦੇਖਦਾ ਹਾਂ ਕਈ ਵਾਰ।" ਸਤਿਗੁਰੂ ਜੀ ਉੱਤਰ ਦਿੱਤਾ, "ਨਾਲੇ ਸਚਾ ਪਾਤਿਸ਼ਾਹ, ਮੈਨੂੰ ਆਖਦਾ ਹੈ ਨਾਲੇ ਆਪਣੀ ਭੁਲ ਨਹੀਂ ਮੰਨਦਾ। ਅਛਾ ਹੁਣ ਮੈਂ ਜਿਲਦ ਤੋਂ ਦੇਖਦਾ ਹਾਂ। ਤੂੰ ਪਾਠ ਫੇਰ ਸੁਣਾ।" ਉਸ ਪਾਠ ਸੁਣਾਇਆ ਤਾਂ ਅਗੇ ਤੋਂ ਭੀ ਵੱਧ ਭੁੱਲਾਂ ਉਸ ਤੋਂ ਹੋਈਆਂ। ਤਾਂ ਸਤਿਗੁਰੂ ਜੀ ਦੱਸਿਆ ਤੇ ਬਚਨ ਕੀਤਾ ਹੋ ਸਕਦਾ ਏ, "ਅਜੇ ਭੀ ਗਲਤੀ ਛਾਪੇ ਵਾਲਿਆਂ ਦੀ ਕੀਤੀ ਹੋਈ ਹੋਵੇ। ਕਿਉਂਕਿ ਛਾਪਾ ਮਨੁਖੀ ਕਿਰਤ ਏ ਗੁਰਬਾਣੀ ਈਸ਼ਵਰ ਕਿਰਤ ਏ।"

ਇਹ ਸੁਣ ਉਸ ਸਿੱਖ ਦੇ ਅੰਦਰ ਭੀ ਸ਼ੁਧ ਮਤ ਜਾਗੀ ਕਿ, "ਭੁਲਣ ਅੰਦਰ ਸਭੁ ਕੋ।" ਤਾਂ ਉਸ ਅਰਜ ਕੀਤੀ, "ਸੱਚੇ ਪਾਤਸ਼ਾਹੋ ! ਮੇਰੇ ਤੇ ਬਖਸ਼ਿਸ਼ ਕਰੋ ਜੋ ਮੈਂ ਉਸ ਤੇ ਗਿਲਾਨ ਕਰਦਾ ਰਿਹਾ ਹਾਂ ਤੇ ਆਪ ਦੇ ਕਹੇ ਅਗੇ ਭੀ ਉਜਰ ਕਰਦਾ ਰਿਹਾ ਹਾਂ।" ਸਤਿਗੁਰੂ ਜੀ ਧੀਰੇ ਸੁਭਾ ਹੀ ਬਚਨ ਕੀਤਾ, "ਤੂੰ ਆਪ ਕਦੇ ਆਪਣੇ ਆਪ ਨੂੰ ਅਭੁਲ ਨ ਸਮਝੀ, ਦੂਜੇ ਤੇ ਗਿਲਾਨ ਨ ਕਰੀ। ਆਪੇ ਹੀ ਤੂੰ ਉਸਨੂੰ ਸੁਧਾ ਆਖਦਾ ਹੈਂ ਤੇ ਕਹਿੰਦਾ ਹੈਂ ਅਰਦਾਸ ਸਮੇਂ ਵੈਰਾਗੀ ਭੀ ਹੋ ਜਾਂਦਾ ਏ। ਜੋ ਗੁਰਬਾਣੀ ਪੜਦਾ ਤੇ ਬਖਸ਼ਸ਼ ਮੰਗਦਾ ਵੈਰਾਗੀ ਹੋ ਜਾਂਦਾ ਏ ਉਸ ਦੀ "ਚੇਤਤ ਚੇਤਤ ਨਿਕਸਿਓ ਨੀਰ, ਸੋਜਲੁ ਨਿਰਮਲੁ ਕਥਤ ਕਬੀਰੁ ।" ਵਾਂਗ ਨਿਰਮਲ ਅਵਸਥਾ ਹੁੰਦੀ ਏ। ਨਾਲੇ ਗੁਰਵਾਕ ਹੈ, "ਜਿਨ ਅੰਦਰਿ ਪ੍ਰੀਤਿ ਪ੍ਰਿਮ ਕੀ ਜਿਉ ਬੋਲਨਿ ਤਿਵੈਂ ਸੋਹੰਨਿ। ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ।" ਸਿੱਖ ਨੂੰ ਚਾਹੀਦਾ ਏ ਸਿੱਖ ਤੇ ਕੀ, ਕਿਸੇ ਤੇ ਭੀ ਗਿਲਾਨ ਨਾ ਕਰੇ। ਕਰਤੇ ਤੋਂ ਉਸ ਲਈ ਤੇ ਆਪਣੇ ਲਈ ਬਖਸ਼ਿਸ਼ ਮੰਗੇ। ਉਸ ਤੋਂ ਇਹ ਨਰਮ ਕਰਨ ਨ ਹੋਏ ਤੇ ਮੈਨੂੰ ਗਿਲਾਨ ਨ ਫੁਰੇ। ਸਿੱਖੀ ਦਾ ਮਾਰਗ ਬਹੁਤ ਬਾਰੀਕ ਚੱਲਣ ਦਾ ਹੈ। ਸਿੱਖ ਨਾਮ ਸਿੱਖੀ ਜਾਣ ਵਾਲੇ ਦਾ ਹੈ। ਜੋ ਕਿਸੇ ਨੂੰ ਕੁਝ ਸਿਖਾਵੇ ਤਾਂ ਗੁਰਾਂ ਕੀ ਮਤ ਅਨੁਸਾਰ ਗੁਰੂ ਅਰਥ ਹੀ ਸਿਖਾਵੇ। ਤੂੰ ਨਹੀਂ ਸਤਿਜੁਗ ਤੇ ਛਪਿਆ ਪੜ੍ਹਿਆ। ਸਾ ਜਿਉਂ ਜੇ ਸਿੱਖ, ਸਿੱਖ ਬਣ ਨ ਸਿਖਾਣ ਵਾਲਾ ਸਿੱਖੀ ਦੀ ਜੋ ਸਿੱਖੀ ਜਾਚ, ਵਰਤਕੇ ਵਖਾਵਾ ਕਰ।" ਇਹ ਪੰਕਤੀ ਮੈਂ ਆਪਣੀ ਲਿੱਖੀ ਸਤਿਗੁਰੂ ਜੀ ਤੋ ਸੁਣ ਅਸਚਰਜ ਹੋਇਆ ਕਿ ਜੋ ਆਲਿਮ ਜੀ ਕਿਹਾ ਕਰਦੇ ਸੀ। ਇਨ੍ਹਾਂ ਦੀ ਸਿੰਮ੍ਰਤੀ ਐਸੀ ਤੇਜ ਹੈ ਜੋ ਤੁਕ ਇੱਕ ਵਾਰ ਦੇਖ ਸੁਣ ਲੈਂਦੇ ਹਨ, ਸਾਰੀ ਉਮਰ ਇਨ੍ਹਾਂ ਦੇ ਹਾਜ਼ਰ ਖੜ੍ਹੀ ਹੁੰਦੀ ਹੈ। ਝੱਟ ਲੋੜ ਵੇਲੇ ਵਰਤ ਲੈਂਦੇ ਹਨ।

ਪਹਿਲੀ ਅੱਸੂ ਨੂੰ ਮੇਲੇ ਦਾ ਭੋਗ ਪੈਣਾ ਸੀ। ਸੰਗਤ ਦੇ ਰਸ ਕਰ, ਇੱਕ ਦਿਨ ਮੇਲਾ ਵਧ ਗਿਆ। ਕਈ ਏਸੇ ਦਿਨ ਚਲੇ ਗਏ। ਕਾਹਲੇ ਵਿਹਾਰੀ।

## *ਜੀਵਨ ਨਗਰ ਆਏ ਸਤਿਗੁਰੂ*

ਦੋ ਅੱਸੂ ਨੂੰ ਸਤਿਗੁਰੂ ਜੀ ਜੀਵਨ ਨਗਰ ਆਏ ਰਹੇ। ਸਰਸੇ ਕੋਲ ਰਹਿੰਦੇ ਖਾਜੇ ਖੇੜੇ ਦੇ ਵੁੰਮਣ ਸਿੰਘ ਢੋਟੀਆਂ ਦੇ ਵਛੇਰਾ ਗੁਰੂ ਕੇ ਸਾਨ੍ਹ ਦਾ, ਘਰ ਰੱਖੀ ਘੋੜੀ ਚੋਂ ਸੜਕ ਤੇ ਲਿਆ ਦਿਖਾਇਆ। ਉਸ ਨੂੰ ਪਿਛਲੀਆਂ ਲੱਤਾ ਚ ਰੋਗ ਸੀ। ਸਤਿਗੁਰੂ ਜੀ ਦੇਖ ਦਵਾ ਦੱਸੀ। ਕੰਡ ਤੇ ਠੀਕਰੀ ਨਾਲ ਗੁਲ ਪਾ ਅੱਕ ਤਿੰਨ ਦਿਨ ਚੋਣਾ, ਚੌਥੇ ਦਿਨ ਗੋਕੀ ਲੱਸੀ ਨਾਲ ਖੂਬ ਧੋਣਾ।

ਚਾਰ ਅੱਸੂ ਨੂੰ ਸੰਤ ਨਗਰ ਸੇਠ ਪ੍ਰੀਤਮ ਸਿੰਘ ਦੇ ਘਰ ਦਰਸ਼ਨ ਦੇ ਉਸ ਦੇ ਪੁਤਰ ਮੋਹਨ ਸਿੰਘ ਨੂੰ, ਪਿਤਾ ਵਾਲੀ ਦਸਤਾਰ ਬੰਧਾਈ। ਇਹ ਵਰਨਾਂ ਦਾ ਪਰਜਾ ਪਤ ਸਾਊ ਸਿੱਖ ਦਾ ਘਰ ਹੈ।

## *ਸ੍ਰ. ਕੁਲਬੀਰ ਸਿੰਘ*

੯ ਅੱਸੂ ਸਰਸਿਉਂ ਜਨਸੰਘੀਆਂ ਦੀ ਚਿੱਠੀ ਆਈ ਕਿ ਗੁਰੂ ਜੀ ਸਵੇਰੇ ਸਰਸੇ ਇਕੱਠ ਵਿੱਚ ਆਉਣਾ ਹੈ। ਸਤਿਗੁਰੂ ਜੀ ਦੇ ਬੈਰ ਪੁਰ ਜਾਣ ਵੇਲੇ, ਸਰਸਿਉਂ ਨਿਕਲੇ ਹਰਬੰਸ ਸਿੰਘ ਅਜ਼ਾਦ ਆ ਚਰਨੀ ਲੱਗਾ- ਜੋ ਹੁਣ ਰਜਿਸਟਰਾਰ ਏ – ਉਸ ਦੇ ਘਰ ਚਰਨ ਪਾਏ। ਉਥੇ ਹੀ ਸਰਦਾਰ ਭਗਤ ਸਿੰਘ ਜੀ ਸ਼ਹੀਦ ਦਾ ਭਰਾ ਕੁਲਬੀਰ ਸਿਘ, ਆ ਸਤਿਗੁਰੂ ਜੀ ਦੀ ਚਰਨੀ ਲੱਗਾ ਬੜਾ ਉਚਾ, ਗੋਰਾ, ਸੋਹਣਾ ਜਵਾਨ। ਸਰਕਾਰੀ ਰਵਈਏ ਬਾਬਤ ਬਚਨ ਕਰਦਿਆਂ, ਸਤਿਗੁਰੂ ਜੀ, ਮੇਰੇ ਵੱਲ ਇਸ਼ਾਰਾ ਕਰ ਕਿਹਾ ਕਿ ਇਹ ਸਰਦਾਰ ਭਗਤ ਸਿੰਘ ਜੀ ਸ਼ਹੀਦ ਦਾ ਭਰਾ ਹੈ। ਜ਼ਮੀਨ ਦੀ ਬਾਬਤ ਕਿਹੋ ਨੇ, ਇਸ ਨੂੰ ਹੁਣ ਮਸਾਂ ਗੁਵਾਚੀ ਲੱਭੀ ਮਿਲੀ ਹੈ।

ਕੁਲਬੀਰ ਸਿੰਘ ਨਾਲ ਬਚਨ ਕਰਦਿਆਂ ਕਿਹੋ ਨੇ, "ਹੁਣ ਸਰਕਾਰ ਵਿੱਚ ਮਾਇਆ ਦੇ ਬਲ ਨਾਲ ਐਸੇ ਲੋਕ ਆ ਗਏ ਹਨ ਜੋ ਅੰਗ੍ਰਜ਼ਾਂ ਦੇ ਝੋਲੀ ਚੁਕ ਸੀ। ਕਾਂਗ੍ਰਸ ਨੂੰ ਰਾਜ ਮਦ ਅੰਨ੍ਹਿਆਂ ਕਰ ਛੱਡਿਆ ਹੈ। ਜਿਨ੍ਹਾਂ ਕੁਰਬਾਨੀਆਂ ਕੀਤੀਆਂ ਹਨ, ਤਿਨ੍ਹਾਂ ਨੂੰ ਕੋਈ ਖਿਆਲਦਾ ਪੁਛਦਾ ਨਹੀਂ।"

## *ਗੁਰੂ ਗੋਲਵਲਕਰ*

ਸਤਿਗੁਰੂ ਜੀ ੭ ਅੱਸੂ, ੨੩ ਸਤੰਬਰ, ਸਰਸਿਓ ਲਹਿੰਦੇ, ਬੋਲਣ ਲਈ ਬਣਾਏ ਅਸਥਾਨ ਵਿੱਚ ਆਏ। ਜਨ ਸੰਘੀਆਂ ਦੇ ਗੁਰੂ, ਮਾਧੋ ਰਾਏ ਜੀ, ਗੋਲਵਲਕਰ ਜੀ ਆਏ। ਸਭ ਉਠੇ ਤੇ ਉਸ ਨੇ ਸਤਿਗੁਰੂ ਜੀ ਨੂੰ ਆਦਰ ਦੇ ਆਪਣੇ ਸਜੇ ਪਾਸੇ ਵੱਲ ਬਿਠਾਇਆ, ਉਚੇ ਅਸਥਾਨ ਤੇ। ਮਾਧੋ ਰਾਇ ਜੀ ਗਊ ਰੱਖਿਆ ਹਿਤ ਤੇ ਹਿੰਦੂ ਧਰਮ ਹਿਤ ਬੋਲਦਿਆਂ, ਲੋਕਮਾਨੀਆਂ ਤਿਲਕ ਤੇ ਮਦਨ ਮੋਹਣ ਮਾਲਵੀ ਜੀ ਦੀਆਂ ਉਚ ਕਰਨੀਆਂ ਸੁਣਾਈਆਂ। ਕਿ ਮਾਲਵੀ ਜੀ ਵੱਲੈਤ ਜਾਣ ਵੇਲੇ ਆਪਣੇ ਸਾਥ ਦੇਸ਼ ਦੀ ਮਿੱਟੀ ਤੇ ਜਲ ਦੀਆਂ ਗਾਗਰਾਂ ਭਰ ਲੈ ਗਏ ਰੋਜ ਮਿੱਟੀ ਦੇਸ਼ ਦੀ ਨੂੰ ਸਰੀਰ ਤੇ ਮਲ ਪਵਿੱਤਰ ਕਰਦੇ ਸੀ। ਜਲ ਛਕ ਮਨ ਨੂੰ ਪਵਿੱਤਰ, ਪੁਖਤਾ ਦੇਸ਼ ਹਿਤ ਲਈ, ਕਰਦੇ ਸੀ। ਗਊ ਹਤਿਆ ਹਿੰਦੂਆਂ ਵੱਲੋਂ ਹੀ ਠੇਕੇ ਲੈ ਦੇ ਅੰਗ੍ਰੇਜ ਨਾਲੋਂ ਬਹੁਤੀ ਹੁੰਦੀ ਹੈ। ਬੋਲੀ ਦਾ ਝਗੜਾ ਵਾਧੂ ਪਾ ਸਿੱਖ-ਹਿੰਦੂਆਂ ਨੂੰ ਸਰਕਾਰ ਲੜਾਂਦੀ ਹੈ। ਰਾਏ ਆਪਣੀ ਦੇਣ ਦਾ ਸਭ ਨੂੰ ਹੱਕ ਹੈ। ਮੈਂ ਸਰਕਾਰ ਨੂੰ ਸਲਾਹ ਦਿੰਦਾ ਹਾਂ ਐਸਾ ਨਾ ਕਰੇ, ਨਹੀ ਤੇ ਲਾਹ ਪਾਹ ਹੋਈ ਤੇ ਹਟਣਾ ਪੈਸੂਗਾ।

## *ਪਹਿਲੀ ਉਸਾਰੀ ਧਰਮਸ਼ਾਲਾ ਲੁਧਿਆਣਾ*

ਵੱਡੇ ਬਾਬਾ ਜੀ ਏਨ੍ਹੀ ਦਿਨੀਂ ਲੁਧਿਆਣੇ ਨਾਮਧਾਰੀ ਧਰਮਸ਼ਾਲਾ ਤੇ ਪੱਕਾ ਚੁਬਾਰਾ ਤੇ ਕੰਧ ਦਰਵਾਜਾਂ ਕੋਠੜੀ ਆਦਿ, ਪਾਸੋਂ ਮਾਇਆ ਦੇ ਬਣਵਾਏ।

ਸਤਿਗੁਰੂ ਜੀ, ੯ ਅੱਸੂ, ਸੰਤ ਨਗਰ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ। ਇੰਦਰ ਸਿੰਘ ਸੋਖਲ ਵਰਨਾਂ ਦਾ ਕਈ ਰੋਜ ਤੋਂ ਅੱਖਾਂ ਦੀ ਦਰਦ ਨਾਲ ਤੰਗ ਸੀ ਆਇ ਚਰਨੀ ਲੱਗਾ ਤੇ ਅਰਜ ਕੀਤੀ, "ਕੋਈ ਦਵਾਈ ਨਹੀ ਪੋਂਹਦੀ, ਕ੍ਰਿਪਾ ਕਰੋ।" ਸਤਿਗੁਰੂ ਜੀ ਬਚਨ ਕੀਤਾ, "ਅਫੀਮ, ਸੌਂਫ, ਹਰੜ ਰਗੜ ਇੱਕ ਮੇਲ ਕਰ ਅੱਖਾਂ ਤੇ ਲੇਪ ਕਰੋ ਤੇ ਗੁਰੂ ਤੋਂ ਬਖਸ਼ਸ਼ ਮੰਗੋ।" ਅਗਲੇ ਭਲਕ ਹੀ ਅੱਖਾਂ ਰਾਜੀ ਹੋਈਆਂ। ਇਹ ਵਰਨਾਂ ਤੋਂ ਲੈ ਹੁਣ ਤਕ, ਪੱਕਾ ਸੁੱਖੇ ਦਾ ਅਮਲੀ ਸੀ। ਪਰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅੱਖਾਂ ਬੱਚੀਆਂ ਤੇ ਸੁੱਖਾ ਵਿੱਚ ਹੀ ਛੁਟ ਗਿਆ। ਜੇ ਪੀਵੇ ਤਾਂ ਦਰਦ ਹੋਵੇ ਹੁਣ ਹੱਟੀ ਕਰਦਾ ਹੈ।

ਸਤਿਗੁਰੂ ਜੀ ਦੇ ਸੰਤ ਨਗਰ ਸਿੱਖਾਂ ਦੇ ਘਰੀ ਚਰਨ ਪਾਂਦਿਆਂ ਦੇ ਸ਼ਿੰਗਾਰਾ ਸਿੰਘ ਪੁਤ੍ਰ, ਭਜਨ ਸਿੰਘ ਆ ਚਰਨੀ ਲੱਗਾ ਤੇ ਬਚਨ ਕੀਤੋਨੇ, ਸਾਰੇ ਨਗਰ ਚੋਂ ਇੱਕ ਇਸ ਮੁੰਡੇ ਦਾ ਜਵਾਨਾਂ ਵਾਲਾ ਚਿਹਰਾ ਤੇ ਸਰੀਰ ਹੈ। ਸਿੱਖ ਦਾ ਚਿਹਰਾ ਸਦਾ ਚਮਕਦਾ ਹੋਇਆ ਹੀ ਸੋਹਣਾ ਲਗਦਾ ਹੈ। ਏਸੇ ਤਰ੍ਹਾਂ ਮੇਰੇ ਪਿੰਡ ਪਾਸੋਂ ਅਮਰਾਸਰ ਨੂੰ ਜਾਂਦਿਆਂ ਏਕ ਸਮੇਂ ਮਹਿੰਦਰ ਸਿੰਘ ਭਲਵਾਨ ਸਤਿਗੁਰੂ ਜੀ ਦੀ ਚਰਨੀ ਲੱਗਾ। ਪੁਛਿਓ ਨੇ ਤੂੰ ਕਿਥੋਂ ਤੇ ਕਿਸਦਾ ਕੁਝ

ਲਗਦਾ ਹੈਂ? ਉਸ ਕਿਹਾ, ਸੁਰ ਸਿੰਘ ਵਾਲੇ, ਮਹਿਲ ਸਿੰਘ ਦਾ ਭਤੀਜਾ ਹਾਂ ਤੇ ਉਹ ਭੀ ਹੁਣ ਸਾਡੇ ਕੋਲ ਹੀ ਆ ਟਿਕਿਆ ਹੈ। ਨਹਿਰ ਵਾਲੇ ਡੇਰੇ ਤੇ ਰਹਿੰਦੇ ਹਾਂ।

ਸਤਿਗੁਰੂ ਜੀ ਥਾਪੀ ਦਿੱਤੀ ਤੇ ਕਿਹਾ, "ਜਿਸ ਦਾ ਸੁਥਰਾ ਸਰੀਰ, ਉਸਦਾ ਅਰਥੀ ਸਭ ਗ੍ਰਿਬ ਅਮੀਰ। ਉਸਦਾ ਹੀ ਗੁਰੂ ਪੀਰ ਨਾਲ ਸੀਰ।"

ਸਤਿਗੁਰੂ ਜੀ ਏਨ੍ਹੀ ਦਿੱਲੀ, ਸੰਤ ਨਗਰ ਇੰਦਰ ਸਿੰਘ ਜੀ ਚਕਰਵਰਤੀ ਨੂੰ ਹੁਕਮ ਨਾਮਿਆਂ ਦੀ ਕਥਾ ਬਾਰੇ ਕੁਝ ਦਿਨ, ਜੀਵਨ ਨਗਰ ਸੌਂਦਿਆ ਪਰ ਉਹ ਨ ਆ ਸਕਿਆ। ਵਲਗਣ ਗਊਆਂ ਵਾਲੇ ਵਿੱਚ ਕੱਚੀਆਂ ਕੰਧਾਂ ਵਿਚਾਲੇ ਪੱਕੀਆਂ ਇਟਾਂ ਦਾ ਚੁਬਾਰਾ ਤੇ ਤਬੇਲਾ ਰਾਣੀਆਂ ਤੋਂ ਰਾਮਗੜੀਏ ਸਿੱਖ ਸੱਦ ਬਣਵਾਇਆ ਸਿੱਖ ਬਣਾਣ ਭੀ ਤੇ ਕਹਿਣ ਭੀ ਇਹ ਕੀ ਟਿਕੇਗਾ? ਪਰ ਅਜੇ ਤਕ ਤੇ ਅਡੋਲ ਹੈ ਮੈ ਕੋਲ ਜਾ ਦੇਖਿਆ ਹੈ।

## *ਜੀਵਨ ਨਗਰ ਦੀ ਉਸਾਰੀ*

ਸਤਿਗੁਰੂ ਜੀ ਵਿਦਿਆਲੇ ਪਾਸ ਕੈਂਚੀਆਂ ਵਾਲੀਆਂ ਛੱਤਾਂ ਤੇ ਪੁਆਈਆਂ ਕਪੜੇ ਦੀਆਂ ਖੜੀਆਂ ਖੁਲ੍ਹਾਈਆਂ। ਵਰਿਆਮ ਸਿੰਘ ਜੀ ਮਸਤ ਮੁਸੱਵਰ ਜੀ ਨੂੰ ਵਿਦਿਆਰਥੀਆਂ ਜੋਗ ਮੁੱਸਵਰੀ ਗੁਣ ਦਸਣ ਲਈ ਦਿੱਲੀਓਂ ਜੀਵਨ ਨਗਰ ਲਿਆ ਰੱਖਿਆ। ਸਵਰਨ ਸਿੰਘ ਤੇ ਦਿਆਲ ਸਿੰਘ ਸੇਵਕਾਂ ਨੂੰ ਸੰਤ ਨਗਰ ਬੰਗਲੇ ਪਾਸ ਜ਼ਮੀਨ ਦਿੱਤੀ, ਆਪ ਪਾਸ ਖੜੋ ਧਰਤੀ ਪਧਰੀ ਕਰਵਾ ਵਹਾ ਬਣਵਾ ਕੋਲੋਂ ਬੀਜ ਪਾ ਬਿਜਾਈ। ਘੋੜੇ ਪੂਨੇ ਹੀ ਦੌੜਨ ਲਈ ਹਨ। ਘਰ ਦੇ ਜੰਮੇ ਪਲੇ, ਕਲਕੱਤੇ, ਬੰਬਈ, ਬੜੌਦੇ ਰੱਖੇ ਹਨ। ਉਥੇ ਸ਼ੌਕੀ ਪੂਰਾ ਮੁਲ ਦੇਂਦੇ ਹਨ ਘੋੜਿਆਂ ਦਾ।

## *ਗੁਰੂ ਹਰੀ ਸਿੰਘ ਜੀ ਦੇ ਕੀਰਤਨੀਏ*

ਲੱਲਾਂ ਦੇ ਜੰਮ ਉਤਮ ਸਿੰਘ ਜੀ ਦੀ ਸਤਿਗੁਰੂ ਜੀ ਵਾਰਤਾ ਦੱਸੀ। ਇਹ ਇਸ਼ਨਾਨ ਕਰ ਗੁਰੂ ਹਰੀ ਸਿੰਘ ਦੇ ਦੁਆਲੇ ਫਿਰ ਕਾਨੇ ਤੇ ਕਾਨਾਂ ਗਜ ਵਾਂਗੂੰ ਫੇਰ ਆਸਾ ਦੀ ਵਾਰ ਸੁਣਾਂਦੇ ਸੀ। ਗੁਰੂ ਜੀ ਇਸ ਨੂੰ 'ਰਾਗਾ ਸਿੰਘ' ਹੀ ਕਿਹਾ ਕਰਦੇ ਸੀ। ਬਚਨ ਕੀਤਾ, ਹੁਕਮੀ ਵਰਿਆਂਹੀ ਵਾਲੀ ਭੀ ਬੜੀ ਸੋਹਣੀ ਆਸਾ ਦੀ ਵਾਰ ਲਾਂਦੀ ਸੀ। ਵਰਿਆਹੀ ਏਨ੍ਹਾਂ ਦੇ ਪਿਛਵਾੜੇ ਮਰਾਸੀਆਂ ਦਾ ਘਰ ਸੀ ਤੇ ਉਹ ਆਪਣੀਆਂ ਧੀਆਂ ਨੂੰ ਰੀਤਾਂ ਰਾਗ ਸਿਖਾਂਦੇ ਸੀ। ਹੁਕਮੀ ਬਨੇਰੇ ਤੇ ਬਹਿ ਸੁਣਦੀ ਨੇ ਗੁਣ ਲੈ ਲਿਆ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਤੇ ਪ੍ਰਵਾਨਿਆ ਗਿਆ। ਹੁਕਮੀ ਤੇ ਰਾਗਾ ਸਿੰਘ ਜੀ ਤੇ ਗੁਰਦੇਈ ਖੰਨੇ ਵਾਲੀ ਰਲਕੇ ਭੀ ਆਸਾ ਦੀ ਵਾਰ ਲਾਂਦੇ ਸੀ ਤੇ ਰਾਜਿਆਂ ਦੇ ਘਰੀ ਭੀ। ਹੁਕਮੀ 'ਮਹਾਤਮਾ' ਕਹੌਦੀ ਜਾਂਦੀ

ਸੀ। ਜਿਸਦੀ ਸੰਗਤੋਂ ਮਹਾਰਾਣੀ ਸਰੋਜਨੀ ਦੇਵੀ ਮਹਾਰਾਜ ਰਿਪੁਦਮਨ ਸਿੰਘ ਨਾਭਾ ਦੀ ਪਤਨੀ ਨੂੰ ਗੁਰੂ ਰਾਮ ਸਿੰਘ ਜੀ ਤੇ ਭਰੋਸਾ ਹੋਇਆ ਤੇ ਪੁਤ੍ਰ ਦੀ ਦਾਤ ਪ੍ਰਾਪਤ ਹੋਈ ਤੇ ਸਾਨੂੰ ਨਾਭੇ ਵਾਲੀ ਬੀੜ ਪਾਪਤ ਹੋਈ। ਹੁਕਮੀ ਕਦੀ ਕਦੀ ਮੌਜ ਨਾਲ ਮੁਢਦੀਆਂ ਸਿਖਿਆਂ ਰੀਤਾਂ ਪੜ੍ਹਿਆ ਕਰਦੀ ਸੀ।

ਪਲ ਭਰ ਬਹੀ ਜਾਣਾ ਪਲ ਬਹੀ ਜਾਣਾ
ਜੀ ਚੰਨਾਂ ਜੀਓ ਹਰੀ ਪੁਰੇ ਦੀਆਂ ਠੰਢੀਆਂ ਛਾਵਾਂ,
ਹਠ ਬਲੋਚਾਂ ਦਾ ਠਾਣਾ
ਜੀਓ ਭਲ ਭਰ ਬਹੀ ਜਾਣਾ।

ਇਹ ਹੁਕਮੀ ਦੀ ਧਾਰਨਾਂ ਪੜ੍ਹ ਸੁਣਾਂਦੇ। ਸਤਿਗੁਰੂ ਜੀ ਕਿਹਾ, ਐਸੀਆਂ ਨਿਹੁੰ ਤੇ ਪ੍ਰੇਮ ਰਾਗ ਭਿੰਨੀਆਂ ਰੂਹਾਂ ਹੁਣ ਕਿਥੇ ਰਹੀਆਂ ਹਨ। ਹੁਣ ਤੇ ਵਖਾਲਾ ਜਾਂ ਪੇਟ ਦੀ ਜੁਆਲਾ ਹੀ ਆਲੇ ਦੁਆਲੇ ਦਿੱਸਦੀ ਹੈ।

## *ਅਸਲੀ ਗ੍ਰੰਥ ਸਾਹਿਬ*

ਸਤਿਗੁਰੂ ਜੀ ਪਾਸ ਇੱਕ ਅਕਾਲੀ ਬਾਸ ਖੇੜੀ (ਨੈਣੀ ਤਾਲ ਯੂ. ਪੀ.) ਦਾ ਗੁਰਦਿਆਲ ਸਿੰਘ, ੧੪ ਅੱਸੂ ੨੦੧੫ ਜੀਵਨ ਨਗਰ ਆਇਆ ਤੇ ਅਰਜ਼ ਕੀਤੀ, ਮੇਰੇ ਪਿਤਾ ਉਜਾਗਰ ਸਿੰਘ ਜੀ ਕੈਨੇਡਾ ਵਿੱਚੋਂ ਦੋ ਲਖ ਰੁਪਇਆ ਭੇਜਦੇ ਹਨ, ਕਿ ਜੋ ਸੁਧ ਗ੍ਰੰਥ ਸਾਹਿਬ ਹੈ, ਸੋ ਛਪੇ। ਪਰ ਇਤਬਾਰ ਕਿਸੇ ਤੇ ਟਿਕਦਾ ਨਹੀ ਸਭ ਵਿਉਪਾਰੀ ਵਿਹਾਰੀ ਪਾਰਟੀਆਂ ਹੀ ਹੱਟੀਆਂ ਖੋਹਲੀ ਖੜੇ ਦਿਸਦੇ ਹਨ। ਤੁਸੀ ਲੈ ਲਵੋ। ਸਤਿਗੁਰੂ ਜੀ ਉੱਤਰ ਦਿੱਤਾ, ਤੂੰ ਅਕਾਲੀਆਂ ਕੋਲ ਜਾਹ। ਜੇ ਅਸਲੀ ਗ੍ਰੰਥ ਸਾਹਿਬ ਉਹਨਾਂ ਪਾਸ ਲੱਭ ਪਵੇ। ਸਾਡਾ ਤੇ ਭਰਮ ਨਿਕਲਿਆ ਹੋਇਆ ਹੈ। ਜੋ ਸਤਿਗੁਰੂ ਰਾਮ ਸਿੰਘ ਜੀ ਗੁਲਾਬ ਸਿੰਘ ਜੀ ਦਮਦਮੀਏ ਤੋਂ ੫੦੦ ਰੁ ਭੇਟਾ ਦੇ ਕੇ ਲਿਖਾਇਆ ਸੀ ਸੋ ਸਾਡੇ ਪਾਸ ਹੈ ਤੇ ਜੋ ਲਾਹੌਰੋਂ ਬੂਟਾ ਸਿੰਘ ਨੇ ਛਪਵਾਇਆ ਸੀ ਸੋ ਭੀ ਸਾਡੇ ਪਾਸ ਹੈ।

ਗੁਰਦਿਆਲ ਸਿੰਘ ਸੁਣ ਹੈਰਾਨ ਹੋਇਆ। ਉਸਨੇ ਕਿਹਾ ਚੀਫ ਖਾਲਸੀਏ ਤੇ ਅਕਾਲੀ ਮੇਰੇ ਮਗਰ ਪਏ ਫਿਰਦੇ ਹਨ ਮਾਇਆ ਲੈਣ ਨੂੰ ਤੇ ਇਹ ਅਰਜ ਕੀਤਿਆਂ ਭੀ ਨਹੀਂ ਲੈਂਦੇ। ਇਸੇ ਦਿਨ ਹੀ ੩੦ ਸਤੰਬਰ ੧੯੫੫ ਬਾਬਾ ਬੀਰ ਸਿੰਘ ਜੀ ਦੀ ਤਰੀਕ ਸੀ।

੧੫ ਅੱਸੂ ਸਤਿਗੁਰੂ ਜੀ ਸਰਸੇ ਜਾ ਬਾਬਾ ਜੀ ਦੀ ਮੁਲਾਕਾਤ ਕੀਤੀ। ਇਸੇ ਦਿਨ ੧ ਅਕਤੂਬਰ ਕੰਧਾਰਾ ਸਿੰਘ ਦੀ ਤੇਜਾ ਸਿੰਘ ਵਾਲੇ ਮੁਕੱਦਮੇ ਦੀ ਤਰੀਕ ਹਿਸਾਰ ਸੀ। ਸੰਤ

ਰਤਨ ਸਿੰਘ ਜੀ ਚੱਕਰਵਰਤੀ ਜੀ ਆਦਿ ਬਾਹਰ ਖੜੇ ਰਹੇ। ਬਾਬਾ ਜੀ ਚਰਨੀ ਲੱਗੇ ਤੇ ਕੁਝ ਬਚਨ ਬਲਾਸ ਭੀ ਹੋਏ। ਫਿਰ ੨੪ ਅੱਸੂ ਵੀ ਸਤਿਗੁਰੂ ਜੀ ਮੁਲਾਕਾਤ ਕੀਤੀ। ਇਸ ਦਿਨ ਕੰਧਾਰਾ ਸਿੰਘ ਦੀ ਹਿਸਾਰ ਤਰੀਕ ਸੀ। ੨੯ ਅੱਸੂ ਭੀ ਤਰੀਕ ਹੋਈ। ਇਸੇ ਦਿਨ ਹੀ ਸਰਸੇ ਦੀ ਸੰਗਤ ਵੱਲੋਂ ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਦਿਨ ਦਾ ਮੇਲਾ ਸੀ।

੩੦ ਅੱਸੂ ਨੂੰ ਹਿਸਾਰ ਦੀ ਸੰਗਤ ਵੱਲੋਂ ਇਸੇ ਗੁਰਪੁਰਬ ਦਾ ਮੇਲਾ ਸੀ। ਮੈਨੂੰ ਤੇ ਪੰਡਿਤ ਗੋਪਾਲ ਸਿੰਘ ਜੀ ਨੂੰ ਸਤਿਗੁਰੂ ਜੀ ਸਾਥ ਲੈ ਹਿਸਾਰ ਦਰਸ਼ਨ ਦਿੱਤੇ ਦਲੀਪ ਸਿੰਘ ਵੱਲ। ਰਾਤ ਪੰਡਿਤ ਜੀ ਬੜਾ ਰਸ ਭਰਿਆ ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਤੇ ਦਿਵਾਨ ਲਾਇਆ। ਅਗਲੇ ਰੋਜ਼ ਇੱਕੋ ਬਗੀਚੇ ਵਿੱਚ ਜਾਏ ਬੈਠੇ ਸਤਿਗੁਰੂ ਜੀ ਮੈਂ ਤੇ ਪੰਡਿਤ ਜੀ। ਮੈਂ ਇਸੇ ਦਿਨ ਹਿਸਾਰੋਂ ਬੜੇ ਵਕੀਲ ਤੋਂ ਅਮਰਾਸਰ ਦੇ ਸਿੱਖਾਂ ਦੀਆਂ ਨਹਿਰ ਦੇ ਕਟ ਬਾਬਤ ਤੇ ਬਰੀ ਹੋਣ ਦੀਆਂ ਤਰੀਕਾਂ ਲਈਆਂ। ਅਗੇ ਅਨੁਮਾਨ ਹੀ ਲਿਖਿਆ ਸੀ। ਇਹ ਕੱਟ ੨੮-੨੯ ਅਕਤੂਬਰ ੧੯੫੬ ਦੀਂ ਵਿਚਲੀ ਰਾਤ ਨੂੰ ਹੋਇਆ ਸੀ। ਤੇ ੬੮ ਸਿੱਖ ਨਜਾਇਜ ਹੀ ਪੁਲਸ ਨੇ ੫-੯-੫੭ ਈ. ਤਕ ਰੋਲੇ ਸੀ। ਅੰਤ ਸਿੱਖ ਬਰੀ ਹੋਏ ਤੇ ਬਾਗੜੀਆਂ ਦੀਆਂ ਫੋਟੂਆਂ ਦਿਖਾ, ਪਾਣੀ ਲਾਂਦੇ ਤੇ ਫਸਲ ਬੀਜਦੇ। ਤੇ ਬਾਗੜੀਆਂ ਨੂੰ ਹਰਜ ਭਰ ਸ਼ਰਮਿੰਦਾ ਹੋਣਾ ਪਿਆ ਸਣੇ ਦੇਵੀ ਲਾਲ ਦੇ ਜਿਨ੍ਹਾਂ ਕਿਹਾ ਸੀ ਅਸੀ ਰੁੜ੍ਹ ਗਏ ਹਾਂ।

ਹਿਸਾਰ ਮੇਲੇ ਦੇ ਭੋਗ ਸਮੇਂ ੧ ਕੱਤਕ ਕੜਾਹ ਪ੍ਰਸ਼ਾਦਿ ਪਾਸ ਸਿੱਖ ਮੈਲੇ ਹੀ ਥਾਂ ਬੈਠਾ ਸੀ ਤੇ ਦੂਜੇ ਸਿੱਖ ਨਾਲ ਗੱਲਾਂ ਭੀ ਕਰਦਾ ਸੀ। ਸਤਿਗੁਰੂ ਜੀ ਕਿਹਾ, "ਕਰ ਇਸ਼ਨਾਨ ਪਵਿੱਤਰ ਹੋਇ ਬਹੈ। ਨਾਮ ਗੁਰੂ ਬਿਨ ਅਵਰ ਨ ਕਹੈ"। ਤੂੰ ਮੈਲੇ ਥਾਂ ਬੈਠਾ ਤੇ ਗੱਲਾਂ ਭੀ ਕਰਦਾ ਹੈਂ। ਸਿੱਖ ਨੇ ਆਪਦੇ ਕੰਨਾ ਨੂੰ ਹੱਥ ਲਾ ਭੁੱਲ ਦੀ ਮਾਫੀ ਮੰਗੀ।

ਸਤਿਗੁਰੂ ਜੀ ਦਲੀਪ ਸਿੰਘ ਵੱਲ ਘਰ ਖੂਹੀ ਤੇ ਭਰੋਸੇ ਵਾਲਾ ਸਿੱਖ ਜਾਣ ਰਹਿੰਦੇ ਸੀ। ਇਸ ਦੀ ਭਾਈ ਰਾਇ ਸਿੰਘ ਜੀ ਵਾਂਗੂੰ ਏਕ ਸਮੇਂ ਰਾਤ ਮੰਡੀਉਂ ਸਕੇਤ ਨੂੰ ਜਾਂਦਿਆਂ ਆਪ ਸਹਾਇਤਾ ਕੀਤੀ ਸੀ। ਇਹ ਸਭ ਵਾਰਤਾ ੯੬ ਪੰਨੇ ਤੋਂ ੯੯ ਪੰਨੇ ਤਕ ਸ਼ਰਧਾਂਜਲੀ ਅੰਕ ੨੦੧੯ ਤੇ ਹੱਡ ਬੀਤੀ ਦਲੀਪ ਸਿੰਘ ਜੀ ਵੱਲੋਂ ਹੀ ਹੈ ਚਿਤਰੇ ਤੋਂ ਬਚੌਣ ਦੀ ਤੇ ਠੰਢ ਵਿੱਚ ਮੰਡੀਓ ਜਾਣ ਦੀ ਰਾਤ।

## *ਮਜਿਸਟ੍ਰੇਟ ਦੀ ਬਦਲੀ*

ਸਰਸੇ ੨੯ ਅਕਤੂਰਬ ੧੯੫੮ ਬਾਬਾ ਜੀ ਦੀ ਤਰੀਕ ਹੋਈ ਤੇ ਜੈ ਚੰਦ੍ਰ ਮਜਿਸਟ੍ਰੇਟ ਅਗਰਵਾਲ ਕਿਹਾ, ਮੈਂ ਹੁਣ ਹੋਰ ਥਾਂ ਬਦਲੀ ਹੋਣ ਕਰ ਜਾ ਰਿਹਾ ਹਾਂ, ਮੈਥੋਂ ਕੋਈ ਭੂਲਾਂ ਹੋਈਆਂ ਹੋਣਗੀਆਂ ਆਪ ਨੇ ਮੁਆਫ ਕਰਨਾ। ਬਾਬਾ ਜੀ ਜੋਗ ਫਲ ਤੇ ਜਲ ਪ੍ਰਸ਼ਾਦ ਖੁਲੇ ਤੌਰ ਇੰਜ ਬਾਹਰੋਂ ਜਾਣਾ ਕਿਹਾ ਹੋਇਆ ਸੀ।

ਦਰਸ਼ਨ ਸਿੰਘ ਪੰਡੋਰੀ ਤੇ ਦਸੌਧਾ ਸਿੰਘ ਨਕੌੜੇ ਦੇ ਨੇ, ਕੁਝ ਨਕੌੜੇ ਦੇ ਕੁਝ ਸੰਤ ਨਗਰ ਦੇ ਸਿੱਖ ਐਵੇਂ ਹੀ ਲਿਖਾ ਮੁਕੱਦਮੇਂ ਖਰਾਬ ਕਰਨ ਨੂੰ ਛੱਡੇ ਹੋਏ ਸੀ। ੭ ਸਿੱਖ ਜਮਾਨਤਾਂ ਦੇ ਕੇਸ ਚੋਂ ਅਗਰਵਾਲ ਬਰੀ ਕੀਤੇ ਤੇ ਕਿਹਾ ਜਿਸ ਨੂੰ ਖਤਰਾ ਸੀ ਸੋ ਮਰ ਗਿਆ ਹੈ ਇਹਨਾਂ ਤੇ ਮੁਕੱਦਮਾਂ ਕੇਹਾ ਹੈ ਹੁਣ ਜਮਾਨਤਾਂ ਦਾ? ਇਸ ਦਿਨ ਤੋਂ ਅਗੋਂ ੮ ਨਵੰਬਰ ਤਰੀਕ ਭੀ ਪਾਈ ਸੁਣਾਈ ਇਸ ਨੂੰ ਉਪਰ ਲਿਖ ਕੇ ਉਚੇਚਾ ਬਦਲਾਇਆ ਕਿ ਇਸ ਦੇ ਅੰਦਰ ਕੂਕਿਆਂ ਦੀ ਕੁਝ ਕਦਰੇ ਰਿਐਤ ਹੈ।

## *ਸਤਿਗੁਰੂ ਜੀ ਦਿੱਲੀ ਵਿੱਚ*

ਸਤਿਗੁਰੂ ਜੀ ਇੱਕ ਕੱਤਕ ਹੀ ਦਿੱਲੀ ਪੁੱਜੇ। ੨੪, ਅਰਾਮ ਬਾਗ ਲੇਨ, ਸੁਚਾ ਸਿੰਘ ਦੇ ਘਰ ਤੇ ੨ ਕੱਤਕ ਨੂੰ ਵਜ਼ੀਰ ਸਿੰਘ ਜੀ ਤਲਿਹਾੜੇ ਵਾਲਿਆਂ ਵੱਲ ੧੩/੩੨ , ਸ਼ਕਤੀ ਨਗਰ, ਅਖੰਡ ਪਾਠ ਹੁੰਦੇ ਦੀ ਰੌਣਕ 'ਚ ਦਰਸ਼ਨ ਦਿੱਤੇ ਸੰਤ ਪ੍ਰੀਤਮ ਸਿੰਘ ਜੀ ਪਦੀ ਵਾਲੇ ਆਪਣੇ ਸੰਗੀ ਕੀਰਤਨੀ ਜਥੇ ਸਮੇਤ ਏਥੇ ਆਏ ਹੋਏ ਸੀ। ੩ ਕੱਤਕ ਦਿੱਲੀ ਦੀ ਨਾਮਧਾਰੀ ਸੰਗਤ ਵੱਲੋਂ ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਦਿਵਸ ਨਮਿੱਤ ਮੇਲਾ ਹੋਇਆ, ਪਹਾੜ ਗੰਜ, ਚਿਤਰ ਗੁਪਤਾ ਰੋਡ, ਨਾਮਧਾਰੀ ਧਰਮਸ਼ਾਲਾ ਵਿੱਚ। ਇਸ ਮੇਲੇ ਵਿੱਚ ਚੱਕਰਵਰਤੀ ਜੀ ਦੀ ਵਿਆਖਿਆ ਰੀਕਾਰਡ ਕੀਤੀ ਗਈ। ਰੀਸਰਚ ਵਜੋਂ ਸੰਤ ਜੀ ਨੇ ਵਡ ਤੀਰਥ ਦੀ ਸਾਖੀ ਵਿੱਚੋਂ ਤੁਕਾਂ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਬਾਬਤ ਸੁਣਾਈਆਂ। ਪੰ: ਸੁਦਰ ਲਾਲ ਜੀ ਮਹਾਤਮਾ ਗਾਂਧੀ ਜੀ ਦੇ ਸੰਗਤੀ ਤੇ ਭਾਰਤ ਮੇਂ ਅੰਗਰੇਜੀ ਰਾਜ, "ਹਜ਼ਰਤ ਮੁਹੰਮਦ ਤੇ ਇਸਲਾਮ" ਤੇ "ਸੁਲਾਹ ਦਾ ਪੈਗਾਮ" ਆਦਿ ਕਿਤਾਬਾਂ ਦੇ ਕਰਤੇ, ਡਾ: ਸੈਫੂਦੀਨ ਕਿਚਲੂ ਜੀ ਭੀ ਬੋਲੇ। ਸਭ ਨੇ ਗੁਰੂ ਹਰੀ ਸਿੰਘ ਜੀ ਨੂੰ ਸ਼ਾਂਤੀ ਦਾ ਅਵਤਾਰ ਤੇ ਜਰਨ ਸਕਤ ਵਾਲਿਆ ਦਾ ਆਦਰਸ਼ ਜੀਵਨ ਸੁਣਾਇਆ।

## *ਨਾਮਧਾਰੀ ਧਰਮਸ਼ਾਲਾ ਪਹਾੜ ਗੰਜ*

ਇਹ ਨਾਮਧਾਰੀ ਧਰਮ ਸ਼ਾਲਾ ਪਹਿਲੋਂ ਜੈ ਪੁਰ ਵਲੇ ਮੰਦਰ ਦੇਵੀ ਤੇ ਚਿਤਰ ਗੁਪਤਾ, ਹਨੂੰਮਾਨ ਆਦਿ ਮੰਦਰਾਂ ਦੇ ਵਿਚਾਲੇ ਸੀ ਤੇ ਇੱਕ ਬ੍ਰਾਹਮਣੀ ਦੇਵੀ ਦੇ ਮੰਦਰ ਦੀ ਸੇਵਕਾ, ਇਸ ਵਿੱਚ ਰਹਿੰਦੀ ਸੀ ਤੇ ਸਿੱਖ ਇਸ ਜਗਾ ਤੋਂ ਦੱਖਣ ਸੰਤਾਂ ਸਿੰਘ ਵਿਰਦੀ ਦੇ ਕੁਆਟਰ ਵਿੱਚ ਸੀ। ਗੁਰੂਦੁਵਾਰਾ ਗ੍ਰੰਥ ਸਾਹਿਬ ਪ੍ਰਕਾਸ਼ਦੇ, ਏਧਰ ਪਹਾੜ ਤੇ ਉਜਾੜ ਸੀ। ਪੁਰਾਣੀ ਦਿੱਲੀ ਦੁਆਲੇ ਕੰਧ ਸੀ ਜੋ ਅਜੇ ਭੀ ਹੈ ਕਿਤੇ ਕਿਤੇ। ਇੰਦਰ ਸਿੰਘ ਪਿਤਾ ਝੰਡਾ ਸਿੰਘ ਮਾਤਾ ਮੰਗਲਾਂ ਗੋਤ ਬਮਰਾਹ ਮਾਨ ਚੋਪੜੇ ਜਿਲਾ ਗੁਰਦਾਸਪੁਰ ਦਾ ਗੱਲਾ ਵਾਹੁੰਦਾ ਸੀ ਤੇ ਸਤਿਗੁਰੂ

ਜੀ ਦਾ ਸ਼ਰਧਾਲੂ ਸੀ।* ਸੋਖੀ ਉਟਾਲਾ, ਜ਼ਿਲ੍ਹਾ ਲਧਿਆਣੇ ਦਾ, ਬਟਵਾਰੇ ਬਾਅਦ ਪਹਿਲਾਂ ਮਿਊਂਸਪਲ ਕਮੇਟੀ ਦਾ ਮੈਂਬਰ ਬਣਿਆ। ਇਸ ਨੇ ਭੀ ਮਦਦ ਕੀਤੀ ਇਸ ਥਾਂ ਤੇ ਕਬਜਾ ਬਹਾਲ ਰਖਣ ਵਿੱਚ ਤੇ ਹੋਰ ਕੂਕਿਆਂ ਨੂੰ ਰਮੇਸ਼ ਨਗਰ ਵਿੱਚ ਵਸਾਉਣ ਤੇ ਇਮਾਨਦਾਰੀ ਵਿਖਾਣ ਕਰ ਇਸ ਬਹੁਤ ਇੱਜ਼ਤ ਮਾਨ ਪਾਇਆ ਸਰਕਾਰੇ ਤੇ ਸਿੱਖੀ ਵਿੱਚ। ਇਸ ਜਗਾ ਦੇ ਪਿਛੇ ਦੇਵੀ ਦਾ ਮੰਦਰ ਤੇ ਸਾਹਵੇਂ ਚਿਤਰ ਗੁਪਤਾ ਤੇ ਹਨੂੰਮਾਨ ਦੀ ਜਗਾ ਵਿਖਾ ਬ੍ਰਾਹਮਣੀ ਦੀ ਵੱਸੋਂਵਾਲੀ ਜਗਾ ਕਰ ਸਫਲ ਹੋਏ। ਤਲੇ ਤੇ ਹੁਣ 'ਨਵਾਂ ਹਿੰਦੁਸਤਾਨ' ਦਾ ਦਫਤਰ ਹੈ। ਉਪਰ ਚੁਬਾਰਾ ਲੰਗਰ ਦੀ ਜਗ੍ਹਾ ਕਮਰਾ ਗ੍ਰੰਥ ਸਾਹਿਬ ਤੇ ਸਿੱਖਾਂ ਜੋਗ ਸੁਵਿਧਾ ਕਮਰੇ ਸਾਧ ਸੰਗਤ ਵੱਲੋਂ ਪਾਏ ਹੋਏ ਹਨ।

ਸਰਕਾਰੇ ਮਹਾਰਾਜ ਨਿਹਾਲ ਸਿੰਘ ਜੀ ਅਗੇ ਹੋ ਵਿਰੋਧਤਾ ਕੀਤੀ ਅਮਰ ਸਿੰਘ ਨਿਰਮਾਣ ਜਿਹਾਂ ਨੂੰ ਨਾਲ ਲੈ ਕਿਹਾ ਰਾਮਗੜੀਆਂ ਦੀ ਧਰਮਸ਼ਾਲਾ ਲਿਖੀ ਜਾਵੇ ਪਰ ਸਤਿਗੁਰੂ ਜੀ ਤੇ ਇੰਦਰ ਸਿੰਘ ਅਤੇ ਬ੍ਰਾਹਮਣੀ ਨਾਮਧਾਰੀ ਪੰਥ ਦਾ ਪੱਖ ਪੂਰਿਆ। ਇੰਦਰ ਸਿੰਘ ਦੀ ਸਿੱਖਾਂ ਅੰਦਰ ਉਸ ਤਰ੍ਹਾਂ ਦੀ ਇੱਜਤ ਏ। (ਮੈਂ ਇਹ ਪੜਚੋਲ ੨੧ ਫੱਗਣ ੨੦੨੨ ਬਿਕ੍ਰਮੀ ਦੇ ਹੋਲੇ ਤੇ ਦਿੱਲੀ ਗਿਆ ਕੀਤੀ ਸੀ ਸਾਧਾਂ ਤੇ ਇੰਦਰ ਸਿੰਘ ਤੋਂ)-- ੩ ਕੱਤਕ ੨੦੧੫, ਰਾਤ ਨਾਮਧਾਰੀ ਧਰਮਸ਼ਾਲਾ ਕਵੀ ਦਰਬਾਰ ਵੀ ਹੋਇਆ।

ਸਮੱਸਿਆ ਸੀ "ਨਹੀ ਸੀ ਮੁਰਝਾਣ ਦਿੱਤਾ ਸਿੱਖੀ ਵਾਲੇ ਬਾਗ ਨੂੰ" ਤੇ " ਮਾਤਾ ਸਦਾ ਕੌਰ ਜੀ ਦੇ ਲਾਲ ਨੇ।" ਕਵੀ ਬੋਲੇ ਸਾਬਰ, ਗੁਲਸ਼ਨ, ਫਰਿਆਦੀ, ਤੇ ਤੁਲਸੀ। ਬਿਜਲੀ ਬਣਾਣ ਵੇਲੇ ਇੱਕ ਸਿੱਖ ਮਸਾਂ ਬਚਿਆ, ਨਾਲ ਹੀ ਚੰਬੜ ਗਿਆ ਸੀ ਕੁਦਰਤੋਂ ਧੜੰਮ ਡਿਗ ਬਚਿਆ।

## *ਮਨੁਖੀ ਫਰਜ਼*

ਸਤਿਗੁਰੂ ਜੀ ਜਵਾਹਰ ਲਾਲ ਜੀ ਦੇ ਜਵਾਈ ਫਿਰੋਜ਼ ਗਾਂਧੀ ਦੀ ਸੁਰਤ ਨੂੰ ਗਏ। ਇੱਕ ਸਿੱਖ ਕਿਹਾ, ਆਪ ਆਖਦੇ ਹੋ ਮੈਂ ਜਵਾਹਰ ਲਾਲ ਜੀ ਤੇ ਨਰਾਜ ਹਾਂ ਤੇ ਉਸਦੇ ਜਵਾਈ ਦੀ ਸੁਰਤ ਨੂੰ ਗਏ ਹੋ। ਸਤਿਗੁਰੂ ਜੀ ਉੱਤਰ ਦਿੱਤਾ ਮੈਂ ਕੈਰੋਂ ਦੀ ਸੁਰਤ ਲੈਣ ਨੂੰ ਵੀ ਤਿਆਰ ਹਾਂ। ਇਹ ਮਨੁੱਖੀ ਫਰਜ ਹੈ। ਗੁਰੂ ਹਰੀ ਸਿੰਘ ਸੁਖੂ ਤੇ ਘੁਮੰਡੇ ਦੀ ਸੁਰਤ ਨੂੰ ਜਾਂਦੇ ਰਹੇ ਸੀ। ਆਖਦੇ ਸੀ ਇਹ ਉੱਚੀ ਆਤਮਾਂ ਵਾਲੇ ਦਾ ਧਰਮ ਹੈ।

ਸਤਿਗੁਰੂ ਜੀ ੪ ਕੱਤਕ, ਲਾਲਾ ਹਰਦੇਵ ਸਹਾਇ ਨਾਲ ਇੱਕ ਗਊ ਸ਼ਾਲਾ ਜਾ ਦੇਖੀ ਤੇ ਇੱਕ ਗਊ ਭਗਤ ਹੰਸਰਾਜ ਦੇ ਘਰ ਭੀ ਗਏ ਤੇ ਜੋ ਉਨ੍ਹਾਂ ਗਊ ਪ੍ਰਦਰਸ਼ਨੀ ਕਰੀ ਸੀ ਉਸ ਲਈ ਕਣਕ ਤੇ ਘਿਉ ਦੇਣਾ ਮੰਨ ਆਏ।

---

* ਉਸ ਬ੍ਰਾਹਮਣੀ ਨੇ ਇਹ ਜਗਹ ਇੰਦਰ ਸਿੰਘ ਨੂੰ ਦੇ ਦਿੱਤੀ। ਕਰਤਾਰ ਸਿੰਘ

Namdhari Elibrary NamdhariElibrary@gmail.com

### ਵਿਰੱਕਤ

ਸਤਿਗੁਰੂ ਜੀ ਪਾਸ ਬਾਸ ਖੇੜੀ ਨੈਣੀਤਾਲ ਦਾ ਗੁਰਦਿਆਲ ਸਿੰਘ ਪਿਤਾ ਉਜਾਗਰ ਸਿੰਘ ਕੈਨੇਡਾ ਰਹਿੰਦੇ ਵੱਲੋਂ ਚਿੱਠੀ ਔਣ ਕਰ ੪ ਕੱਤਕ ਫੇਰ ਆਇਆ ਜੋ ੧੪ ਅੱਸੂ ਜੀਵਨ ਨਗਰ ਭੀ ਗਿਆ ਸੀ। ਅਰਜ ਕੀਤੀ ਮੇਰੀ ਤੇ ਮੇਰੇ ਪਿਤਾ ਦੀ ਹੋਰ ਹਰ ਥਾਂ ਪ੍ਰਤੀਤ ਨਹੀ ਟਿਕਦੀ। ਕਿਤੇ ਕੁਝ ਵਰਤਦਾ, ਕਿਤੇ ਕੁਝ ਵਰਤਦਾ ਏ, ਤੁਸੀਂ ਸੋ, ਦੋ ਲਖ ਲੈ ਲਓ ਭਾਵੇਂ ਲੰਗਰ ਤੇ ਹੋਰ ਚੰਗੇ ਥਾਂ ਵਧੀ ਮਾਇਆ ਨੂੰ ਲਾ ਦਿਉ ਜੇ। ਸਤਿਗੁਰੂ ਜੀ ਉੱਤਰ ਦਿੱਤਾ ਜੇ ਤੁਹਾਡੀ ਹੋਰ ਥਾਂ ਕਿਸੇ ਤੇ ਪ੍ਰਤੀਤ ਹੀਂ ਟਿਕਦੀ ਤਾਂ ਮੇਰੀ ਭੀ ਇਸ ਮਾਇਆ ਤੇ ਨਹੀ ਟਿਕਦੀ ਤੇ ਮੈਂ ਨਹੀਂ ਲੈਣੀ। ਉਹ ਨਿਰਾਸ ਹੋ ਚਲਾ ਗਿਆ। ਕਈ ਸਿੱਖਾਂ ਉਸਨੂੰ ਪ੍ਰਸ਼ਾਦ ਛਕਾ ਹੌਸਲਾ ਦਿੱਤਾ ਕਿ ਤੂੰ ਥੋੜਾ ਚਿਰ ਅਟਕ ਅਸੀ ਝਟ ਕੁ ਨੂੰ ਸਤਿਗੁਰੂ ਜੀ ਪਾਸ ਅਰਜ ਕਰਾਂਗੇ ਜੇ ਮੰਨ ਲੈਣ । ਸਿੱਖਾਂ ਸਤਿਗੁਰੂ ਜੀ ਪਾਸ ਅਰਜ ਕੀਤੀ, ਦੋ ਲਖ ਮਿਲਦਾ ਹੈ, ਕਿਸੇ ਧਰਮ ਖਾਤੇ ਲਾ ਦਿਉ ਜੇ। ਨਿਤ ਨਿਤ ਨਹੀ ਏਤਨੀ ਮਾਇਆ ਔਦੀ। ਸਤਿਗੁਰੂ ਜੀ ਉੱਤਰ ਦਿੱਤਾ ਮੈਂ ਸਾਧਾਂ ਬਿਰਧਾਂ ਤੋਂ ਬਚਨ ਸੁਣਿਆ ਹੈ, ਇੱਕ ਨਿਰਮਲੇ ਸੰਤ ਵਿਰੱਕਤੀ ਈਸ਼ਰ ਸਿੰਘ ਜੀ ਸੀ। ਉਹਨਾਂ ਨੂੰ ਕਿਸੇ ਰਾਜੇ ਇੱਕ ਲੱਖ ਰੁਪੈਆ ਮੱਥਾ ਟੇਕਿਆ। ਉਹਨਾਂ ਕਿਹਾ ਤੂੰ ਚੁਕ ਲੈ ਮੈਂ ਵਿਰੱਕਤੀ ਹਾਂ। ਰਾਜੇ ਕਿਹਾ, ਮੇਰੀ ਮਾਇਆ ਆਪ ਦੇ ਰਾਹੀ ਪਰ ਉਪਕਾਰ ਵੱਲ ਲੱਗ ਸਫਲ ਹੋ ਜਾਵੇਗੀ। ਸੰਤਾਂ ਕਿਹਾ, ਮੈਂ ਚੂਹੜਾ ਨਹੀ ਤੇਰਾ, ਕੂੜਾ ਆਪਣੇ ਸਿਰ ਤੇ ਚੁਕ ਸੁਟਾਂ, ਤੇਰੇ ਮੰਦਰ ਦੀ ਸਫਾਈ ਕਰਾਂ। ਰਾਜੇ ਨਿਰਾਸ਼ ਹੋ ਧਨ ਚੁਕ ਲਿਆ ਤੇ ਕਿਹਾ ਲੈ ਲੈਂਦਾ, ਲੱਖ ਕੇਹੜਾ ਨਿਤ ਨਿਤ ਟਿਕਦਾ ਏ ਤੇ ਟੇਕਣ ਵਾਲਾ ਔਂਦਾ ਏ। ਸੰਤਾਂ ਕਿਹਾ ਜੇ ਲੱਖ ਨਿਤ ਨਿਤ ਮੱਥਾ ਨਹੀ ਟਿਕਦਾ ਤਾਂ ਲਖ ਤਿਆਗਣ ਵਾਲਾ ਭੀ ਵਿਰਲਾ ਹੀ ਹੁੰਦਾ ਹੈ। ਰਾਜਾ ਤੇ ਟੁਰ ਗਿਆ ਸੰਤਾਂ ਦੇ ਮੇਲੀਆਂ ਕਿਹਾ ਜਿਵੇਂ ਤੁਸਾਂ ਲਖ ਲੈ ਲੈਣਾ ਸੀ, ਸਾਧੂਆਂ ਦੇ ਸੁਖ ਦੇ ਕਈ ਸਾਧਨ ਬਣਵਾ ਦੇਣੇ ਸੀ। ਪਰ ਸੰਤ ਵਿਰੱਕਤੀ ਜੀ ਫੇਰ ਭੀ ਨਾ ਮੰਨੇ।

ਸਤਿਗੁਰੂ ਜੀ ਕਿਹਾ ਭਾਈ ਸਿੱਖੋ ਮਾਇਆ ਦੇ ਵਰਤਣ ਵਿੱਚ ਬੜਾ ਸੁਆਦ ਹੈ ਪਰ ਤਿਆਗ ਵਿੱਚ ਉਸ ਤੋਂ ਭੀ ਬਹੁਤਾ ਹੈ। ਕੋਈ ਅਜਮਾ ਕੇ ਵੇਖ ਲਏ, ਮਾਇਆ ਦੇ ਵਰਤਣ ਵਿੱਚ ਪੈ ਮਨ ਮੈਲਾ ਹੁੰਦਾ ਹੈ ਜੇ ਜਰਾ ਕੁ ਭੀ ਸੰਜਮੋਂ ਵਧ ਵਰਤੇ ਲਬ ਵਿੱਚ ਪੈ ਵਾਕ ਹੈ "ਲਬ ਵਿਣਾਹੇ ਮਾਣਸਾਂ ਜਿਉ ਪਾਣੀ ਬੂਰ" ਸੰਤ ਮੰਗਲ ਸਿੰਘ ਜੀ ਨੇ ਨਨਕਾਣੇ ਦੇ ਮਹੰਤ ਨਰੈਣ ਦਾਸ ਵੱਲੋਂ ਮੇਰੇ ਅਗੇ ਦੋ ਵਾਰੀ ਕੁੰਜੀਆਂ ਧਰਣ ਤੇ ਕਿਹਾ ਸੀ, "ਤੁਸੀ ਲੈ ਲੋ ਸਾਧ ਸੰਗਤ ਮੌਜਾਂ ਲੁਟੇਗੀ।" ਮੈਂ ਕਿਹਾ ਸੀ, "ਤੈਨੂੰ ਕੀ ਪਤਾ ਇਹ ਲਬ ਕਿਹੜੇ ਖਾਤੇ ਵਿੱਚ ਸੁਟੇਗਾ।" ਤਿਵੇਂ ਹੁਣ ਤੁਹਾਨੂੰ ਕੀ ਪਤਾ ਏ ਇਹ ਮਾਇਆ ਕੈਸੀ ਹੈ ਕੀ ਨਤੀਜਾ ਇਸ ਦੇ ਲੈਣ ਦਾ ਨਿਕਲੇ? ਇਹ ਸੁਣ ਸਾਧਾਂ "ਆਪ ਨਵਾਂ ਨਰੋਆ" ਜਾਣ ਸਤਿਗੁਰੂ ਜੀ ਤੋਂ ਭੁੱਲ ਦੀ ਮਾਫੀ ਮੰਗੀ ਤੇ ਗੁਰਦਿਆਲ ਸਿੰਘ ਨੂੰ ਸਿੱਖਾਂ ਕਿਹਾ, ਸਤਿਗੁਰੂ ਜੀ ਨਹੀ ਮੰਨਦੇ, ਤੂੰ ਜਾਹ।

Namdhari Elibrary NamdhariElibrary@gmail.com

## ਗੱਲ ਉੱਚੀ ਬਿਰਤੀ ਦੀ

ਸਤਿਗੁਰੂ ਜੀ ਸਾਧਾਂ ਨਾਲ ਬਚਨ ਕੀਤਾ "ਤੁਸੀ ਮੈਨੂੰ ਪਕੇ ਮਕਾਨ ਛੱਤਦਿਆਂ ਦੇਖ ਰੀਸ ਕਰਦੇ ਹੋ। ਪਰ ਮੈਨੂੰ ਛਡਨ ਦੀ ਛਿੱਡੀ ਜਿੰਨੀ ਛੋਬ ਨਹੀਂ ਹੋਣੀ। ਜਿਸ ਨੂੰ ਛੋਭ ਹੋਣੀ ਹੋਵੇ ਮੇਰੀ ਰੀਸੇ ਸਭ ਛਡੇ ਮਤੇ ਫਸ ਅੰਤ ਬਿਰਤੀ ਬੇ ਰਸ ਕਰੇ। ਮੈਂ ਮਹਾਂ ਪੁਰਖਾਂ ਦੀ ਸੰਗਤ ਕੀਤੀ ਹੈ ਤੇ ਰਾਤ ਜਾਗ ਠੰਢ ਠਕਾ ਝਾਗਣ ਵਾਲਿਆਂ ਦੀਆਂ "ਜਾਗਣ ਸੰਤ ਜਨਾਂ ਮੇਰੇ ਰਾਮ ਪਿਆਰੇ" ਸੁਰਾਂ ਸ਼ਬਦ ਸੁਣੇ ਹਨ। ਸੰਤ ਭਾਨ ਸਿੰਘ ਜੀ ਕੁੱਜਰਾਂ ਵਾਲਿਆਂ ਦੇ ਘਰੋਂ ਬੇਬੇ ਦਿਆਲਾਂ ਪਿਛਲੀ ਰਾਤੇ ਜਾਗ ਜੰਗਲ ਹੋ ਦਾਤਨ ਇਸ਼ਨਾਨ ਕਰਨ ਸਮੇਂ ਸ਼ਬਦ ਪੜ੍ਹਦੀ ਸੀ ਤੇ ਖੂਹੀ ਦੇ ਦੁਆਲੇ ਮੋਮਨ ਜਾਗ ਲਾ ਇਲਾ ਇਲ ਇਲਾ ਮਹੰਮਦ ਰਸੂਲ ਲਿਲਾ ਪਾਸੇ ਪਰਤ ਬੈਠ ਪੜ੍ਹਦੇ ਸੀ। ਦਿਆਲਾਂ ਕੁਜਰਾਂ ਦੀ ਜਮ ਪਲ ਸੀ। ਸਭ ਭੈਣ ਭੂਆ ਆਖ ਅਦਬ ਕਰਦੇ ਸੀ ਜਿਸ ਦਿਨ ਬੇਬੇ ਦਿਆਲਾਂ ਚੜ੍ਹ ਗਈ ਤੇ ਅਗਲੇ ਰੋਜ ਕਿਸੇ ਸ਼ਬਦ ਰਸੀਲੀ ਸੁਰ ਨਾਲ ਨਾ ਪੜ੍ਹਿਆ ਮੈਂ ਕੁਜਰੀ ਜਾ ਬਜੁਰਗਾਂ ਮੁਸਲਮਾਲਾਂ ਤੋਂ ਸੁਣਿਆ ਹੈ। ਇੱਕ ਬਜੁਰਮ ਮੋਮਨ ਕਿਹਾ ਸੀ ਹੁਣ ਸਾਨੂੰ ਸੁਤਿਆਂ ਨੂੰ ਕਿਸ ਜਗਾਣਾ ਏ। ਜੋ ਬਾਂਗ ਬੁਲੇਲ ਹਾਂ ਉਹਹ ਬੇਬੇ ਦਿਆਲਾਂ ਸਭ ਮੋਮਨਾਂ ਦੇ ਉਠਣ ਲਈ ਸੁਰ ਰਸੀਲੀ ਵਿੱਚ ਦੇਂਦੀ ਸੀ ਤਾਂ ਉਸ ਮੋਮਨ ਕਿਹਾ ਸੀ "ਮਹਿਰਮ ਯਾਰ ਮੀਆਂ ਉਹ ਤੇ ਚਲ ਗਏ ਨੀ ਜੋੜੇ ਆਦਮੀ ਨੇਕ ਜਮਾਨਿਆਂ ਦੇ" ਸਤਿਗੁਰੂ ਜੀ ਇਹ ਬਚਨ ਕਰ ਕਿਹਾ, ਉਸ ਬੇਬੇ ਦਿਆਲਾਂ ਦਾ ਪੁਤ੍ਰ ਗੁਰਦਿਆਲ ਸਿੰਘ ਸੰਘ ਨਗਰ ਰਸੀਲੀ ਸੁਰ ਤੇ ਗੁਰਮਾਰਗ ਦੀ ਲਗਣ ਵਾਲਾ ਤੇ ਹੈ ਪਰ ਉਹ ਰਸੀਲੀਆਂ ਰੂਹਾਂ ਹੁਣ ਕਿਥੇ ਰਹੀਆਂ ਹਨ।

## ਜ਼ੁਬਾਨੋਂ ਨਾ ਪਰਤਦਾ

ਸਤਿਗੁਰੂ ਜੀ ਪਾਸ ਦਿੱਲੀ ਸੁਚਾ ਸਿੰਘ ਦੇ ਘਰ ਗਿਆਨੀ ਜੈਲ ਸਿੰਘ ਵਜੀਰ ਆ ਚਰਨੀ ਲੱਗਾ। ਬਚਨ ਬਲਾਸ ਛਿੜੇ ਤਾਂ ਸਤਿਗੁਰੂ ਜੀ ਕਿਹਾ ਮੇਰਾ ਕੈਰੋਂ ਤੇ ਇਸ ਲਈ ਰੋਸ ਹੈ ਉਸ ਸਿੱਖਾਂ ਨੂੰ ਕਹਿ ਕੇ ਕਿ ਬੀਰ ਸਿੰਘ ਦਾ ਖਿਆਲ ਰੱਖਾਂਗਾ, ਬਾਅਦ ਦੇਵੀ ਲਾਲ ਜਿਹਾ ਦੇ ਕਹੇ ਵਰੰਟ ਜਾਰੀ ਕਰਾ ਦਿੱਤੇ ਤੇ ਹੋਰ ਸਰਕਾਰੀ ਲੋਕਾਂ ਨੂੰ ਮੇਰੇ ਤੇ ਸਿੱਖਾਂ ਦੇ ਖਿਲਾਫ ਸ਼ਹਿ ਦੇ ਗਿਆ। ਸੋ ਗਲ ਕੀਤੀ ਜਿਵੇਂ ਆਖਦੇ ਹਨ, "ਜਟ ਜਬਾਨ ਦਾ ਕੱਚਾ ਤੇ ਖੋਰ ਦਾ ਪੱਕਾ ਹੁੰਦਾ ਹੈ" ਮੈਂ ਕੈਰੋਂ ਤੇ ਜਵਾਹਰ ਲਾਲ ਤੇ ਅਫਸੋਸ ਇਸ ਲਈ ਕਰਦਾ ਹਾਂ ਕਿ ਮੈਂ ਮੁਢੋਂ ਏਹਨਾਂ ਨਾਲ ਚੰਗਾ ਵਰਤਿਆ ਹਾਂ। ਜਦ ਮੈਨੂੰ ਕੰਮ ਪਿਆ ਹੈ ਤਾਂ ਇਹ ਉਲਟ ਚਲੇ ਹਨ। ਸਤਿਗੁਰੂ ਜੀ ਬਚਨ ਕੀਤਾ, "ਹੇਤੀ ਭੇਤੀ ਵਿੱਚ ਇੱਕ ਇਤਬਾਰ ਹੀ ਮਿਤ੍ਰਤਾ ਦੀ ਗੰਢ ਹੁੰਦਾ ਏ।" ਭਾਵੇਂ ਕਿੰਨਾ ਹੀ ਨਹਿਰੂ ਤੇ ਨਰਾਜ ਹਾਂ, ਮੇਰੇ ਸਾਹਵੇਂ ਕੋਈ ਕਵੇ ਤੇ ਸਹੀ ਜਵਾਹਰ

ਲਾਲ ਲੜਾਈ ਦਾ ਹਾਮੀ ਹੈ ਮੈਂ ਮੂੰਹ ਬੰਦ ਉਸ ਦਾ ਕਰ ਸਕਦਾ ਹਾਂ। ਨਹਿਰੂ ਨੂੰ ਚਾਹੀਦਾ ਸੀ ਮੇਰੇ ਨਾਲ ਕੀਤੀ ਜਬਾਨੋਂ ਨ ਪਰਤਦਾ ਤੇ ਕਹਿੰਦਾ ਮੈਂ ਮਜ਼ਬੂਰ ਹਾਂ ਤੂੰ ਗੁਸਾ ਨਾ ਕਰ। ਇੱਕ ਗੁਣ ਹੀ ਪ੍ਰੀਤ ਵਾਲੇ ਦਾ ਰਿਦੇ ਲੈ ਰੱਖੀਏ ਤਾਂ ਭੀ ਪਿਆਰ ਦਾ ਕੁਝ ਰਹਿ ਜਾਂਦਾ ਏ।

ਸਤਿਗੁਰੂ ਜੀ ਕਿਹਾ ਮੈਨੂੰ ਕੈਰੋਂ ਤੇ ਇਹ ਇਤਬਾਰ ਏ ਕਿ ਕੈਰੋਂ ਆਪਣੀ ਗੱਦੀ ਤੇ ਭਾਰਤ ਰਾਜ ਦਾ ਪੂਰਾ ਭਗਤ ਏ। ਭਾਵੇਂ ਧਰਮ ਕਰਮ ਨ ਰਹੇ ਤਾਂ ਭੀ ਉਹ ਇਹ ਦੋਵੇ ਚੀਜਾਂ ਨਹੀ ਛੱਡ ਸਕਦਾ। ਜੈਲ ਸਿੰਘ ਸੁਣ ਕਿਹਾ, "ਬਸ ਜੀ ਬਸ ਜੇ ਆਪ ਦੇ ਅੰਦਰ ਉਹਨਾਂ ਦੇ ਇੱਕ ਕਿਸੇ ਉਚੇ ਗੁਣ ਦੀ ਭੀ ਅਜੇ ਇਜਤ ਹੈ ਤਾਂ ਉਹਨਾਂ ਨੂੰ ਭੀ ਇਸ ਗੁਰੂਘਰ ਵਾਸਤੇ ਅੰਤ ਨਿਔਣਾਂ ਹੀ ਪਵੇਗਾ" ਤੇ ਚਲਾ ਗਿਆ। ਸਤਿਗੁਰੂ ਜੀ ਕਿਹਾ, ਇਸੇ ਤਰ੍ਹਾ ਹੀ ਸੋਝੀ ਵਾਲਿਆਂ ਨੂੰ ਸਭ ਕੁਝ ਦੋਹਾਂ ਲਾਂਭਾ ਤੋ ਲਭ ਜਾਦਾ ਏ।

ਸਤਿਗੁਰੂ ਜੀ ਮੈਨੂੰ ਤੇ ਧੀਰ ਨੂੰ ਦਿੱਲੀਓਂ, ਡੇਹਰਾਦੂਨ ਜਮੀਨ ਵੇਖਣ ਲਈ ਤੋਰਿਆ ਸੀ। ਡੋਈ ਵਾਲਿਉਂ ਖੰਡ ਦੀ ਮਿਲ ਦੇ ਇੰਜੀਨੀਅਰ ਇੰਦਰ ਸਿੰਘ ਜੋ ਜੀਵਨ ਨਗਰ ਰਹਿੰਦੇ ਨਰੈਣ ਸਿੰਘ ਠੇਕੇਦਾਰ ਦਾ ਸਪੁਤਰ ਨੂੰ ਨਾਲ ਲੈ ਤੁਰੇ ਤੇ ਮਾਜਰੇ ਕੀ ਜਮੀਨ ਦੇਖ ਆਏ ਵੇਖਿਆ ਸੁਣਿਆ ਸਤਿਗੁਰੂ ਜੀ ਨੂੰ ਦੱਸਿਆ। ਸਤਿਗੁਰੂ ਜੀ ਮੇਰੇ ਤੋਂ ਇੰਦਰ ਸਿੰਘ ਨੂੰ ਖਤ ਪਵਾਂਇਆ ੧੬-੧੭ ਨੂੰ ਏਥੇ ਗਊ ਪ੍ਰਦਰਸ਼ਨੀ ਤੇ ਆਉਣ ਲੱਗਾ, ਸੌਦਾ ਜਮੀਨ ਦਾ ਮੁਕਾ ਕੇ ਆਵੇ।

ਏਹਨੀ ਦਿਨੀ ਸਤਿਗੁਰੂ ਜੀ ਮੈਨੂੰ ਤੇ ਕਵੀ ਪ੍ਰੀਤਮ ਸਿੰਘ ਨੂੰ ਹੁਕਮਨਾਮੇ ਪੜ੍ਹਾ ਤੇ ਨੋਟ ਕਰਾਂਦੇ ਪਰ ਛੇਤੀ ਉਕਤਾ ਜਾਂਦੇ ਤੇ ਕਹਿੰਦੇ ਤਬੀਅਤ ਕੰਮ ਨਹੀਂ ਕਰਦੀ, ਤੇ ਬਣ ਰਹੇ ਤਬੇਲੇ ਵਿੱਚ ਜਾ ਉਪਰ ਖੜ ਭੀ ਉਸ ਦਾ ਕੁਝ ਖਿਆਲ ਕਰਦੇ। ੧੩ ਕੱਤਕ ਗੰਡਾ ਸਿੰਘ ਜੀ ਖਿਆਲੇ ਵਾਲਿਆਂ ਦੇ ਪੁਤਰ ਗੁਰਦੇਵ ਸਿੰਘ ਨੂੰ ਪਿਤਾ ਦੀ ਚੜ੍ਹਾਈ ਦੇ ਭੋਗ ਤੇ ਦਸਤਾਰ ਬੰਧਾਈ ਸੰਤ ਨਗਰ। ਏਨੀ ਦਿਨੀ ਪਾਕਿਸਤਾਨ ਦੀ ਰਾਜ ਬਦਲੀ ਹੋਈ। ਫੌਜੀ ਰਾਜ ਹੋਇਆ। ਮਿਰਜ਼ੇ ਸਕੰਦਰ ਤੇ ਅਯੂਬ ਖਾਂ ਇਨਕਲਾਬ ਕੀਤਾ। ਭਾਵੀ ਹੇਠਲੇ ਉਪਰ ਕੀਤੇ। ਫੌਜੀ ਤੌਰ ਬਹੁਤ ਕਰੜਾਈ ਕੀਤੀ। ਪਹਿਲੇ ਵਜੀਰ ਸਭ ਜੇਲੀ ਫੜ ਪਾਏ ਜਿਸ ਮਹਿਕਮੇ ਦੇ ਕਿਸੇ ਜਰਾ ਉਜ਼ਰ ਕੀਤਾ ਗੋਲੀ ਮਾਰ ਪਾਰ ਕੀਤਾ ਜਿੰਦਗੀ ਤੋਂ ਥੋੜੇ ਦਿਨਾਂ ਬਾਅਦ ਹੀ ਅਯੂਬ ਜੋਰ ਫੜ ਗਿਆ। ਸਿਕੰਦਰ ਅਸਤੀਫਾ ਦੇ ਕੋਟੇ ਜਾ ਟਿਕਿਆ ਸਣੇ ਟੱਬਰ। ਅਜੂਬ ਡਿਕਟੇਟਰ ਬਣ ਗਿਆ। ਫੌਜ ਦਾ ਪਹਿਰਾ ਹਰ ਥਾਂ ਦੇਖ ਪਤਵੰਤੇ ਹਿੰਦੁਸਤਾਨ ਔਣ ਲਗ ਪਏ।

## ਠਾਕੁਰ ਜੀ ਨੂੰ ਗੁਰਮੁਖੀ ਵਿਦਿਆ

੧੪ ਕੱਤਕ ਵੀਰਵਾਰ ਜੀਵਨ ਨਗਰ ਸੰਤ ਰਤਨ ਸਿੰਘ ਜੀ ਤੇ ਭਾਈ ਵਜੀਰ ਸਿੰਘ

Namdhari Elibrary NamdhariElibrary@gmail.com

ਜੀ ਸਤਿਗੁਰੂ ਜੀ ਦੀ ਰਜਾ ਨਾਲ ਠਾਕੁਰ ਦਲੀਪ ਸਿੰਘ ਤੋਂ ੧੧ ਰੁ ਤੇ ਕੁਝ ਬਦਾਮ ਮੱਥਾ ਟਿਕਾ ਵਿਦਿਆ ਦਿਵਾਉਣ ਲਈ ਮਾਸਟਰ ਦਲੀਪ ਸਿੰਘ ਜੀ ਪਾਸੋਂ ਗੁਰਮੁਖੀ ਅੱਖਰਾਂ ਦੀ ਸੰਥਾ ਦਿਵਾਈ। ਮਾਸਟਰ ਜੀ ਨੇ ੧ ਰੇਤੇ ਤੇ ਲਿਖ ਫਿਰ (ੳ) ਊੜਾ ਤੇ (ਅ) ਐੜਾ ਦੱਸਿਆ। ਦੂਜੇ ਦਿਨ ਕਲ ਦੇ ਦਸੇ ਅੱਖਰ ਠਾਕੁਰਾਂ ਤੋਂ ਸੁਣ ਦੇਖਿ ਈੜੀ, ਸੱਸਾ ਗੱਗਾ (ੲ, ਸ, ਗ) ਰੇਤੇ ਤੇ ਲਿਖ ਦੱਸੇ ਤੇ ਉਠਣ ਤੋਂ ਪਹਿਲਾ ਲਿਖੇ ਅੱਖਰ ਹੱਥ ਨਾਲ ਮਿਟਾ ਦਿੱਤੇ।

ਮਾਸਟਰ ਦਲੀਪ ਸਿੰਘ ਜੀ ਦਾ ਪਿਛਲਾ ਪਿੰਡ ਸਰਗੋਧੇ ਵਿੱਚ ਸ਼ੇਖੂ ਸੀ, ਗੋਤ ਅਰੋੜੇ ਟਕਰ। ਪਹਿਲਾਂ ਫੌਜ ਵਿੱਚ ਨੌਕਰ ਸੀ, ਅਜ਼ਾਦ ਹਿੰਦ ਫੌਜ ਵਿੱਚ ਵੀ ਮੁਸੀਬਤ ਕੱਟੀ। ਫਿਰ ਦਿੱਲੀ ਆ ਸੇਠਾਂ ਦੀ ਡਰਾਇਵਰੀ ਕੀਤੀ। ਮਸ਼ੀਨ ਪੱਠੇ ਕੁਤਰਨ ਵਾਲੀ ਵਿੱਚ ਆ ਸੱਜੀ ਬਾਂਹ ਕੱਟੀ ਗਈ। ਬਾਅਦ ਸਤਿਗੁਰੂ ਜੀ ਸੰਤ ਨਗਰ ਲੈ ਆਂਦੇ ਜਿਥੇ ਹੁਣ ਮਕਾਨ ਦਿੱਤਾ ਤੇ ਪੰਜ ਪੈਲੀਆਂ ਨੇੜੇ ਦੇ ੮੦ ਰੁਪਏ ਤਨਖਾਹ ਮਹੀਨਾ ਲਾ ਗੁਰੂ ਹਰੀ ਸਿੰਘ ਜੀ ਵਿਦਿਆਲੇ ਵਿੱਚ ਲਾਏ। ਸੋ ਹੁਣ ਸੰਤ ਦਲੀਪ ਸਿੰਘ ਜੀ ਬੜੇ ਸਾਂਤਕੀ, ਸਿਦਕ, ਭਰੋਸੇ, ਭਜਨ ਬਾਣੀਵਾਲੇ ਖੱਬੇ ਹੱਥ ਨਾਲ ਸੋਹਣੀ ਲਿਖਾਈ ਗੁਰਮੁਖੀ ਹਿੰਦੀ ਦੀ ਕਰ ਲੈਂਦੇ ਹਨ ਤੇ ਪ੍ਰਵਾਰ ਸਹਿਤ ਅਨੰਦ ਰਹਿੰਦੇ ਹਨ।

ਏਨੀਂ ਦਿਨੀ ਮੈਂ ਤੇ ਕੁਝ ਸਿੱਖ ਦਰਸ਼ਨ ਸਿੰਘ ਪੰਡੋਰੀ ਦੀ ਤੇ ਸਤਿਗੁਰੂ ਜੀ ਦੀ ਰਾਸਤੀ 'ਚ ਪਏ ਪਰ ਦਰਸ਼ਨ ਸਿੰਘ ਕਿਹਾ, ਕੁਸੰਗਤ ਨਹੀ ਛਡ ਸਕਦਾ। ਇਹ ਸੁਣ ਸਤਿਗੁਰੂ ਜੀ ਕਿਹਾ, ਤੁਸੀ ਜਤਨ ਛੱਡ ਦਿਓ "ਤੁੰਮੈ ਅੰਮ੍ਰਿਤ ਸੰਚੀਐ ਕੁੜਿਤ ਨ ਜਾਏ" ਜਿਹਾਂ ਸੁਲਾਹ ਦਾ ਕੀ ਲਭ ਨਿਕਲਨਾ ਹੈ। ਦਰਸ਼ਨ ਸਿੰਘ ਦਾ ਪਾਣੀ ਜੀਵਨ ਨਗਰ ਦੇ ਨੇੜੇ ਪੈਲੀਆਂ ਦਾ ਮੁਖਤਿਆਰ ਨਾ ਲੈਣ ਦੇਂਦੇ ਸੀ। ਵੱਡੇ ਬਾਬਾ ਜੀ ਜਤਨ ਕਰ ਦਿਵਾਇਆ ਤੇ ਕਿਹਾ, "ਬਣਦਾ ਨਿਆਂ ਦੁਸ਼ਮਣ ਨੂੰ ਭੀ ਮਿਲਨਾ ਚਾਹੀਦਾ ਹੈ।" ਮੈਂ ਸੁਣਿਆਂ ਤਾ ਚੇਤੇ ਆਇਆ, ਮਹੰਮਦ ਸਾਹਿਬ ਠੀਕ ਹੀ ਕਿਹਾ ਸੀ, ਵਿਰੋਧੀਆਂ ਦੀਆਂ ਅਮਾਨਤਾਂ ਵਾਪਸ ਕਰਨ ਵੇਲੇ ਜਦ ਉਹ ਮਾਰੂ ਬਣੇ ਹੋਏ ਸੀ ਜਾਨ ਤੇ ਦੁਸ਼ਮਨ ਲੈ ਸਕਦਾ ਹੈ ਇਮਾਨ ਅਪਣਾ ਆਪ ਦੇਈਦਾ ਏ, ਕੋਈ ਨਹੀ ਲੈ ਸਕਦਾ।

## *ਗਊਆਂ ਬਾਰੇ, ਪਸ਼ੂ ਪ੍ਰਦਰਸ਼ਨੀ*

ਸਤਿਗੁਰੂ ਜੀ ਇਸ਼ਤਿਹਾਰ ਫੇਰ ਸਿੱਖ, ਬਾਗੜੀ ਤੇ ਸਰਕਾਰੀ ਲੋਕ ਤੇ ਗਊ ਤੇ ਧਰਮੀ ਸੱਦ ੧੬-੧੭ ਕੱਤਕ ਸੜਕਾਂ ਤੇ ਜਲ ਤ੍ਰੁਣਕਵਾਂ ਸਾਏਬਾਨ ਲਗਾ ਗਊਆਂ, ਵੈਹੜਾਂ, ਬੈਲਾਂ, ਮੱਝਾਂ ਦੀ ਪਰਖ ਤੇ ਪ੍ਰਦਰਸ਼ਨੀ ਕੀਤੀ ਤੇ ਲਾਊਡ ਸਪੀਕਰ ਲਾ ਬਹੁਤ ਰੌਣਕ ਜੀਵਨ ਨਗਰ ਕੀਤੀ। ਸਿੱਖ ਤੇ ਬਾਗੜੀ ਆਏ, ਚੌਧਰੀ ਰਾਮ ਨਰਾਇਣ ਗਾਂਧੀ ਜੀ ਤੇ ਨਹਿਰੂ ਜੀ ਦਾ ਮੇਲੀ ਤੇ ਗਣੇਸ਼ਾ ਸਿੰਘ ਪਖਤੂਨ ਆਏ ਗਊ ਭਗਤ ਹਰਦੇਵ ਸਹਾਇ ਤੇ ਸ. ਹਰਬੰਸ ਸਿੰਘ

ਕੁਲ ਪਸ਼ੂਆਂ ਦੇ ਹਸਪਤਾਲਾਂ ਦਾ ਵੱਡਾ ਆਇਆ। ਸਤਿਗੁਰੂ ਜੀ ਸਨਮਾਨ ਕੀਤਾ, ਸੰਗਤ ਜੈਕਾਰਾ ਗਜਾਇਆ ਤੇ ਸਤਿਗੁਰੂ ਜੀ ਵੱਲੋਂ ਮਾਨ ਪੱਤਰ ਪੜ੍ਹ ਕੇ ਸੁਣਾਇਆ, ਪ੍ਰੀਤਮ ਸਿੰਘ ਕਵੀ ਨੇ। ਰਾਮ ਨਰਾਇਣ ਬੋਲਿਆ, "ਸਤਿਗੁਰੂ ਜੀ ਨੂੰ ਜਿਵੇਂ ਨਸਲ ਸੁਧਾਰ ਦਾ ਸਨੇਹ ਹੈ ਏਹਨਾਂ ਨੂੰ ਮੱਝਾਂ ਘੋੜਿਆਂ ਵੱਲੋਂ ਖਿਆਲ ਹਟਾ ਕੇ ਨਿਰਾ ਗਊਆਂ ਵੱਲ ਹੀ ਸਾਰਾ ਧਿਆਨ ਦੇਣਾ ਚਾਹੀਦਾ ਹੈ।" ਗਣੇਸ਼ਾ ਸਿੰਘ ਬੋਲਿਆ, "ਸਤਿਗੁਰੂ ਜੀ ਗਊ ਦੇ ਸਬੰਧ ਵਿੱਚ ਸਰਕਾਰ ਵਿਰੋਧੀ ਪਾਰਟੀਆਂ ਜਨ ਸੰਗੀਆਂ ਵਿੱਚ ਜੋ ਜਾ ਬੋਲਦੇ ਹਨ, ਇਹ ਨਹੀ ਚਾਹੀਦਾ। ਇਸ ਤਰ੍ਹਾਂ ਕੋਈ ਵਧਾ ਕਰਕੇ ਆਪਸੀ ਸਨੇਹ ਘਟਾਂਦੇ ਹਨ। ਸਰਕਾਰੀ ਬੋਲੇ ਸ਼ਿਕਾਰ ਕਰਨਾ ਤੇ ਬੇਕਾਰ ਪਸ਼ੂਆਂ ਦਾ ਮਰਨਾਂ ਠੀਕ ਹੈ।

## *ਸਤਿਗੁਰੂ ਜੀ ਦੀਆਂ ਖਰੀਆਂ ਖਰੀਆਂ*

ਸਭ ਤੋਂ ਬਾਅਦ ਸਤਿਗੁਰੂ ਜੀ ਨੇ ਵੱਖ ਵੱਖ ਉੱਤਰ ਦਿੱਤੇ :-

(੧) "ਸਤਿਗੁਰੂ ਨਾਨਕ ਦੇ ਘਰ ਮੁਢੋਂ ਘੋੜਿਆਂ ਦਾ ਪਿਆਰ ਰਿਹਾ ਹੈ। ਮੈਂ ਭੀ ਘੋੜਿਆਂ ਦਾ ਪਿਆਰ ਨਹੀ ਘਟਾ ਸਕਦਾ। ਮੱਝਾਂ ਦਾ ਘਟਾ ਸਕਦਾ ਹਾਂ ਤੇ ਗਊਆਂ ਦਾ ਵਧਾ ਸਕਦਾ ਹਾਂ।

(੨) ਗਊ ਰੱਖਿਆ ਸਬੰਧੀ ਮੈਂ ਜਨ-ਸੰਗੀਆਂ ਨਾਲ ਮਿਲ ਬੋਲ ਕੰਮ ਕਰਨੋਂ ਨਹੀ ਰੁਕ ਸਕਦਾ ਪਰ ਮੇਰਾ ਸਾਥ ਸਭ ਨਾਲ ਉਸ ਹਦ ਤਕ ਏ ਜਿਸ ਵਿੱਚ ਰਹਿ ਮੇਰੇ ਨਾਮਧਾਰੀ ਪੁਣੇ ਨੂੰ ਕਸਰ ਨਾ ਲੱਗੇ। ਜਿਵੇਂ ਮੈਂ ਕਾਂਗ੍ਰਸ ਨਾਲ ਭੀ ਅੰਗਰੇਜ ਦੇ ਸਮੇਂ ਸਾਥ ਦਿੱਤਾ ਹੈ ਪਰ ਸਭ ਨਾਲ ਮਿਲ ਖਾਂਦਾ ਨਹੀ।

(੩) ਜਿਵੇਂ ਹਿੰਦੂ ਗਊ ਭਗਤ ਬਣਦੇ ਹਨ ਮੈਂ ਇਸ ਹੱਕ ਵਿੱਚ ਨਹੀ। ਮੈਂ ਵੇਖਿਆ ਹੈ ਗਊਆਂ ਅਵਾਰਾ ਵਿਸ਼ਟਾ ਲੀਰਾਂ, ਛਿਲਾਂ ਤੇ ਮਾਰਾਂ ਆਦਿ ਖਾਂਦੀਆਂ ਤੇ ਉਜਾੜਾ ਬੇਸ਼ੁਮਾਰ ਕਰਦੀਆਂ ਨੇ ਤੇ ਬੁਚੜਾਂ ਕੋਲ ਲੋਕ ਅੱਕ ਕੇ ਦੇ ਜਾਂਦੇ ਹਨ ਤੇ ਮਰਦੀਆਂ ਹਨ। ਇਹ ਗਊ ਰੱਖਿਆ ਨਹੀ, ਗਊ ਹੱਤਿਆ ਹੈ। ਗਊ ਰੱਖਿਆ ਹੈ ਗਊ ਚੰਗੀ ਨਸਲ ਦੀ ਹਰ ਹਿੰਦੂ ਪ੍ਰਤੀ ਘਰ ਰੱਖੇ ਤੇ ਬਿਨਾਂ ਪ੍ਰਤੀਤ ਵੇਚੇ ਨਾ। ਗਊ ਨੂੰ ਭੁਖੀ ਨਾ ਰਖੇ, ਹਿੰਦੂ ਗਊ ਅਵਾਰਾ ਨ ਛੱਡੇ। ਜੇ ਹਿੰਦੂ ਤੇ ਸਿੱਖ ਮੋਮਨ ਸਿਆਣੇ ਮੇਰੀ ਇਸ ਸਲਾਹੇ ਲੱਗ ਜਾਣ ਤਾਂ ਕਿਸੇ ਨੂੰ ਕਹਿਣ ਦੀ ਲੋੜ ਨਾ ਪਵੇਗੀ ਆਪੇ ਹੀ ਉਹ ਗਊ ਘਾਤਕ ਬੁਚੜ ਖਾਨੇ ਬੰਦ ਹੋ ਜਾਣੇ। ਜਿਵੇਂ ਸੌ ਸਾਖੀ ਵਿੱਚ ਇੱਕ ਵਾਰਤਾ ਹੈ ਹਿੰਦੂਆਂ ਦਸਮ ਜੀ ਨੂੰ ਕਿਹਾ ਸੀ, ਤੁਰਕ ਗਊ ਘਾਤਕ ਹਨ ਤਾਂ ਦਸਮ ਜੀ ਕਿਹਾ ਸੀ ਤੁਸੀ ਵਿਆਜ ਸੂਦ ਲੈਣਾ ਛੱਡੋ। ਫਿਰ ਮੈਂ ਉਹਨਾਂ ਨੂੰ ਭੀ ਮਨਵਾ ਸਕਾਂਗਾ। ਹਿੰਦੂਆਂ ਕਿਹਾ ਸੀ ਇਹ ਨਹੀ ਅਸੀ ਛੱਡ ਸਕਦੇ। ਸਤਿਗੁਰੂ ਜੀ ਕਿਹਾ ਗਊ ਦੇ ਘਾਤ ਦੇ ਦੋਸ਼ੀ ਤੁਸੀ ਹਿੰਦੂ ਹੋ। ਉਵੇਂ ਹੀ ਮੈਂ ਆਖਦਾ ਹਾਂ ਜੋ ਹਿੰਦੂ ਘਰ ਗਊ ਨਹੀ ਰੱਖਦਾ ਜਾਂ ਗਊ

ਨੂੰ ਅਵਾਰਾ ਛਡਦਾ ਹੈ, ਗਊ ਦੇ ਘਾਤ ਦਾ ਦੋਸ਼ੀ ਉਹ ਹਿੰਦੂ ਹੈ।

(੪) ਜੋ ਸਰਕਾਰੀ ਲੋਕ ਬੇਕਾਰ ਗੌਕਿਆਂ ਬਾਬਤ ਤੇ ਸ਼ਿਕਾਰ ਬਾਬਤ ਕਹਿੰਦੇ ਹਨ ਮੇਰਾ ਦੀਨ ਤੇ ਧਰਮ ਮੈਨੂੰ ਉਹ ਆਖਣ ਦੀ ਇਜਾਜ਼ਤ ਨਹੀ ਦੇਂਦਾ।

ਸਿਰਫ ੪੦੦ ਰੁ ਸਰਕਾਰ ਦਿੱਤਾ ਸੀ ਬਾਕੀ ਸਭ ਸਤਿਗੁਰੂ ਜੀ ਕੋਲੋਂ ਖਰਚ ਕੀਤਾ ਸੀ। ਸ੍ਰੀ ਰਾਮ ਨਰਾਇਣ ਜੀ ਦੀ ਹੱਥੀ ਚੋਣ ਵਿੱਚ ਜੇਤੂ ਆਏ ਪਸ਼ੂਆਂ ਨੂੰ ਦਰਜੇ ਵਾਰ ਇਨਾਮ ਦਿਵਾਏ। ਸਭ ਆਏ ਨੂੰ ਜਲ ਪ੍ਰਸ਼ਾਦ ਛਕਾਏ। ਸਰਕਾਰੀ ਤੇ ਧਾਰਮਕ ਲੋਕਾਂ ਆਇਆਂ ਨੂੰ ਸਤਿਗੁਰੂ ਜੀ ਕਿਹਾ, ਮੇਰੇ ਜੋ ਮਨ ਵਿੱਚ ਸੀ ਜੋ ਮੈਂ ਸਭ ਜੋਗ ਕਹਿ ਦਿੱਤਾ ਹੈ। ਜੋ ਇਸ ਮੇਰੇ ਆਸੇ ਤੋਂ ਗਲਤ ਅਰਥ ਲਾ ਮੇਰੇ ਤੇ ਰਿੰਜਗੀ ਜਨਾਵੇ ਮੈਂ ਸਭ ਸਖਤੀ ਸਿਰ ਤੇ ਸਹਿਣ ਨੂੰ ਤਿਆਰ ਹਾਂ। ਤੇ ਇਹੋ ਕੁਝ ਕਹਿ ਸਭ ਆਇਆ ਨੂੰ ਵਿਦਾ ਕੀਤਾ।

੧੭ ਕੱਤਕ, ੨ ਨਬੰਵਰ ਹੀ ਜੋ ਖ੍ਰੀਦ ਦੇ ਪਿੰਡਾਂ ਵਿੱਚ ਹੋਰ ਪਿੰਡਾਂ ਦੇ ਲੋਕਾਂ ਦੀ ਜ਼ਮੀਨ ਮੁਸਲਮਾਨਾਂ ਦੇ ਵੇਲੇ ਦੀ ਦੱਬੀ ਇਸਤੇਮਾਲ ਵਿੱਚ ਨਿਕਲੀ ਸੀ ਤੇ ਵਿਰੋਧੀ ਸੋ ਲੈ ਵਿੱਚ ਵੜ ਦੁਖ ਦੇਣਾ ਚਾਹੁੰਦੇ ਸੀ। ਸੋ ਗੁਰੂ ਕੇ ਮੁਖਤਾਰਾਂ ੨੦,੦੦੦ਰੁ ਭਰ ਆਪ ਲੈ ਲਈ, ਸਰਕਾਰੀ ਤੌਰ।

## *ਜੱਟ ਵਿਗਾੜੇ ਮੁਰਸ਼ਦ ਨਾਲ*

ਸਤਿਗੁਰੂ ਜੀ ੧੯ ਕੱਤਕ ਸੰਤ ਨਗਰੋਂ ਆਸਾ ਸਿੰਘ ਢੋਟੀਆਂ ਵਾਲਾ ਤੇ ਉਸਦਾ ਪੁਤ੍ਰ ਸੰਮਾਂ ਸਿੰਘ ਤੇ ਦਲੀਪ ਸਿੰਘ ਝਬਾਲੀਆ ਆਦਿ ਜੀਵਨ ਨਗਰ ਸੱਦੇ ਤੇ ਕਿਹਾ, "ਦੇਵੀ ਲਾਲ ਤੇ ਮਹਾਰਾਜ ਨਿਹਾਲ ਸਿੰਘ ਸਾਡੇ ਵਿੱਚ ਤੇ ਸਿੱਖਾਂ ਵਿੱਚ ਪੈ ਵਿੱਥ ਵਧਾਂਦੇ ਹਨ। ਤੇ ਦਰਸ਼ਨ ਸਿੰਘ ਪੰਡੋਰੀ ਵਾਲਾ ਡੇਰੇ ਆਸਾ ਸਿੰਘ ਤੇਰਾ ਕੁੜਮ ਤੇਜਾ ਸਿੰਘ ਦਾ ਪੁਤਰ ਕੈਂਹਦਾ ਹੈ ਮੈਂ ਕੁਸੰਗਤ ਨਹੀਂ ਛਡ ਸਕਦਾ। ਮੁਢ ਦੇ ਮਾਸ ਸ਼ਰਾਬ ਖਾਣ ਵਾਲੇ ਹਾਂ। ਜਾਪਦੈ ਤੇਰੇ ਕੁੜਮ ਕੂਕੇ ਨਾਂ ਸੀ, ਤੂੰ ਕਿਉਂ ਮੇਰੇ ਕੋਲੋਂ ਏਹਨਾਂ ਨੂੰ ਖ੍ਰੀਦੀ ਚੋਂ ਜਮੀਨ ਲੈ ਦਿੱਤੀ ਤੇ ਪਿਛਲੀ ਆਈ ਭੀ ਉਹਨਾਂ ਦੀ ਮੰਗਵਾ ਪਵਾਈ? ਆਸਾ ਸਿੰਘ ਕਿਹਾ, ਏਹਨਾਂ ਮੇਰੇ ਕਹੇ ਕੱਛਾ ਪਾਈਆ ਫੇਰ ਸੌਂਹਾਂ ਪਾਈਆਂ ਮਾਸ ਸ਼ਰਾਬ ਨਹੀ ਖਾਂਵਾਂ ਪੀਆਂਗੇ। ਫੇਰ ਤਰਲੇ ਪਾ ਪਾ ਇਤਬਾਰ ਦਿੱਤਾ ਪੱਕੇ ਕੂਕੇ ਹੋ ਕੇ ਰਹਾਂਗੇ। ਮੈਂ ਸਾਕ ਹੋਣ ਕਰ ਵਿੱਸ ਗਿਆ ਤੇ ਉਹਨਾਂ ਹੁਣ ਉਹ ਗੱਲ ਕਰ ਵਿਖਾਈ ਹੈ, "ਜੱਟ ਜੱਟ ਨਾਲ ਰਹੇ ਕਾਮਾਂ। ਭੁੱਖਾ ਰਹੇ ਤਾਂ ਕਰੇ ਸਲਾਮਾਂ। ਰੱਜ ਖਾਏ ਤਾਂ ਕੱਢੇ ਗਾਲ। ਜਟ ਵਿਗਾੜੇ ਮੁਰਸ਼ਦ ਨਾਲ। " ਹੁਣ ਆਖਦੇ ਨੇ, ਅਸੀ ਮਾਸ ਸ਼ਰਾਬ ਬਿਨਾਂ ਰਹਿ ਹੀ ਨਹੀਂ ਸਕਦੇ।

ਸਤਿਗੁਰੂ ਜੀ ਬਚਨ ਕੀਤਾ, ਤਰਨ ਸਿੰਘ ਤੋਂ ਕਾਕੇ ਬੀਰ ਸਿੰਘ ਕੁਝ ਜੱਟਾਂ ਦੇ ਬਾਰੇ ਦੋ ਬੰਦ ਲਿਖੇ ਸੀ। ਇੱਕ ਸਮੇਂ ਬੋਲਦਾ ਸੁਣ ਮੈਂ ਬੀਰ ਸਿੰਘ ਦੀ ਕਾਪੀ ਤੋਂ ਇੱਕ ਵੇਰ ਫੋਲ

ਪੱੜ੍ਹੇ ਸੀ। ਜਿਵੇਂ ਤਰਨ ਸਿੰਘ ਹਿੰਦੂ ਚੱਕ ਜੱਟਾਂ ਤੋਂ ਸ਼ਰੀਕਾਂ ਤੋਂ ਤੰਗ ਆਏ ਲਿਖੇ ਸੀ ਤਿਵੇ ਮੈ ਜਦ ਜੱਟਾਂ ਤੋਂ ਦੇਖੇ ਤੰਗ ਹੋਇਆਂ ਹਾਂ ਜਾਪਦੇ ਤਰਨ ਸਿੰਘ ਸੱਚ ਲਿਖਿਆ ਏ।

*ਮਤਲਬ ਵਾਸਤੇ ਜੱਟ ਬਣ ਜਾਏ ਮਿਤ੍ਰ ਗੱਲਾਂ ਜਰੇ ਉਹ ਜਿਹੜੀਆਂ ਜਰੇ ਕੋਈ ਨਾ।*
*ਮਤਲਬ ਕੱਢ ਲੈ ਆਖ ਕੇ ਪਿਉ ਚਾਚਾ ਵਾਰੀ ਆਪਣੀ ਚਿੱਤ ਤੇ ਧਰੇ ਕੋਈ ਨਾ।*
*ਸੱਟ ਮਾਰਨੋਂ ਜੱਟ ਨਹੀਂ ਘੱਟ ਕਰਦਾ, ਕਿਸਮਤ ਆਪਣੀ ਨੂੰ ਭਾਵੇਂ ਮਰੇ ਕੋਈ ਨਾ।*
*ਤਰਨ ਸਿੰਘ ਤੋਂ ਕੋਈ ਜੇ ਪੁਛ ਵੇਖੇ ਨੇਕੀ ਜੱਟ ਦੀ ਜਾਤ ਤੇ ਕਰੇ ਕੋਈ ਨਾ।*
*ਜੱਟ ਨੱਥਿਆਂ ਹੀ ਹੱਥ ਦੇ ਹੇਠ ਰੈਂਹਦਾ ਤੇ ਵਧ ਜਾਏ ਤਾਂ ਹੱਦ ਨ ਦਾਈ ਦੀ ਏ।*
*ਭੱਜੇ ਵੱਲ ਹਰਾਮ ਦੇ ਰੱਜ ਖਾਂਦਾ ਜੱਟ ਪੱਗ ਲਾਂਹਦਾ ਜਾਂਦੇ ਰਾਹੀ ਦੀਏ।*
*ਕਿੜ ਕੱਢਿਆਂ ਬਿਨਾਂ ਨ ਛੱਡਦਾ ਏ, ਹਾਲਤ ਖਾਹ ਹੁੰਦੀ ਸ਼ਾਹੋ ਘਾਹੀ ਦੀਏ।*
*ਕਿਸੇ ਸਤੇ ਹੋਇਆਂ ਸਚ ਆਖਿਆ ਏ ਵਹਿਮੀ ਕਬਰ ਜਟ ਦੇ ਕੋਲ ਨ ਚਾਹੀਦੀ ਏ।*

ਇੱਕ ਸਿੱਖ ਕੋਲੋਂ ਸੁਣ ਕਿਹਾ, ਤਰਨ ਸਿੰਘ ਜੀ ਆਪ ਜੱਟ ਹੁੰਦਿਆਂ ਕਿਉਂ ਇਹ ਸ਼ੇਅਰ ਲਿਖੇ ? ਸਤਿਗੁਰੂ ਜੀ ਉੱਤਰ ਦਿੱਤਾ, ਉਸ ਨਾਲ ਹਿੰਦੂ ਚੱਕ ਜਟ (ਸ਼ਰੀਕ) ਇਵੇਂ ਹੀ ਵਰਤੇ ਸੀ। ਨਾਲ ਕਵੀਆਂ ਤੇ ਲਿਖਾਰੀਆਂ ਦਾ ਜਦੋਂ ਅਨੁਭਵ ਟੁਰ ਪਵੇ ਏਸੇ ਤਰ੍ਹਾਂ ਅਸਲੀਅਤਾਂ ਉਕਰ ਦੇਂਦਾ ਏ। ਨ ਆਪਣੇ ਵਿੰਹਦਾ ਏ ਨ ਪਰਾਏ ਵਿੰਹਦਾ ਏ। ਉਸ ਸਿੱਖ ਕਿਹਾ, ਤਰਨ ਸਿੰਘ, ਤੂੰ ਹੋਰ ਭੀ ਕੁਝ ਜੱਟਾਂ ਬਾਰੇ ਲਿਖੇ ਹਨ ਸ਼ੇਅਰ ? ਮੈਂ ਕਿਹਾ ਬਹੁਤ ! ਉਸ ਸਿੱਖ ਕਿਹਾ, ਕੁਝ ਤੇ ਮੈਨੂੰ ਹੋਰ ਸੁਣਾਂ। ਮੈਂ ਉਸ ਸਿੱਖ ਦੀ ਖੁਸ਼ੀ ਲੈਣ ਲਈ ਬੋਲਿਆ :-

*ਵਾਂਗੂੰ ਪੁਤ੍ਰਾਂ ਪਾਲੀਏ ਦੇ ਲੁਕਮੇ; ਮੱਤਾਂ ਸਿੱਖ ਜਦ ਜੱਟ ਮੁਟਿਆਰ ਹੋਵੇ।*
*ਝੱਲੇ ਝਿੜਕ ਨ, ਪਾ ਕੋਈ ਪੱਜ, ਭੈੜਾ ਸਾਹਵਾਂ ਪਕੜ ਕੇ ਝੱਟ ਹਥਿਆਰ ਹੋਵੇ।*
*ਜੱਟ ਵਾਸਤੇ ਜਿਨ੍ਹਾਂ ਨਾਲ ਵੈਰ ਪਾਈਏ, ਇਹ ਫਿਰ ਉਹਨਾਂ ਦਾ ਪਿਆਲੀਆ ਯਾਰ ਹੋਵੇ।*
*ਨਾਲ ਜੱਟ ਦੇ ਵੇਖ ਲੈ ਵਰਤ ਜਿਸ ਨੂੰ ਮੇਰੇ ਕਹੇ ਤੇ ਨਾ ਇਤਬਾਰ ਹੋਵੇ।*
*ਸ਼ੀਂਹ ਸੱਪ, ਸੁਨਿਆਰ ਤੇ ਨਾਰ ਵਾਂਗੂੰ ਜਾਣੋਂ ਜੱਟ ਭੀ ਯਾਰ ਨ ਕਿਸੇ ਦਾ ਏ।*
*ਖੂਹ ਨੇਕੀਆਂ ਸੁਟ ਕੇ ਸਿਰ ਔਣਾਂ, ਯਾਰ ਮਾਰ ਕਰਨੀ ਕੰਮ ਇਸੇ ਦਾ ਏ।*
*ਹੈ ਸਨ ਛੱਤਰੀ ਪਰ ਹੋ ਗਏ ਰਾਕਸ਼, ਦੈਤ ਰੂਪ ਬਦਨੀਅਤ ਦੁਖਿਆਰ ਭਾਰੇ।*
*ਕਰਲ ਹੱਕ ਦੀ, ਦਾਨ ਅਵੱਸ ਹੋਵੇ, ਪਰ ਗਵਾਨ ਇਹ ਬੋਲ ਵਿਗਾੜ ਭਾਰੇ।*
*ਮਤਲਬ ਪੀਰ ਹੈ ਜੱਟਾਂ ਦਾ, ਬਿਨਾਂ ਮਤਲਬ ਘੋਲ ਪੀਣ ਇਹ ਤਲਕ ਪਿਆਰ ਸਾਰੇ।*

*ਪੂਰਾ ਗੁਰੂ ਉਸਤਾਦ ਜਾਂ ਮਿਲੇ ਕਾਮਲ, ਕਢ ਜੱਟ ਪੁਣਾਂ ਦਾ ਵਿਕਾਰ ਮਾਰੇ।*
*ਫੇਰ ਪਤਾ ਨਹੀਂ ਜੱਟ ਹੋ ਸਾਧ ਜਾਏ ਨਹੀਂ ਭੀਸ਼ਮ* ਭਸਮੌਤ੍ਰ** ਦੇ ਵਾਂਗਰਾਂ ਇਹ।*
*ਗਲ ਗੁਰੂ ਉਸਤਾਦ ਦੇ ਲਾਹ ਲੱਜਾ ਕੁਦ ਕੁਦ ਪੈਂਦੇ ਮਾਰ ਚਾਂਗਰਾਂ ਇਹ।*

ਮੈਂ ਇਤਨੇ ਹੀ ਬੋਲ ਸਿੱਖ ਦੀ ਖੁਸ਼ੀ ਲੈ, ਸਤਿਗੁਰੂ ਜੀ ਤੋਂ ਮਾਫੀ ਮੰਗੀ। ਮੈਂ ਵਹਿਮੀ ਹੋਣ ਕਰ ਆਪਦੇ ਨਿਕਟ ਹੀ ਕਿੰਨਾ ਬੋਲਿਆ ਹਾਂ। ਸਤਿਗੁਰੂ ਜੀ ਮੈਨੂੰ ਖੁਸ਼ ਹੋ ਕਿਹਾ, ਕੋਈ ਦੋਸ਼ ਨਹੀਂ ਤੂੰ ਤਜਰਬੇ 'ਚ ਆਏ ਨੁਸਖੇ ਤੇ ਸਚੇ ਸੁਖਨ ਲਿਖੇ ਹਨ। ਉਸ ਸਿੱਖ ਕਿਹਾ, ਤੂੰ ਸਾਰੇ ਇਸਤ੍ਰਾਂ ਦੇ ਲਿਖੇ ਸ਼ੇਅਰ ਛਪਵਾ ਦੇਹ। ਮੈਂ ਕਿਹਾ ਸਮਾਂ ਮਿਲਿਆ ਤਾਂ ਜਰੂਰ।

## ਜਸਵੰਤ ਸਿੰਘ ਦੀ ਪੁਸਤਕ ਬਾਰੇ

ਸਤਿਗੁਰੂ ਜੀ ਜੀਵਨ ਨਗਰੋਂ ਵਿਦਾ ਹੋ ਦਿੱਲੀ ਆਏ। ਏਥੇ ਭੈਣੀ ਸਾਹਿਬ ਗਏ, ਕੁਝ ਦਿਨ ਅਰਾਮ ਕੀਤਾ।

੨੪ ਕੱਤਕ ੯ ਨਵੰਬਰ ੧੯੫੮, ਨੂੰ ਸ੍ਰ. ਗਿਆਨ ਸਿੰਘ ਰਾੜੇਵਾਲਾ ਕੁਝ ਹੋਰ ਅਮਲੇ ਸਹਿਤ ਆਇਆ ਤੇ ਭੈਣੀ ਸਾਹਿਬ ਦੇ ਦੁਆਲੇ ਬਿਜਲੀ ਨਾਲ ਚਲੇ ਟਿਊਬਵੈਲ ਤੇ ਹੋਰ ਪਿੰਡੀ ਭੀ ਚਾਨਣ ਹੋਇਆ, ਬਿਜਲੀ ਚਾਲੂ ਹੋਈ।

੨੫ ਕੱਤਕ ਸਤਿਗੁਰੂ ਜੀ ਦੀਪ ਮਾਲਾ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਇਸ ਮੇਲੇ ਤੇ ਸਤਿਗੁਰੂ ਜੀ ਨਾਮਧਾਰੀਆਂ ਨੂੰ ਉਚੇਚਾ ਕਹਾਇਆ ਕਿ ਬਾਬਾ ਰਾਮ ਸਿੰਘ ਪੁਸਤਕ ਜਸਵੰਤ ਸਿੰਘ ਜਸ ਦੀ ਲਿਖੀ ਹੋਈ ਚੀਫ ਖਾਲਸੀਆਂ ਵੱਲੋਂ ਪ੍ਰਵਾਨ ਕੀਤੀ ਹੋਈ ਬਹੁਤ ਗਲਤ ਤੇ ਝੂਠੀ ਹੈ। ਜਸਵੰਤ ਸਿੰਘ ਮੈਨੂੰ ਵਿਖਾ ਕੇ ਬਾਦ ਛਪਵਾਣ ਦਾ ਮੇਰੇ ਨਾਲ ਵਾਇਦਾ ਕੀਤਾ ਸੀ ਪਰ ਚੀਫ ਖਾਲਸੀਆਂ ਉਸ ਨੂੰ ਸਕੂਲਾਂ ਵਿੱਚ ਉਸ ਦੀ ਪੁਸਤਕ ਲਵਾਉਣ ਦਾ ਲਬ ਦੇ, ਮੇਰੇ ਵੱਲੋਂ ਮੁਨਕਰ ਕਰ, ਆਪਣੀ ਮਰਜੀ ਦੀਆਂ ਬਹੁਤ ਗੱਲਾਂ ਪਵਾ ਦਿੱਤੀਆਂ ਹਨ। ਉਹ ਪੁਸਤਕ ਹੁਕਮ ਨਾਮਿਆਂ ਵਿੱਚ ਮਨ ਮਰਜੀ ਦੀ ਮਤ ਘਸੋੜ ਕੂਕਿਆਂ ਵਿੱਚ ਕਦੇ ਜਿਵੇਂ ਬਹੁਤ ਵੰਡੇ ਗਏ ਸੀ ਤਿਵੇਂ ਹੀ ਅੰਜਾਣਾਂ ਨੂੰ ਉਹੋ ਜੇਹੀਆਂ ਗਲਤ ਗੱਲਾਂ ਉਸ ਪੁਸਤਕ ਵਿੱਚ ਲਿਖੀਆਂ ਦਾ ਪਤਾ ਹੀ ਨਹੀਂ ਲਗਦਾ ਤੇ ਸ਼ਰਧਾ ਨਾਲ ਪਏ ਪੜ੍ਹਦੇ ਨੇ। ਮੈਂ ਪੁਰਾਣੇ ਹੁਕਮ ਨਾਮਿਆਂ ਚੋਂ ਹੁਣ ਤਕ ਪੂਰਾ ਨਖੇੜ ਨਹੀਂ ਕਰ ਸਕਦਾ ਜਿਸ ਕਰਕੇ ਨਹੀਂ ਛਪਾਂਦਾ ਜੋ ਅਸਲ ਲਿਖਤ ਫੋਟੋ ਲੈ ਜਾ ਗੁਰੂ ਹਰੀ ਸਿੰਘ ਜੀ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਦੇ

---

* ਭੀਸ਼ਮ ਪਰਸ ਰਾਮ ਆਪਣੇ ਗੁਰੂ ਨਾਲ ਜੁਧ ਕਰਨ ਲਗ ਪਿਆ ਸੀ।
** ਭਸਮੌਤਰ ਸ਼ਿਵਜੀ ਨੂੰ ਮਾਰ ਦੇਣ ਨੂੰ ਮਗਰ ਦੌੜ ਪਿਆ ਸੀ।

ਕਝ ਹਕਮ ਨਾਮੇ ਮਿਲੇ ਹਨ, ਉਹ ਉਚ ਕਸਵਟੀ ਹਨ। ਇਸ ਲਈ ਕੋਈ ਕੂਕਾ ਉਸ ਜਸਵੰਤ ਸਿੰਘ ਦੇ ਪਸਤਕ ਨੂੰ ਨ ਪੜੇ।

## ਹਮਦਰਦੀ ਕਰਨ ਆਏ ਸੱਜਣ

ਸਤਿਗੁਰੂ ਜੀ ਪਾਸ ਬਾਬਾ ਬੀਰ ਸਿੰਘ ਜੀ ਦੇ ਬੇਦੋਸ਼ੇ ਕਤਲ ਵਿੱਚ ਫੜੇ ਜਾਣ ਦੇ ਅਫਸੋਸ ਵਜੋਂ ਕਈ ਭੇਖਾਂ ਦੇ ਸਾਧੂ ਤੇ ਹਜ਼ੂਰ ਸਾਹਿਬ ਤੇ ਪਟਨੇ ਸਾਹਿਬ ਦੇ ਨਿਹੰਗ ਸਿੰਘ ਭੀ ਆਏ ਤੇ ਕਿਹਾ ਆਪ ਚਾਹੋ ਤਾਂ ਅਸੀ ਜਾ ਸਰਕਾਰ ਨਾਲ ਆਪ ਦੀ ਰਾਸਤੀ ਦੀ ਕੋਈ ਬਿਧਿ ਸੋਚੀਏ ਜਾਂ ਮੁਖਾਲਫੀ ਵਿਢੀਏ। ਸਤਿਗੁਰੂ ਜੀ ਉੱਤਰ ਦਿੱਤਾ, "ਜਦ ਗੁਰੂ ਅਰਜਨ ਹਰਿ ਰਾਇ, ਹਰਿ ਕ੍ਰਿਸ਼ਨ, ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਰਾਜਿਆਂ ਦੀ ਨਹੀ ਰਾਸਤੀ ਬਣੀ ਨਿਭੀ ਤਾਂ ਮੇਰੀ ਨ ਬਣਨ ਦਾ ਕੀ ਫਿਕਰ ਏ। ਮੈਂ ਛੇਵੇਂ ਤੇ ਦਸਮੇ ਗੁਰਾਂ ਵਾਂਗੂੰ ਰਾਜ ਨਾਲ ਆਢਾ ਭੀ ਨਹੀ ਲਾਣਾਂ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦਾ ਗੁਰੂ ਹਰੀ ਸਿੰਘ ਜੀ ਨੂੰ ਹੁਕਮ ਹੈ, "ਭਾਈ ਤੂੰ ਸਮਾਈ ਨਾਲ ਸਮਾ ਗੁਜਾਰਨਾਂ", ਮੈਂ ਗੁਰੂ ਹਰਿ ਰਾਏ, ਹਰਿ ਕ੍ਰਿਸ਼ਨ ਜੀ ਤਰ੍ਹਾਂ ਨਾ ਮਿਲਵਰਤਨ ਰਖ ਸਾਂਤ ਚਿਤ ਪਹਿਲਾਂ ਤੇ ਰਹਾਂਗਾ, ਜੇ ਫਿਰ ਭੀ ਸਰਕਾਰ ਨ ਟਲੀ ਤਾਂ ਪੰਚਮ ਤੇ ਨੌਵੇਂ ਗੁਰਾਂ ਜਿਉਂ ਸਿਰ ਆਈ ਸਭ ਔਕੜ ਆਪਣੇ ਧਰਮ ਨੇਮ ਵਿੱਚ ਦ੍ਰਿੜ ਰਹਿ ਸਿਰ ਤੇ ਸਹਾਂਗਾ। ਇਹ ਦਿਨ ਜਿਵੇਂ ਆਏ ਤੇ ਓਵੇਂ ਚਲੇ ਭੀ ਜਾਣਗੇ। ਆਪ ਦਾ ਇਹੋ ਧਰਮ ਸੀ ਜੋ ਤੁਸਾਂ ਆ ਕਿਹਾ ਹੈ।

## ਕਦਰਦਾਨ ਲੇਖਕਾਂ ਦੇ

ਸਤਿਗੁਰੂ ਜੀ ਚੱਕਰ ਵਰਤੀ ਜੀ ਹੱਥੀ ਗੁਰਾਂਦਿੱਤੇ ਖੰਨੇ ਵੱਲ, ਤੰਗਦਸਤ ਜਾਣ ੫੦ਰੁ ਭੇਜੇ ਤੇ ਕਿਹਾ, ਉਸ ਨੂੰ ਕਵੋ ਨਾਮਧਾਰੀ ਇਤਿਹਾਸ ਪੜ੍ਹਕੇ ਉਸਦੇ ਮੁਤਾਬਕ ਦੂਜੀ ਅਜਾਦੀ ਦੀ ਜੰਗ' ਪੁਸਤਕ ਲਿਖੇ। ਰਣਧੀਰ ਸਿੰਘ ਜੀ ਨਾਰੰਗਵਾਲ ਜੀ ਦੀ ਛਪਾਈ ਪੁਸਤਕ 'ਮਾਸ ਤੇ ਝਟਕਾ ਗੁਰੂਮਤ ਤੱਤ' ਮਾਈ ਸੇਵਾਂ ਦੇ ਬਜਾਰੋਂ ਮੰਗਾ ਆਪਣੇ ਪਾਸ ਰੀਕਾਰਡ ਵਿੱਚ ਰੱਖਣ ਜੋਗ ਲਈ। ਭਾਈ ਜੀ ਨੇ ਮਾਸ ਖਾਣਾ ਸਿੱਖਾਂ ਜੋਗ ਤੇ ਸਿੱਖੀ ਦਸਮ ਜੀ ਦੇ ਸਾਜਣ ਵੇਲੇ ਬਕਰਿਆ ਦਾ ਝਟਕਾਣਾਂ, ਖੂਬ ਖੰਡਨ, ਗੁਰਮਤ ਅਨੁਸਾਰ ਕੀਤਾ ਹੈ, ਪੱਕੇ ਅਕਾਲੀ ਹੋ ਕੇ।

## ਵਡ ਤੀਰਥ ਦੀ ਗੱਲ

ਸਤਿਗੁਰੂ ਜੀ ੨੯ ਕੱਤਕ, ਕਤਕ ਸੁਦੀ ਚੌਦਸ, ਹਰੀ ਪੁਰੇ ਵਡ ਤੀਰਥ ਦਰਸ਼ਨ

ਦਿੱਤੇ। ਦੁਆਲੇ ਦੀ ਆਈ ਸੰਗਤ ਵੱਲੋਂ ਸਤਿਗੁਰੂ ਜੀ ਦੇ ਹਜ਼ੂਰ ਸਵੇਰੇ ਅਖੰਡ ਪਾਠ ਤੋਰੇ ਦਾ ਭੋਗ ਪਿਆ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ। ਕੜਾਹ ਪ੍ਰਸ਼ਾਦ ਹਵਨ ਕਰ ਮੇਲੇ ਦਾ ਭੋਗ ਪਿਆ। ਇਹ ਵਡ ਤੀਰਥ ਗੰਗਾ ਨਗਰ ਫੀਰੋਜਪੁਰ ਜਿਲਿਆਂ ਤੇ ਡਬਵਾਲੀ-ਮੁਕਤ ਸਰ ਫਾਜਲਕਾ ਦੇ ਵਿਚਾਲੇ ਕਰਕੇ ਹੈ। ਇਸ ਦਾ ਮੂਲ ਪ੍ਰਹਿਲਾਦ ਤੇ ਸ੍ਰੀ ਰਾਮ ਚੰਦਰ ਜੀ ਤੋਂ ਹੈ, ਗੁਰੂ ਨਾਨਕ ਦੇਵ ਜੀ ਭੀ ਇਥੇ ਬਿਰਾਜੇ ਹਨ ਤੇ ਦਸਮ ਗੁਰਦੇਵ ਜੀ ਭੀ ਦੱਖਣ ਨੂੰ ਜਾਣ ਸਮੇਂ ਏਥੇ ਚਰਨ ਪਾ ਕੁਝ ਵਸਤਾਂ ਤਲਵਾਰ ਜੋ ਇਕੱਠੀ ਹੋ ਡੱਬੀ ਵਿੱਚ ਪੈ ਜਾਂਦੀ ਤੇ ਪੋਥੀ ਪ੍ਰਹਿਲਾਦ ਸਾਗਰ, ਚੱਕਰ, ਤੀਰ ਜਿਨ੍ਹਾਂ ਨਾਲ ਸੋਨਾ ਸੀ—ਆਦਿ ਦਸਮ ਜੀ ਰੱਖ ਗਏ ਸੀ। ਜੋ ਉਦਾਸੀ ਸੇਵਕ ਗੁਰੂ ਨਾਨਕ ਦੇਵ ਜੀ ਤੋਂ ਲੈ ਟਿਕੇ ਸੀ ਸੋ ਵਸਤਾਂ ਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਭੇਟ ੧੯੩੩ ਬਿ: ਨੂੰ ਕਰਾ ਆਪ ਥਲੀ ਨੂੰ ਚਲੇ ਗਏ ਸੀ। ਜਦ ਸਿੰਘ ਸਭਾ ਦਾ ਉਲਟਾ ਚੱਕਰ ਚਲਿਆ ਸੀ। ਬਾਦ ਇੱਕ ਨਾਮਧਾਰੀ ਸਿੱਖ ਨੇ ਗੁਰਦੁਆਰਾ ਮੁਰੰਮਤ ਕਰ ਚਲਾਇਆ ਸੀ। ਉਸ ਬੇਸ਼ਰਧ ਹੋਣ ਕਰ ਸਿੰਘ ਸਭਾ ਨੂੰ ਦੇ ਦਿੱਤਾ। ਸਤਿਗੁਰੂ ਜੀ ਅਪਣੇ ਸ਼ਰਧਾਲੂਆਂ ਤੋਂ ਵਖਰਾ ਅਸਥਾਨ ਪਵਾਇਆ ਜਿਸ ਵਿੱਚ ਹੁਣ ਪਾਠ ਠਾਠ ਹੁੰਦੇ ਹਨ। ਹਰੀ ਪੁਰਾ ਵਿਸ਼ਨੋਈਆਂ ਦਾ ਪਿੰਡ ਹੈ। ਪਰ ਦਾਨ ਵਾਲੇ, ਪੜ੍ਹਿਆਂ ਵਾਲੇ, ਕਿਲਿਆਂ ਵਾਲੀ ਆਦਿ ਪਿੰਡਾਂ ਵਿੱਚ ਹਰੀਪੁਰ ਦੁਆਲੇ ਕੂਕੇ ਸਿੱਖ ਰਹਿੰਦੇ ਹਨ।

## *ਮੁਖਤਾਰਾਂ ਤੇ ਝੂਠੀਆਂ ਦਰਖਾਸਤਾਂ*

ਸਰਕਾਰ ਤੇ ਵਿਰੋਧੀਆਂ ਸਰੂਪ ਲਾਲ ਵਲਟੋਹੇ ਦੇ ਘਸੀਟਾ ਸਿੰਘ ਦੇ ਕਤਲ ਵਿੱਚ ਝੂਠੇ ਮੌਕੇ ਦੇ ਗਵਾਹ ਬਣੇ ਤੋਂ ਅਰਜੀ ਦਿਵਾਈ ਕਿ ਅਵਤਾਰ ਸਿੰਘ ਝੱਬਰ ਸਤਿਗੁਰੂ ਜੀ ਦਾ ਹਰ ਕੰਮ ਦਾ ਮੁਖਤਾਰ ਤੇ ਸ੍ਰ: ਰਬੇਲ ਸਿੰਘ ਮੋਰੀ ਵਾਲਾ ਮੈਨੂੰ ਹਾਰਨੀ ਜਾ ਦਾਬੇ ਮਾਰਦੇ ਹਨ਼ ਤੂੰ ਗਵਾਹੀ ਉਲਟ ਜਾ ਨਹੀ ਤੇ ਤੈਨੂੰ ਮਾਰ ਦਿਆਂਗੇ। ਮੈਨੂੰ ਡਰ ਲਗਦਾ ਹੈ, ਏਹਨਾਂ ਨੂੰ ਡੱਕਿਆ ਜਾਵੇ। ਏਹਨਾਂ ਦੋਹਾਂ ਨੂੰ ੧੦ ਮੱਘਰ ੨੦੧੫, ੨੫ ਨਵੰਬਰ ੧੯੫੮ ਸਰਸੇ ਆਇਆਂ ਨੂੰ ਫੜ ਅੰਦਰ ਜੇਲ ਦੇ ਕਰ ਦਿੱਤਾ ਕਿ ਸਰੂਪ ਲਾਲ ਨੂੰ ਤੁਸੀ ਦਬਾਂਦੇ ਹੋ ਹਾਰਨੀ ਜਾ। ਦੋਵੇਂ ਬਥੇਰੇ ਕਹਿ ਰਹੇ ਅਸੀ ਉਸ ਦੀ ਸ਼ਕਲ ਦੇ ਭੀ ਸਵਾਣੂੰ ਨਹੀ, ਤੁਸੀ ਜ਼ਮਾਨਤ ਜਿੰਨੀ ਚਾਹੋ ਸਾਡੀ ਲੈ ਲਵੋ ਪਰ ਕਿਸੇ ਨ ਕੁਝ ਸੁਣੀ। ਕਈ ਦਿਨ ਜੇਲ੍ਹੇ ਰੋਲ ਮਸਾਂ ਉਪਰੋਂ ਹਿਸਾਰੋਂ ਹੁਕਮ ਲਿਆਂਦੇ ਤੇ ਜਮਾਨਤ ਕੀਤੀ। ਆਪਣੀ ਨੇਕ ਨੀਤੀ ਦਾ ਸਬੂਤ ਦਿੱਤਾ।

## *ਅੱਜ ਪਹਿਲਾਂ ਵਾਲੇ ਕੂਕੇ ਨਹੀਂ ਰਹੇ !*

ਸਤਿਗੁਰੂ ਜੀ ਸੰਤ ਨਗਰੋਂ ੫ ਹਾੜ ਖੋਟਿਆ ਦੇ ਸਿੱਖ ਸਮੁੰਦ ਸਿੰਘ ਤੇ ਸੁੰਦਰ ਸਿੰਘ

ਦੀ ਐਸ ਨੂੰ ਜਮੀਨ ਦਿੱਤੀ ਥੇਹ ਮਿਰਜਾ ਪੁਰ ਤੇ। ਮਕਾਨ ਰਕਮ ਦੇ ਪਵਾਏ ਤੇ ਨੇੜੇ ਹੀ ਜਮੀਨ ਦਿੱਤੀ ਦਾਤੇ ਵਾਲ ਦੇ ਭਿੰਡਰਾਂ ਸਿੰਘਾਂ ਨੂੰ। ਬੈਲਾਂ ਤੇ ਬੀਜ ਦੀ ਹਰ ਚੀਜ ਦੀ ਭੀ ਮੱਦਦ ਦਿੱਤੀ। ਇਸ ਸਾਲ ਨਾਲੀ ਤੇ ਹੜ੍ਹ ਚੜ੍ਹ ਕਈ ਪਿੰਡਾਂ ਦੀਆਂ ਫਸਲਾਂ ਦਾ ਨੁਕਸਾਨ ਕੀਤਾ। ਸਤਿਗੁਰੂ ਜੀ ਸਦਾ ਵਾਂਗੂੰ ਸੱਦਾ ਭੇਜਿਆ, ਜੋ ਥੁੜੇ ਥਿੜਕਦੇ ਹਨ, ਜੀਵਨ ਨਗਰ ਆ ਦਾਣੇ ਲੈ ਜਾਣ। ਰਣਜੀਤ ਸਿੰਘ ਬਾਜਵੇ ਨੂੰ ਕਿਹਾ ਸਭ ਦਾ ਨਾਮ ਲਿਖ ਦਾਣੇ ਲੈ ਤੋਲ ਦੇਹ। ਦੋ ਦਿਨਾਂ ਵਿੱਚ ਹੀ ਸੰਤ ਨਗਰ ਤੇ ਅਮਰਾਸਰ ਦੇ ਸੌਖਿਆ ਤਿਖਿਆਂ ਗੱਡੇ ਲੈ ਜਾ ਦਾਣੇ ਲੈ ਆਂਦੇ ਤੇ ਮਾਂਦੇ ਮਾੜੇ ਵੇਂਹਦੇ ਹੀ ਰਹਿ ਗਏ। ਸਤਿਗੁਰੂ ਜੀ ਪਾਸ ਪੁਕਾਰ ਪੁਜੀ। ਉਹਨਾਂ ਕਾਗਤ ਫੂਲਾ ਪੜਾਇਆ ਤਾਂ ਕਿਹਾ, ਹੁਣ ਉਹ ਕੂਕੇ ਨਹੀਂ ਰਹੇ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੁਧ ਦਾ ਕਟੋਰਾ ਸਤਿਗੁਰੂ ਜੀ ਨੂੰ ਦਿਵਾਨ ਵਿੱਚ ਭੇਟਾ ਹੋਇਆ। ਉਹਨਾਂ ਨੇੜੇ ਬੈਠੇ ਸੂਬੇ ਨੂੰ ਦਿੱਤਾ। ਉਸ ਅਗੋਂ ਨਾਲ ਦੇ ਸੰਤ ਨੂੰ ਦੇ ਦਿੱਤਾ, ਉਸ ਸੰਗਤ 'ਚ ਬੈਠੇ ਕੋਲ ਦੇ ਸਾਧ ਨੂੰ ਫੜਾਇਆ ਤੇ ਕਿਹਾ ਛਕ ਲਵੋ। ਉਸ ਅਗਲੇ ਨੂੰ ਅਰਜ ਕਰ ਦਿੱਤਾ। ਇਸੇ ਤਰਾਂ ਉਹ ਕਟੋਰਾ ਸਾਬਤ ਤੇ ਉਦਾਰਾਂ ਥੀਂ ਹੁੰਦਾ, ਭੋਰਾ ਭਰ ਊਣਾ ਹੋਏ ਬਿਨਾਂ, ਮੁੜ ਸਤਿਗੁਰੂ ਰਾਮ ਸਿੰਘ ਜੀ ਦੇ ਹਜੂਰ ਆਇਆ ਦੇਖ ਦੂਰੋਂ ਦੁਨੀਆਂ ਦੇ ਲੋਕਾਂ ਸਿਰ ਨਿਵਾਇਆ ਤੇ ਕੂਕਿਆਂ ਦਾ ਸਨੇਹ ਸੰਤੋਖ ਵੇਖ ਕਈ ਅਰਜ ਕਰ ਭਜਨ ਪੁਛ ਸਿੱਖ ਸਜ ਗਏ। ਹੁਣ ਜਾਪਦੈ ਦੁਨੀਆਂ ਤਰੱਕ ਗਈਏ, ਮੇਰੇ ਕੀ, ਕਿਸੇ ਉਤਮ ਪੁਰਸ਼ ਦੇ ਵੀ ਰਹਿਣ ਵਾਲੀ ਨਹੀਂ ਰਹੀ ਕਹਿ, ਹੁਕਮ ਦਿੱਤਾ, ਹੁਣ ਮੈਨੂੰ ਪੁਛ ਕੇ ਦਾਣੇ ਕਿਸੇ ਨੂੰ ਦੇਣੇ। ਮੈਂ ਜਾਣ ਕੇ ਨਾਮ ਨਹੀਂ ਲਿਖਦਾ। ਸੰਤ ਨਗਰ ਦੇ ਸਿੱਖਾਂ ਨੂੰ ਮੈਂ ਅਗੋਂ ਵਿਆਜੀ ਦਾਣੇ ਤੋਰਦਿਆਂ ਤੇ ਜਮੀਨਾ ਖ੍ਰੀਦਣ ਵਾਲਿਆਂ ਨੂੰ ਵੇਖਿਆ ਹੈ। ਗਡੇ ਜੋੜ ਗੁਰੂ ਘਰੋਂ ਦਾਣੇ ਲਿਆ ਮਾੜਿਆਂ ਦੀ ਸੰਘੀ ਘੁਟੀ ਕਈਆਂ।

## *ਸਬਰ ਸੰਤੋਖ ਲਈ ਬਖਸ਼ਸ਼ ਮੰਗਣੀ*

ਸੜਕ ਸਰਸਿਉਂ ਓਟੂ ਤਕ ਬਣੀ ਇਸੇ ਸਾਲ। ਨਹੀਂ ਤੇ ਟੋਇਆਂ ਖੜੱਪਿਆਂ ਵਿੱਚ ਬੜੀ ਦੁਰਦਸ਼ਾ ਪਾਂਧੀਆਂ ਦੀ ਹੁੰਦੀ ਸੀ ਕਈ ਸਾਲਾਂ ਤੋਂ। ਮਾਲ ਜੋਗ ਕੋਠਾ ਤੇ ਚੁਬਾਰੇ ਦੁਆਲੇ ਬਰਾਂਡਾ ਛਤਿਆ ਸਤਿਗੁਰੂ ਜੀ।

ਏਨ੍ਹੀ ਦਿਨ੍ਹੀ ਕਈ ਪਾਰਟੀਆਂ ਸਰਕਾਰ ਦੇ ਖਿਲਾਫ ਉਗਰਾਹੀ ਕਰ ਕੰਮ ਕਰਦੀਆਂ ਸੀ। ਦੇਵੀ ਲਾਲ ਤੇ ਕੈਰੋਂ ਏਲਨਾਂ ਬਾਦ ਦੇ ਵੱਡੇ ਆਦਮੀ ਮੁਰਲੀਧਰ ਤੇ ਨਜਾਇਜ ਮੁਕੱਦਮਾਂ ਬਣੇ ਦਬਾ ਪਾਇਆ ਕਿ ਤੂੰ ਕਿਉਂ ਸਾਡੇ ਵਿਰੁਧ ਰੈਂਹਦਾ ਹੈਂ ਤੇ ਵਿਰੋਧੀਆਂ ਨੂੰ ਉਗਰਾਹੀ ਦੇਂਦਾ ਹੈਂ।

ਸਤਿਗੁਰੂ ਜੀ ੨੩-੨੪ ਮੱਘਰ ਸਭ ਨਗਰਾਂ ਦੇ ਆਗੂ ਸਿੱਖ ਜੀਵਨ ਨਗਰ ਸੱਦ

ਕਿਹਾ, ਤੁਸਾਂ ਕਿਸੇ ਸਰਕਾਰ ਵਿਰੋਧੀ ਪਾਰਟੀ ਨੂੰ ਉਗਰਾਹੀ ਨ ਦਿਓ। ਜਲ ਪ੍ਰਸ਼ਾਦ ਆਦਰ ਨਾਲ ਛਕਾਉ। ਦੇਖੋ ਅਵਤਾਰ ਸਿੰਘ ਰਵੇਲ ਸਿੰਘ ਨੂੰ ਨਜਾਇਜ ਜੇਹਲੇਂ ਕਈ ਦਿਨ ਰੋਲਿਆ ਹੈ ਹਾਕਮਾਂ ਕਿ ਇਹ ਕੂਕਿਆਂ ਦੇ ਹਰ ਕੰਮ ਦੇ ਆਗੂ ਹਨ। ਜੇ ਅਸਾਂ ਸਤਿਆਗ੍ਰਹਿ ਕਰਨਾ ਹੋਵੇ ਤਾਂ ਛਪੇ ਫਾਰਮਾਂ ਤੇ ਕਈ ਜਿਲਿਆਂ ਦੀ ਸੰਗਤ ਵਿੱਚੋਂ ਕਈਆਂ ਸਿੱਖਾਂ ਨੇ ਆਪਣੇ ਖੂਨ ਨਾਲ ਪ੍ਰਾਣ ਪਤ੍ਰ ਭਰਕੇ ਭੇਜੇ ਹਨ-ਕਿਹਾ ਸੀ ਅਸੀ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਨੂੰ ਤਿਆਰ ਹਾਂ। ਪਰ ਮੈਂ ਨਹੀ ਚਾਹੁੰਦਾ ਸਿੱਖ ਲੜ ਮਰਨ। ਤੁਸਾਂ ਜਰਨ ਸ਼ਕਤੀ ਅਗੇ ਨਾਲੋਂ ਭੀ ਵੱਧ ਵਰਤ ਸਤਿਗੁਰੂ ਤੋਂ ਅਰਜ ਕਰ ਬਖਸ਼ਸ਼ ਹੀ ਮੰਗਣੀ।

ਸਤਿਗੁਰਾਂ ਦੀ ਬਖਸ਼ਿਸ਼ ਨੇ ਅਗੇ ਬਲਕਾਰ ਸਿੰਘ ਮ੍ਰਜਬੀ ਦੇ ਕਤਲ ਚੋਂ ਕੂਕਿਆਂ ਨੂੰ ਬਚਾਇਆ ਹੈ ਨਹੀਂ ਤੇ ਉਸ ਦੀ ਨਾਰ ਤੇ ਉਸ ਦੇ ਯਾਰ ਨੇ ਸਾਡੇ ਤੇ ਪਾਣ ਲਈ ਆਪ ਉਸਨੂੰ ਅੰਦਰ ਮਾਰ, ਪੁਕਾਰ ਪਾ ਦਿੱਤੀ ਸੀ ਕਿ ਸਿੱਖ ਮਾਰ ਗਏ ਹਨ।

## *ਮਦਦ ਹੜ੍ਹ ਮਾਰਿਆਂ ਦੀ*

੨੩-੨੪ ਮੱਘਰ ਹੀ ਸਰਕਾਰੀ ਲੋਕ ਹੜ੍ਹਾਂ ਮਾਰਿਆਂ ਲਈ ਉਗਰਾਹੀ ਮੰਗਣ ਆਏ। ਸਤਿਗੁਰੂ ਜੀ ਕਿਹਾ, ਤੁਹਾਡਾ ਇਤਬਾਰ ਨਹੀਂ ਤੋੜ ਪੁਚਾਉ ਕਿ ਨਾ, ਉਹਨਾਂ ਕਿਹਾ, ਅਜਮਾ ਲੋਂ। ਸਤਿਗੁਰੂ ਜੀ ਸੋ ਮਣ ਕਣਕ ਤੇ ਸੋ ਮਣ ਮੂੰਜੀ ਦਿੱਤੀ ਤੇ ਕਿਹਾ ਏਥੇ ਹੀ ਗ੍ਰੀਬਾਂ ਨੂੰ ਵੰਡ ਦਿਓ। ਤਸੀਲਦਾਰ ਕਿਹਾ, ਰਾਣੀਆਂ ਜਾ ਵੰਡਾਂਗੇ, ਸੋ ਰਾਣੀਆਂ ਜਾ ਵੰਡੀ। ਕਈ ਰਾਣੀਆਂ ਤੋਂ ਗ੍ਰੀਬ ਆ ਗੁਰੂ ਜੀ ਤੋ ਭੀ ਦਾਣੇ ਮੂੰਜੀ ਕਣਕ ਲੈ ਗਏ। ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਭੇਜ ਕਈਆਂ ਹੋਰ ਹੜ੍ਹ ਮਾਰੇ ਸਿੱਖਾਂ ਦੀ ਭੀ ਮੱਦਦ ਮਾਇਆ ਤੇ ਦਾਣਿਆਂ ਨਾਲ ਕੀਤੀ। ਮੈਂ ਦੇਖਿਆ ਹੈ ਕਈ ਸਿੱਖ ਸਮੇਂ ਨਾਲ ਦਾਣੇ ਗੁਰੂ ਘਰੋਂ ਲੈ, ਪੂਰੇ ਆਪ ਜਾ ਪਰਤਾ ਔਂਦੇ ਰਹੇ ਹਨ ਜੀਵਨ ਨਗਰ। ਤੇ ਕਈਆਂ ਕਈਆਂ ਨੇ ਰਕਮਾਂ ਤੇ ਦਾਣੇ ਲੈ ਪਰਤਾਣੇ ਚੇਤਾ ਹੀ ਨਹੀਂ ਰਖੇ। ਜਿਵੇਂ ਲਿਖਿਆ ਹੈ "ਗੁਰੂ ਪਾਸਹੁ ਫਿਰ ਚੇਲਾ ਖਾਇ। ਤਾਮ ਪ੍ਰੀਤਿ ਵਸੈ ਘਰਿ ਆਇ" ਅਰਥਾਤ ਹਿਰਦੇ ਵਿੱਚ ਲੈ ਖਾਣ ਦੀ ਪ੍ਰੀਤਿ ਹੈ ਹੋਰ ਧਰਮ ਨੀਤ ਨਿਹਚਾ ਹੈ ਹੀ ਨਹੀਂ।

## *ਗੋ-ਰਖਿਆ ਸੰਮੇਲਨ*

ਸਤਿਗੁਰੂ ਜੀ ੨੫ ਮੱਘਰ ਰਾਮ ਲੀਲਾ ਗਰਉਂਡ ਵਿੱਚ ਗਊ ਹੱਤਿਆ ਵਿਰੋਧ ਸੰਮਤੀ ਵੱਲੋਂ ਸੰਮੇਲਨ ਵਿੱਚ ਦਿੱਲੀ ਦਰਸ਼ਨ ਦਿੱਤੇ। ਇਸ ਦੇ ਮੁਖੀ ਸ੍ਰੀ ਸ਼ੰਕ੍ਰਾਚਾਰੀਆ ਜੀ ਦੁਆਰਕਾ ਪੀਠ ਸਨ ਜਿਨ੍ਹਾਂ ਨੂੰ ਹਿੰਦੂ ਜਗਤ ਗੁਰੂ ਕਹਿੰਦੇ ਹਨ ਤੇ ਸ੍ਰੀ ਪ੍ਰਭੂਦਤ ਬ੍ਰਹਮਚਾਰੀ ਜੀ ਜਨ

ਸੰਘ ਦੇ ਆਗੂ ਗੋਲਵਾਲਕਰ ਜੀ ਮਾਧੋ ਰਾਇ, ਸ੍ਰੀ ਮਾਨਕਰ ਜੀ ਜੀਵ ਦਇਆ ਸੁਸਾਇਟੀ ਦੇ ਆਗੂ, ਲਾਲਾ ਹਰਦੇਵ ਸਹਾਇ ਆਦਿ ਕੱਟੜ ਹਿੰਦੂ ਸੀ। ਸਤਿਗੁਰੂ ਜੀ ਵੱਲੋਂ ਇਸ ਸਮਾਗਮ 'ਚ ਘਿਉ, ਕਣਕ, ਸਬਜੀ ਆਦਿ ਦੀ ਵਰਤੋਂ ਦੀ ਸੇਵਾ ਸੀ।

ਸਤਿਗੁਰੂ ਜੀ ਪਿਆਰਾ ਸਿੰਘ ਹੱਟੀ ਵਾਲੇ, ਵਰਨਾਂ ਦੇ ਪਰਜਾਪਤ ਸਿੱਖ ਨੂੰ, ਸੰਤ ਨਗਰੋਂ ਰਾਜਸਥਾਨ, ਦੱਖਣ ਵੱਲ ਲਾਲਾ ਹਰਦੇਵ ਸਹਾਏ ਦੀ ਚਿੱਠੀ ਦੇ ਭੇਜ ਸਰਦਾਰ ਸ਼ਹਿਰੋਂ ਘਿਉ ਮੰਗਵਾਇਆ ਸੀ। ਪਿਆਰਾ ਸਿੰਘ ਦਸਦਾ ਹੈ ਜਿਵੇਂ ਸਾਡੇ ਵੱਲ ਮੰਡੀਆਂ ਵਿੱਚ ਜਿਣਸ ਵਿਕਦੀ ਹੈ ਉਸ ਸ਼ਹਿਰ ਵਿੱਚ ਹਰ ਰੋਜ ਘਿਓ ਕੜਾਹਿਆਂ ਚ ਤਾਂ ਵਿਕਦਾ ਹੈ ਉਧਰ ਬਹੁਤ ਜੂਹਾਂ, ਘਾਹ ਤੇ ਮੱਝਾਂ ਗਊਆਂ ਦੇ ਵੱਗ ਹਨ ਤੇ ਗਊਸ਼ਾਲਾਵਾਂ ਭੀ।

੨੮-੨੯ ਮੱਘਰ, ੧੩-੧੪ ਦਸੰਬਰ ੧੯੫੮ ਇਸ ਇਕੱਠ ਵਿੱਚ ਚਿੱਤਰ ਦ੍ਰਿਸ਼ ਅਜਾਇਬ ਘਰ ਵਾਂਗੂੰ ਗਊ ਘਾਤ ਤੇ ਗਊ ਰੱਖਿਆ ਦੇ ਦਿਖਾਏ ਤੇ ਬਹੁਤ ਤਕਰੀਰਾਂ ਭੀ ਹੋਈਆਂ। ਸਤਿਗੁਰੂ ਜੀ ਇੱਕ ਦਿਨ ਉਪਦੇਸ਼ ਦਿੱਤਾ, "ਗੁਰੂ ਗੋਬਿੰਦ ਸਿੰਘ ਜੀ ਵੀ 'ਮਿਟੇ ਕਸਟ ਗਊਅਨ' ਹੀ ਮੰਗਿਆ ਹੈ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਭੀ ਗਊਆਂ ਦੇ ਹਿਤ ਕਰ ਕੁਰਬਾਨੀਆਂ ਦਿੱਤੀਆਂ ਹਨ ਤੇ ਦੱਸਿਆ, ਜਵਾਹਰ ਲਾਲ ਸਾਡੇ ਨਾਲ ਗਊ ਰੱਖਿਆ ਦੀ ਜਬਾਨ ਕਰ ਮੁਕਰ ਗਿਆ ਹੈ। ਗਊ ਰੱਖਿਆ ਦਾ ਇੱਕ ਵੱਡਾ ਗੁਰ ਇਹ ਹੈ ਹਰ ਹਿੰਦੂ ਤੇ ਸਿੱਖ ਘਰ ਪ੍ਰਤੀ ਚੰਗੀ ਨਸਲ ਦੀ ਗਊ ਰੱਖੇ ਤੇ ਬਿਨਾਂ ਪ੍ਰਤੀਤ ਵੇਚੇ ਭੀ ਨਾ ਤੇ ਅਵਾਰਾ ਭੀ ਵੱਛੀ ਗਊ ਨਾ ਛੱਡੋ। ਜੇ ਗਊ ਮਿਲੇ ਹੀ ਨਾ ਤਾਂ ਉਹ ਘਾਤ ਕਿਵੇਂ ਕਰਨਗੇ। ਕਹਿਣੀ ਤੋਂ ਕਰਨੀ ਦੀ ਲੋੜ ਹੈ। ਜਦ ਤਕ ਬੁਰਾ ਬੁਰਾਈਓਂ ਨਹੀ ਹਟਦਾ ਭਲੇ ਕੰਮ ਦੇ ਉਤਸਾਹੋਂ ਰਾਹੋ ਸਾਨੂੰ ਵੀ ਨਹੀਂ ਹਟਨਾ ਚਾਹੀਦਾ।

## *ਸਾਨੂੰ ਦ੍ਰਿੜਤਾ ਲੈਣੀ ਚਾਹੀਦੀ ਹੈ*

ਇਨ੍ਹਾਂ ਦੋ ਦਿਨਾਂ ਵਿੱਚ ਹੀ ਦਿੱਲੀ ਲਾਲ ਕਿਲੇ ਪਾਸ "ਬਜੁਰਗਾਂ ਦਾ ਸਾਲ" ਕਰਕੇ ਮੇਲਾ ਹੋਇਆ ਤੇ ਹਿੰਦੂ ਸਿੱਖ ਮੁਸਲਮਾਨਾਂ ਵੱਲੋਂ ਇਹ ਦਿਨ ਮਨਾਇਆ ਗਿਆ। ਬੜੇ ਸਾਦੇ ਬਾਣੇ ਵਿੱਚ ਸਭ ਮਜਬਾਂ ਦੇ ਲੋਕ ਇਸ ਵਿੱਚ ਆਏ ਸੀ। ਗਦਰ ਪਾਰਟੀ ਦੇ ਆਗੂ ਸੋਹਣ ਸਿੰਘ ਜੀ ਭਕਨਾ ਤੇ ਗੁਰਮੁਖ ਸਿੰਘ ਜੀ ਆਦਿ ਸ੍ਰ: ਭਗਤ ਸਿੰਘ ਤੇ ਕਰਤਾਰ ਸਿੰਘ ਊਧਮ ਸਿੰਘ ਜੀ ਆਦਿ ਸ਼ਹੀਦਾਂ ਦੇ ਜੋ ਸੰਗੀ ਸੀ ਤੇ ਬੰਗਾਲੀ ਲੋਕ ਭੀ ਬਹੁਤ ਆਏ। ਸਤਿਗੁਰੂ ਜੀ ਦੇ ਗਿਆਂ ਸਭ ਸਤਿਗੁਰੂ ਵਜੋਂ ਉਠੇ ਤੇ ਆਦਰ ਦੇ ਉਚ ਅਸਥਾਨ ਤੇ ਬੈਠਾਇਆ। ਸਭ ਤੋਂ ਬਾਅਦ ਸਤਿਗੁਰੂ ਜੀ ਬੋਲੇ ਕਿ ਜੋ ਗਿਆਨੀ ਸਿੰਘ ਜੀ, ਤੇ ਹੀਰਾ ਸਿੰਘ ਜੀ ਨਾਮਧਾਰੀਆਂ ਗੋਰੇ ਨੂੰ ਕਿਹਾ ਸੀ, ਜਿੱਚਰ ਤੈਨੂੰ ਆਪਣੇ ਦੇਸ਼ ਵਿੱਚੋਂ ਕੱਢ ਨਾ ਲਈਏ ਅਸੀ ਮੁੜ ਮੁੜ ਮਾਵਾਂ ਦੇ ਪੇਟਾਂ ਵਿੱਚੋਂ ਹੋ ਕੇ ਆਵਾਂਗੇ, ਉਹੋ ਹੀ ਮੁੜ ਭਗਤ ਸਿੰਘ, ਕਰਤਾਰ ਸਿੰਘ, ਊਧਮ

ਸਿੰਘ ਆਦਿ ਬਣ ਹਿੰਦ ਨੂੰ ਆਜ਼ਾਦ ਕਰਾਣ ਹਿਤ ਆਏ ਹਨ। ਉਨ੍ਹਾਂ ਇਨਕਲਾਬੀਆਂ ਦੀ ਯਾਦ ਹੁਣ ਦੇ ਲਿਖੇ ਜਾ ਰਹੇ ਇਤਿਹਾਸ ਵਿੱਚ ਉਸੇ ਥਾਂ ਹੋਣੀ ਚਾਹੀਦੀ ਹੈ ਜਿਥੇ ਜੋ ਸ਼ਹੀਦ ਹੋਏ ਹਨ ਤੇ ਕਿਹਾ, ਮੈਂ ਫਿਰ ਸਲਾਹ ਦੇਂਦਾ ਹਾਂ ਉਨ੍ਹਾਂ ਦੇ ਜੀਵਨ ਤੋਂ ਸਾਨੂੰ ਦ੍ਰਿੜਤਾ ਲੈਣੀ ਚਾਹੀਦੀ ਹੈ।

## *ਸੁਕੀ ਸ਼ਾਖ ਨੂੰ ਫਲ ਲੱਗਾ*

ਸਤਿਗੁਰੂ ਜੀ ਦਿਲੀਓਂ ਹੀ ਆਪਣੇ ਹਜ਼ੂਰੀ ਸੇਵਕਾਂ ਤੇ ਪੰਡਿਤ ਗੋਪਾਲ ਸਿੰਘ ਜੀ ਸਮੇਤ ਯੂ. ਪੀ. ਵਿੱਚ ਬਿਜਨੌਰ ਦਰਸ਼ਨ ਦਿੱਤੇ। ਸਰਦਾਰ ਗਿਆਨ ਸਿੰਘ ਜੀ ਵੱਲ ਡੇਰਾ ਉਤਾਰਾ ਕੀਤਾ। ਰੋਜ਼ ਸ਼ਬਦ ਕੀਰਤਨ ਹੁੰਦਾ। ਇੱਕ ਦਿਨ ਇੱਕ ਸਿੱਖ ਜੋ ਪਿੰਡ (ਉਚੀ) ਗਿੱਲਾਂ ਨੇੜੇ ਜਿਲੇ ਸਿਆਲ ਕੋਟ ਦਾ ਰਾਮਗੜ੍ਹੀਆ ਈਸ਼ਰ ਸਿੰਘ ਜੀ ਦਾ ਪੁਤ੍ਰ ਗੁਰਬਚਨ ਸਿੰਘ ਜੋ ਅੰਦਰੋਂ ਲੱਗੀ ਵਾਲਾ ਨਾਮਧਾਰੀ ਸਿੱਖ ਸੀ ਚੰਗਾ ਪੜ੍ਹ, ਇਥੇ ਖੰਡ ਦੀ ਮਿਲ ਵਿੱਚ ਇੰਜੀਨੀਅਰੀ ਤੇ ਲੱਗਾ ਸੀ, ਉਸ ਦੇ ਘਰ ਬੀਬੀਆਂ ਤੋਂ ਬਾਅਦ ਉਲਾਦ ਹੋਣੀ ਰੁਕ ਗਈ ਹੋਈ ਸੀ। ਸਾਧ ਸੰਗਤ ਦੀ ਸੇਵਾ ਕਰਦਿਆਂ ਵੇਖ ਇੱਕ ਸਿੱਖ ਨੂੰ ਉਨ੍ਹਾਂ ਦੋਹਾਂ ਜੀਆਂ ਤੇ ਤਰਸ ਆਇਆ। ਉਸ ਪ੍ਰੇਰਨਾ ਕੀਤੀ, ਜਦ ਸਤਿਗੁਰੂ ਜੀ ਤੁਹਾਡੇ ਘਰ ਚਰਨ ਪਾਣ ਤਾਂ ਅਰਜ਼ ਕਰ ਦੇਣੀ, ਸਚੇ ਪਾਤਿਸ਼ਾਹ ਬੱਚਾ ਬਖਸ਼ੋ।

ਸਤਿਗੁਰੂ ਜੀ ਨੇ ਉਹਨ੍ਹਾਂ ਦੇ ਘਰ ਚਰਨ ਪਾਏ। ਭੇਟਾ ਰੱਖ ਗੁਰਬਚਨ ਸਿੰਘ ਦੀ ਸੁਪਤਨੀ ਗਿਆਨ ਕੌਰ ਸਤਿਗੁਰੂ ਜੀ ਦੇ ਹਜ਼ੂਰ ਹੱਥ ਜੋੜ, ਅਰਜ ਲਈ ਖੜੀ ਪਰ ਦੁਖ ਦੇ ਉਬਾਲ ਨਾਲ ਗੱਲਾ ਭਰ ਗਿਆ, ਬੋਲ ਨਾ ਸਕੀ। ਸਤਿਗੁਰੂ ਜੀ ਪੁਛਿਆ, ਬੀਬੀ ਕੀ ਦੁਖ ਹੈ? ਪੰਡਿਤ ਗੋਪਾਲ ਸਿੰਘ ਜੀ ਅਰਜ ਕੀਤੀ, ਇਸ ਘਰ ਬੀਬੀਆਂ ਹੀ ਹਨ ਬੱਚੇ ਦੀ ਦਾਤ ਬਖਸ਼ੋ। ਸਤਿਗੁਰੂ ਜੀ ਬਚਨ ਕੀਤਾ, ਸਕੇਸ਼ ਇਸ਼ਨਾਨ ਕਰਕੇ ਅੰਮ੍ਰਿਤ ਵੇਲੇ ਦੋਵੇਂ ਜੀ ਭਜਨ ਬਾਣੀ ਦੋਨੋਂ ਸਮੇਂ ਘੰਟਾ ਨਾਮ ਸਿਮਰਨ ਤੇ ਇੱਕ ਇੱਕ ਭਗੌਉਤੀ ਦੀ ਮਾਲਾ ਫੇਰ ਸਤਿਗੁਰੂ ਰਾਮ ਸਿੰਘ ਜੀ ਤੋਂ ਬਖਸ਼ਸ਼ ਮੰਗਿਆ ਕਰੋ, ਗੁਰੂ ਭਲੀ ਕਰੇਗਾ।

ਦੋਵੇਂ ਜੀਅ ਜੀ ਲਾ ਕੇ ਸਕੇਸ਼ ਨਹਾ ਕੇ ਨਾਮ ਸਿਮਰਨ ਤੇ ਭਗੌਉਤੀਆਂ ਦੀ ਮਾਲਾ ਕਰਦੇ। ਸਤਿਗੁਰੂ ਜੀ ਚੜ੍ਹਾਈ ਕਰ ਗਏ। ਤਾਂ ਗੁਰਬਚਨ ਸਿੰਘ ਦਾ ਚਿਤ ਕੁਝ ਢਿਲਾ ਪੈ ਗਿਆ। ਸਤਿਗੁਰੂ ਜੀ ਸੁਪਨੇ ਵਿੱਚ ਦਰਸ਼ਨ ਦੇ ਕਿਹਾ, ਮੇਰੇ ਕਿਹਾਂ ਤੇ ਆਪਣੇ ਨੇਮ ਜਾਰੀ ਰੱਖੋ ਤੇ ਮੇਰਾ ਸਰੂਪ ਹੀ ਕਾਕੇ ਵੱਡੇ (ਸਤਿਗੁਰੂ ਜਗਜੀਤ ਸਿੰਘ ਜੀ ਹੋਰਾਂ) ਨੂੰ ਜਾਣੋਂ ਤੁਹਾਡੀ ਮਨਸ਼ਾ ਪੂਰੀ ਹੋਵੇਗੀ। ੧੯੬੦ ਈ. ਦੀ ਪਹਿਲੀ ਜਨਵਰੀ ਗਿਆਨ ਕੌਰ ਦੇ ਪੇਟੋਂ ਕਾਕੇ ਦਾ ਜਨਮ ਹੋਇਆ। ੭ ਸਾਲਾਂ ਬਾਅਦ ਸੁਕੀ ਸ਼ਾਖ ਨੂੰ ਫਲ ਲੱਗਾ ਜੋ ਸੋਹਣਾ ਸੁੰਦਰ ਤੇ ਤੰਦਰੁਸਤ ਹੈ। ਕਾਕੇ ਦਾ ਨਾਮ ਗੁਰਦੇਵ ਸਿੰਘ ਹੈ। ਇਹ ਵਾਰਤਾ ਏਥੇ ਇਸ ਲਈ ਲਿਖ

Namdhari Elibrary NamdhariElibrary@gmail.com

ਦਿੱਤੀ ਹੈ। ਜੇ ਮੈਂ ਸਤਿਗੁਰੂ ਜੀ ਦੇ ਬਾਅਦ ਦਾ ਸਮਾ ਨਾ ਭੀ ਲਿਖ ਸਕਾਂ ਤੇ ਸਤਿਗੁਰੂ ਜੀ ਦਾ ਬਚਨ ਕੀਤਾ ਬੇ-ਅਰਥ ਗਿਆ ਨ ਜਾਪੇ।

## *ਸਿਆਮੋਂ ਫੇਰਾ ਮਾਰ ਮੁੜੇ*

ਸਤਿਗੁਰੂ ਜੀ ਜੀ ਯੂ. ਪੀ. ਤੋਂ ਹੀ ਸਿਆਮ ਨੂੰ ਤਿਆਰ ਹੋਏ। ਇਸ ਵੇਰੀ ਸਤਿਗੁਰੂ ਜੀ ਦੇ ਸਾਥ ਭਾਈ ਮੰਗਲ ਸਿੰਘ ਜੀ ਲਾਂਗਰੀ ਤੇ ਠਾਕੁਰ ਦਲੀਪ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ ਤੇ ਭਾਈ ਵਜੀਰ ਸਿੰਘ ਜੀ ਤੇ ਰਤਨ ਸਿੰਘ ਜੀ ਸਨ। ਸਤਿਗੁਰੂ ਜੀ ਬੈਂਕੋਕ, ਲੈਂਪਾਂਗ, ਚੰਗਮਈ ੪-੫ ਦਿਨ ਰਹੇ। ੨੯ ਦਸੰਬਰ ਦੇ ਗਏ ਪਰਤਦੇ ਦੇਸ਼ ਨੂੰ ਡਾਲਟਨ ਗੰਜ ਆਏ ੧੧ ਜਨਵਰੀ ੧੯੫੯ । ਮੁਗਲ ਸਰਾਏ ਸਟੇਸ਼ਨ ਤੇ ਬਨਾਰਸ ਦੀ ਸੰਗਤ ਦਰਸ਼ਨ ਕਰਨ ਆਈ। ਸਤਿਗੁਰੂ ਜੀ ਪਲੇਟ ਫਾਰਮ ਤੇ ਹੀ ਉਨ੍ਹਾਂ ਨਾਲ ਆਏ ਰਾਗੀਆਂ ਤੋਂ ਦੋ ਸ਼ਬਦ ਸੁਣੇ, ੧੨ ਰੁ ਭੇਟਾਂ ਕੀਤੇ ਸ਼ਬਦ ਦੀ।

## *ਬਾਬਾ ਬੀਰ ਸਿੰਘ ਜੀ ਬਾਰੇ ਸ਼ਹੀਦੀ*

ਦਿੱਲੀਓਂ ਹੋ, ੧੪ ਦਿਨੀ, ੧੬-੧੭ ਜਨਵਰੀ ੧੯੫੯ ਨੂੰ ਸ੍ਰੀ ਭੈਣੀ ਸਾਹਿਬ ਦਰਸ਼ਨ ਦਿੱਤੇ ਸਤਿਗੁਰੂ ਜੀ ਦੇ ਦਿੱਲੀ ਤੇ ਸਿਆਮ ਵੱਲ ਜਾਣ ਦੇ ਪਿਛੋਂ ਹੀ ਕਾਦੀਆ, ਜਿਲਾ ਗੁਰਦਾਸਪੁਰ ਵਿੱਚ ੯ ਪੋਹ ਨੂੰ ਸੰਤ ਹਰਨਾਮ ਸਿੰਘ ਜੀ ਨੇ ਬਾਬਾ ਬੀਰ ਸਿੰਘ ਜੀ ਤੇ ਅਜੋਗ ਮੁਕੱਦਮਾ ਚਲਾਏ ਜਾਣ ਤੇ ਬਾਬਾ ਜੀ ਦਾ ਜੇਹਲੇ ਜਾਣਾ ਸੁਣ ੨੩ ਸੈਣ ਤੋਂ ਜਲ ਪ੍ਰਸ਼ਾਦ ਘੱਟ ਕਰ ਦਿੱਤਾ ਸੀ। ਹਰ ਪੰਦਰੀ ਦਿਨੀ ਇੱਕ ਪਾਠ ਆਦਿ ਗ੍ਰੰਥ ਸਾਹਿਬ ਦਾ ਭੋਗ ਪਵਾਉਂਦੇ ਸੀ ਤੇ ਅਰਦਾਸਾ ਕਰਦੇ ਸੀ ਹੇ ਸਤਿਗੁਰੂ ਰਾਮ ਸਿੰਘ ਜੀਉ ਸੱਚੇ ਪਾਤਿਸ਼ਾਹ ਤੇਰੇ ਦਰੋਂ ਬਖਸ਼ਸ਼ ਹੋਵੇ। 'ਸਤਿਜੁਗ' ਤੇ ਕਵੀ ਪ੍ਰੀਤਮ ਸਿੰਘ ਲਿਖਦਾ ਸੀ ਸਰਕਾਰ ਦੀ ਵਧੀਕੀ ਤੇ ਸੰਤ ਜੀ ਦਾ ਨਾਮ।

ਸੰਤ ਹਰਨਾਮ ਸਿੰਘ ਜੀ ਦਾ ਤਪ ਉਸ ਤਰ੍ਹਾਂ ਦਾ ਸੀ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੂੰ ਅਨੰਦ ਮਰਿਆਦਾ ਤੋਰਨ ਤੇ ਬ੍ਰਹਮਣਾ ਤੇ ਹੋਰ ਵਿਰੋਧੀਆਂ ਵੱਲੋਂ ਉਜਾਂ ਦੇ ਕਾਰਨ ਭੈਣੀ ਸਾਹਿਬੋਂ ਰੋਲ ਲੁਧਿਆਣੇ ਜਾ ਭੁਗਤਣਾ ਪੈਂਦਾ ਸੁਣ ਸੰਤ ਸ਼ਾਮ ਸਿੰਘ ਜੀ ਅੱਡਣ ਸ਼ਾਹੀ ਅੰਮ੍ਰਿਤਸਰ ਦੇ ਸਰੋਵਰ ਵਿੱਚ ਗਲ ਤਕ ਪਾਣੀ ਵਿੱਚ ਖੜ ਤਪ ਕਰਦੇ ਰਹੇ ਸੀ। ਤੇ ਮਰਨਾ ਸੰਤ ਜੀ ਦਾ ਤਿਸ ਤਰ੍ਹਾਂ ਦਾ ਹੋਇਆ ਹੈ ਜਿਵੇਂ ਸੇਵਾ ਸਿੰਘ ਜੀ ਠੀਕਰੀ ਵਾਲੇ ਧਰਮੀ ਸਿੱਖ ਨੇ ਪਟਿਆਲੇ ਵਾਲੇ ਰਾਜੇ ਭੁਪਿੰਦਰ ਸਿੰਘ ਨੂੰ ਰਈਅਤ ਤੇ ਵਾਧੇ ਕਰਨ ਵੱਲੋਂ ਰੋਕਣ ਤੇ ਹੋਰ ਜਤਨ ਨਾ ਸਫਲ ਹੁੰਦੇ ਜਾਣ ਮਰਨ ਵਰਤ ਰੱਖ ਪਟਿਆਲੇ ਦੀ ਜੇਹਲ ਵਿੱਚ ਹੀ ਇੱਕ

ਮਾਘ ੧੯੯੯ ਬਿ: ੨੦ ਜਨਵਰੀ, ੧੯੩੪ ਨੂੰ ਪ੍ਰਾਣ ਤਿਆਗ ਦਿੱਤੇ ਸੀ। ਤਿਵੇਂ ਹੀ ਸੰਤ ਹਰਨਾਮ ਸਿੰਘ ਜੀ ਨੇ ੯ ਪੋਹ ੨੦੧੫ ਬਿ:, ੨੩ ਦਸੰਬਰ ੧੯੫੯ ਨੂੰ ਪ੍ਰਾਣ ਦਿੱਤੇ।

## ਬਚਨ ਭਵਿਖ ਦੇ

ਸਤਿਗੁਰੂ ਰਾਮ ਸਿੰਘ ਜੀ ਪਾਸੋਂ ਅੰਮ੍ਰਿਤਸਰ ਜੀ ਕਾਦੀਆਂ ਦੇ ਗੁਲਾਬ ਸਿੰਘ ਬੇਦੀ ਤੇ ਗੰਡਾ ਸਿੰਘ ਜੀ ਭਜਨ ਪੁਛਿਆ ਸੀ ਤੇ ਆਪਣੇ ਨਗਰ ਦਰਸ਼ਨ ਦੇਣ ਦੀ ਅਰਜ ਕੀਤੀ ਸੀ। ਸ੍ਰੀ ਹਰਿ ਗੋਬਿੰਦ ਪੁਰੇ ਦੇ ਗੋਬਿੰਦ ਦਾਸ ਭਜਨ ਪੁਛਿਆ। ਸਤਿਗੁਰੂ ਜੀ ਅੰਮ੍ਰਿਤ ਛਕਾ ਉਸਦਾ ਨਾਮ ਹਰਨਾਮ ਸਿੰਘ ਰੱਖਿਆ ਤੇ ਕਿਹਾ ਇਹ ਨਿਹੰਗ ਸਿੰਘ ਹੈ। ਸਤਿਗੁਰੂ ਰਾਮ ਸਿੰਘ ਕਾਦੀਆਂ ਗੁਲਾਬ ਸਿੰਘ ਬੇਦੀ ਵੱਲ ਦਰਸ਼ਨ ਦਿੱਤੇ, ਖੁਲ੍ਹੇ ਮਦਾਨ ਵਿੱਚ ਨਗਰੋਂ ਲਾਂਭੇ ਲੰਗਰ ਕੀਤਾ। ਗੁਰਮੁਖ ਸਿੰਘ, ਮੂਲ ਸਿੰਘ, ਮੂਲਾ ਸਿੰਘ ਆਦਿ ਬਹੁਤ ਹੀ ਸਿੱਖ ਸੰਗਤ ਭਜਨ ਪੁਛ ਅੰਮ੍ਰਿਤ ਛੱਕ ਮਾਸ ਸ਼ਰਾਬ ਛਡਨ ਦਾ ਤੇ ਗੁਰਬਾਣੀ ਦੇ ਨਿਤ ਪਾਠ ਕਰਨ ਦਾ ਨੇਮ ਕੀਤਾ। ਗੁਰਬਾਣੀ ਦਾ ਪ੍ਰਚਾਰ ਹੋਇਆ ਲੰਗਰ ਅਤੁਟ ਵਰਤਿਆ।

ਕਾਦੀਆਂ ਦੇ ਬ੍ਰਾਹਮਣਾਂ ਸਤਿਗੁਰੂ ਜੀ ਅਗੇ ਅਰਜ ਕੀਤੀ, ਸਾਡੇ ਘਰਾਂ ਦੇ ਨੇੜੇ ਮਸੀਤ ਹੈ ਤੇ ਉਸ ਵਿੱਚ ਬਾਂਗ ਦੇਂਦੇ ਹਨ। ਆਪ ਉਹਨਾਂ ਮੋਮਨਾਂ ਨੂੰ ਕਵੋ ਬਾਂਗ ਨ ਦਿਆ ਕਰਨ। ਸਤਿਗੁਰੂ ਰਾਮ ਸਿੰਘ ਜੀ ਉੱਤਰ ਦਿੱਤਾ, "ਉਹ ਭੀ ਰਬ ਦਾ ਹੀ ਨਾਮ ਲੈਂਦੇ ਹਨ। ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿੱਚ ਬਚਨ ਔਂਦਾ ਹੈ, "ਬਾਂਗ ਬੁਲੇਲ ਹੈ" ਅਰਥਾਤ ਸੱਦਾ ਹੈ, ਅਵਾਜਾ ਹੈ, ਆਉ ਭਾਈ ਨਿਮਾਜ ਪੜ੍ਹੋ। ਸਤਿਗੁਰੂ ਜੀ ਬਚਨ ਕੀਤਾ, ਏਥੇ ਚੌਹ ਦਰਵਾਜਿਆਂ ਵਾਲੀ ਬੜੀ ਵਡੀ ਮਸੀਤ ਬਣੇਗੀ, ਜਿਸ ਵਿੱਚ ਬੜੀ ਖੁਦਾ ਦੀ ਬੰਦਗੀ ਹੋਵੇਗੀ। ਫੇਰ ਬ੍ਰਾਹਮਣਾਂ ਅਰਜ ਕੀਤੀ ਆਪ ਤੇ ਗੁਰਬਾਣੀ ਦਾ ਪ੍ਰਚਾਰ ਕਰ ਰਹੇ ਹੋ ਜੇ ਏਥੇ ਚੌਹ ਦਰਵਾਜਿਆਂ ਵਾਲੀ ਮਸੀਤ ਬਣੀ ਤਾਂ ਸਾਡੇ ਘਰਾਂ ਦਾ ਕੀ ਬਣੇਗਾ ਤੇ ਗੁਰਬਾਣੀ ਦੇ ਪ੍ਰਚਾਰ ਦਾ ਕੀ ਅਸਰ ਰਹੇਗਾ? ਸਤਿਗੁਰੂ ਜੀ ਉੱਤਰ ਦਿੱਤਾ, "ਤੁਹਾਡੇ ਘਰਾਂ ਜੋਗ ਲਾਂਭੇ ਜਗ੍ਹਾ ਹੋਵੇਗੀ ਤੇ ਜੋ ਚੌਹ ਦਰਵਾਜਿਆਂ ਦੀ ਮਸੀਤ ਬਣੇਗੀ ਉਸ ਵਿੱਚ ਗ੍ਰੰਥ ਸਾਹਿਬ ਭੀ ਪ੍ਰਕਾਸ਼ੇ ਤੇ ਪੜ੍ਹਾਏ ਜਾਣਗੇ ਤੇ ਜਿਥੇ ਸਾਧ ਸੰਗਤ ਦਾ ਲੰਗਰ ਹੋਇਆ ਏ ਏਥੇ ਗੁਰਦੁਆਰਾ ਬਣੇਗਾ।"

## ਬਚਨ ਪੂਰੇ ਹੋਏ

ਮੈਂ ਆਪ ਕਾਦੀਆਂ ਜਾ ਦੇਖਿਆ ਹੈ ਮਿਰਜਾ ਗੁਲਾਬ ਅਹਿਮਦ ਜੀ ਪ੍ਰਗਟ ਪ੍ਰਸਿਧ ਪ੍ਰਵਾਨ ਹੋਣ ਸਮੇਂ ਨਿਹੰਗ ਸਿੰਘ ਹਰਨਾਮ ਸਿੰਘ ਜੀ ਹਰ ਗੋਬਿੰਦ ਪੁਰੇ ਵਾਲੇ ਜਿਥੇ ਲੰਗਰ ਵਾਲੀ ਜਗ੍ਹਾ ਸੀ ਬੈਠੇ ਤਪ ਕਰ ਰਹੇ ਸੀ ਉਥੇ ਗੁਰਦੁਆਰਾ ਬਣਿਆ ਹੈ ਤੇ ਨੇੜੇ ਹੀ ਚੌਹ

ਦਰਵਾਜਿਆਂ ਵਾਲੀ ਮਸੀਤ ਭੀ ਬਣੀ ਹੋਈ ਹੈ। ਬਾਦ ਹਰਨਾਮ ਸਿੰਘ ਜੀ ਗੜ੍ਹਦੀ ਵਾਲੇ, ਜਿਲੇ ਹੁਸ਼ਿਆਰ ਪੁਰ ਚਲੇ ਗਏ ਸੀ। ਕਾਦੀਆਂ ਦੇ ਲੋਕ ਦੱਸਦੇ ਹਨ, ਮਿਰਜਾ ਸਾਹਿਬ ਬ੍ਰਾਹਮਣਾਂ ਨੂੰ ਉਹਨਾਂ ਦੇ ਘਰਾਂ ਦੀ ਕੀਮਤ ਦੇ ਦਿੱਤੀ ਸੀ ਤੇ ਬ੍ਰਹਮਣ ਦੂਜੇ ਪਾਸੇ ਜਾ ਵੱਸੇ ਸੀ। ਮਿਰਜਾ ਸਾਹਿਬ ਗ੍ਰੰਥ ਸਾਹਿਬ ਭੀ ਆਪਣੇ ਸਮੇਂ ਮੋਲੀਆਂ ਤੇ ਮੁਰੀਦਾਂ ਤੋਂ ਪੜ੍ਹਾਂਦੇ ਰਹੇ ਹਨ। ਮੈਂ ਕੁਝ ਪੁਸਤਕਾਂ ਭੀ ਅਹਿਮਦੀਆਂ ਦੀਆਂ ਖ੍ਰੀਦ ਪੜ੍ਹੀਆਂ ਹਨ, ਤੇ ਮਿਰਜਾ ਸਾਹਿਬ ਦੇ ਮੁਰੀਦਾਂ ਨੂੰ ਮਿਲਿਆ ਭੀ ਹਾਂ, ਠੀਕ ਅਹਿਮਦੀ ਮੁਸਲਮਾਨ ਤਅੱਸਬੀ, ਤਰਕੀ ਨਹੀਂ ਹੁੰਦੇ ਸਗੋਂ ਖੁਲਕੀ ਤੇ ਈਮਾਨਦਾਰ ਤੇ ਸਹੀ ਖੋਜ ਵਾਲੇ ਹੁੰਦੇ ਹਨ। ਗਿਆਨੀ ਅਬਾਦਉਲਾ* ਜੋ ਪਾਕਸਤਾਨ ਜਿਲੇ ਝੰਗ ਵਿੱਚ ਰੱਬਵਾਹ ਤੋਂ ਰੋਜ਼ਾਨਾਂ ਅਲਫਜ਼ਲ ਅਖਬਾਰ ਛਪਦੀ ਹੈ ਦਾ ਮੈਨੇਜਰ ਹੈ ਉਹ ਤੇ ਗੁਰਬਾਣੀ ਤੇ ਸਿੱਖ ਇਤਿਹਾਸ ਦਾ ਬਹੁਤ ਹੀ ਜਾਣੂੰ ਹੈ।

ਕਾਦੀਆਂ, ਜਿਲਾ ਗੁਰਦਾਸ ਪੁਰ, ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਗੁਲਾਬ ਸਿੰਘ ਬੇਦਾ ਦਾ ਪੁੱਤਰ ਦਇਆ ਸਿੰਘ ਤੇ ਮੀਹਾਂ ਸਿੰਘ ਏ ਪਰ ਨੌਕਰੀ ਪੇਸ਼ਾ ਹੋਣ ਕਰ ਕੂਕੇ ਨਹੀਂ ਰਹੇ। ਸੰਤ ਗੰਡਾ ਸਿੰਘ ਜੀ ਦੇ ਗੁਰਮੁਖ ਸਿੰਘ ਜੀ ਦੇ ਪਾਲਾ ਸਿੰਘ ਜੀ ਦਾ ਮਤਾਬ ਸਿੰਘ ਹੈ ਜੋ ਗੜ੍ਹਦੀਵਾਲੇ ਰਹਿੰਦਾ ਹੈ। ਗੁਰਮੁਖ ਸਿੰਘ ਜੀ ਦੇ ਪੁੱਤਰ ਗੁਰਦਿਤ ਸਿੰਘ ਜੀ ਹੋਏ ਹਨ। ਉਨ੍ਹਾਂ ਦੇ ਪੁੱਤਰ ਇਹ ਸੰਤ ਹਰਨਾਮ ਸਿੰਘ ਜੀ ਤੋਂ ਰਣ ਸਿੰਘ ਜੀ ਤੇ ਪ੍ਰਤਾਪ ਸਿੰਘ ਜੀ ਹੋਇ। ਹਰਨਾਮ ਸਿੰਘ ਜੀ ਤੇ ੯ ਪੋਹ ੨੦੧੫ ਨੂੰ ਚੜ੍ਹ ਗਏ। ਜਿਵੇਂ ਸੰਤ ਜੀ ਜਿਉਦਿਆਂ ਕਈਆਂ ਨੂੰ ਗੁਰਮੁਖੀ ਪੜ੍ਹਾ ਗੁਰਮੁਖ ਬਣਾਇਆ ਸੀ ਤਿਵੇਂ ਹੁਣ ਉਨ੍ਹਾਂ ਦੇ ਭਾਈ ਰਣ ਸਿੰਘ ਗੋਬਿੰਦ ਗੜ ਗੁਰਦੁਆਰੇ ਵਿੱਚ ਆਪ ਨਾਮ ਜਪਦੇ ਕਈਆਂ ਦਾ ਸਤਸੰਗ ਦੁਆਰਾ ਪਾਰ ਉਤਾਰਾ ਕਰ ਗਏ ਹਨ ਕਾਦੀਆਂ।

## *ਸਿੰਘ ਬਰੀ ਹੋਏ*

੧੫ ਪੋਹ ਸਰਸਿਓ ੧੬ ਸਿੱਖ ਕਾਰ ਵਾਲੇ, ਕੰਧਾਰਾ ਸਿੰਘ ਦੇ ਤੇ ਹੋਰ ਬਜਾਰ ਵਿੱਚ ਸਰਸੇ, ਘਸੀਟਾ ਸਿੰਘ ਗਲ ਪੈਣ ਵਾਲੇ ਜਮਾਨਤਾਂ ਦੇ ਕੇਸ ਵਿੱਚੋਂ ਬਰੀ ਹੋਏ। ਇਨ੍ਹਾਂ ਜਮਾਨਤਾਂ ਦੇ ਕੇਸ ਵਿੱਚ ਮਲਕ ਥਾਣੇਦਾਰ ਰਾਣੀਆਂ ਦਾ ਵੀ ਜੋ ਜੈ ਚੰਦਰ ਮਜਿਸਟਰੇਟ ਵਾਂਗੂੰ ਬਦਲ ਦਿੱਤਾ ਗਿਆ ਸੀ ਸਰਕਾਰ ਕਿ ਇਸ ਦੇ ਅੰਦਰ ਕੂਕਿਆਂ ਦੀ ਹਮਦਰਦੀ ਹੈ ਕਿਤੋਂ ਆ ਭੁਗਤਿਆ ਸੀ ਤੇ ਕਿਹਾ ਸੀ ਕੂਕੇ ਤੇ ਏਧਰ ਦੇ ਹੈਨ ਤੇ ਘਸੀਟਾ ਸਿੰਘ ਦੇ ਪੱਖ ਵਾਲੇ ਉਸ ਤੋਂ ਬਿਨਾਂ ਚੋਰ, ਡਾਕੂ, ਸ਼ਰਾਬੀ, ਝੂਠੇ ਰਲੇ ਹੋਏ ਹਨ ਤੇ ਬੇਦੋਸ਼ੇ. ਸੈਂਕੜਿਆਂ ਨੂੰ ਖਰਾਬ ਕਰ ਰਹੇ ਹਨ।

* ਨੋਟ : ਇਨ੍ਹਾਂ ਨੂੰ ਬਾਅਦ ਵਿੱਚ ਦੇਸ਼ ਨਿਕਾਲਾ ਦੇ ਦਿੱਤਾ ਗਿਆ ਸੀ (ਅਹਿਮਦੀਆਂ ਨੂੰ) ਉਹ ਮਿਆਮੀ (U.S.A) ਆਪਣੇ ਲੜਕੇ ਕੋਲ ਚਲੇ ਗਏ ਸਨ। ਉਥੇ ਉਹ ਚੜ੍ਹਾਈ ਕਰ ਗਏ ਹਨ।

Namdhari Elibrary NamdhariElibrary@gmail.com

ਸਰਸੇ ਤੋਂ ਜੈ ਚੰਦ੍ਰ ਅਗਰਵਾਲ ਮਜਿਸਟਰੇਟ ਨੂੰ ਬਦਲ ਪੰਜਾਬ ਸਰਕਾਰ ਨੇ ਹਰੀਜਨ ਮੁੰਡਾ ਜਿਹਾ ਮਜਿਸਟ੍ਰੇਟ ਲਾਇਆ ਜਿਸ ਅਗੇ ਬਾਬਾ ਜੀ ਦੀ ਤਰੀਕ ਭੁਗਤਦੀ ਸੀ। ੨੩ ਕੱਤਕ, ੮ ਨਵੰਬਰ ਤੋਂ ਤੇ ੩ ਮੱਘਰ ੧੯ ਨਵੰਬਰ ਪੇਸ਼ੀ ਹੋਈ। ਫਿਰ ੧੭ ਮੱਘਰ, ੨ ਦਸੰਬਰ ਤੋਂ ਤੇ ੩ ਮੱਘਰ, ੧੯ ਨਵੰਬਰ ਪੇਸ਼ੀ ਹੋਈ। ਫਿਰ ੧੭ ਮੱਘਰ, ੨ ਦਸੰਬਰ। ਫਿਰ ੩ ਪੋਹ ੧੭ ਦਸੰਬਰ ੧੯੫੮। ਫਿਰ ੯ ਪੋਹ ੨੩ ਦਸੰਬਰ ਤੋਂ ੧੨ ਪੋਹ ੨੩ ਦਸੰਬਰ ਤੋਂ ੧੨ ਪੋਹ ੨੯ ਦਸੰਬਰ ਫਿਰੋਜਪੁਰ ਪਈ ਹੈ ਸਣਾਈ ਤੇ ੨੫ ਦਸੰਬਰ ਰਾਤ ੧ ਵਜੇ ਗੱਡੀ ਤੇ ਸਣੇ ਸਾਥੀਆਂ ਬਾਬਾ ਬੀਰ ਸਿੰਘ ਜੀ ਸਰਸਿਓ ਫਿਰੋਜਪੁਰ ਨੂੰ ਚਲੇ ਸਾਥ ਸਿੱਖ ਭੀ ਚੰਨਣ ਸਿੰਘ ਥਰਾਜੀ, ਹਰੀ ਸਿੰਘ ਜੀ ਵਡਾਣੀਆਂ, ਬਸੰਤ ਸਿੰਘ ਚਵਿੰਡੀਆ, ਗੁਰਬਖਸ਼ ਸਿੰਘ ਕੱਕੜ, ਸ਼ਰਧਾ ਸਿੰਘ ਸੀਹੋ ਵਾਲੀਆਂ, ਪ੍ਰੀਤਮ ਸਿੰਘ ਹਵਾਲਦਾਰ ਰਾਜੇ ਜੰਗਾਂ ਦਾ ਤੇ ੬,੭ ਸਿਪਾਹੀ ਸਾਥ ਹਿਸਾਰੋਂ ਆਏ। ਬਠਿੰਡੇ ਬਾਬਾ ਜੀ ਜੰਗਲ ਹੋ ਇਸ਼ਨਾਨ ਕੀਤਾ ਜਲ ਡਿੱਗੀ ਤੋ ਸੇਵਕ ਗੁਲਜਾਰ ਸਿੰਘ ਤੇ ਨਰੰਜਣ ਸਿੰਘ ਆਂਦਾ ਸੀ। ਹਵਾਲਦਾਰ ਨੂੰ ਹੁਕਮ ਤੇ ਨਾ ਸੀ ਹਥਕੜੀ ਲਾਹੁਣ ਦਾ ਪਰ ਉਸ ਸਰਦਾਰ ਅਨੂਪ ਸਿੰਘ ਰਾਜੇ ਜੰਗੀਆਂ ਤੇ ਚੰਨਣ ਸਿੰਘ ਜੀ ਥਰਾਜ ਦੇ ਸੁਨੇਹੇ ਤੇ ਦਲੇਰੀ ਤੇ ਇਤਬਾਰ ਕੀਤਾ। ਬਾਬਾ ਜੀ ਦੀ ਹੱਥਕੜੀ ਲਾਹ ਦਿੱਤੀ ਜੰਗਲ ਦਾਤਨ ਇਸ਼ਨਾਨ ਸਮੇਂ। ਮੈਂ ਸਿੱਖਾਂ ਤੋਂ ਸੁਣਦਾ ਸਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਬਾ ਬੀਰ ਸਿੰਘ ਜੀ ਨੂੰ ਨਾਮਧਾਰੀ ਮਰਿਆਦਾ ਵਿੱਚ ਨਿਪੁੰਨ ਸਿੱਖ ਮੰਨਦੇ ਹਨ। ਪਰ ਜਦ ਮੈਂ ਸੁਣਿਆ ਬਾਬਾ ਜੀ ਕਿਸੇ ਭੀ ਬਿਪਤਕਾਲ ਵਿੱਚ ਆਪਣਾ ਧਰਮ ਕਰਮ ਇਸ਼ਨਾਨ ਤੇ ਸੁਚ ਦਾ ਪ੍ਰਸ਼ਾਦ ਨਹੀ ਤਿਆਗਿਆ ਤਾਂ ਮੰਨਣਾ ਪਿਆ ਠੀਕ ਹੀ ਬਾਬਾ ਬੀਰ ਸਿੰਘ ਜੀ ਨਾਮਧਾਰੀ ਮਰਿਯਾਦਾ ਵਿੱਚ ਨਿਪੁੰਨ ਸਿੱਖ ਹਨ।

ਬਾਬਾ ਬੀਰ ਸਿੰਘ ਜੀ ਬਰੀ ਹੋਣ ਬਾਅਦ ਜੀਵਨ ਨਗਰ ਗੁਰੂ ਕੇ ਘੋੜਿਆਂ ਦੀ ਲਿੱਦ ਆਪ ਸਾਫ ਕਰ ਸਿਰ ਤੇ ਸੁਟਦੇ ਦੇਖ ਤੇ ਰੂਸ ਵਿੱਚ ਜਾਤੀ ਸੋਧ ਦਾ ਜਲ ਪ੍ਰਸ਼ਾਦ ਆਪਣੇ ਹਥ ਦਾ ਛਕਿਆ ਦੇਖ ਮੰਨਣਾ ਪੈਂਦਾ ਹੈ ਬਾਬਾ ਜੀ ਠੀਕ ਹੀ ਨਾਮਧਾਰੀ ਮਰਿਯਾਦਾ ਵਿੱਚ ਨਿਪੁੰਨ ਸਿੱਖ ਹਨ। ਇਹ ਦੋ ਬਚਨ ਮੈਂ ਅਗਦੀ ਇਸ ਲਈ ਲਿੱਖ ਦਿੱਤੇ ਹਨ, ਜੇ ਮੈਂ ਕਲ ਨੂੰ ਚੜ ਜਾਵਾਂ ਤਾਂ ਇਹ ਉਤਮ ਅਮੋਲ ਸਿਖਿਆ ਭਰ ਬਚਨ ਗੁੰਮ ਹੀ ਨਾ ਹੋ ਜਾਣ ਕਿਉਂ ਕਿ ਗੁਰੂ ਵਾਕ ਹੈ, "ਲਿਖੇ ਬਾਝਹੁ ਸੁਰਤਿ ਨਾ ਹੀ।"

ਫੀਰੋਜਪੁਰ ਮਾਈ ਬਲਵੀਰ ਕੌਰ ਦੇ ਘਰ ਪੁੱਜੇ। ਇਹ ਇੱਕ ਮਾਈ ਤੇ ਇੱਕ ਬੀਬੀ ਤਿੰਨ ਛੱਤੇ ਮਕਾਨ ਤੇ ਰਹਿੰਦੀਆਂ। ਘਰ ਵਿੱਚ ਖੂਹੀ ਸੀ, ਉਪਰੋਂ ਹੀ ਜਲ ਖਿੱਚਣ ਦੀ ਖਿੜਕੀ ਬਣੀ ਹੋਈ ਸੀ। ਹਵਾਲਦਾਰ ਨੇ ਸਭ ਜਣਿਆਂ ਦੀਆਂ ਹਥ ਕੜੀਆਂ ਲਾਹ ਦਿੱਤੀਆਂ। ਸਭ ਨੇ ਜੰਗਲ ਹੋ ਦਾਤਣ ਇਸ਼ਨਾਨ ਕੀਤਾ।

ਰਾਤ ਗੱਡੀ ਵਿੱਚ ਗੁਜਰੀ ਸੀ। ਥਕੇਵਾਂ ਲਾਹਿਆ ਤੇ ਪ੍ਰਸ਼ਾਦਿ ਛਕਿਆ ਸਣੇ ਹਵਾਲਦਾਰ ਸਿਪਾਹੀਆਂ ਸਿੱਖਾਂ ਤੇ ਬਾਬਾ ਜੀ ਦੇ ਸਾਥੀਆਂ। ੯ ਵਜੇ ਸੁਬਹ ਫੀਰੋਜਪੁਰ ਚੌਧਰੀ

ਦੁਸੰਧਾ ਸਿੰਘ ਮਜਿਸਟਰੇਟ ਦੇ ਪੇਸ਼ ਹੋਏ ਸਭ। ਸਤਿਜੁਗ ਅਖਬਾਰ ਤੇ ਹਰ ਤਰੀਕ ਛਪਦੀ ਸੀ ਤੇ ਉਜ ਭੀ ਸਿੱਖ ਸਭ ਦੂਰ ਨੇੜੇ ਦੇ ਤਰੀਕਾਂ ਤੇ ਬਹੁਤ ਪੁਜਦੇ ਸੀ। ਫੀਰੋਜਪੁਰ ਭੀ ਬਹੁਤ ਭੀੜ ਕਚੈਹਿਰੀ ਵਿੱਚ ਸਿੱਖਾਂ ਦੀ ਹੋਈ। ਬਾਜਾ, ਭਗਤਾ ਕੋਠਾ ਤੇ ਹੋਰ ਲਾਹੌਰ ਦੇ ਜਿਲੇ ਦੇ ਸਿੱਖ ਨੇੜੇ ਨੇੜੇ ਦੇ ਵਸਣ ਵਾਲੇ ਭੀ ਤਾਰੀਖਾਂ ਵੇਲੇ ਆਉਂਦੇ ਸੀ। ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਤੇ ਅਵਤਾਰ ਸਿੰਘ ਜੀ ਆਦਿ ਏਧਰੋਂ ਪੁਜੇ ਹੋਏ ਸੀ। ਦੁਸੰਧਾ ਸਿੰਘ ਮਜਿਸਟ੍ਰੇਟ ੭ ਜੁਲਾਈ ੧੯੫੯ ਤ੍ਰੀਕ ਪਾਈ ਤੇ ਬਾਬਾ ਜੀ ਨੂੰ ਬੀ ਕਲਾਸ ਅਰਥਾਤ ਵੱਡੇ ਲੋਕਾਂ ਵਾਲੀਆਂ ਸਹੂਲਤਾਂ ਦਿੱਤੀਆਂ। ਮੰਜਾ ਬਿਸਤ੍ਰਾ ਤੇ ਹੋਰ ਲੋੜ ਜੋਗ ਵਸਤਾਂ ਮਿਲਣ ਦੀ ਖੁਲ੍ਹ ਦਿੱਤੀ।

## *ਵਡੇ ਬਾਬਾ ਜੀ ਦੇ ਜਤਨ*

ਵੱਡੇ ਬਾਬਾ (ਸਤਿਗੁਰੂ ਜਗਜੀਤ ਸਿੰਘ ਜੀ) ਅਵਤਾਰ ਸਿੰਘ ਨੂੰ ਨਾਲ ਲੈ ਭੈਣੀ ਸਾਹਿਬ ਵੱਲ ਦੀ ਭੀ ਦੇਖ ਭਾਲ ਕਰਦੇ ਤੇ ਮੁਕੱਦਮਿਆਂ ਦੀ ਭੀ ਦੇਖ ਰੇਖ ਕਰਦੇ ਤੇ ਸਿੱਖਾਂ ਦੇ ਨਾਮ ਜ਼ਮੀਨ ਲੱਗਣ ਲਗਾਣ ਦਾ ਭੀ ਕੰਮ ਕਰਦੇ। ਸਤਿਗੁਰੂ ਜੀ ਤਾਂ ਸਾਧ ਸੰਗਤ ਦੇ ਦਰਸ਼ਨ ਮੇਲਿਆਂ ਤੇ ਜਾ ਮਰਜੀ ਨਾਲ ਜੀਵਨ ਨਗਰ, ਭੈਣੀ ਸਾਹਿਬ ਵੱਲ ਜਾਂ ਜਿਥੇ ਜੋਗ ਜਾਨਣ ਵਿਚਰਦੇ ਸੀ। ੧੯ ਪੋਹ ਬਾਬਾ ਜੀ ਵੱਡੇ ਸੰਤ ਨਗਰ ਅਵਤਾਰ ਸਿੰਘ ਝੱਬਰ ਨੂੰ ਸਾਥ ਲੈ ਆਏ ਤੇ ਸਭ ਸਿੱਖਾਂ ਨੂੰ ਸੱਦ ਕਿਹਾ ਤੁਸੀਂ ਜ਼ਮੀਨ ਦੇ ਕਿੱਲੇ ਪ੍ਰਤੀ ਦੋ ਰੁਪਏ ਦਿਉ ਜੋ ਕਾਗਤਾਂ ਪਟਵਾਰੀਆਂ ਮੁਨਸ਼ੀਆਂ ਦਾ ਸਰਫੇ ਨਾਲ ਖਰਚ ਹੁੰਦਾ ਹੈ ਤੇ ਅੰਗੂਠੇ ਲਾਵੋ ਬਿਆਨ ਦਿਓ ਕਿ ਅਸੀਂ ਜਮੀਨ ਏਤਨੇ ਸਾਲਾਂ ਦੀ ਖਾਂਦੇ ਹਾਂ ਤੇ ਮਿਲ ਗਈ ਹੋਈ ਹੈ ਸਾਡੇ ਨਾਮ ਲਗੇ। ਕੋਈ ਸਿੱਖ ਗੱਲ ਨਾ ਗੌਲੇ। ਉਧਰ ਸਰਕਾਰੀ ਲੋਕ ਸਗੋਂ ਔੜਿਕੇ ਪਾਂਦੇ ਕਿ ਇਨ੍ਹਾਂ ਵੱਲੋਂ ਜਮੀਨ ਨਾ ਸਿੱਖਾਂ ਦੇ ਨਾਮ ਲੱਗੇ ਤੇ ਸਿੱਖਾਂ ਨੂੰ ਉਕਸਾਂਦੇ ਨੇ ਵੇਖੋ ਤੁਹਾਡੇ ਨਾਮ ਲਵਾਂਦੇ ਹੀ ਨਹੀਂ ਤੇ ਜੇ ਲਵਾਣ ਵਾਲੇ ਆ ਆਖਦੇ ਹਨ ਨਾਮ ਲਵਾ ਲਵੋ ਤਾਂ ਗੱਲ ਹੀ ਨ ਗੌਲਦੇ ਤੇ ਨਿੰਦਾ ਕਰਦੇ, "ਲੌ ਜੀ ਹੁਣ ਦੋ ਦੋ ਰੁਪੈ ਕਿਲੇ ਦੇ ਦਿਓ।" ਕੋਈ ਭਲਾ ਲੋਕ ਨਾ ਸੋਚਦਾ ਕਿ ਕਿਵੇਂ ਜਲੰਧਰੋਂ ਪੁਆਈ ਏ ਤੇ ਖ੍ਰੀਦੀ ਤੇ ਭੀ ਖਰਚ ਕਿੰਨਾਂ ਲਗਦਾ ਹੈ ਨਾਮ ਲਵਾਣ ਰਜਿਸਟਰੀ ਕਰਾਣ ਤੇ ਇੰਤਕਾਲ ਚੜ੍ਹਾਉਣ ਤੇ। ਮੁਫਤ ਖਾਣੇ ਹੋ ਰਹੇ ਹਨ ਸਭ। ਧੰਨ ਗੁਰੂ ਕਾ ਘਰ ਸਭ ਪਾਸੇ ਪਾ ਖਰਚ ਖੇਚਲ ਉਲਾਭਾਂ ਝੱਲ ਆਪਣਾ ਸੁਭਾ, ਭਲਾ ਕਰਤ ਜੇ ਹੋਵੇ ਹਾਨ। ਤਊ ਨਾ ਛੋਡੀਏ ਭਲੇ ਕੀ ਬਾਨੈ। ਤੇ ਹੋ ਉਪਕਾਰੀ ਚੁੱਕ ਖੁਆਰੀ। ਬਣ ਚੰਗੇਰਾ ਤੇ ਚੁਕ ਵਧੇਰਾ।" ਵਾਂਗੂੰ ਸਭ ਕੁਝ ਸਹਿੰਦੇ ਕੰਮ ਸੰਭਾਲੀ ਟੋਰੀ ਹੀ ਜਾਂਦੇ ਤੇ ਜਗਤ ਵੱਲੋਂ ਨਾ ਵੌਂਹਦੇ।

## ਹੋਰ ਪੱਕੀਆਂ ਜਮਾਨਤਾਂ

੧੯ ਪੋਹ ੨੦੧੫, ੨ ਜਨਵਰੀ ੧੯੫੯ ਨੂੰ ਸਰਸੇ ੧੩੧ ਸਿੱਖਾਂ ਦੀਆਂ ਪੱਕੀਆਂ ਜਮਾਨਤਾਂ ਹਰੀਜਨ ਮਜਿਸਟ੍ਰੇਟ ਨੇ ੫, ੫, ਹਜ਼ਾਰ ਦੀਆਂ ਕੀਤੀਆਂ। ਅਵਤਾਰ ਸਿੰਘ ਝੱਬਰ ਨੇ ਨਕਲ ਹੁਕਮ ਦੀ ਦਰਖਾਸਤ ਦਿੱਤੀ ਕਿ ਉਪਰ ਅਪੀਲ ਕਰੀਏ ਇਤਨੇ ਬੇਦੋਸੇ ਮਾਲਾ ਫੇਰਨ ਵਾਲਿਆਂ ਦੀਆਂ ਜਮਾਨਤਾਂ ਹੱਥਿਆਰਾਂ ਵਾਲਿਆਂ ਦੇ ਕਹੇ ਏਤਨਾਂ ਰੁਲਾ ਕਿਓ ਕੀਤੀਆਂ ਹਨ।

## ਗੁਰੂ ਕੇ ਸਿੱਖ ਕੈਸੇ?

ਕੁੰਦਨ ਸਿੰਘ ਛੋਰ ਗੜੀਏ ਤੇ ਮਹਾਂ ਸਿੰਘ ਚਮਾਰ ਸਿੱਖ ਦੀ ਆਪੋ 'ਚ ਖਰਵੀ ਗੱਲ ਸੁਣ, ਮੈਂ ਕੁੰਦਨ ਸਿੰਘ ਦੀ ਹੱਟੀ ਤੇ ਖਲੋ ਗਿਆ। ਪਤਾ ਲੱਗਾ, ਕੁਝ ਦਿਨ ਹੋਏ ਹਨ ਕੁੰਦਨ ਸਿੰਘ ੨੯ ਰੁ ਹੱਟੀ ਦੇ ਲੈਣੇ ਮੰਗੇ ਤੇ ਮਹਾਂ ਸਿੰਘ ਮਿੰਨਤ ਕੀਤੀ ਸੀ ਅਜੇ ਮੇਰੇ ਕੋਲ ਨਹੀ। ਕੁੰਦਨ ਸਿੰਘ ਕਿਹਾ ਸੀ ਮੇਰੇ ਹੁਣੇ ਦੇਹ। ਮਹਾਂ ਸਿੰਘ ਸੌਦਾ ਜਿੰਨਾ ਹੱਟੀਓ ਲਿਜਾਂਦਾ ਘਰ ਹੀ ਰਕਮ ਤੇ ਤਰੀਕ ਲਿਖ ਰੱਖਦਾ ਸੀ। ਉਸ ੩੬ ਰੁ ਜਿਵੇਂ ਕਿਵੇਂ ਬਣਾ ਲਿਆ ਕਿਹਾ, ਲੈ ਆਪਣਾਂ ਲੇਖਾ। ਕੁੰਦਨ ਸਿੰਘ ੨੯ ਰੁ ਕਤਾਬ ਤੋਂ ਦਿਖਾ ਕਰ ਮੰਗੇ। ਮਹਾਂ ਸਿੰਘ ਕਹੇ ੩੬ ਰੁ ਹਨ। ਕੁੰਦਨ ਸਿੰਘ ਵੱਧ ਨਾ ਲਵੇ, ਮਤ ਇਹ ਮੈਨੂੰ ਫਸਾਉਣ ਲਈ ਵੱਧ ਦੇਂਦਾ ਹੋਵੇ। ਮੈਂ ਮਹਾਂ ਸਿੰਘ ਨੂੰ ਪੁਛਿਆ ਵਿੱਚੋਂ ਗਲ ਕੀ ਹੈ? ਮਹਾਂ ਸਿੰਘ ਕਿਹਾ, ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਸੁਣਿਆ ਹੋਇਆ ਹੈ, "ਕਿ ਪਰਾਈ ਵਸਤ ਭੁਲੀ ਭੀ ਮਾਲਕ ਨੂੰ ਭਾਲ ਕੇ ਦਿਓ।" ਮੈਂ ਤੇ ਗੁਰੂ ਕਾ ਬਚਨ ਪਾਲਦਾ ਹਾਂ ਤੇ ਆਪਣੇ ਘਰ ਲਿਖੇ ਰਕਮ ਸੌਦੇ 'ਚ ਭੁਲੇਖਾ ਨਹੀ ਜਾਣਦਾ। ਮਹਾਂ ਸਿੰਘ ਇੱਕ ਇੱਕ ਸੌਦਾ ਸੁਣਾਇਆ। ਤਾਂ ਕੁੰਦਨ ਸਿੰਘ ੭ ਰੁ ਵਧ ਜੋ ਮਹਾਂ ਸਿੰਘ ਦਿੰਦਾ ਸੀ ਲੈ, ਨਾਲੇ ਮਹਾਂ ਸਿੰਘ ਦੇ ਪੈਰੀਂ ਹੱਥ ਲਾਇਆ ਮੈਂ ਅਜਿਹਾ ਤੇ ਤੂੰ ਅਜਿਹਾ ਕਹਿ ਕੇ। ਮੈਂ ਇਹ ਮਹਾ ਸਿੰਘ ਦੀ ਸਤਿ ਧਰਮ ਦੀ ਮਤ ਦੀ ਵਰਤਣ ਮਨ ਹੀ ਮਨ ਦੇ ਤਰਾਜੂ ਤੇ ਤੋਲੀ ਤੇ ਤਾਂ ਕਬੀਰ ਜੀ ਦਾ ਦੋਹਰਾ, "ਉਚੀ ਕੁਲ ਮੈ ਜਨਮਣਾ ਉਚ ਕਰਮ ਨਹੀ ਹੋਏ। ਸਵਰਨ ਕਲਸ ਸੁਰਾ ਭਰਾ ਸਾਧੈ ਨਿੰਦਾ ਸੋਇ।" ਯਾਦ ਆਇਆ

ਮੇਰੀ ਇਹ ਲਿਖਣ ਤੇ ਮੁਰਾਦ ਹੈ ਹਰ ਸਮੇਂ ਸਚ ਝੂਠ ਦੀ ਉਚਤਤਾ ਵੇਖਣੀ ਜੋਗ ਹੈ। ਜਿਵੇਂ ਗੁਰੂ ਵਾਕ ਹੈ, "ਜਾਣਹੁ ਜੋਤਿ ਨ ਪੂਛਹੁ ਜਾਤੀ" ਮਹਾਂ ਸਿੰਘ ਤੇ ਹੁਣ ਭੀ ਸੰਤ ਨਗਰ ਹੀ ਹੈ ਤੇ ਕੁੰਦਨ ਸਿੰਘ ਪੁਤ ਦੇ ਹਲਕ ਪੈਂਦਿਆਂ ਹੱਥੋਂ ਮਰਨ ਤੋਂ ਰੋਹਤਕ ਦੀ ਤਸੀਲ ਝੱਜਰ ਵਿੱਚ ਜਾ ਵਸਿਆ ਹੈ। ਪਰ ਸਿੱਖ ਹੈ।

## *ਵਿਹਾਰ ਸਾਧੂਆਂ ਦਾ*

ਪਿਆਰਾ ਸਿੰਘ ਹੱਟੀ ਵਾਲਾ, ਭਗਵਾਨ ਸਿੰਘ ਦਾ ਪੁਤ੍ਰ ਅਮਰਾਸਰ ਵੱਡੇ ਰਹਿੰਦਾ, ਸਭ ਦਾ ਕੰਮ ਔਖਾ ਹੋ ਭੀ ਕਰਦਾ। ਚਤਰ ਸਿੰਘ ਤੋਂ ਵਾੜੀ ਚੋਂ ਸਬਜੀ ਲੈਣੀ ਕੀਤੀ ਤੋੜ ਤਕ ਭਾ ਟੁਕ ਲਿਆ। ਕਦੀ ਔੜ ਕਦੀ ਵਰਖਾ ਕਾਰਨ ਸਬਜੀ ਦਾ ਭਾ ਮਹਿੰਗਾ ਸਸਤਾ ਹੋਵੇ ਪਰ ਪਿਆਰਾ ਸਿੰਘ ਉਸੇ ਕੀਤੇ ਭਾ ਤੇ ਲੈ ਸਸਤੇ ਵੇਚ ਰੋਜ ਚਤਰ ਸਿੰਘ ਤੋਂ ਸਬਜੀਆਂ ਲਵੇ। ਚਤਰ ਸਿੰਘ ਸੁਣਿਆ ਲੋਕਾਂ ਨੂੰ ਸਸਤੀ ਛਡਿਆਂ ਐਵੇਂ ਹੀ ਪਿਆਰਾ ਸਿੰਘ ਦੇ ਆਉਂਦਾ ਏ। ਇੱਕ ਦਿਨ ਚਤਰ ਸਿੰਘ ਜੀ ਕਿਹਾ, ਸੰਤ ਤੂੰ ਇਹ ਕੀ ਕਰਦਾ ਹੈਂ? ਮੈਥੋਂ ਮਹਿੰਗੀ ਲੈ ਸਸਤੀ ਤੇ ਮੁਫਤੀ ਦੇਂਦਾ ਹੈਂ ? ਪਿਆਰਾ ਸਿੰਘ ਕੁਝ ਉੱਤਰ ਨਾ ਦਿੱਤਾ ਤੇ ਸਬਜੀ ਲਈ ਗਿਆ। ਚਤਰ ਸਿੰਘ ਜੀ ਕਿਹਾ ਹੁਣ ਸਬਜੀ ਮੁਕ ਗਈ ਹੈ, ਤੇ ਤੇਰੀ ਮੇਰੀ ਗਲ ਭੀ ਸਿਰੇ ਚੜ੍ਹ ਗਈ ਹੈ। ਤੂੰ ਮੈਥੋਂ ਘਾਟ ਪਈ ਦੇ ਪੈਸੇ ਲੈ ਜਾਹ। ਪਿਆਰਾ ਸਿੰਘ ਕਿਹਾ, "ਮੈਨੂੰ ਘਾਟ ਪਈ ਹੀ ਨਹੀਂ। ਇਜ਼ਤ ਬੇਗ ਸੋਹਣੀ ਦੇ ਰਜ ਦਰਸ਼ਨ ਕਰਨ ਦੀ ਲੋੜ ਨੂੰ ਰੋਜ ਬਾਣੀਏ ਤੋਂ ਮਹਿੰਗੇ ਖ੍ਰੀਦ ਕੇ ਸਸਤੇ ਵੇਚਦਾ ਸੀ। ਉਸ ਬਾਬਤ ਸ਼ਾਇਰ ਲਿਖਿਆ ਏ "ਮਹਿੰਗੇ ਮੁਲ ਲਿਆ ਕੇ ਵੇਚ ਸਸਤੇ ਫਸਤੇ ਫਿਕਰ ਦੇ ਤੇ ਮਾਰ ਧਾਰ ਭਾਈ। ਸੁਬਾ ਉਠ ਭਰਕੇ ਮੁਠ ਦਮੜਿਆਂ ਦੀ ਮਿਰਜਾ ਕਰੇ ਦਿਦਾਰ ਬਪਾਰ ਭਾਈ।" ਤਿਵੇਂ ਮੈਂ ਭੀ ਕਿਲੋ ਸਤ ਧਰਮ ਸ਼ੁਧ ਵਿਹਾਰ ਦੀ ਦੀਦ ਲਈ ਤੈਥੋਂ ਸਬਜ਼ੀ ਖਰੀਦਦਾ ਹਾਂ। ਮੈਨੂੰ ਘਾਟੇ ਦਾ ਤੇ ਫਿਕਰ ਚਿੱਤ ਚੇਤੇ ਹੀ ਨਹੀ ਆਇਆ। ਮੈਂ ਨਫਾ ਮਨ ਦੀ ਸ਼ਾਂਤੀ ਤੇ ਸੁਖ ਨੂੰ ਹੀ ਸਮਝਦਾ ਹਾਂ ਜੋ ਮੇਰੀ ਬਣੀ ਰਹੀ ਹੈ ਤੇ ਪਿਆਰਾ ਸਿੰਘ ਨੇ ਕਿਹਾ ਕਿ ਮੈਂ ਆਪਣੇ ਸਤਿਗੁਰੂ ਜੀ ਤੋਂ ਸ਼ੁਧ ਮਤ ਲਈ ਹੈ 'ਸ਼ੁਧ ਵਿਹਾਰ ਕਰੋ ਨੁਕਸਾਨ ਤੋਂ ਨਾ ਡਰੋ' ਤੇ ਕਿਹਾ, ਜੇ ਸਿੱਖ ਦਾ ਵਿਹਾਰ ਹੀ ਸ਼ੁਧ ਨਹੀਂ ਤਾਂ ਪਿਆਰ ਕਿਵੇਂ ਸ਼ੁਧ ਹੋ ਸਕਦਾ ਹੈ। ਮੈਂ ਇਹ ਸਾਥੀ ਵੀ ਸਾਰ ਦੇ ਸੋਝੀਵਾਨਾ ਦੀ ਲੋੜ ਵਾਲੀ ਜਾਣ ਲਿਖੀ ਹੈ।

## *ਸ਼ਹੀਦੀ ਮੇਲਾ ਮਲੇਰ ਕੋਟਲਾ*

ਸਤਿਗੁਰੂ ਜੀ ਸੱਚੇ ਪਾਤਿਸ਼ਾਹ ਅਖਬਾਰਾਂ ਤੇ ਛਪਵਾ ਸ਼ਹੀਦਾਂ ਦੇ ਮੇਲੇ ਤੇ ਸਭ ਭੇਖਾਂ ਨੂੰ ਸੱਦਾ ਦਿੱਤਾ। ੪ ਮਾਘ ੧੭-੧੮ ਜਨਵਰੀ ੧੯੫੯ ਆਪ ਜੀ ਨੇ ਮਲੇਰ ਕੋਟਲੇ ਦਰਸ਼ਨ ਦਿੱਤੇ। ਕਮਿਊਨਿਸਟ, ਸ਼ੋਸ਼ਲਿਸਟ, ਜਨ ਸੰਘੀ, ਜੈਨੀ, ਉਦਾਸੀ ਤੇ ਸੰਨਿਆਸੀ ਵਿੱਚੋਂ ਸਭ ਮੁਖੀ ਸੱਜਣ ਤੇ ਸਭ ਨੇ ਆਪੋ ਆਪਣੇ ਵਿਚਾਰ ਸ਼ਹੀਦਾਂ ਬਾਰੇ ਕਹੇ। ਸਰਕਾਰ ਤੋਂ ਸ਼ਹੀਦਾ ਦੇ ਅਸਥਾਨ ਦੀ ਨਾਮਧਾਰੀਆਂ ਮੰਗ ਕੀਤੀ। ਇਹ ਮੁਖਿਤਿਆਰੀ ਸ੍ਰ: ਬਖਤਾਵਰ ਸਿੰਘ ਪ੍ਰਧਾਨ ਗੁਰੂਸਰ ਖਾਲਸਾ ਕਾਲਿਜ ਨੂੰ ਸੌਂਪੀ। ਜੈਲ ਮੁਨੀ ਸ੍ਰੀ. ੧੦੮, ਪ੍ਰੇਮ ਨਾਥ, ਸੰਨਿਆਸੀਆਂ 'ਚੋਂ ਸੁਆਮੀ

ਸ਼ਮਸ਼ੇਰਾ ਨੰਦ ਜੀ ਤੇ ਕਮਿਓਨਿਸਟਾਂ ਦੇ ਮੁਖ ਸਕੱਤਰ ਹਰਕ੍ਰਿਸ਼ਨ ਸਿੰਘ ਸੁਰਜੀਤ, ਗੋਪੀ ਚੰਦ ਭਾਰਗਵ ਵਜ਼ੀਰ ਪੰਜਾਬ, ਕਿਸਾਨ ਸਭਾ ਦੇ ਪ੍ਰਧਾਨ ਦਲੀਪ ਸਿੰਘ, ਗਿਆਨੀ ਜ਼ੈਲ ਸਿੰਘ ਪੈਪਸੂ ਵੱਲੋਂ, ਸਰਦਾਰ ਅਜੀਤ ਸਿੰਘ ਸਰਹੱਦੀ ਆਦਿ ਆਏ ਸੀ। ਸਭ ਕਾਰਵਾਈ ਸਟੇਜ ਦੀ ਦੇ ਪ੍ਰਧਾਨ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਰਹੇ। ਹਵਨ ਹੋਇਆ। ਆਸਾ ਜੀ ਦੀ ਵਾਰ ਦੋ ਦਿਨ ਲੱਗੀ। ਸ਼ਬਦ ਕੀਰਤਨ ਹੋਇਆ। ਪਾਠਾਂ ਦੇ ਭੋਗ ਭੀ ਪਏ, ਕੜਾਹ ਪ੍ਰਸ਼ਾਦ ਵਰਤਿਆ।

ਸਤਿਗੁਰੂ ਜੀ ੬ ਮਾਘ, ੨੦੧੫, ਫੀਰੋਜਪੁਰ ਬਾਬਾ ਬੀਰ ਸਿੰਘ ਜੀ ਦੀ ਜੇਹਲ ਵਿੱਚ ਜਾ ਮੁਲਾਕਾਤ ਕੀਤੀ। ੭ ਮਾਘ ਜੀਵਨ ਨਗਰ ਦਰਸ਼ਨ ਦਿੱਤੇ। ਸਭ ਸੰਗਤ ਦਰਸ਼ਨ ਨੂੰ ਆਈ ਤੇ ਚਰਨੀ ਲੱਗੀ। ਸਤਿਗੁਰੂ ਜੀ ਦੱਸਿਆ ਕਾਕੇ ਦੀ ਮੁਲਾਕਾਤ ਇਸ ਵਾਰ ਸੌਖੀ ਹੋਈ ਹੈ। ਇੱਕਲਾ ਹੀ ਹੈ।

## *ਹਲਕੇ ਕੁੱਤੇ ਵੱਢੇ ਦੀ ਦਵਾਈ*

ਸਤਿਗੁਰੂ ਜੀ ਪਾਸ ਇੱਕ ਬੀਬੀ ਅਰਜ਼ ਕੀਤੀ, ਮੈਨੂੰ ਹਲਕੇ ਕੁੱਤੇ ਵੱਢਿਆ ਹੈ, ਮੇਹਰ ਕਰੋ, ਦਵਾਈ ਬਖਸ਼ੋ। ਸਤਿਗੁਰੂ ਜੀ ਹੁਕਮ ਕੀਤਾ, ਛਟਾਂਕੀ ਜੁਵੈਣ ਸਾਫ ਸੁਥਰੀ ਕਰਕੇ, ਅੱਕ ਦੇ ਦੁਧ ਵਿੱਚ ਭਿਉਂ, ਰਗੜੋਂ, ਜਦ ਦੁਧ ਸੁਕ ਜਾਵੇ, ਫੇਰ ਹੋਰ ਚੋ ਲਵੋ ਅੱਕ, ਤੇ ਫਿਰ ਰਗੜੋ, ਫੇਰ ਚੋਵੋ ਫਿਰ ਰਗੜੋਂ, ਸੁਕ ਜਾਵੇ ਤਾਂ ਸ਼ੀਸ਼ੀ ਵਿੱਚ ਸਾਂਭੋ। ਪੰਜ ਛੇ ਮਾਸੇ ਸਵੇਰੇ ਸ਼ੱਕਰ ਦੇ ਸ਼ਰਬਤ ਨਾਲ ਫੱਕਣਾ। ਦੋ ਛਟਾਂਕਾਂ ਫੱਕਣ ਨਾਲ ਪੂਰਾ ਇਲਾਜ ਤੇ ਅਰਾਮ ਹੋ ਜਾਂਦਾ ਹੈ। ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਕਰ, ਭਜਨ ਕਰ, ਬਖਸ਼ਿਸ਼ ਮੰਗਣੀ, ਗੁਰੂ ਭਲੀ ਕਰੇਗਾ।

੮ ਮਾਘ, ੨੧ ਜਨਵਰੀ ਦੀ ਤਰੀਕ ਤੇ ਸਰਸਿਓਂ ਸੁਰਜੀਤ ਸਿੰਘ ਘਸੀਟਾ ਸਿੰਘ ਦੇ ਪੁਤਰ ਤਾਰ ਫੀਰੋਜਪੁਰ ਪਾ ਦਿੱਤੀ। ਇਸ ਦਿਨ ਗਵਾਹ ਨਹੀ ਭੁਗਤ ਸਕੇ ਕੋਈ ਕਤਲ ਦੇ ਕੇਸ ਦੀ ਕਾਰਵਾਈ ਨਾ ਹੋਵੇ। ਅਗੋਂ ੨੧ ਮਾਘ ਤ੍ਰੀਕ ਪਈ।

੧੦ ਮਾਘ ਅਵਤਾਰ ਸਿੰਘ ਮਲਹੋਤਰਾ ਕਮਿਊਨਿਸਟ ਕੁਝ ਸਾਥੀਆਂ ਸਮੇਤ ਸੰਤ ਨਗਰ ਆਇਆ। ਰਾਤ ਕਾਂਗਰਸ ਰਾਜ ਦੇ ਖਿਲਾਫ ਤੇ ਕਿਸਾਨਾਂ ਦੇ ਹੱਕ ਵਿੱਚ ਬਹੁਤ ਅੱਛਾ ਬੋਲਿਆ ਤੇ ਸਰਕਾਰ ਦੇ ਰਵੀਈਏ ਤੇ ਜ਼ਿਮੀਦਾਰਾਂ ਦੇ ਮਜ਼ਦੂਰਾਂ ਦੇ ਔਖਾਂ ਦਾ ਉਸ ਦੇ ਸਾਥੀਆਂ ਡਰਾਮਾ (ਸਾਂਗ) ਨਕਲ ਭੀ ਕਰ ਵਿਖਾਈ। ਲੋਕਾਂ ਤੇ ਬਹੁਤ ਅਸਰ ਪਿਆ ਕਿਉਂਕਿ ਸਰਕਾਰ ਮਾਮਲਾ ਵਧਾ ਦਿੱਤਾ ਸੀ ਕਈ ਝੂਠੇ ਨਾਂ ਰੱਖ। ੧੧ ਮਾਘ ਕਾਮਰੇਡ ਮਲਹੋਤਰਾ ਜੀਵਨ ਨਗਰ ਆ ਸਤਿਗੁਰੂ ਜੀ ਦੀ ਭੀ ਚਰਨੀ ਲਗਾ। ਪਾਸ ਵੱਡੇ ਬਾਬਾ ਜੀ, ਅਵਤਾਰ ਸਿੰਘ ਝੱਬਰ, ਕਵੀ ਪ੍ਰੀਤਮ ਸਿੰਘ ਬੈਠੇ ਸੀ। ਸਰਕਾਰ ਦੇ ਮੰਦੇ ਰਵਈਏ ਬਾਬਤ ਬਚਨ ਬਿਲਾਸ ਹੋਏ ਤਾਂ ਸਤਿਗੁਰੂ ਜੀ ਕਿਹਾ, ਅਸੀ ਭੀ ਇਸ ਮਾਮਲੇ ਦੇ ਵਧਣ ਦੇ ਖਿਆਲ ਤੇ ਲੋਕਾਂ ਦੀ ਹਮਦਰਦੀ

Namdhari Elibrary NamdhariElibrary@gmail.com

ਵਿੱਚ ਤੁਹਾਡੇ ਸਾਥੀ ਹਾਂ, ਇਹ ਸਰਕਾਰ ਅੱਛਾ ਨਹੀ ਕਰ ਰਹੀ। ਸਤਿਗੁਰੂ ਜੀ ਜੀਵਨ ਨਗਰ, ਸੰਤ ਨਗਰ, ਦਮਦਮੇ ਜਾ ਕਿਹਾ, ਅਸਲ ਮਾਮਲਾ ਦਿਓ ਤੇ ਵਧਾਇਆ ਨਾ ਦਿਉ ਨੰਬਰਦਾਰਾਂ ਤੇ ਸਰਕਾਰ ਨੂੰ ਦੇਖੀ ਜਾਏਗੀ।

ਸਤਿਗੁਰੂ ਜੀ ਇਸ ਸਮੇਂ ਹਰ ਗੁਰਵਾਰ ਅਰਜਾਂ ਸੁਣਨ ਦਾ ਵਕਤ ੯ ਤੋਂ ੧੧ ਵਜੇ ਤਕ ਲਿਖਕੇ ਲਾ ਰੱਖਿਆ ਹੋਇਆ ਸੀ ਕੰਧ ਨਾਲ।

ਸਤਿਗੁਰੂ ਜੀ ਨੂੰ ਛੋਟੇ ਬਾਬਾ ਜੀ ਦਾ ਨਾਜਾਇਜ ਜੇਹਲ 'ਚ ਜਾਣਾ ਤੇ ਰਾਜ ਦਾ ਮੱਦਦ ਦੇਣ ਦੇ ਥਾਂ ਸਗੋਂ ਸਿੱਖਾਂ ਦੇ ਜ਼ਮੀਨ ਲੈਣ ਵਿੱਚ ਡਕਾ ਡਾਹਣਾਂ ਤੇ ਏਤਨੀ ਖੇਚਲ ਕਰ ਲਿਆਏ ਵਸਾਏ ਸਿੱਖਾਂ ਵੱਲੋਂ ਦੁਬਿਧਾ ਕਲੇਸ਼ ਤੇ ਮੁੱਕਦਮਿਆਂ ਦੇ ਖਰਚੇ ਪਏ ਹੋਏ ਸੀ ਤੇ ਭਰਾ (ਮਹਾਰਾਜ ਨਿਹਾਲ ਸਿੰਘ) ਦੇ ਖਿਲਾਫ਼ ਜਾਣ ਦਾ ਦੁਖ ਸੀ ਪਰ ਆਪ ਇੱਕ ਰਸ ਬੇਪ੍ਰਵਾਹ ਨਾਮ ਰਸ ਵਿੱਚ ਭਿੱਨੇ ਹੀ ਦਿਨੇ ਰਾਤ ਰਹਿੰਦੇ ਸੀ।

## *ਬਾਬਾ ਬੀਰ ਸਿੰਘ ਜੀ ਦੀ ਤਾਰੀਖ*

ਸਤਿਗੁਰੂ ਜੀ ਇੱਕ ਦਿਨ ਸੰਤ ਨਗਰ ਸੰਤ ਆਲਾ ਸਿੰਘ ਜੀ ਵੱਲ ਗਏ। ਸੰਤ ਚੁਬਾਰੇ 'ਚ ਗ੍ਰੰਥ ਸਾਹਿਬ ਪੜ੍ਹ ਰਹੇ ਸੀ, ਪਾਸ ਹੀ ਚਲੇ ਗਏ। ਸੰਤ ਉਠਣ ਲੱਗੇ ਤਾਂ ਕਿਹੋ ਨੇ, ਤੁਸੀਂ ਪੜ੍ਹੋ ਮੈਂ ਸੁਣਦਾ ਹਾਂ। ਪਾਸ ਹੀ ਬੈਠੇ। ਸੰਤ ਜੀ ਇੱਕ ਪਤ੍ਰਾ ਪੜ੍ਹਿਆ ਤੇ ਰੁਮਾਲ ਪਾ ਕਿਹਾ, ਸਚੇ ਪਾਤਿਸ਼ਾਹੋ ਇਹ ਗੁਰਬਾਣੀ ਤਾਂ ਆਪ ਦਾ ਹੀ ਜਸ ਕਰਦੀ ਹੈ। ਸਤਿਗੁਰੂ ਜੀ ਕਿਹਾ, ਸੰਤ ਜੀ ਤੁਹਾਡੀ ਹੀ ਉਪਮਾਂ ਹੈ। ਇਸ ਤਰ੍ਹਾਂ ਦੇ ਹਾਸਬਿਲਾਸ ਕਰਦੇ ਚੁਬਾਰਿਉਂ ਉਤਰੇ ਪ੍ਰਸੰਨ ਮਸਤਕ। ਸੰਗਤ ਦਰਸ਼ਨ ਕਰ ਚਰਨੀ ਲਗੀ ਤੇ ਜਾਣਿਆ ਇਹ ਤੇ ਸਦਾ ਬੇ-ਗਮਪੁਰੇ ਹੀ ਰਹਿੰਦੇ ਹਨ।

੨੧ ਮਾਘ ੨੦੧੫ - ੩ ਫਰਵਰੀ ੧੯੫੯ ਫੀਰੋਜਪੁਰ ਹਰੀਜਨ ਮਜਿਸਟ੍ਰੇਟ ਰਿਪੁਜੀਤ ਸੈਨ ਦੇ ਸਾਹਵੇਂ ਬਾਬਾ ਜੀ ਦੀ ਤਰੀਕ ਭੁਗਤੀ। ਗਵਾਹ ਹੋਏ ਤੇ ਬਾਬਾ ਜੀ ਦੇ ਸਣੇ ਸਾਥੀਆਂ ਬਿਆਨ ਹੋਏ। ਗਵਾਹ ਸਭ ਕੱਸ ਕੇ ਭੁਗਤੇ। ਰੋ ਕਿਹੋ ਨੇ, ਕੰਧਾਰਾ ਗਸਿੰਘ ਅਗੇ ਭੀ ਕਤਲ ਲਾਭ ਸਿੰਘ ਦਾ ਕੀਤਾ ਸੀ ਤੇ ਘਸੀਟਾ ਸਿੰਘ ਦਾ ਭੀ ਕੀਤਾ ਹੈ। ਬਾਬਾ ਬੀਰ ਸਿੰਘ ਜੀ ਨੇ ਅਗੇ ਭੀ ਮਦਦ ਕਰ ਬਰੀ ਕਰਾਇਆ ਸੀ ਤੇ ਹੁਣ ਭੀ ਹਾਰਨੀ ਪਹੁੰਚਾਇਆ ਤੇ ਏਨਾਂ ਸਾਥੀਆਂ ਸਮੇਤ ਹਾਰਨੀਆਂ ਤੋਂ ਲਿਔਂਦੇ ਦੇਖੇ ਹਨ। ਕੰਧਾਰਾ ਸਿੰਘ ਬਿਆਨ ਦਿੱਤੇ, ਮੈਨੂੰ ਅਗੇ ਭੀ ਇਨ੍ਹਾਂ ਕਤਲ ਵਿੱਚ ਝੂਠਾ ਫਸਾਇਆ ਸੀ ਤੇ ਕਈ ਮੁਕਦਮੇਂ ਮੇਰੇ ਤੇ ਐਵੇਂ ਹੀ ਬਣਾਏ ਹਨ ਜਿਨ੍ਹਾਂ ਚੋਂ ਮੈਂ ਬਰੀ ਹੋਇਆ ਹਾਂ। ਉਸ ਦੇ ਪੁੱਤਰ ਅਵਤਾਰ ਸਿੰਘ ਨੇ ਤੇ ਹਾਰਨੀ ਦੇ ਗੁਰਦੀਪ ਸਿੰਘ ਤੇ ਅਮਰ ਸਿੰਘ ਨੇ ਬਿਆਨ ਦਿੱਤੇ, ਸਾਨੂੰ ਐਵੇ ਹੀ ਇਸ ਕਤਲ ਵਿੱਚ ਫਸਾਇਆ ਨੇ । ਬਾਬਾ ਬੀਰ ਸਿੰਘ ਜੀ ਬਿਆਨ ਦਿੱਤਾ, ਦੇਵੀ ਲਾਲ ਦੇ ਵਿਰੁਧ ਵੋਟ

ਦੇਣ ਤੇ ਇਹ ਝੂਠਾ ਥਪਣ ਮੇਰੇ ਤੇ ਥਪਿਆ ਗਿਆ ਹੈ। ੨੩ ਮਾਘ, ੫ ਫਰਵਰੀ ਮੁੱਕਦਮਾਂ ਸੈਸ਼ਨ ਜੱਜ ਦੇ ਲੱਗਾ।

## *ਫੀਰੋਜ਼ ਪੁਰ ਦੇ ਸਿੱਖ*

ਸੰਗਤ ਹਰ ਤਰੀਕ ਤੇ ਬਹੁਤ ਹੁੰਦੀ ਸੀ। ਮਾਈ ਬਲਬੀਰ ਕੌਰ ਦੇ ਪ੍ਰੇਮਪ੍ਰਤਾਪ ਕਰ ਸਭ ਸੰਗਤ ਜੋਗ ਬੀਬੀਆਂ ਸਵੇਰੇ ਹੀ ਜਲਪ੍ਰਸ਼ਾਦ ਤਿਆਰ ਕਰ ਦੇਂਦੀਆਂ ਸੀ। ਛੋਟੇ ਬਾਬਾ ਜੀ ਲਈ ਸੇਵਕ ਸਦਾ ਸੱਜਰਾ ਪ੍ਰਸ਼ਾਦਾ ਤੇ ਜਲ ਛਕਾਣ ਵਰਤਨ ਲਈ ਜੇਹਲ ਵਿੱਚ ਪਹੁੰਚਾਂਦੇਂ ਸੀ। ਸੰਤ ਰੌਣਕ ਸਿੰਘ ਜੀ ਸਮੇਤ ਸਿੱਖਾਂ ਸਾਥੀਆਂ ਦੇ ਹਰ ਤ੍ਰੀਕ ਤੇ ਮੰਡੀ ਲਾਧੂਕਾ ੫੯ ਕੋਹਾਂ ਤੋਂ ਪੱਕਾ ਪ੍ਰਸ਼ਾਦਿ ਸੰਗਤ ਲਈ ਲੈ ਗੱਡੀ ਰਾਹੀਂ ਹਰ ਤਰੀਕ ਤੇ ਪੁਜਦੇ ਸੀ। ਇਹ ਸੰਤ ਜੀ ਹੁਣ ਸਰਸੇ ਨਵੀ ਮੰਡੀ ਵਿੱਚ ਵਸਦੇ ਹਨ।

ਮਾਈ ਬਲਬੀਰ ਕੌਰ ਦਾ ਪੱਕਾ ਨਾਮ ਮੋਹਣ ਕੌਰ ਏ ਤੇ ਪੁਰਾਣੇ ਰਾਮਗੜੀਏ ਨਾਮਧਾਰੀ ਸਿੱਖਾਂ ਦੀ ਧੀ ਤੇ ਨੂੰਹ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਫੀਰੋਜ਼ ਪੁਰ ਵਿੱਚ ਕੁਝ ਨਾਮਧਾਰੀ ਸਿੱਖਾਂ ਜੁਆਲਾ ਸਿੰਘ, ਹੀਰਾ ਸਿੰਘ, ਕਾਨ ਸਿੰਘ, ਨਿਹਾਲ ਸਿੰਘ, ਨੱਥਾ ਸਿੰਘ ਆਦਿ ਦੇ ਘਰ ਸੀ। ਸਤਿਗੁਰੂ ਜੀ ਦਾ ਉਤਾਰਾ ਹੀਰਾ ਸਿੰਘ ਜੀ ਵੱਲ ਹੀ ਫੀਰੋਜ਼ਪੁਰ ਹੁੰਦਾ ਸੀ। ਹੀਰਾ ਸਿੰਘ ਜੀ ਦੇ ਪੁੱਤਰ ਨਰੈਣ ਸਿੰਘ ਤੇ ਉਹਨਾਂ ਦੇ ਪੁੱਤਰ ਗੰਡਾ ਸਿੰਘ, ਗੁਪਾਲ ਸਿੰਘ ਜੀ ਹੋਏ। ਮਾਤਾ ਬਲਬੀਰ ਕੌਰ ਜੀ ਗੰਡਾ ਸਿੰਘ ਜੀ ਦੇ ਘਰੋਂ ਹਨ। ਮਾਤਾ ਜੀ ਦਾ ਪਿੱਛਾ ਨਕੋਦਰ ਕੋਲ ਮਹਿਤਪੁਰ ਏ। ਪੁੱਤਰ ਚੰਗੇ ਅਹੁਦਿਆਂ ਤੇ ਬਾਹਰ ਨੌਕਰ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਸੁਣਾਂਦੇ ਸੀ, ਜੁਆਲਾ ਸਿੰਘ ਅਤੇ ਕਾਹਨ ਸਿੰਘ ਏਥੋਂ ਦੇ ਸਿੱਖਾਂ ਦਾ ਆਪੋ ਵਿੱਚ ਐਸਾ ਪ੍ਰੇਮ ਸੀ ਗੁਰ ਮਾਰਗ ਦਾ ਕਿ ਘਰ ਇੱਕ ਦੂਜੇ ਦਾ ਸ਼ਹਿਰੋਂ (ਫੀਰੋਜ ਪੁਰ) ਦੂਜੀ ਤਰਫ ਹੁੰਦਿਆਂ ਭੀ ਰੋਜ ਰਾਤ ਨੂੰ ਉਹ ਇਕੱਠੇ ਹੀ ਰਹਿੰਦੇ ਸੀ। ਇੱਕ, ਦੂਜੇ ਨੂੰ ਵਿਦਿਆ ਕਰਨ ਤੁਰਿਆਂ ਉਸਦੇ ਘਰ ਹੀ ਚਲਾ ਜਾਂਦਾ ਸੀ ਤੇ ਫੇਰ ਦੂਜਾ ਉਸ ਨੂੰ ਵਿਦਿਆ ਕਰਨ ਤੁਰਿਆ ਉਹਦੇ ਘਰ ਚਲਾ ਜਾਂਦਾ ਸੀ। ਇਸ ਤਰ੍ਹਾਂ ਰੋਜ ਰਾਤ ਪ੍ਰੇਮ ਵਿੱਚ ਚਲਾ ਜਾਂਦਾ ਸੀ। ਇਸੇ ਤਰ੍ਹਾਂ ਰੋਜ ਰਾਤ ਪ੍ਰੇਮ ਵਿੱਚ ਜਾਗਾ ਤੇ ਸੁਭਾਗਾ ਜੀਵਨ ਕਰਦੇ ਸੀ।

## *ਗੱਲ ਨਿਹਾਲ ਸਿੰਘ ਦੀ*

ਏਥੋਂ ਦਾ ਨਿਹਾਲ ਸਿੰਘ ਬੜਾ ਧਨੀ ਸੀ। ਉਸ ਮੁਕਤਸਰ ਨਾਮਧਾਰੀਆਂ ਜੋਗ ਬੁੰਗਾ ਭੀ ਬਨਵਾਇਆ ਸੀ। ਉਸਨੂੰ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਹੁਕਮ ਸੀ ਕਿ ਤੂੰ ਏਨ੍ਹਾਂ ਭੂਰੀਆਂ

ਵਾਲਿਆਂ ਨਾਲ ਨਹੀ ਵਿਗਾੜਨੀ। ਤਦੋਂ ਨਾਮਧਾਰੀਆਂ ਦੀ ਸੋਧ ਖੱਦਰ ਤੇ ਭੂਰੀਆਂ ਦੀ ਹੀ ਹੁੰਦੀ ਸੀ ਤੇ ਏਨ੍ਹਾਂ ਨਾਲ ਨਾ ਵਿਗਾੜਨ ਦਾ ਹੀ ਨਿਹਾਲ ਸਿੰਘ ਨੂੰ ਹੁਕਮ ਸੀ। ਸਤਿਗੁਰੂ ਜੀ ਪ੍ਰਦੇਸ਼ ਚਲੇ ਗਏ। ਨਿਹਾਲ ਸਿੰਘ ਇੱਕ ਵਾਰ ਮੁਕਤਸਰ ਬੁੰਗੇ ਗਿਆ ਭੂਰਿਆਂ ਵਾਲੇ ਆਏ ਤੇ ਸੋਧ ਦਾ ਲੰਗਰ ਕੀਤਾ। ਨਿਹਾਲ ਸਿੰਘ ਦੇ ਸਾਲੇ ਸਾਧਾਂ ਤੋਂ ਤੇ ਜਲ ਪ੍ਰਸ਼ਾਦਿ ਮੰਗਿਆ ਨਾ, ਆਪ ਸਣੇ ਜੋੜੇ ਲੰਗਰ ਦੇ ਕੋਲੋਂ ਲੰਘ ਗਿਆ। ਸਾਧਾਂ ਕਿਹਾ, ਤੂੰ ਇਹ ਕੀ ਕੀਤਾ? ਨਿਹਾਲ ਸਿੰਘ ਆਏ ਸਾਧਾਂ ਨੂੰ ਕਿਹਾ ਕਿ ਤੁਸਾਂ ਵਾਧਾ ਕੀਤਾ ਹੈ। ਮੇਰਾ ਲਿਹਾਜ ਨਹੀ ਕੀਤਾ। ਏਥੋਂ ਚਲੇ ਜਾਓ ਸਾਧ ਭੁਖੇ ਹੀ ਉਸ ਦਿਨ ਚਲੇ ਗਏ। ਸਤਿਗੁਰੂ, ਨਿਹਾਲ ਸਿੰਘ ਤੇ ਰਿੰਜ ਹੋ ਗਏ। (ਰੋਗੀ ਹੋ, ਰੁਲ, ਗ੍ਰਿਬ ਹੋ ਮੋਇਆ) ਸਾਧਾਂ ਇਸ ਬਲਬੀਰ ਕੌਰ ਜੀ ਦੇ ਪਤੀ ਗੰਡਾ ਸਿੰਘ ਜੀ ਵੱਲ ਆ ਜਲ ਪ੍ਰਸ਼ਾਦ ਛਕਿਆ ਤੇ ਇਸ ਘਰ ਬਰਕਤਾਂ ਆ ਤਦੋਂ ਤੋਂ ਹੁਣ ਤਕ ਵੱਸੀਆਂ ਹੋਈਆਂ ਹਨ।

## ਬਾਬਾ ਜੀ ਛੋਟਿਆਂ ਦੇ ਬਹਾਨੇ ਉਧਾਰ

ਫਿਰੋਜ ਪੁਰ ਜੇਲ੍ਹ ਦੇ ਦਰੋਗੇ ਤ੍ਰਲੋਚਨ ਸਿੰਘ ਤੇ ਕਰਮ ਸਿੰਘ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੇ ਗਿਆਂ ਭੀ ਚਰਨੀ ਲਗਦੇ ਤੇ ਸਭ ਸੰਗੀਆਂ ਤੇ ਕੈਦੀਆਂ ਨੂੰ ਕਹਿੰਦੇ ਜਿਵੇਂ ਗੁਰੂ ਨਾਨਕ ਦੇਵ ਜੀ ਏਮਨਾਂ ਬਾਦ ਤੇ ਗੁਰੂ ਹਰਿ ਗੋਬਿੰਦ ਸਿੰਘ ਜੀ ਗਵਾਲੀਅਰ ਵਿੱਚ ਜੇਹਲ ਦੇ ਵਾਸੀਆਂ ਤੇ ਹੋਰ ਕੰਮ ਕਰਨ ਵਾਲਿਆਂ ਦੇ ਭਾਗਾਂ ਨੂੰ ਕੁਝ ਦਿਨ ਦਰਸ਼ਨ ਦਿੱਤੇ ਸੀ ਤਿਵੇਂ ਆਪ ਨੂੰ ਤੇ ਸਾਨੂੰ ਇਹ ਦਰਸ਼ਨ ਦੁਰਲਭ ਹਨ। ਬਾਬਾ ਜੀ ਦੇ ਬਹਾਨੇ ਤਹਾਨੂੰ ਸਾਨੂੰ ਦਰਸ਼ਨ ਹੁੰਦੇ ਹਨ। ਸਨੇਹ ਭਰੇ ਬਚਨ ਕਰ ਭੇਟਾ ਧਰਦੇ, ਚਰਨੀ ਲਗਦੇ।

ਮਜਿਸਟ੍ਰੇਟ ਰਿਪੁਜੀਤ ਸੈਣ ਨੇ ਭੀ ਸੂਬਾ ਨਾਹਰ ਸਿੰਘ ਜੀ, ਬਾਬਾ ਜੀ ਦੇ ਮਾਮਾ ਜੀ ਗੁਰੂਸਰਵਾਲਿਆਂ ਤੋਂ ਤੇ ਹਰੀ ਸਿੰਘ ਜੀ ਵਡਾਣੀਆਂ ਤੋਂ ਨਾਮਧਾਰੀ ਪੰਥ ਤੇ ਸਤਿਗੁਰੂ ਰਾਮ ਸਿੰਘ ਜੀ ਬਾਬਤ ਇਤਿਹਾਸਕ ਜਾਣਕਾਰੀ ਸਤਿਗੁਰੂ, ਪ੍ਰਤਾਪ ਸਿੰਘ ਜੀ ਬਾਬਤ ਗੁਰੂ ਮਾਰਗ ਤੇ ਹੋਰ ਸਿੱਖ ਮਤ ਬਾਰੇ ਪੁੱਛਿਆ। ਦੋਨ੍ਹਾਂ ਨੇ ਥੋੜੇ ਚਿਰ ਵਿੱਚ ਹੀ ਨਾਮਧਾਰੀ ਧਰਮ ਦੇ ਅਸੂਲ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖੀ ਸੁਧਾਰ ਤੇ ਗੁਰਮਰਿਆਦਾ ਤੇ ਸਿੱਖਾਂ ਦੀਆਂ ਦੇਸ਼ ਤੇ ਗਊ ਗ੍ਰਿਬ ਹਿਤ ਜਤਨ ਤੇ ਗਊਆਂ ਦੀ ਨਸਲ ਸੁਧਾਰ ਤੇ ਸਿੱਖਾਂ ਨੂੰ ਵਸਾਣ ਤੇ ਜਮੀਨ ਦੇਣ ਆਦਿ ਦੇ ਪਰ ਉਪਕਾਰ ਸੁਣਾਏ। ਰਿਪੁਜੀਤ ਸੈਣ ਕਿਹਾ ਕੁਝ ਕੁ ਬਚਨ ਕਿਉਂ ਹੁੰਦੇ ਹਨ ਏਹਨਾਂ ਬਾਰੇ? ਤਾਂ ਦੋਨਾਂ ਦੱਸਿਆ ਕੁਝ ਜੱਟਾਂ ਦੇ ਪੁਰਾਣੇ ਰੱਟੇ ਕੁਥਾੜੇ ਪੁਆੜੇ ਆਪੋ ਵਿੱਚ ਦੇ ਏਧਰ ਆ ਵੱਧੇ ਹਨ ਤੇ ਕੁਝ ਚੋਰੀ ਜੋਰਾਹਾਰੇ ਲੋਕ ਨਾਮਧਾਰੀਆਂ ਵਿੱਚ ਆ ਵੜੇ ਹਨ ਤੇ ਕੁਝ ਚੌਧਰ ਦੀ ਭੁਖ ਵਾਲੇ ਚੁਟਾਲੇ ਦੇ ਚੌਧਰੀ ਦੇਵੀ ਲਾਲ ਦੀ ਤੇ ਸ਼ਿਵ ਕਰਨ ਦੀ ਖਪ ਨੇ ਸਾਡੇ ਤੇ ਹੱਥ ਅਜਮਾਈ ਕੀਤੀ। ਨਹੀ ਤੇ ਨਾ ਕੋਈ ਨਾਮਧਾਰੀ ਪੰਥ ਜਿਹਾ ਉਤਮ

ਤੇ ਸੁਖੱਲਾ ਮਾਰਗ ਹੈ ਤੇ ਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਹੋਰ ਕੋਈ, ਪਰਤਾਪੀ ਤੇ ਮਿਲਾਪੀ ਹੈ। ਏਸ ਸਮੇਂ ਇਹ ਸੁਣ ਰਿਪੁਜੀਤ ਸੈਣ ਕਿਹਾ ਠੀਕ ਜੱਟਾ ਤੇ ਸੰਢਿਆਂ ਦੇ ਖੋਰ ਪੁਆੜੇ ਵਧਾਂਦੇ ਹਨ ਹੋਰ ਤੇ ਰਾਜਾਂ ਤੇ ਰੱਬ-ਲੋਕਾਂ ਬੇਮੁਥਾਜਾਂ ਦੀ ਮੁਢੋਂ ਨਹੀ ਬਣੀ। ਈਸਾ ਨੂੰ ਲੋਕਾਂ ਸਲੀਬ (ਸੂਲੀ) ਤੇ ਚਾੜ੍ਹ ਕੇ ਮਾਰਿਆ ਤੇ ਮਹਾਤਮਾਂ ਗਾਂਧੀ ਨੂੰ ਭੀ ਗੋਲੀ ਮਾਰ ਮਾਰਿਆ ਹੈ। ਦੁਨੀਆ ਦੇ ਲੋਕ ਭਲਿਆਂ ਨੂੰ ਵਲਾਂ ਵਿੱਚ ਪਾ ਦੁਖ ਦੇਂਦੇ ਹਨ।

## *ਡਾ: ਬਾਲ ਕ੍ਰਿਸ਼ਨ ਪੂਨਾ*

ਸਤਿਗੁਰੂ ਜੀ ਦਾ ਸੱਦਿਆ ਬੰਬਈਉਂ ਦਿੱਲੀ ਤਕ ਹਵਾਈ ਜਹਾਜ ਤੇ ਘੋੜਿਆਂ ਦਾ ਡਾਕਟਰ ਬਾਲ ਕ੍ਰਿਸ਼ਨ ਆਇਆ। ਅਗੋਂ ਮੋਟਰਸੈਕਲ ਤੇ ਜੀਵਨ ਨਗਰ ਪੁੱਜਾ। ਰੋਜ ਦਾ ੧੦੦ਰੁ ਲੈਂਦਾ। ਸਤਿਗੁਰੂ ਜੀ ਤੇ ਹੋਰ ਘੋੜਿਆਂ ਦੇ ਰੇਸਾਂ ਦੇ ਸ਼ੌਕੀਨ ਕਦੇ ਕਦੇ ਸੱਦਦੇ। ਸਭ ਰੋਗ ਸੂਣ ਨ ਸੂਣ ਵਾਲੀ ਘੋੜੀ ਦਾ ਭੇਤ ਘੋੜੀ ਦੇ ਅੰਦਰ ਹੱਥ ਪਾ ਦਸ ਦੇਂਦਾ। ਮੁਲਕਾਂ ਵਿੱਚ ਮੰਨਿਆ ਹੋਇਆ ਸੀ।

## *ਰਾਜਸਥਾਨ ਦਾ ਦੌਰਾ*

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਜਥੇਦਾਰ ਦਲੀਪ ਸਿੰਘ ਨੂੰ ਸੰਤ ਨਗਰੋਂ ਸਾਥ ਲਿਆਂ ਤੇ ਬਾਜੇ, ਸਗਿਸਉਂ ਚੜ੍ਹਦੇ, ਸੇਵਕ ਭੋਲਾ ਸਿੰਘ, ਕਰਤਾਰ ਸਿੰਘ, ਮੇਹਰ ਸਿੰਘ, ਗੁਰਬਚਨ ਸਿੰਘ ਦੀ ਅਰਜ ਤੇ ਦਰਸ਼ਨ ਦਿੱਤੇ ਸਮੇਤ ਨਿਜੀ ਸੇਵਕਾਂ ਦੇ। ਫੇਰ ਗੰਗਾ ਨਗਰ ਜਿਲੇ 'ਚ ਤਿੰਨ ਬੀ ਬੀ, ੮ ਐਨ, ੬ ਐਨ ਡਬਲਯੂ ਤੇ ਕਰਨ ਪੁਰ ਥੇੜੀ ਤੇ ਦਰਸ਼ਨ ਦਿੱਤੇ। ਏਥੇ ਕੈਮਲਪੁਰੀ ਸਿੱਖ ਸੀ। ਸਾਗਰਪੁਰ ਰਾਮ ਗੜ੍ਹੀਏ ਸਿੱਖ ਸੀ। ੫੬ ਆਰ ਬੀ, ੫੮ ਆਰ ਬੀ, ਸੂਬਾ ਜਵੰਦ ਸਿੰਘ ਵੱਲ ਤੇ ਜੌੜਕੀ ਸੋਹਣ ਸਿੰਘ ਵੱਲ ਦਰਸ਼ਨ ਦਿੱਤੇ ਤੇ ਮੋਰੀ ਮਾਤਾ ਜੀ ਜੋ ੨੦ ਸੌਣ ਨੂੰ ਚੜ੍ਹੇ ਸੀ ਉਸ ਦੇ ਨਮਿਤ ਕੀਤੇ ਮੇਲੇ ਤੇ ੨੮ ਮਾਘ ਸੰਤ ਨਗਰ ਆ ਦਰਸ਼ਨ ਦਿੱਤੇ। ਤੇ ਦੱਸਿਆ ਪੰਡਿਤ ਗੋਪਾਲ ਸਿੰਘ ਜੀ ਤੇ ਰਾਗੀ ਦਰਸ਼ਨ ਸਿੰਘ ਖਜਾਨ ਸਿੰਘ ਹੋਰ ਰਾਜਸਥਾਨ 'ਚ ਸਾਨੂੰ ਰਲੇ ਹਨ ਤੇ ਤੁਕਾਂ ਸੰਗਤ ਵਿੱਚ ਪਾਠ ਦੀਆਂ ਵਰਤਾਂਦੇ ਰਹੇ ਹਾਂ। ਤੇ ਸਿਦਕ ਪ੍ਰੇਮ ਤੇ ਹੀ ਪ੍ਰਚਾਰ ਕਰਾਂਦੇ ਰਹੇ ਹਾਂ ਇਸ ਦੌਰੇ ਵਿੱਚ।*

---

* ੨੮ ਮਾਘ ਸਤਿਗੁਰੂ ਜੀ ਮੋਰੀ ਮਾਤਾ ਜੀ ਦੇ ਮੇਲੇ ਤੇ ਦਰਸ਼ਨ ਦਿੱਤੇ ਸੰਤ ਨਗਰ। ਮੋਰੇ ਮਾਤਾ ਜੀ ੨੦ ਸੌਣ ਚੜ੍ਹੇ ਸੀ ਸੁਖਾਲੀ ਸਵਾਸੀ ੯੨ ਸਾਲ ਦੀ ਉਮਰ ਭੋਗ। ਮਾਤਾ ਜੀ ਦਾ ਜਨਮ ਗੁਰੂ ਚਕ ਦੇ ਬਾਜਵੇ ਗੋਤ ਦੇ ਪਿਤਾ ਮੇਲਾ ਸਿੰਘ ਜੀ ਤੇ ਮਾਤਾ ਕਰਮ ਕੌਰ ਦੇ ਪੇਟੋਂ ਹੋਇਆ ਸੀ। ਨਾਮ ਜੀਵਾਂ ਸੀ। ਬਹੁਤ ਬਾਣੀ ਹੀ ਬੋਲਦੇ ਸੀ ਸਭ। ਬੜੇ ਚਤਰ ਬੁਧੀ ਤੇ ਸ਼ੁਧ ਵਿਹਾਰੀ ਸੀ ਮਾਤਾ ਜੀ।

Namdhari Elibrary NamdhariElibrary@gmail.com

## ਬਸੰਤ ਦੇ ਮੇਲੇ ਬਸ ਅੰਤ ਦੇ ਮੇਲੇ

ਸਤਿਗੁਰੂ ਜੀ ੧ ਫਗਣ ਬਸੰਤ ਦੇ ਮੇਲੇ ਤੇ ਦਿੱਲੀ ਦਰਸ਼ਨ ਦਿੱਤੇ ਤੇ ਮਹਾਰਾਜ ਨਿਹਾਲ ਸਿੰਘ ਜੀ ਵੱਲ ਸਿੱਖ ਭੇਜੇ ਮਿਲੌਨੀ ਹਿਤ। ਉਨ੍ਹਾਂ ਕਿਹਾ, ਮੇਰਾ ਔਣ ਨਹੀਂ ਹੈ।

ਸਤਿਗੁਰੂ ਜੀ ਸੰਤ ਨਗਰ ਨਕੌੜੇ ਰਾਣੀਆਂ ਸੰਗਤ ਵੱਲੋਂ ਮੇਲੇ ਬਸੰਤ ਦੇ ਕੀਤਿਆਂ ਤੇ ਦਰਸ਼ਨ ਦਿੱਤੇ ਤੇ ਆਪੋ ਵਿੱਚ ਸਲੂਕ ਤੇ ਸ਼ਾਂਤੀ ਵਿੱਚ ਰਹਿਣ ਦਾ ਉਪਦੇਸ਼ ਦਿੱਤਾ। ਤੇ ਕਿਹਾ, ਵਾਧੂ ਮਾਮਲਾ ਲਗਾਨ ਨਾ ਦਿਉ ਸਰਕਾਰ ਨੂੰ। ੯ ਫੱਗਣ ਦਮਦਮੇਂ ਸੰਗਤ ਵੱਲੋਂ ਕੀਤੇ ਮੇਲੇ ਤੇ ਸਤਿਗੁਰੂ ਜੀ ਉਪਰਲੀ ਗੱਲ ਹੀ ਕਹੀ ਕਿ ਇਸ ਸਰਕਾਰ ਨੇ ਅੰਗਰੇਜ਼ ਤੋਂ ਅਜੇਹੀ ਮੱਤ ਲੈ ਰੱਖੀ ਹੈ ਰਈਅਤ ਭਾਵੇਂ ਮਰੇ, ਤੁਸੀ ਆਪਣੇ ਖਜ਼ਾਨੇ ਭਰੋ ਤੇ ਮਜ਼ਬ, ਕੌਮਾ, ਪੰਥਾਂ ਨੂੰ ਆਪ ਵਿੱਚ ਪਾੜਦੇ ਨੇ। ਹੁਣ ਕਈ ਨਾਮ ਐਵੇਂ ਦੇ ਰਖ ਕਿਸਾਨਾਂ ਵਾਹੀਵਾਲਾਂ ਨੂੰ ਟੈਕਸ ਲਾ ਰਕਮਾਂ ਮੰਗਦੇ ਹਨ। ਤੁਸੀ ਅਗੇ ਲਗਦੇ ਮਾਲੀ ਨੈਹਰੀ ਤੋਂ ਵੱਧ ਕੋਈ ਮਾਮਲਾ ਨਾ ਦਿਓ ਤੇ ਸਖਤੀ ਸਵ੍ਹੋ।

੯ ਫਗਣ ੨੦੧੫, ੨੦ ਫਰਵਰੀ ੧੯੫੯, ਹਿਸਾਰੋਂ ਤੇਜਾ ਸਿੰਘ ਨੂੰ ਮਾਰ ਪਈ ਵਿੱਚ ਫੜੇ ਕਰਤਾਰ ਸਿੰਘ, ਪਾਲਾ ਸਿੰਘ, ਸੁਬੇਗ ਸਿੰਘ, ਜੁਗਿੰਦਰ ਸਿੰਘ, ਕਾਲਾ ਬਰੀ ਹੋਏ ਕਿਉਂਕਿ ਉਸ ਦੇ ਸਾਲੇ ਬਿਨਾਂ ਕੋਈ ਗਵਾਹ ਨਾ ਭੁਗਤਿਆ ਸੀ।

## ਗਲ ਪੱਲਾ ਪਾ ਕਿਹਾ

ਸਤਿਗੁਰੂ ਜੀ ਫੇਰ ੧੧ ਫੱਗਣ, ੨੨ ਫਰਵਰੀ ਦਿੱਲੀ ਗਏ ਤੇ ਸਿੱਖ ਵਿੱਚ ਪਏ ਸਤਿਗੁਰੂ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਮਲੌਣੀ ਹਿਤ। ਕੁਝ ਗਲ ਸੁਆਦ ਦੀ ਨ ਹੋ ਸਕੀ। ੧੨ ਫੱਗਣ ਸਤਿਗੁਰੂ ਜੀ ਸਿੱਖਾਂ ਦੇ ਸਾਹਵੇਂ ਮਹਾਰਾਜ ਜੀ ਨੂੰ ਆਪਣੇ ਗਲ ਵਿੱਚ ਪੱਲਾ ਪਾ ਕੇ ਕਿਹਾ ਅਸੀ ਏਡੇ ਵੱਡੇ ਸਤਿਗੁਰੂ ਰਾਮ ਸਿੰਘ ਜੀ ਦੇ ਘਰਾਣੇ ਵਿੱਚੋਂ ਸਕੇ ਭਰਾ ਹੋ ਕੇ ਲੋਕਾਂ ਨੂੰ ਆਪੋ ਵਿੱਚ ਦੀ ਖਲਾਫੀ ਵਖਾਂਦੇ ਤੇ ਆਪੋ ਵਿੱਚ ਨਾ ਬੋਲਦੇ ਹੱਛੇ ਨਹੀਂ ਲੱਗਦੇ। ਤੁੰਸੀ ਇਤਿਹਾਸਕ ਅਸਥਾਨਾਂ ਦੇ ਥਾਂ ਮੂਹੋਂ ਨਿਆਂ ਮੰਗ ਲੌ ਤੇ ਮੇਰੇ ਖਿਲਾਫ ਨਾਮਧਾਰੀਆਂ ਵਿੱਚ ਨਾ ਜਾਵੋ। ਪਰ ਮਹਾਰਾਜ ਨੇ ਦਿਲ ਨੂੰ ਨਰਮ ਨਾ ਕੀਤਾ ਨਾਂ ਹੱਛਾ ਕਿਹਾ ਤੇ ਬੁੜਬੁੜ ਕਰਦੇ ਸੰਗਤ ਵਿੱਚੋਂ ਉਠਕੇ ਚਲੇ ਗਏ। ਤੇ ਜੋ ਸੰਤ ਕਿਸ਼ਨ ਸਿੰਘ ਛੂਤੀਆਂ ਕਦੇ ਦੇ ਮਾਤਾ ਜਿਉਣ ਕੌਰ ਜੀ ਨੂੰ ਕਿਹਾ ਸੀ, ਇਹ ਪ੍ਰਿਥੀਆ ਹੈ ਸੋ ਸਾਧ ਬਚਨ ਅਟਲਾਧਾ ਹੈ ਸਾਖਿਆਤ ਕਰ ਵਖਾਇਆ। ਮੈਂ ਭੀ ਮਿਲ ਕੇ ਵੇਖਿਆ ਹੈ ਉਲਟ ਹੀ ਜਾਂਦੇ ਹਨ। ਹੁਣ ਵੀ ਜਾਪਦਾ ਏ ਜਿਵੇਂ ਪ੍ਰਿਥੀਆ ਅਪਣੇ ਪੁਤ੍ਰ ਮਿਹਰਬਾਨ ਨੂੰ ਪਕੀ ਕਰ ਗਿਆ ਸੀ ਤੂੰ ਗੁਰੂ ਘਰ ਨਾਲ ਮਿਲਣਾ ਨਹੀਂ। ਇਹ ਭੀ ਪਕੀ ਕਰ ਜਾਣਗੇ।

੧੨ ਫਗਣ ਸੰਤ ਨਗਰ ਬੰਗਲੇ ਠਾਕਰ ਬ੍ਰਿਜ ਸਿੰਘ ਤੇ ਸਾਹਬ ਰਾਮ ਚੁਟਾਲੇ ਦਾ, ਜੋ ਵੈਦ ਰਾਮ ਦਿਆਲ ਤੋਂ ਵੋਟਾਂ ਵਿੱਚ ਹਰਿਆ ਸੀ ਤੇ ਇੱਕ ਸੁਕੜਾ ਜਿਹਾ ਕਾਂਗਰਸੀ ਟੋਪੀ ਵਾਲਾ (ਮਸਤਾਨਾ) ਨੰਦ ਕਿਸ਼ੋਰ।

ਸਪੀਕਰ ਲਾ, ਕੁਝ ਲੋਕ ਇਕੱਠੇ ਹੋਇਆਂ ਤੇ ਬੋਲੇ, ਵੇਖੋ ਇਸ ਇਲਾਕੇ ਦੇ ਸਿੱਖ ਤੇ ਲੋਕ, ਤੁਸੀਂ ਸਭ ਕਾਂਗ੍ਰਸ ਦੇ ਖਿਲਾਫ ਵੋਟ ਦੇਣ ਕਰਕੇ ਦੁਖੀ ਹੋ ਰਹੇ ਹੋ। ਨਾ ਸੜਕ ਔਂਦੀ ਹੈ ਨਾ ਨਾਲੀ ਬੱਝਦੀ ਹੈ ਨਾ ਹੋਰ ਕੋਈ ਮੱਦਦ ਸਰਕਾਰੀ ਤੁਹਾਨੂੰ ਮਿਲਦੀ ਹੈ, ਸਕੂਲਾਂ ਮੋਟਰਾਂ ਆਦਿ ਦੀ। ਕਾਂਗਰਸ ਰਾਜ ਦੇ ਉਲਟ ਵੋਟ ਦੇਣ ਕਾਰਨ। ਆਉ ਤੇ ਸਾਡੇ ਆਖੇ ਲਗੋ ਤੇ ਤੁਸੀਂ ਕਾਂਗਰਸ ਨੂੰ ਵੋਟ ਦਿਉ। ਲੋਕਾਂ ਉੱਤਰ ਦਿੱਤਾ, ਤੁਸਾਂ ਆਪਣੇ ਭੈੜਾਂ ਦਾ ਭਾਂਡਾ ਆਪ ਹੀ ਭੰਨ ਸਾਨੂੰ ਸੁਣਾਇਆ ਹੈ। ਸਨੇਹ ਤੇ ਚੰਗੀ ਵਰਤੋਂ ਨਾਲ ਤਾਂ ਭਾਵੇਂ ਕੋਈ ਦੇਹ ਭੀ ਵਢ ਲੈ ਪੁਜ ਜਾਂਦੀ ਹੈ। ਜੋ ਤੁਸੀਂ ਕਾਂਗ੍ਰਸੀ ਚਾਟੜੇ ਸਾਨੂੰ ਆ ਚੰਗਿਆਂ ਵਾਂਗੂੰ ਨਹੀਂ ਵਰਤ ਜਾਣ ਕੇ ਦਬਾ ਵਧਾਂਦੇ ਹੋ ਤਾਂ ਅਸੀ ਭੀ ਇਹੋ ਕਰਾਂਗੇ। "ਗੁਨਾਹਗਾਰ ਰਈਅਤ ਆਦਲਾਂ ਥੀ ਨਾਜਾਇਜ ਜੋ ਜੁਲਮ ਸਹਾਰਦੀ ਏ।" ਕੁਝ ਚਿਰ ਪਿਛੋਂ ਹੀ ਸਹੀ ਕੰਮ ਤੇ ਸਾਰੇ ਹੋ ਹੀ ਜਾਣੇ ਹਨ, ਸੜਕਾਂ ਮੋਟਰਾਂ ਨਾਲੀ ਆਦਿ ਦੇ ਪਰ ਅਸੀ ਤੁਹਾਡੇ ਇਸ ਤਰ੍ਹਾਂ ਆਖੇ ਨਹੀਂ ਲਗਦੇ। ਉੱਤਰ ਸੁਣ ਉਹ ਜੇਹੇ ਆਏ ਸੀ ਵਾਪਸ ਚਲੇ ਗਏ।

ਸਤਿਗੁਰੂ ਜੀ ਦਿੱਲੀ ੧੩ ਫੱਗਣ ਹੀ ਸਭ ਸਾਧ ਸੰਗ ਨੂੰ ਇਕੱਠਿਆਂ ਕਰ ਕਿਹਾ ਜੇ ਮੇਰੇ ਵੱਲੋਂ ਕੋਈ ਮਹਾਰਾਜ ਨਿਹਾਲ ਸਿੰਘ ਦੇ ਮਨਾਣ ਵਿੱਚ ਕਸਰ ਰਹੀ ਹੈ ਜਾ ਨਿਆਂ ਦੇਣੋਂ ਨਾਂਹ ਕੀਤੀ ਹੈ ਤਾਂ ਮੈਨੂੰ ਕਹੋ ਮੈਂ ਤੁਹਾਡੀ ਮੰਨਣ ਨੂੰ ਤਿਆਰ ਹਾਂ। ਨਹੀ ਮੰਨਦੇ ਤਾਂ ਉਨ੍ਹਾਂ ਨੂੰ ਮਨਾਓ ਜਾਂ ਮਿਲਣੋਂ ਹਟੋ। ਪਾਸੇ ਹੋਵੋ। ਇਸ ਦੋ ਵਾਰ ਕਹਿਣ ਤੇ ਕਿਸੇ ਕੁਝ ਉੱਤਰ ਨਾ ਦਿੱਤਾ ਤਾਂ ਸਤਿਗੁਰੂ ਜੀ ਕਿਹਾ, "ਮੈਂ ਕਹਿਣਾ ਨਹੀ ਮੂੰਹੋਂ, ਮੇਰੇ ਚਿਤ ਵਿੱਚ ਅਸਲੀਅਤ ਆ ਗਈ ਹੈ, ਤੁਹਾਡੇ ਚੁਪ ਰਹਿਣ ਤੋਂ। ਤਾਂ ਇੱਕ ਸਿੱਖ ਖੜੋ ਕਿਹਾ, ਸੱਚੇ ਪਾਤਿਸ਼ਾਹੋ, ਤੁਹਾਨੂੰ ਉੱਤਰ ਕੀ ਦੇਣ, ਉਹਨਾਂ ਨੂੰ ਹਰ ਰੋਜ ਮਿਲਦੇ ਹਨ ਤੇ ਮਤਲਬ ਲੈਂਦੇ ਹਨ, ਤੁਹਾਡੇ ਦਰਸ਼ਨ ਕਦੀ ਕਦੀ ਹੀ ਹੁੰਦੇ ਹਨ। ਹੁਣ ਧਰਮ ਦੀ ਲੋੜ ਭੀ ਘੱਟ ਹੈ। ਝੱਟ ਲੰਘਾਣੇ ਤੇ ਪੈਸਾ ਕਮਾਣਾ ਹੀ ਸਭਦਾ ਪੇਸ਼ਾ ਹੋ ਗਿਆ ਹੈ। ਇਹ ਕਹਿੰਦਾ ਸਿੱਖ ਨੱਸ ਗਿਆ ਸਤਿਗੁਰੂ ਜੀ ਸੁਣ ਕਿਹਾ ਸੱਚ ਹੀ ਸਿੱਖ ਕਿਹਾ ਹੈ। ਲੋਕ ਆਖਦੇ ਹਨ, ਸੱਚ ਕਹੋ ਤੇ ਜੁੱਤੀ ਲਾਹ ਕੇ ਦੌੜ ਜਾਉ। ਤੇ ਨਰਾਜ ਹੋਕੇ ਦਿੱਲੀ ਦੀ ਸੰਗਤ ਤੋਂ ਚਲੇ ਆਏ ਜੀਵਨ ਨਗਰ।

ਸਤਿਗੁਰੂ ਜੀ ਪਾਸ ਜੀਵਨ ਨਗਰ ੧੯ ਫਗਣ ਸ਼ਿਵਕਰਨ ਚੁਟਾਲੇ ਵਾਲਾ ਤੇ ਵੈਦ ਰਾਮ ਦਿਆਲ ਡਬਵਾਲੀ ਦਾ ਤੇ ਸ. ਨਰਿੰਦਰ ਸਿੰਘ ਰਾਧਾ ਸੁਆਮੀ ਜੋ ਸਰਸੇ ਰਹਿੰਦਾ ਹੈ, ਬਾਬੇ ਸੌਣ ਸਿੰਘ ਜੀ ਬਿਆਸ ਵਾਲਿਆਂ ਦੀ ਅੰਸ਼ ਵਿੱਚੋਂ, ਆਏ ਕਿ ਕਾਂਗ੍ਰਸ ਨੇ ਦੇਵੀ ਲਾਲ ਨੂੰ ਸਭ ਦੇ ਸਿਰ ਤੇ ਚਾੜ੍ਹ ਰੱਖਿਆ ਹੈ। ਜਤਨ ਕਰੀਏ ਜੇ ਉਸ ਦਾ ਦਿਮਾਗ ਮੋਚ ਹੋਵੇ (ਵੋਟਾਂ ਵਿੱਚ ਜਿਤੇ ਨਾਂ)। ਸਤਿਗੁਰੂ ਜੀ ਕਿਹਾ ਮੈਂ ਤੁਹਾਡੇ ਨਾਲ ਹਾਂ।

## *ਹੋਲਾ ੨੦੧੫ ਬਿ: ਜੀਵਨ ਨਗਰ*

ਸ੍ਰੀ ਜੀਵਨ ਨਗਰ ਹੋਲਾ ੨੦੧੫ ਬਿਕਰਮੀ ਦਾ ੧੯, ੨੦, ੨੧ ਫੱਗਣ ਜੀਵਨ ਨਗਰ ਵਸਦੇ ਸਿੱਖਾ ਤੇ ਸਤਿਗੁਰੂ ਜੀ ਵੱਲੋਂ ਹੋਇਆ।

੨੦ ਫੱਗਣ ਚੁਬਾਰੇ ਵਿੱਚ ਸਭ ਨਾਮਧਾਰੀ ਪੰਥ ਦੇ ਮੁਖੀਆਂ ਜਥੇਦਾਰਾਂ ਸੂਬਿਆਂ ਦਾ ਇਕੱਠ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹੋਇਆ। ਸਤਿਗੁਰੂ ਜੀ ਸੰਗਤ ਨੂੰ ਸੁਣਾਇਆ ਕਿ ਕਾਂਗ੍ਰਸ ਰਾਜ, ਕੈਰੋਂ ਦੇ ਕਹੇ, ਸਾਡੇ ਕਹੇ ਦੀ ਕੋਈ ਪ੍ਰਵਾਹ ਨਹੀ ਕਰਦਾ। ਜਰੂਰ ਕੈਰੋਂ ਦੇ ਕਹੇ ਦੇਵੀ ਲਾਲ ਨੂੰ ਹੀ ਕਾਂਗ੍ਰਸ ਆਪਣੇ ਵੱਲੋਂ ਟਿਕਟ ਦੇਂਦੀ ਹੈ। ਅਸਾਂ ਤੇ ਤੋੜੋਂ ਕਾਂਗ੍ਰਸ ਨੂੰ ਸਾਥ ਦਿੱਤਾ ਹੈ ਤੇ ਹੁਣ ਭੀ ਛੱਡਣਾ ਨਹੀ ਚਾਹੁੰਦੇ। ਪਰ ਕਾਂਗਰਸ ਸਾਨੂੰ ਛੱਡ ਗਈ ਹੈ। ਤੇ ਦੱਸਿਆ, ਮੈਂ ਮਾਹਾਰਾਜ ਨਿਹਾਲ ਸਿੰਘ ਨੂੰ ਮਨੋਂ ਪੂਰਾ ਢਲ ਸਭ ਨਿਆਂ ਦੇ ਕਹਿ ਰਿਹਾ ਹਾਂ ਜੇ ਸਿੱਖ ਨਹੀ ਤਾਂ ਹੋਰ ਕੋਈ ਮੁਨਸਫ਼ ਮਿੱਥ ਲੈਂ ਪਰ ਵਿਥ ਨਾ ਰਖੇ ਨਾਮਧਾਰੀ ਪੰਥ ਨਾਲ ਪਰ ਉਹ ਭੀ ਨਹੀ ਮੰਨੇ। ਦਿੱਲੀ, ਸੰਗਤ ਵਿੱਚੋਂ ਚੁਪ ਕਰਕੇ ਚਲੇ ਗਏ ਹਨ। ਦੇਵੀ ਲਾਲ ਦੇ ਮੇਲ ਛਡਣਾਂ ਨਹੀ ਨੇ ਮੰਨਿਆ। ਤੇ ਸਤਿਗੁਰੂ ਜੀ ਇਹ ਭੀ ਦਸਿਆ, ਮੈਂ ਕਰਤਾਰ ਸਿੰਘ ਸੋਖੀ ਨੂੰ ਇੰਦਰਾ ਗਾਂਧੀ ਜੋ ਕਾਂਗ੍ਰਸ ਦੀ ਪ੍ਰਧਾਨ ਏ, ਪੰਡਿਤ ਨਹਿਰੂ ਦੀ ਧੀ, ਉਸ ਪਾਸ ਭੇਜਿਆ ਸੀ। ਤੁਸੀਂ ਇੱਕ ਦੇਵੀ ਲਾਲ ਪਿਛੇ ਸਾਨੂੰ ਨਾਮਧਾਰੀਆਂ ਨੂੰ ਕਾਂਗ੍ਰਸ ਨਾਲੋਂ ਨਾ ਤੋੜੋ। ਹੋਰ ਭਾਵੇਂ ਕਿਸੇ ਨੂੰ ਟਿਕਟ ਦੇਵੋ ਇਸਨੂੰ ਨਾ ਦਿਓ ਪਰ ਉਹ ਭੀ ਨਹੀ ਮੰਨੀ।

੨੧ ਫੱਗਣ ਮਾਸਟਰ ਤਾਰਾ ਸਿੰਘ ਕੁਝ ਅਕਾਲੀਆਂ ਸਮੇਤ ਸਤਿਗੁਰੂ ਜੀ ਦੇ ਸੱਦੇ ਤੇ ਕਾਰ ਵਿੱਚ ਹੋਲੇ ਤੇ ਆਇਆ ਆਸਾ ਦੀ ਵਾਰ ਦੇ ਕੀਰਤਨ ਦੇ ਸਾਥ ਹੀ ਸੋਧੀਆਂ ਸੰਤਾਂ ਹਵਨ ਕਰ ਅੰਮ੍ਰਿਤ ਤਿਆਰ ਕੀਤਾ ਤੇ ੩੯ ਜੋੜੇ ਅਨੰਦਾਂ ਜੋਗ ਆਏ। ਦੀਵਾਨ ਦੇ ਵਿਚਾਲੇ ਰੱਖੇ ਮਦਾਨ ਵਿੱਚ ਸਫਾਂ ਤੇ ਆਏ ਬੈਠੇ। ਸਾਧਾਂ ਉਨ੍ਹਾਂ ਨੂੰ ਅੰਮ੍ਰਿਤ ਛਕਾ ਭਜਨ ਦੱਸਿਆ। ਸੇਵਕਾਂ ਗ੍ਰੰਥ ਸਾਹਿਬ ਲਿਆ ਤਖਤ ਪੋਸ਼ ਤੇ ਪ੍ਰਕਾਸ਼ਿਆ ਇੱਕ ਪਾਸੇ। ਸਤਿਗੁਰੂ ਜੀ ਜਲ ਵਰਤਨ ਗਏ ਸੀ ਆਏ ਦੇਖ, ਤਾੜਨਾਂ ਕਿਤੀ, ਕਿਓ ਭੋਗ ਤੋਂ ਪਹਿਲਾਂ ਲਿਆਏ ਹੋ ਇਸ ਤਰ੍ਹਾਂ ਗੁਰਬਾਣੀ ਦਾ ਪੂਰਾ ਅਦਬ ਨਹੀ ਰਹਿੰਦਾ। ਅਵਸ਼ ਕਿਸੇ ਦੀ ਕੰਡ ਹੋ ਜਾਂਦੀ ਹੈ। ਸਿੱਖ ਸੇਵਕ ਤੁਰੰਤ ਸੰਤੋਖ ਲੈ ਗਏ ਕੋਠੀ ਵਿੱਚ। ਸਤਿਗੁਰੂ ਜੀ ਸੰਗਤ ਨੂੰ ਉਪਦੇਸ਼ ਦਿੱਤਾ ਤੁਸੀਂ ਸੰਗਤ ਵਿੱਚ ਗੁਰਮਰਿਯਾਦਾ ਕਰ ਘਰੀ ਜਾ ਜਗਤ ਮਰਿਯਾਦਾ ਕਰਦੇ ਹੋ। ਇਹ ਚੰਗਾ ਕੰਮ ਨਹੀਂ।

## *ਕਥਨ ਸਤਿਗੁਰਾਂ ਦਾ*

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗ੍ਰੰਥ ਸਾਹਿਬ, ਸਿੱਖਾਂ ਆਂਦੇ ਤੇ ਪ੍ਰਕਾਸ਼ ਕਰ ਸਲੋਕਾਂ ਦੇ ਪਾਠ ਕਰਨੇ ਆਰੰਭੇ। ਸਤਿਗੁਰੂ ਜੀ ਬਚਨ ਕੀਤਾ, "ਅਸਾਂ ਨਹੀ ਕਾਂਗ੍ਰਸ ਨੂੰ ਛੱਡਿਆ ਕਾਂਗ੍ਰਸ

ਸਾਨੂੰ ਦੇਵੀ ਲਾਲ ਪਿਛੇ, ਕੈਰੋਂ ਦੇ ਕਹੇ, ਛੱਡ ਗਈ ਹੈ। ਪਰ ਮੇਰਾ ਕਿਹਾ ਯਾਦ ਰੱਖਣਾ। ਇਹ ਦੇਵੀ ਲਾਲ ਕਾਂਗ੍ਰਸ ਤੇ ਕੈਰੋਂ ਦੋਹਾਂ ਨੂੰ ਛੱਡੇਗਾ। ਇਹੋ ਜਿਹੇ ਬੰਦਿਆਂ ਦਾ ਕੋਈ ਧਰਮ ਤੇ ਅਸੂਲ ਨਹੀਂ ਹੁੰਦਾ, ਸਿਰਫ ਚੌਧਰ ਹੀ ਮੂਲ ਧਰਮ ਹੁੰਦਾ ਏ। ਮੈਂ ਆਪ ਅੰਮ੍ਰਿਤਸਰ ਅਕਾਲੀਆਂ ਨਾਲ ਰਲ ਕੈਰੋਂ ਦੀ ਤੇ ਕਾਂਗ੍ਰਸ ਦੀ ਭੰਡੀ ਕਰਦਾ ਸੁਣਿਆ ਸੀ। ਜਦੋਂ ਮੋਹਣ ਸਿੰਘ ਤੁੜ ਦੇ ਵੋਟ ਕੈਰੋਂ ਤੋਂ ਵਧ ਗਏ ਸਨ ਤੇ ਝੂਠਾ ਰੌਲਾ ਪਾ ਕੈਰੋਂ ਦੇ ਵਧਾਏ ਗਏ ਸਨ। ਸਰਕਾਰੀ ਲੋਕਾਂ ਕਹੇ ਕੈਰੋਂ ਨੂੰ ਵਜ਼ੀਰ ਬਣਾਲਿਆ ਸੀ ਕਾਂਗ੍ਰਸ ਨੇ। ਦੇਵੀ ਲਾਲ ਨੂੰ ਟਿਕਟ ਨਾ ਖੜਾ ਹੋਣ ਲਈ ਦਿੱਤੀ ਤੇ ਕੈਰੋਂ ਭੀ ਸਰਸੇ ਤੇ ਹੋਰ ਸ਼ਹਿਰੀਂ ਆ ਬੋਲ ਕਿਹਾ ਸੀ, ਇਹ ਤੇ ਦੇਵੀ ਸੀ ਮੈਂ ਹੀ ਇਸ ਨੂੰ ਲਾਲ ਬਣਾਇਆ ਸੀ। ਤੇ ਇਸ ਸਾਲ ੧੯੬੭ ਈ: ਨੂੰ ਆਪਣੇ ਪੁੱਤਰ ਪ੍ਰਤਾਪ ਸਿੰਘ ਨੂੰ ਕਾਂਗ੍ਰਸ ਦੀ ਟਿਕਟ ਤੇ ਇਸ ਇਲਾਕੇ 'ਚ ਖੜਾ ਕੀਤਾ ਸਾਸੂ ਤੇ ਮੁਖ ਮੰਤ੍ਰੀ ਹਰਿਆਣੇ ਦੇ ਭਗਵਤ ਦਿਆਲ ਸ਼ਰਮਾ ਨੇ ਇਸ ਦੇ ਪੁੱਤਰ ਨੂੰ ਕਿਸੇ ਚੋਣ ਵਿੱਚ ਨਹੀਂ ਲਿਆ ਤਾਂ ਕਾਂਗ੍ਰਸ ਨੂੰ ਛਡ ਅਜ਼ਾਦ ਤੇ ਹੋਰ ਪਾਰਟੀਆਂ ਵਿੱਚ ਰਲ ਕਾਂਗ੍ਰਸ ਨੂੰ ਛਡ ਗਿਆ ਹੈ। ਸਤਿਗੁਰੂ ਜੀ ਮਾਸਟਰ ਤਾਰਾ ਸਿੰਘ ਜੀ ਆਏ ਦਾ ਭੀ ਧੰਨਵਾਦ ਕੀਤਾ। ਤੇ ਕਿਹਾ, ਬੜੇ ਚਿਰਕੇ ਮਿਲੇ ਹਾਂ।

## *ਬੋਲੇ ਮਾਸਟਰ ਜੀ*

ਮਾਸਟਰ ਤਾਰਾ ਸਿੰਘ ਜੀ ਬੋਲੇ, ੩੪ ਸੰਨ ਦੇ ਭੈਣੀ ਸਾਹਿਬ ਦੀ ਗੁਰੂ ਨਾਨਕ ਸਰਬ ਸੰਪ੍ਰਦਾ ਕਾਨਫਰੰਸ ਤੇ ਮਿਲੇ ਅਜ ੨੫ ਬਰਸੀ ਮਿਲੇ ਹਾਂ। ਜਿਵੇਂ ਬਾਬਾ ਰਾਮ ਸਿੰਘ ਜੀ ਅਜਾਦੀ ਦੀ ਲਹਿਰ ਦੇ ਮੋਢੀ ਬਣੇ ਸੀ, ਤੁਸੀਂ ਕਾਂਗ੍ਰਸ ਦੀਆਂ ਵਧੀਕੀਆਂ ਰੋਕਣ ਦੇ ਮੋਢੀ ਬਣੋ। ਤਦੋਂ ਤੇ ਸਭ ਨੇ ਤੁਹਾਡੀ ਕੂਕਿਆਂ ਦੀ ਤੇ ਬਾਬਾ ਰਾਮ ਸਿੰਘ ਜੀ ਦੀ ਮੁਖਾਲਫਤ ਕੀਤੀ ਸੀ ਜਿਸ ਦੀ ਸਜਾ ਬਹੁਤ ਚਿਰ ਭਾਰਤੀਆਂ ਨੇ ਭੁਗਤੀ ਹੈ। ਹੁਣ ਅਸੀ ਸਭ ਤੁਹਾਡਾ ਸਾਥ ਦੇਂਦੇ ਹਾਂ। ਜੋ ਕਾਂਗ੍ਰਸ ਗੁਰਦੁਆਰਿਆਂ ਵਿੱਚ ਵੜ ਗਈ ਹੈ ਅਸੀ ਨਹੀਂ ਜਰਾਂਗੇ ਤੇ ਮਰਾਂਗੇ ਤੇ ਮਾਸਟਰ ਜੀ ਕਿਹਾ, ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਪੜ੍ਹਿਆ ਕਰਦੇ ਸੀ, "ਭੱਜੇ ਜਾਣਗੇ ਫਰੰਗੀ ਵੱਜੇ ਘੁੰਗਰੂ" ਤੇ "ਹੋਲਾ ਖੇਡਣਗੇ ਖੇਡਣ ਕੇਸਾ ਧਾਰੀ, ਹੋਲਾ ਖੇਡਣਗੇ" ਸੋ ਸਭ ਸਚੁ ਹੋਇਆ ਹੈ ਤੇ ਸਾਂਹਵੇਂ ਹੋਲਾ ਖੇਡਦੇ ਕੇਸਾ ਧਾਰੀ ਕੂਕੇ ਦੇਖ ਰਹੇ ਹਾਂ। ਜੋ ਉਹਨਾਂ ਸ਼ਬਦਾਂ ਦਾ ਅਰਥ ਸੀ ਕਿ ਫਰੰਗੀ ਸਭ ਜਾਣਗੇ ਤੇ ਕੇਸਾਧਾਰੀ ਹੋਲਾ ਖੇਡਦੇ ਰਹਿਣਗੇ। ਸੱਚ ਹੋਇਆ ਹੈ। ਤੇ ਜੋ ਕੰਮ ਤਦੋਂ ਨਾ ਕੀਤਾ ਸੀ ਤੰਗ ਚਾ ਕੇ ਮਰਕੇ ਸਿੱਖਾਂ ਨੂੰ ਤੇ ਸਭ ਨੂੰ ਕਰਨਾ ਪਿਆ ਸੀ ਤੇ ਪੁਜਾਰੀਆਂ ਨੂੰ ਤਨਖਾਹ ਲਾਣੀ ਪਈ ਅੱਕ ਕੇ।

ਮਾਸਟਰ ਜੀ ਦੇ ਨਾਲ ਆਏ ਕੇਹਰ ਸਿੰਘ ਵੈਰਾਗੀ ਘਣੀਏ ਕੇ ਬਾਜੇ ਦੇ ਭੀ ਬੋਲੇ ਕਿ "ਤੁਸੀ ਇਸ ਸਮੇਂ ਦੇ ਤਪਸਵੀ ਜਾਪਦੇ ਹੋ। ਪਿਛਲੇ ਸਮੇਂ ਦਾ ਦ੍ਰਿਸ਼ ਅੱਖੀਂ ਸੌਹੇ ਲਿਆ,

ਤੁਹਾਨੂੰ ਮੰਨਣਾ ਪੈਂਦਾ ਹੈ। ਆਪ ਉਹੋ ਹੀ ਹੋ ਤੁਸੀਂ ਅਗੇ ਲਗੋ ਅਸੀਂ ਸਭ ਆਪ ਦੇ ਮਗਰ ਲਗਦੇ ਹਾਂ। ਮਾਸਟਰ ਜੀ ਦਿੱਲੀ ਆਪਣੀ ਮੰਗ ਮੰਨਵਾਣ ਲਈ ੧੫ ਮਾਰਚ ਨੂੰ ਭਾਰਾ ਜਲੂਸ ਕੱਢਣਗੇ। ਜੇ ਮੰਗ ਨ ਮੰਨੀ ਗਈ ਤਾਂ ਸੀਰਦਾ ਠੀਕਰਾ ਦਿੱਲੀ ਹੀ ਕਾਂਗ੍ਰਸ ਦੇ ਸਿਰ ਫੋੜਨਗੇ।

## *ਸਰਬ ਸੰਮਤ ਮਤੇ*

ਸਰਬ ਸੰਮਤੀ ਨਾਲ ਕੁਝ ਮਤੇ ਪਾਸ ਹੋਏ —

(੧) ਕਾਂਗਰਸ ਸਾਨੂੰ ਛੱਡਿਆ ਹੈ, ਅਸਾਂ ਨਹੀਂ ਕਾਂਗਰਸ ਨੂੰ ਛੱਡਿਆ।

(੨) ਅਗੇ ਵੈਦ ਰਾਮ ਦਿਆਲ ਜਿਤੇ ਦੀ ਪਟੀਸ਼ਨ ਕਰਾ ਕਾਂਗਰਸ ਦੇਵੀਲਾਲ ਨੂੰ ਜੋ ਟਿਕਟ ਦਿੱਤੀ ਹੈ ਅਸਾਂ ਉਸ ਦੀ ਵਿਰੋਧਤਾ ਕਰਨੀ ਹੈ।

(੩) ਵਾਧੂ ਟੈਕਸ ਤੇ ਮਾਮਲੇ ਤੇ ਕਰਜੇ ਸਰਕਾਰ ਨੂੰ ਨਹੀਂ ਦੇਣੇ।

ਜੈ ਕਾਰੇ ਸੰਗਤ ਨੇ ਗਜਾਏ। ਦੂਰੋਂ ਦੂਰੋਂ ਆਏ ਅਖਬਾਰਾਂ ਵਾਲਿਆਂ ਫੋਟੋ ਲਈਆਂ। ਮਾਸਟਰ ਜੀ ਤੇ ਸੰਤ ਆਲਾ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੁਰ ਸਿੱਖਾਂ ਸਮੇਤ ਫੋਟੋ ਅਜੇ ਭੀ ਤਦੋਂ ਦੀ ਲਈ 'ਸਤਿਜੁਗ' ਵਿੱਚ ਮਿਲਦੀ ਹੈ।

ਸਤਿਗੁਰੂ ਜੀ ਹੋਲੇ ਤੇ ਸੰਗਤ ਵਿੱਚ ਉਚੇਚਾ ਸਭ ਨੂੰ ਸੁਣਾ ਬਚਨ ਕੀਤਾ ਸਤਿਗੁਰੂ ਰਾਮ ਸਿੰਘ ਜੀ ਜੋ ਗੁਰੂ ਨਾਨਕ ਦੇਵ ਜੀ ਰੀਤ ਸ਼ਬਦ ਵਰਤਾਣ ਦੀ ਸਿੱਖਾਂ ਰਾਹੀਂ ਟੋਰੀ ਸੀ ਤੇ ਹਰ ਸਤਿਗੁਰੂ ਜੀ ਜਿਵੇਂ ਆਪਣੇ ਸਮੇਂ ਹਰ ਦੇਸ਼ ਵੱਲ ਆਪਣੇ ਵੱਲੋਂ ਸੰਗਤ ਨੂੰ ਉਪਦੇਸ਼ ਦੇਣ ਲਈ ਮਹਾਂ ਪੁਰਖ ਪੂਰਨ ਸਿੱਖ ਥਾਪ ਭੇਜਦੇ ਰਹੇ, ਜਿਵੇਂ ਗੁਰੂ ਕੀ ਸਿੱਖੀ ਦਾ ਪ੍ਰਚਾਰ ਕਰਾਂਦੇ ਰਹੇ ਹਨ ਤਿਵੇਂ ਹੀ ਇਸ ਸਮੇਂ ਲਈ ਕਾਰ ਸੂਬਿਆਂ, ਸੰਤਾ ਦੁਆਰਾ ਗੁਰੂ ਸ਼ਬਦ, ਭਜਨ, ਉਪਦੇਸ਼ ਦੀ ਆਪ ਤੋਰ ਗਏ ਹੋਏ ਹਨ ਜੋ ਸਦਾ ਚਲਦੀ ਰਹੇਗੀ ਤੇ ਆਪ ਸਤਿਗੁਰੂ ਜੀ ਬਾਰ੍ਹਵੇਂ ਗੁਰੂ ਗੀਤਾ ਦੇ ਵਾਕ :—

ਯਦਾ ਯਦਾ ਹਿ ਧਰਮੱਸਿਆ ਗਲਾਨਿਰਭਵਤੀ ਭਾਰਤ।
ਅਭਿਉਧਾਨਮ ਧਰਮੱਸਿਆ ਤਦਾਤਮਾਨੰ ਸ੍ਰਿਜਾਮਯਵਿਹਮ।
ਪਰਿਤ੍ਰਾਂਣਾਇ ਸਾਧੂਨਾਂ, ਵਿਨਾਸ਼ਾਇ ਚ ਦੁਸ਼ਕ੍ਰਿਤਾਮ।
ਧਰਮ ਸੰਸਥਾਪਨਾ ਰਖਾਇ ਸੰਭਵਾਮਿ ਯੁਗੇ ਯੁਗੇ।

ਅਨੁਸਾਰ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਵਾਂਗੂੰ ਸਤਿਗੁਰੂ ਰਾਮ ਸਿੰਘ ਜੀ ਸਮਰੱਥ ਸਤਿਗੁਰੂ ਜੀ ਜੁਗਤ ਜੋਗੀ ਹਨ ਤੇ ਗੁਰੂ ਹਰੀ ਸਿੰਘ ਜੀ ਨੂੰ ਜੋ ਸਿਰ

ਕਰਤਾ ਨਾਮ ਦੇ ਕੇ ਸਤਿਗੁਰਾਂ ਵਡਿਆਈ ਦਿੱਤੀ ਹੈ ਸੋ ਸਤਿਗੁਰੂ ਨਾਨਕ ਦੇਵ ਦਸਮ ਜੀ ਦੇ ਸਚਖੰਡੀ ਨਜਾਰੇ ਦੇ ਦਰਸ਼ਨ ਦੀਦਾਰੇ ਪਰਤੱਖ ਦਾ ਨਿਸ਼ਾਨ ਕਾਇਮ ਰੱਖਣ ਲਈ ਦਿੱਤੀ ਹੈ ਨੀਂਹ ਚੌੜੀ ਰਖ, ਜਿਸ ਦੀ ਬਾਬਤ ਭਾਈ ਗੁਰਦਾਸ ਜੀ ਲਿਖਿਆ ਹੈ

*ਸਹਿਜ ਸਮਾਧ ਸਾਧ ਸੰਗਤ ਮੈਂ ਸਚ ਖੰਡ ਸਤਿਗੁਰੂ ਪੂਰਨ ਬ੍ਰਹਮ ਕੋ ਨਿਵਾਸ ਹੈ।*
*ਦਰਸ ਧਿਆਨ ਸਰਗੁਣ ਅਕਾਲ ਮੂਰਤਿ ਪੂਜਾ ਫਲ ਫੂਲ ਚਰਨਾਂਮ੍ਰਿਤ ਬਿਸਵਾਸ ਹੈ।*

ਭਾਈ ਜੀ ਨੇ ਗ੍ਰੰਥ ਸਾਹਿਬ ਦੀ ਤੁਕ, "ਪਰਮੇਸ਼ਰ ਪਾਰਬ੍ਰਹਮ ਅਨੂਪ। ਸਫਤ ਮੂਰਤਿ ਗੁਰ ਤਿਸਕਾ ਰੂਪੁ" ਦਾ ਇਹ ਅਰਥ ਕੀਤਾ ਹੈ। ਤੇ ਸਤਿਗੁਰੂ ਰਾਮ ਸਿੰਘ ਜੀ ਜੋ ਸਭ ਕੁਝ ਆਪ ਕਰ ਲਿਖਿਆ, ਇਹ ਦਸਮੇ ਗੁਰਾਂ ਦੇ ਹੁਕਮ ਨਾਲ ਹੀ ਕੂਕਾ ਪੰਥ ਪੈਦਾ ਹੋਇਆ ਹੈ।

ਇਹ ਦਸਮ ਜੀ ਦਾ ਗੁਰੂ ਬਾਲਕ ਸਿੰਘ ਜੀ ਨੂੰ ਮਿਲਨਾ ਤੇ ਅਗੋਂ ਆਪਣੇ ਬਾਬਤ ਕਹਿਣ ਦਾ ਭਾਵ ਲਿਖਿਆ ਹੈ ਤੇ ਸਿੱਖਾਂ ਨੂੰ ਭੀ ਸਮਝਾਇਆ ਹੈ। ਦਸਮ ਜੀ ਹੀ ਐਸੇ ਸਮੱਰਥ ਗੁਰੂ ਹੋਏ ਹਨ ਜਿਨ੍ਹਾਂ ਪਿਛਲੇ ਗੁਰੂਆਂ ਦੀ ਘਾਲ ਨੂੰ ਫਲ ਲਾ ਕੇ ਤੇ ਅਗੋਂ ਸਦਾ ਸੰਸਾਰ ਤੇ ਸਾਖਿਆਤ ਰੱਖਣ ਦਾ ਕੰਮ ਕੀਤਾ ਹੈ। ਦਸਮ ਜੀ ਹੀ ਗੀਤਾ ਦੇ ਵਾਕਾਂ ਦਾ ਭਾਵ ਆਪ ਲਿਖਦੇ ਹਨ :–

"ਜਬ ਜਬ ਹੋਤ ਅਰਿਸਟ ਅਪਾਰਾ, ਤਬ ਤਬ ਦੇਹ ਧਰਤੁ ਅਵਤਾਰਾ"

ਜਿਵੇਂ ਤੁਲਸੀ ਜੀ ਵੀ ਲਿਖਦੇ ਹਨ :–

"ਜਬ ਜਬ ਹੋਤ ਧਰਮ ਦੀ ਹਾਨੀ। ਬਢਹਿੰ ਅਸੁਰ, ਅਧਮ, ਅਭਿਮਾਨੀ।
ਆਪ ਪ੍ਰਭੂ ਧਰਮਨੁਜ਼ ਸਰੀਰਾ ਹਰਹਿੰ ਕ੍ਰਿਪਾ ਨਿਧਿ ਸਜਨ ਪੀਰਾ।"

੯੩ ਭੋਗ ਸੰਗਤ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਮਿਨੱਤ ਪਏ ਆਦਿ ਗ੍ਰੰਥ ਸਾਹਿਬ ਦੇ, ੫ ਬਾਬਾ ਬੀਰ ਸਿੰਘ ਜੀ ਦੀ ਰਿਹਾਈ ਨਮਿੱਤ ਸਾਧਾਂ ਵੱਲੋਂ, ੧੧ ਅਨੰਦਾਂ ਵਾਲਿਆਂ ਵੱਲੋਂ। ਜਿਨ੍ਹਾਂ ਪਾਠ ਨਹੀ ਕੀਤੇ ਉਨ੍ਹਾਂ ਨੂੰ ੪੦ ਦਿਨਾਂ ਦੇ ਅੰਦਰ ਪਾਠ ਕਰਨ ਦਾ ਹੁਕਮ ਹੋਇਆ। ਤਿੰਨ ਵੇਰੀ ਕਰ ਸਭ ਅਨੰਦਾਂ ਵਾਲੇ ੧੩-੧੩ ਕਰ ਲਾਵਾਂ ਪੜ੍ਹ ਹਵਨ ਦੁਆਲੇ ਲਾਵਾਂ ਦੇ ਉਚਾਰ ਨਾਲ, ਗੰਢ ਚਿਤਰਾਵੇ ਹੋਏ ਫੇਰੇ ਦਿੱਤੇ ਗਏ ਤੇ ਅਰਦਾਸਾ ਕਰ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਸੁਣਾਇਆ ਗਿਆ ਅਗੋਂ ਹੋਲਾ ੪੮ ਆਰ. ਬੀ, ਗੰਗਾ ਨਗਰ ਦੇ ਜਿਲ੍ਹੇ ਵਿੱਚ ਤੇ ਦਮਦਮੇ ਹੋਵੇਗਾ। ਸਤਿਗੁਰੂ ਜੀ ਸਾਧ ਸੰਗਤ ਦਾ ਧੰਨਵਾਦ ਕੀਤਾ ਤੇ ਕਰਤੇ ਦਾ ਧੰਨਵਾਦ ਕੀਤਾ ਕਿ ਅਜ ਦਿੱਲੀ ਤੇ ਸੰਤ ਨਗਰ ਵੱਲੋਂ ਭੀ ਅਰਜਾਂ ਹੋਲੇ ਦੀਆਂ

ਆਈਆਂ ਹਨ। ਜੀਵਨ ਨਗਰ ਇਲਾਕੇ ਦਾ ਹਰ ਪਿੰਡ ਹੋਲਾ ਕਰਨ ਦੀ ਸਮਰੱਥਾ ਰੱਖਦਾ ਹੈ। ਕਦੇ ਇੱਕ ਰੁਪਿਆ ਘਰ ਪਰਤੀ ਇਕੱਠਾ ਕਰ ਹੋਲਾ ਕਰਦੇ ਸਾਂ। ਸਤਿਗੁਰੂ ਜੀ ਬਖਸ਼ਸ਼ ਭੀ ਕੀਤੀ ਪਰ ਨਾਲ ਕਿਹਾ ਸੋ ਬਖਸ਼ਿਆ ਜਾਵੇਗਾ ਸੋ ਲਿਆ ਲਹਿਣਾ ਦੇਵੇ ਤੇ ਦਿਲ ਦੁਖਾਏ ਦੀ ਮਾਫੀ ਮੰਗੇ। ਏਨ੍ਹਾਂ ਦੋਨ੍ਹਾਂ ਕੰਮਾਂ ਤੋਂ ਜੋ ਨਹੀਂ ਮੰਨੇਗਾ, ਸੋ ਨਹੀਂ ਬਖਸ਼ਿਆ ਜਾਵੇਗਾ।

(ਦੋਹਰਾ)

ਇਹ ਹੋਲਾ ਹੈ ਆਖਰੀ ਸਤਿਗੁਰੂ ਜੀ ਦੀ ਦੇਹ। ੬੯ ਬਰਸ ਕੀ ਹੁਈ ਸਰਸ ਗੁਣਾਂ ਅਸਨੇਹ।
ਛੇ ਹੋਲੇ ਦੁਆਦਸ ਗੁਰੂ ਕਰੇ, ਛੇ ਹੀ ਰਾਮ ਭਰਾਤ। ਚਾਲੀ ਪੰਜ ਨੌ ਸਤਿਗੁਰੂ ਬਡ ਪ੍ਰਤਾਪੁ ਸੁਹਾਤ।



ਲਖਨਊ ੧੯੫੦ ਈ: ਪਸ਼ੂ ਪ੍ਰਦਰਸ਼ਨੀ (ਕੈਟਲ ਸ਼ੋ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਜਿੱਤੇ ਹੋਏ ਪਸ਼ੂਆਂ ਨਾਲ। ਬੰਤਾ ਸਿੰਘ, ਜੱਥੇ. ਕਾਹਨ ਸਿੰਘ, ਭਾਈ ਵਜੀਰ ਸਿੰਘ, ਸ੍ਰੀ ਸਤਿਗੁਰੂ ਜੀ, ਵਰਿਆਮ ਸਿੰਘ ਮਾਲਵਾਲਾ, ਮਹਾਰਾਜ ਬੀਰ ਸਿੰਘ, ਰਤਨ ਸਿੰਘ।

Namdhari Elibrary NamdhariElibrary@gmail.com



ਸ਼ਹੀਦੀ ਮੇਲਾ ਮਲੇਰ ਕੋਟਲਾ, ਦੀਵਾਨ ਸਮੇਂ – ਸ੍ਰ. ਮੇਹਰ ਸਿੰਘ ਸਿਆੜ੍ਹ।

Namdhari Elibrary NamdhariElibrary@gmail.com



'ਸ਼ਹੀਦੀ ਮੇਲਾ ਮਲੇਰ ਕੋਟਲਾ' – ਗਿਆਨੀ ਜ਼ੈਲ ਸਿੰਘ ਭਾਸ਼ਨ ਦੇ ਰਹੇ ਹਨ।

Namdhari Elibrary NamdhariElibrary@gmail.com



ਸੰਨ ੧੯੫੮ ਈ: ਸ੍ਰੀ ਜੀਵਨ ਨਗਰ ਪਸ਼ੂ ਪ੍ਰਦਰਸ਼ਨੀ ਸਮੇਂ – ਹਰਿਆਣਾ ਨਸਲ ਦੀ ਸਰਬੋਤਮ ਗਊ ਪੁਤਲੀ, ਨਾਲ ਵੱਛਾ ਫੜੀ ਖੜੇ ਹਨ ਸੂਬਾ ਵਰਿਆਮ ਸਿੰਘ–ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਲਾਲਾ ਹਰਦੇਵ ਸਹਾਇ ਜੀ, ਚੌਧਰੀ ਰਾਮ ਨਾਰਾਇਣ ਜੀ, ਗਣੇਸ਼ਾ ਸਿੰਘ 'ਪਖਤੂਨ', ਸ. ਹਰਬੰਸ ਸਿੰਘ, ਅਫ਼ਸਰ ਗਾਇ ਮਹਿਕਮਾ ਹਰੀ ਸਿੰਘ ਵਡਾਣੀਆਂ।

Namdhari Elibrary NamdhariElibrary@gmail.com



ਸੰਨ ੧੯੫੮ ਈ: ਸ੍ਰੀ ਜੀਵਨ ਨਗਰ – ਪਸ਼ੂ ਪ੍ਰਦਰਸ਼ਨੀ ਸਮਾਗਮ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਦੇਸ਼ ਦੇ ਰਹੇ ਹਨ।

Namdhari Elibrary NamdhariElibrary@gmail.com



ਸਤਿਗੁਰੂ ਸਵਾਗਤ, ਮਾਰਚ ੧੯੫੯ ਈ: ਅਫਰੀਕਾ ਦੌਰੇ ਤੋਂ ਵਾਪਸੀ ਦਿੱਲੀ ਪਾਲਮ ਹਵਾਈ ਅੱਡੇ ਵਿਖੇ ਪੁੱਜਣ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਫੁੱਲਾਂ ਦੇ ਹਾਰਾਂ ਨਾਲ ਸਤਿਕਾਰਦੇ, 'ਜੀਓ-ਆਇਆਂ' ਕਹਿੰਦੇ ਵੱਡੇ ਬਾਬਾ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)।

Namdhari Elibrary NamdhariElibrary@gmail.com



ਮਾਰਚ ੧੯੫੯ ਈ: ਸ੍ਰੀ ਜੀਵਨ ਨਗਰ–ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ 'ਚ ਆਖਰੀ ਹੋਲੇ ਮਹੱਲੇ ਦਾ ਦ੍ਰਿਸ਼ – ਗਿਆਨੀ ਕੇਹਰ ਸਿੰਘ ਵੈਰਾਗੀ ਭਾਸ਼ਨ ਦੇ ਰਹੇ ਹਨ।

Namdhari Elibrary NamdhariElibrary@gmail.com



ਮਾਰਚ ੧੯੪੯ ਈ: ਸ੍ਰੀ ਜੀਵਨ ਨਗਰ ਹੋਲੇ ਮਹੱਲੇ ਸਮੇਂ – ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਾ: ਤਾਰਾ ਸਿੰਘ ਜੀ ਨਾਲ ਬਚਨ ਬਿਲਾਸ ਕਰਦੇ ਹੋਏ। ਪਿਛੇ – ਸੰਤ ਆਲਾ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ 'ਚੇਲੇਕੇ'।

Namdhari Elibrary NamdhariElibrary@gmail.com



ਮਾਰਚ ੧੯੫੯ ਸ੍ਰੀ ਜੀਵਨ ਨਗਰ ਹੋਲੇ ਮਹੱਲੇ ਸਮੇਂ – ਪਿਛੇ ਲਾਭ ਸਿੰਘ ਫੱਤਾ, ਖੱਬਿਓਂ– ਮੋਹਰੀ ਲਾਈਨ 'ਚ ੧. ਸੇਠ ਸੁਹੇਲ ਸਿੰਘ ਧੀਰ, ੨. ਮੈਂਬਰ ਕ੍ਰਿਪਾਲ ਸਿੰਘ, ੩. ਸ੍ਰ. ਤੇਜਾ ਸਿੰਘ, ਮਾ: ਤਾਰਾ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ, ਕੇਹਰ ਸਿੰਘ ਵੈਰਾਗੀ, ਸਤਿਗੁਰੂ ਜਗਜੀਤ ਸਿੰਘ ਜੀ, (ਪਿਛੇ ਰਤਨ ਸਿੰਘ ਕੂਕਾ), ਕਰਤਾਰ ਸਿੰਘ ਸੋਖੀ।

Namdhari Elibrary NamdhariElibrary@gmail.com



ਮਾਰਚ ੧੯੫੯ ਈ: ਜੀਵਨ ਨਗਰ ਹੋਲਾ ਮਹੱਲਾ – ਸੰਗਤ ਸਮੂਹ।

Namdhari Elibrary NamdhariElibrary@gmail.com



ਸੰਨ ੧੯੫੯ ਈ: ਦਿੱਲੀ – ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਦੇਸ਼ ਦੇ ਰਹੇ ਹਨ, ਨਾਲ ਰਾਜਾ ਮਹਿੰਦ੍ਰ ਪ੍ਰਤਾਪ, ਬਾਬਾ ਬੀਰ ਸਿੰਘ ਜੀ (ਰਿਹਾਈ ਉਪਰੰਤ ਪਹਿਲੀ ਵੇਰ ਸਮਾਗਮ 'ਚ ਆਏ)।

Namdhari Elibrary NamdhariElibrary@gmail.com



ਅਗਸਤ ੧੯੫੯ ਈ: ਸ੍ਰੀ ਭੈਣੀ ਸਾਹਿਬ ਅੰਤਮ ਦਰਸ਼ਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ–ਗਣੇਸ਼ਾ ਸਿੰਘ ਪਖਤੂਨ,
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਦਸਤਾਰ ਭੇਟ' ਕਰਦੇ ਹੋਏ। ਪਿੱਛੇ ਕਰਤਾਰ ਸਿੰਘ ਸੋਖੀ।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ ਸਮੇਂ ਭਾਸ਼ਨ ਦੇ ਰਹੇ ਹਨ – ਮਹਾਰਾਜਾ ਯਾਦਵਿੰਦਰ ਸਿੰਘ (ਮਹਾਰਾਜਾ ਪਟਿਆਲਾ)।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ–ਗਿਆਨੀ ਕਰਤਾਰ ਸਿੰਘ ਜੀ (ਅਕਾਲੀ ਨੇਤਾ) ਭਾਸ਼ਨ ਦੇ ਰਹੇ ਹਨ।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ–ਦਸਤਾਰ ਬੰਦੀ ਸਮਾਗਮ–ਖੱਬਿਓਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਸਤਾਰ ਸਜਾ ਰਹੇ ਹਨ। ਬਾਬਾ ਕਿਰਪਾਲ ਸਿੰਘ, ਮਹਾਰਾਜ ਚਰਨ ਸਿੰਘ (ਬਿਆਸ ਵਾਲੇ), ਸੰਤ ਇੰਦਰ ਸਿੰਘ ਚੱਕਰਵਰਤੀ।

Namdhari Elibrary NamdhariElibrary@gmail.com



੧੦ ਸਿਤੰਬਰ ੧੯੫੯ ਈ: ਸ੍ਰੀ ਭੈਣੀ ਸਾਹਿਬ-ਦਸਤਾਰ ਬੰਦੀ ਸਮਾਗਮ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਥਮ-ਦਰਸ਼ਨ।

Namdhari Elibrary NamdhariElibrary@gmail.com

*੧੯*
*ਸਤਿਗੁਰੂ ਰਾਮ ਸਿੰਘ ਜੀ ਸਹਾਇ।।*
*੨੦੧੬ ਬਿ:*
*"ਬਡ ਭਾਗੀ ਤਿਹ ਜਨ ਕਉ ਜਾਨਉ ਜੋ ਹਰਿ ਕੇ ਗੁਨ ਗਾਵੈ।"*

*ਗੋਂਡ ਮਹਲਾ ।੫। ਮੋਹਿ ਨਿਰ ਗੁਣ ਗੁਣੁ ਕਿਛਹੂ ਨਾਹਿ।। ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ।। ਨਾਨਕੁ ਦੀਨੁ ਜਾਚੈ ਤੇਰੀ ਸੇਵ। ਕਰ ਕਿਰਪਾ ਦੀਜੈ ਗੁਰਦੇਵ।।*

*ਨਟ ਮਹਲਾ ।੪। ਮਨੁ ਮਿਲੁ ਸੰਤ ਸੰਗਤਿ ਸੁਭਵੰਤੀ। ਸੁਨਿ ਅਕਥ ਕਥਾ ਸੁਖਵੰਤੀ।। ਸਭ ਕਿਲ ਬਿਖ ਪਾਪ ਲਹੰਤੀ। ਹਰਿ ਹੋ ਹੋ ਹੋ ਲਿਖਤੁ ਲਿਖੰਤੀ।।੧।। ਰਹਾਉ।। ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ।। ਜਿਨ ਜਿਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ। ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ। ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ।।*

*ਸਾਰੰਗ ਮਹਲਾ ।੫। ਜਿਹਵੇ ਅੰਮ੍ਰਿਤ ਗੁਣ ਹਰਿ ਗਾਉ। ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ।।*

*ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ।।*

ਮੈਂ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਜੱਸ ਜੀਵਨ ਦੇ ੨੦੧੬ ਵੇਂ ਸਾਲ ਦੇ ਅਰੰਭ ਲਈ ਇਹ ਗੁਰਵਾਕ ਆਪਣੇ ਹਿਰਦੇ ਵੱਲੋਂ ਅਰਜ ਕਰਨ ਤੇ ਸਤਿਗੁਰੂ ਜੀ ਪਾਸੋਂ ਮੰਗ ਮੰਗਣ ਲਈ ਲਿਖੇ ਹਨ। ਜੋ ਗੁਰਵਾਕ ਅਨੰਦ ਸਾਹਿਬ ਵਿੱਚ ਗੁਰੂ ਜੀ "ਜਿਸਨੋ ਕਥਾ ਸੁਣਾਇਹਿ ਆਪਣੀ ਸਿ ਗੁਰ ਦੁਆਰੈ ਸੁਖੁ ਪਾਵਹੇ" ਲਿਖਿਆ ਹੈ, ਉਸ ਅਨੁਸਾਰ ਮੈਂ ਚਾਹੁੰਦਾ ਹਾਂ, ਸਚੇ ਪਾਤਿਸਾਹ ਜੀਉ, ਇਹ ਆਪਣੀ ਕਥਾ ਜਿਨ੍ਹਾਂ ਨੂੰ ਆਪ ਸੁਣਾਵੋ ਸਿੱਖ ਗੁਰੂ ਦੁਆਰੇ ਹੀ ਰਹਿਣ। ਭਾਵ ਹੋਰ ਦੁਆਰੇ ਨ ਕਿਸੇ ਅਰਥ ਲਈ ਭੀ ਝਾਕਣ ਤੇ ਗੁਰੂ ਘਰੋਂ ਹੀ ਸਭ ਸੁਖ ਪਾਣ ਤੇ ਮੈਨੂੰ ਇਹ ਦਾਤ ਬਖਸ਼ੋ ਜਿਵੇਂ ਦਸਮ ਜੀ ਨੇ ਦਸਮ ਗ੍ਰੰਥ ਵਿੱਚ ਲਿਖਿਆ ਹੈ "ਉਪਮਾ ਕੋ ਜਬੈ ਉਮੰਗੇ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਏ" ਸੋ ਸਚੇ ਪਾਤਿਸ਼ਾਹੋ, ਮੈਨੂੰ ਜਦੋਂ ਭੀ ਅੰਦਰੋਂ ਚਾਉ ਉਠੇ ਆਪ ਦੀ ਉਪਮਾ ਕਰਨ ਦਾ ਹੀ ਉਠੇ ਤੇ ਮੇਰੀ ਜਿਹਬਾ ਆਪਦੇ ਹੀ ਅੰਮ੍ਰਿਤ ਗੁਣ ਗਾਵੇ।

## *ਸੰਤ ਗਿਆਨਾ ਸਿੰਘ ਜੀ ਨਮਿਤ ਭੋਗ*

ਸਤਿਗੁਰੂ ਜੀ ੨੩ ਫੱਗਣ (੨੦੧੫) ਆਮਰਾਸਰ ਵਡੇ ਸੰਤ ਗਿਆਨਾ ਸਿੰਘ ਜੀ ਨਮਿਤ ਮੇਲੇ ਕੀਤੇ ਕਰਤਾਰ ਕੌਰ ਵੱਲੋਂ ਤੇ ਦਰਸ਼ਨ ਦੇਣ ਆਏ। ਨਾਲੀ ਤੇ ਬੇੜੀ ਪਈ ਦੇਖ ਪੁਛਿਆ, ਇਹ ਕਦੋਂ ਦੀ ਤੇ ਕਿਸ ਬੰਨ੍ਹ ਪਵਾਈ ਹੈ। ਕਿਡਾ ਸੌਖ ਕੀਤਾ ਹੈ ਥੁਨੇ ਗੱਡ ਤੇ ਰੱਸੇ ਬੰਨ੍ਹ ਇੱਕ ਭੀ ਤੇ ਬਹੁਤੇ। ਇੱਕ ਭੀ ਤੇ ਬਹੁਤੇ ਭੀ ਸੌਖੇ ਪਾਰ ਹੋ ਜਾਂਦੇ ਹਨ ਨਹੀ ਤੇ ਬਸਤਰ ਉਤਾਰ ਕੇ ਰੱਸੇ ਨੂੰ ਫੜ ਨਾਲੀ ਵਿੱਚ ਦੀ ਲੰਘਣਾ ਪੈਂਦਾ ਸੀ। ਸਾਧਾਂ ਦਸਿਆ, ਅਮ੍ਰਿਕ ਸਿੰਘ ਮਾਸਟਰ ਹੋਲੇ ਤੋਂ ਪਹਿਲਾਂ ਏਲਨਾਂ ਬਾਦ ਵੱਲੋਂ ਸੰਗਤ ਦੇ ਸੁਖ ਲਈ ਉਗਰਾਹੀ ਕਰ ਬਨਵਾਈ ਹੈ। ਸਤਿਗੁਰੂ ਜੀ ਖੁਸ਼ ਹੋ ਬਚਨ ਕੀਤਾ ਐਸੇ ਸਭ ਦੇ ਸੁਖ ਦੇਣ ਵਾਲੇ ਕੰਮ ਵਿਰਲੇ ਉਤਮ ਤੇ ਉਦਮੀ ਪੁਰਸ਼ ਹੀ ਕਰਦੇ ਹਨ।

ਸਤਿਗੁਰੂ ਜੀ ਦੇ ਸਾਥ ਪੰਡਿਤ ਗੋਪਾਲ ਸਿੰਘ ਜੀ ਤੇ ਕਰਮ ਸਿੰਘ ਜੀ ਬਾਲਮ ਭੀ ਇਸ ਮੇਲੇ ਤੇ ਆਏ ਤੇ ਕੀਰਤਨ ਕੀਤਾ ਸੀ। ਦੀਵਾਨ ਵਿੱਚ ਇੱਕ ਦੋ ਮੁੰਡੇ ਸ਼ਰਾਬ ਪੀ ਕੇ ਆਏ ਸਾਧਾਂ ਸਮਝਾ, ਧੱਕ, ਦੂਰ ਤੋਰ ਦਿੱਤੇ। ਸਤਿਗੁਰੂ ਜੀ ਪੁੱਛਿਆ, ਇਸ ਪਿੰਡ ਵਿੱਚ ਇਹ ਇਲਤ ਸ਼ਰਾਬ ਦੀ ਕਿਸ ਆਂਦੀ ਹੈ? ਸਿੱਖਾਂ ਦਸਿਆ, ਸੰਤ ਚਤਰ ਸਿੰਘ ਜੀ ਚੁਪ ਚੋਰਾਂਵਾਲੀ ਦੇ ਭਰਾ ਗੁਪਾਲ ਸਿੰਘ ਨੇ ਇਹ ਮੁਢ ਬਧਾ ਹੈ ਤੇ ਕਰਤਾਰ ਸਿੰਘ ਜੀ ਜਲੂਣ ਵਾਲਿਆਂ ਦੇ ਸਾਲੇ ਨਰੈਣੇ ਚੋਰਾਂ ਵਾਲੀ ਦੇ ਨੇ ਇਸ ਨੂੰ ਹੋਰ ਜਾਗ ਕੁਸੰਗ ਦੀ ਲਾ ਵਧਾਇਆ ਹੈ।

ਸਤਿਗੁਰੂ ਜੀ ਪੁਛਿਆ, ਚਤਰ ਸਿੰਘ ਭਰਾ ਤੇ ਕਿਵੇਂ ਇਤਬਾਰ ਕਰ ਲਿਆ, ਉਹ ਤੇ ਤਿਆਗੀ ਬਣਦੈ। ਕਰਤਾਰ ਸਿੰਘ ਤੇ ਤਾਂ, ਮੈਂ ਜਾਣਦਾ ਹਾਂ, ਘਰਵਾਲੀ ਦਾ ਬਲ ਏ ਜਿਸ ਕਰਕੇ ਸਾਲੇ ਨੂੰ ਲੈ ਆਂਦਾ ਹੈ ਸੂ। ਸਿੱਖਾਂ ਦੱਸਿਆ ਚਤਰ ਸਿੰਘ ਜੀ ਭਰਾਵਾਂ ਦੀਆਂ ਮਿੰਨਤਾਂ ਸੁਣ ਤੇ ਇਤਬਾਰ ਕਰ ਗਏ ਪਹਿਲਾਂ ਤਦੋਂ, ਪਰ ਇੱਕ ਦੋ ਕਸਰਾਂ ਖਾ ਕੇ ਹੁਣ ਪਛਤਾਵਾ ਬੜਾ ਕਰਦੇ ਹਨ। ਤੇ ਕਿਹਾ "ਮੈਨੂੰ ਜਾਪਦਾ ਏ ਇਹ ਮੁੰਡੇ ਉਹਨਾਂ ਦੀ ਕੁਸੰਗਤ ਨਾਲ ਜਿਵੇਂ ਵਿਗੜੇ ਹਨ, ਉਨ੍ਹਾਂ ਦੋਨ੍ਹਾਂ ਸੰਤ ਚਤਰ ਸਿੰਘ ਤੇ ਕਰਤਾਰ ਸਿੰਘ ਦੀ ਸੋਭਾ ਭੀ ਗਵਾ ਉਹਨਾਂ ਨੂੰ ਇਸ ਨਗਰ ਵਿੱਚ ਹਉਲਾ ਕਰ ਦੇਣਗੇ ਤੇ ਉਨ੍ਹਾਂ ਦੇ ਭੀ ਸਾਹਵੇਂ ਆਉਣਗੇ। ਹਾਂ ਜਿਹੜਾ ਇਨ੍ਹਾਂ ਤੋਂ ਅਜੇ ਭੀ ਲਾਂਭ ਕਰ ਜਾਇਗਾ ਉਹ ਆਪਣਾ ਆਪ ਸਾਂਭ ਜਾਇਗਾ।" ਮੈਂ ਵੇਖਿਆ ਹੈ ਚਤਰ ਸਿੰਘ ਜੀ ਤੇ ਕੁਟੰਬ ਤੋਂ ਲਾਂਭ ਕਰ ਆਪਣਾ ਸੁਖ ਸਾਂਭ ਗਏ ਹਨ। ਪਰ ਕਰਤਾਰ ਸਿੰਘ ਨੂੰ ਤੇ ਨਰੈਣਾ ਸਣੇ ਪੁੱਤਰ ਮਾਰਨ ਤਕ ਭੀ ਪੁੱਜਾ ਹੈ ਤੇ ਕਰਤਾਰ ਸਿੰਘ ਅਤਿ ਦੁਖੀ ਹੈ ਸਾਲੇ ਦੇ ਕੋਲ ਲਿਆਣ ਤੋਂ।

੨੭ ਫੱਗਣ ਵੱਡੇ ਬਾਬਾ ਜੀ ਕੁਝ ਸਿੱਖਾਂ ਸਮੇਤ ਏਲਨਾ ਬਾਦ ਨਿਹੰਗਾਂ ਦੇ ਬਣਾਏ ਗੁਰਦੁਆਰੇ ਵਿੱਚ ਦਰਸ਼ਨ ਦਿੱਤੇ। ਕਿਉਂਕਿ ਹੁਣ ਫਿਰ ਵੋਟ ਪੈਣੇ ਸੀ। ਵੈਦ ਰਾਮ ਦਿਆਲ ਦੇ ਭਰਾ ਰਾਮ ਗੁਪਾਲ ਡਬਵਾਲੀ ਦੇ ਤੇ ਦੇਵੀ ਲਾਲ ਦੇ ਆਪੋ ਵਿੱਚ ਅਕਾਲੀ ਭੀ ਕੂਕੇ

ਭੀ ਰਲ ਕੇ ਬੋਲੇ ਕਿ ਕਾਂਗਰਸ ਦੇ ਖੜ੍ਹੇ ਕੀਤੇ ਨੂੰ ਕੋਈ ਵੋਟ ਨ ਪਾਵੇ।

ਬਾਬਾ ਜੀ ਏਲਨਾਂ ਬਾਦ ਬਚਨ ਕਰਦਿਆਂ ਦੱਸਿਆ ਸਤਿਗੁਰੂ ਜੀ ਪਾਸ ਦੇਵੀ ਲਾਲ ਤੇ ਸਾਹਬਰਾਮ ਦਾ ਸੁਨੇਹਾ ਆਇਆ ਹੈ। ਅਸੀਂ ਆਪ ਦੀ ਚਰਨੀ ਲਗ ਪਿਛਲੀਆਂ ਭੁਲਾਂ ਦੀ ਮਾਫੀ ਮੰਗਦੇ ਹਾਂ ਤੇ ਬਾਬਾ ਬੀਰ ਸਿੰਘ ਜੀ ਦੇ ਬਰੀ ਕਰਾਣ ਦਾ ਵਾਅਦਾ ਕਰਦੇ ਹਾਂ ਤੇ ਮਹਾਰਾਜ ਨਿਹਾਲ ਸਿੰਘ ਜੀ ਨਾਲ ਭੀ ਆਪ ਦੀ ਸੁਲਾਹ ਕਰਾਉਂਦੇ ਹਾਂ ਪਰ ਜੇ ਆਪ ਵੋਟ ਸਾਨੂੰ ਦੇਵੋ ਸਿੱਖਾਂ ਦੇ ਤੇ ਸਭ ਰਸੂਖ ਵਾਲਿਆਂ ਦੇ। ਸਤਿਗੁਰੂ ਜੀ ਉੱਤਰ ਭੇਜਿਆ ਹੈ ਮੈਂ ਆਪ ਜੈਸਿਆਂ ਨਾਲ ਕਦੇ ਰਾਸਤੀ ਕਰਨ ਤੇ ਰਾਜੀ ਨਹੀਂ ਹੋ ਸਕਦਾ, ਤੁਹਾਡਾ ਜ਼ਮੀਰ ਮੰਦਾ ਹੈ ਤੇ ਬੀਰ ਸਿੰਘ ਦਾ ਬਰੀ ਹੋਣਾ, ਮਰਨਾ-ਜਿਉਣਾ ਕਰਤੇ ਹਥ ਹੈ। ਮੈਂ ਭਲੇ ਲੋਕਾਂ ਦੀ ਪਖ ਛੱਡ ਕੇ ਆਪ ਦੇ ਪੱਖ ਵਿੱਚ ਕਦੇ ਨਹੀਂ ਹੋ ਸਕਦਾ। ਅਕਾਲੀਆਂ ਦੇ ਪ੍ਰਧਾਨ ਭੀ ਬੋਲ ਕੇ ਭਰੋਸਾ ਦਿੱਤਾ ਕੇ ਸਭ ਆਪਦੇ ਨਾਲ ਹਨ।

ਬਾਬਾ ਜੀ ਤ੍ਰਲੋਕ ਸਿੰਘ ਮਿਸਤਰੀ ਵੱਲ ਪ੍ਰਸ਼ਾਦ ਛਕਿਆ ਤੇ ਮੁਰਲੀ ਧਰ ਨੂੰ ਕੋਲ ਸੱਦ ਕਿਹਾ, ਤੇਰਾ ਕੀ ਹਾਲ ਏ? ਉਸ ਕਿਹਾ, ਮੇਰੇ ਉਤੇ ਦੇਵੀ ਲਾਲ ਪੰਜ ਛੇ ਮੁਕਦਮੇਂ ਝੂਠੇ ਬਣਾ ਰਖੇ ਹਨ। ਅੰਦਰੋਂ ਤਾਂ ਆਪ ਦੇ ਨਾਲ ਹਾਂ ਪਰ ਉਪਰੋਂ ਉਸ ਤੋਂ ਡਰਦਾ ਹਾਂ। ਫੇਰ ਬਾਬਾ ਜੀ ਸੇਠ ਦੀਨ ਦਿਆਲ ਵੱਲ ਗਏ। ਉਸ ਭੀ ਇਹੋ ਕਿਹਾ, ਮੈਂ ਭੀ ਦੇਵੀ ਲਾਲ ਤੋਂ ਡਰਦਾ ਹਾਂ ਅਤੇ ਮੁਰਲੀਧਰ ਵਾਂਗੂੰ ਮੈਨੂੰ ਭੀ ਨ ਮੁਕਦਮੇਂ ਬਣਾ ਤੰਗ ਕਰੇ। ਥੋੜੇ ਦਿਨ ਰਹਿੰਦੇ ਕੁਝ ਬਾਗੜੀ ਪਿੰਡਾਂ ਵਿੱਚ ਹੋ ਕੇ ਏਲਨਾਬਾਦ ਹੀ ਵੈਦ ਰਾਮ ਦਿਆਲ ਦੇ ਬੰਦੇ ਕਾਰ ਤੇ ਆਏ ਤੇ ਦੱਸਿਆ ਭਲੇ ਲੋਕ ਤੇ ਦਲੇਰ ਤਾਂ ਸਭ ਆਪ ਦੇ ਨਾਲ ਹਨ ਤੇ ਡਰਾਕਲ ਤੇ ਮੁਸ਼ਟੰਡੇ ਤੇ ਸਰਕਾਰੀ ਲੋਕ ਸਭ ਦੇਵੀ ਦੇ ਨਾਲ਼ ਦੇ ਬਣੇ ਹੋਏ ਹਨ।

ਏਨ੍ਹੀ ਦਿਨੀਂ ਹੀ ਮਹਾਰਾਜ ਨਿਹਾਲ ਸਿੰਘ ਜੀ, ਸ. ਸਾਹਬ ਸਿੰਘ ਮਾਨ, ਉਤਮ ਸਿੰਘ ਬਹਾਵਦੀ ਦਾ ਦੇਵੀ ਲਾਲ, ਦੇਵਾ ਸਿੰਘ ਤਤਲੇ ਤੇ ਸਾਹਬ ਰਾਮ ਨੂੰ ਨਾਲ ਲੈ ਕੂਕਿਆਂ ਦੇ ਪਿੰਡਾਂ ਵਿੱਚ ਕਾਰ ਤੇ ਫਿਰਦੇ ਤੇ ਮਜ਼ਬੀਆਂ, ਚੁਮਾਰਾਂ ਦੇ ਘਰ ਹੀ ਬੈਠ ਜਲ ਪ੍ਰਸ਼ਾਦ ਛਕਦੇ। ਜੇ ਕੋਈ ਕਹਿੰਦਾ ਤੁਸੀ ਮਾਤਾ ਜਿਉਣ ਕੌਰ ਦੇ ਜੰਮੇ ਹੋ ਕੇ ਇਹ ਕੀ ਕਰਦੇ ਹੋ, ਸਿੱਖਾਂ ਵੱਲੋਂ ਜਲ ਪ੍ਰਸ਼ਾਦ ਛਕੋ ਤਾਂ ਉੱਤਰ ਦਿੰਦੇ ਮੈਨੂੰ ਮਾਤਾ ਜੀ ਇਹੋ ਮਤ ਦਿੱਤੀ ਹੈ, ਤੂੰ ਸਭ ਨਾਲ ਰਲ ਵਰਤਣਾ। ਜੇ ਕੋਈ ਕਹਿੰਦਾ ਏਹ ਭੀ ਮਾਤਾ ਜੀ ਕਿਹਾ ਹੈ ਵਡੇ ਭਰਾ ਨਾਲ ਨਾ ਸੁਲਹ ਕਰੀ ਤਾਂ ਚੁਪ ਕਰ ਰਹਿੰਦੇ, ਜਾਂ ਕਹਿੰਦੇ, ਇਹ ਤੇ ਸਾਡੀ ਭਰਾਵਾਂ ਦੀ ਸ਼ਰੀਕੇ ਦੀ ਭਾਜੀ ਵਰਤੋਂ ਹੋਈ।

ਏਨ੍ਹੀ ਦਿਨੀ ਹੀ ਲੁਧਿਆਣੇ ਸਰਕਾਰ ਦੇ ਵਾਧਿਆਂ ਬਾਰੇ ਜਲੂਸ ਨਿਕਲਿਆ, ਪ੍ਰਚਾਰ ਹੋਏ ਤੇ ਪੁਲਸ ਨੇ ਗੋਲੀ ਚਲਾਈ। ਤਿੰਨ ਬੀਬੀਆਂ ਮਰੀਆਂ ਤੇ ਕਈ ਫੱਟੜ ਹੋਏ। ਲੁਧਿਆਣੇ ਤੇ ਜਲੰਧਰ ਲੋਕਾਂ ਨੂੰ ਫੜ ਸਰਕਾਰ ਕੈਦ ਕਰ ਲੈਂਦੀ, ਆਪਣੇ ਖਿਲਾਫ ਬੋਲਣ ਤੇ। ਕਮਿਊਨਿਸਟਾਂ ਤੇ ਕਿਸਾਨ ਸਭਾ ਦਾ ਦੌਰ ਤੇਜ ਦੇਖ ਸਰਕਾਰ ਧਕੇ ਜੋਰੀ ਤੇ ਉਤਰ ਆਈ

ਸੀ। ੧੦ ਮੀਲ ਫਗਵਾੜਿਉਂ ਨਕੋਦਰ ਰੋਡ ਤੇ ਪਿੰਡ ਤਸੀਲਦਾਰ ਨਾਲ ਪੁਲਸ ਆ ਮਾਮਲਾ ਧਕੇ ਨਾਲ ਲੈਣ ਗਈ ਨੇ ਗੋਲੀ ਚਲਾਈ। ੪-੫ ਮਰੇ ਕਈ ਫੱਟੜ ਹੋਏ ਮਾਈਆਂ ਬਚੇ। ਲੋਕ ਭੁਖ ਨਾਲ ਮਰਦੇ ਸੀ ਤੇ ਰਾਜ ਤੇ ਕੈਰੋਂ ਸ਼ਾਹੀ ਧਕੇ ਨਾਲ ਟੈਕਸ ਤੇ ਮਾਮਲਾ ਲੈਂਦੀ ਸੀ। ਮਾਸਟਰ ਤਾਰਾ ਸਿੰਘ ਦਿੱਲੀਓਂ ਹੋ ਜਲੂਸ ਭਾਰਾ ਸਰਕਾਰ ਵਿਰੁਧ ਕੱਢਣ ਦਾ ਪ੍ਰਬੰਧ ਕਰ ਅੰਮ੍ਰਿਤਸਰ ਪੁੱਜਾ। ੨੯ ਫੱਗਣ ੧੨ ਮਾਰਚ ੧੯੫੯ ਸਰਕਾਰ ਫੜ ਸਣੇ ਹਰਬੰਸ ਸਿੰਘ ਮਜੀਠੀਏ ਦੇ ਧਰਮਸਾਲੇ ਪਹਾੜਾਂ ਵਿੱਚ ਜੇਲੇ ਜਾ ਦਿੱਤਾ, ਰੇਡਿਓ ਤੇ ਬੋਲਿਆ ਸਭ ਦੇਸ਼ਾਂ ਸੁਣਿਆ।

ਸਤਿਗੁਰੂ ਜੀ ੩੦ ਫੱਗਣ ਨੂੰ ਸਮੇਤ ਸੰਤ ਰਤਨ ਸਿੰਘ, ਵਜੀਰ ਸਿੰਘ, ਠਾਕੁਰ ਦਲੀਪ ਸਿੰਘ, ਪੰਡਿਤ ਗੋਪਾਲ ਸਿੰਘ, ਸੂਬਾ ਦਸੌਂਧਾ ਸਿੰਘ, ਰਾਗੀ ਦਰਸ਼ਨ ਸਿੰਘ, ਸੰਤ ਖਜਾਨ ਸਿੰਘ, ਭਾਈ ਮੰਗਲ ਸਿੰਘ ਲਾਂਗਰੀ ਤੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦੇ ਜੱਥੇ, ਗਿਆਨ ਸਿੰਘ ਢੋਲਕੀ ਵਾਲਾ, ਸੋਹਣ ਸਿੰਘ ਜੀ ਗੜ੍ਹ ਪਧਾਣਾ, ਭਗਵਾਨ ਸਿੰਘ, ਦਿਆਲ ਸਿੰਘ ਲੁਹਾਰਾਂਦੇ ਵਾਜੇ ਵਾਲੇ, ਪੂਰਨ ਸਿੰਘ ਗੜਪਧਾਣਾਂ ਤੇ ਅਜੀਤ ਸਿੰਘ ਜੀ ਪਦੀ ਵਾਲਿਆ ਦਿੱਲੀਓਂ ਹਵਾਈ ਜਹਾਜ਼ ਤੇ ਅਫਰੀਕਾ ਵੱਲ ਚੌਥੀ ਫੇਰੀ ਤੇ ਹੋਲਾ ਕਰਨ ਚਲੇ। ੨ ਚੇਤ੍ਰ ਪੁਜੇ ੯, ੧੦, ੧੧, ੧੨ ਚੇਤ੍ਰ ਯੁਗੰਡਾ ਦੇਸ਼ ਦੇ ਕੰਪਾਲਾ ਸ਼ਹਿਰ ਵਿੱਹ ਹੋਲਾ ਸੀ ਅਫਰੀਕਾ ਦੀ ਸੰਗਤ ਵੱਲੋਂ।

ਅਫਰੀਕਾ ਇੱਕ ਹਜ਼ਾਰ ਤੋਂ ਵੱਧ ਸਿੱਖਾਂ ਮਾਸ ਸ਼ਰਾਬ ਛਡ ਭਜਨ ਪੁਛਿਆ, ਅੰਮ੍ਰਿਤ ਛਕਿਆ । ਬੜੇ ਚਾ ਨਾਲ ਸਤਿਗੁਰੂ ਜੀ ਦਾ ਜਾਂਦਿਆਂ ਸੁਆਗਤ ਕੀਤਾ, ਸੰਗਤ ਇਹ ਪੜ੍ਹਦਿਆਂ :—

ਜੀ ਮੈਂ ਵਾਟਾਂ ਜੀਹਦੀਆਂ ਵਿੰਹਦੀ ਉਹ ਆ ਗਿਆ।<br>
ਤਕ ਜਿਸਦਾ ਮੂੰਹ ਚੰਦ ਤੇ ਸੂਰਜ ਸ਼ਰਮਾ ਗਿਆ।<br>
ਕਈ ਕੇਸਾਂ ਦਾ ਚਵਰ ਝੁਲਾਂਵਦੇ।<br>
ਕੋਈ ਚਰਨ ਰਜ ਚਕ ਚਕ ਮਸਤਕ ਤੇ ਲਾ ਗਿਆ।

੧੫੦ ਤੋਂ ਵਧ ਸਧਾਰਨ ਭੋਗ ਆਦਿ ਗ੍ਰੰਥ ਸਾਹਿਬ ਦੇ, ੩ ਦਸਮ ਗ੍ਰੰਥ ਸਾਹਿਬ ਦੇ, ੧ ਬਾਬਾ ਬੀਰ ਸਿੰਘ ਜੀ ਰਿਹਾਈ ਨੀਮਤ ਪਾਇਆ। ੩੬ ਜੋੜਿਆਂ ਦੇ ਅਨੰਦ ਹਵਨ ਹੋ, ਭਜਨ ਦਸ, ਅੰਮ੍ਰਿਤ ਛਕਾ, ਸਤਿਗੁਰੂ ਜੀ ਦੇ ਹਜੂਰ ਹੋਏ। ਬੇਗਿਣਤ ਬਚਿਆਂ ਬੀਬੀਆਂ ਬੁਢਿਆਂ ਅੰਮ੍ਰਿਤ ਛਕ ਗੁਰ ਸਿਖੀ ਧਾਰਨ ਕੀਤੀ ਤੇ ਵੈਰਾਗੀ ਹੋਇਆਂ ਹੀ ਸੰਗਤ ਨੇ ਸਤਿਗੁਰੂ ਜੀ ਨੂੰ ਹਵਾਈ ਅੱਡੇ ਤੋਂ ਵਿਦਾ ਕੀਤਾ।

੨ ਚੇਤ੍ਰ, ੧੫ ਮਾਰਚ, ਦਿੱਲੀ ਜਲੂਸ ਲਾਲ ਕਿਲਿਉਂ ਤੁਰ ਸਤ ਮੀਲ ਲੰਮਾ ਨਿਕਲਿਆ। ਮਾਸਟਰ ਜੀ ਦੇ ਕੈਦ ਕਰਨ ਤੇ ਭੀ ਸਰਕਾਰ ਤੋਂ ਜਲੂਸ ਤੇ ਰੋਕ ਨ ਪਈ। ਅਕਾਲੀ, ਕਮਿਊਨਿਸਟ, ਕਿਸਾਨ ਸਭਾ। ਜਨ ਸੰਘ, ਆਦਿ ਸਭ ਮਿਲੇ ਸੀ ਜਲੂਸ ਵਿੱਚ। ਜਿਸ ਕਰਕੇ

Namdhari Elibrary NamdhariElibrary@gmail.com

ਕਈ ਕਰੋੜ ਰੁਪੈਆ ਟੈਕਸ ਘਟ ਕਰ ਸਰਕਾਰ ੯ ਚੇਤਰ ਮਾਸਟਰ ਜੀ ਤੇ ਸਣੇ ਸਾਥੀਆਂ ਤੇ ਹੋਰ ਕਮਿਊਨਿਸਟ ਫੜੇ ਛਡੇ।

## *ਮੁੜ ਚੋਣਾਂ ਦਾ ਤਮਾਸ਼ਾ*

੫ ਚੇਤਰ ੧੮ ਮਾਰਚ ਦਿੱਲੀ ਸੁਪ੍ਰੀਮਕੋਰਟੋਂ ਭੀ ਵੈਦ ਰਾਮ ਦਿਆਲ ਦੀ ਅਪੀਲ ਕੀਤੀ ਚੰਡੀਗੜੋਂ ਬਾਦ ਭੀ ਖਾਰਜ ਹੋਈ ਤੇ ਫੈਸਲਾ ਹੋਇਆ ਦੁਬਾਰਾ ਵੋਟ ਹੀ ਪੈਣਗੇ ਤੇ ਨਵੇਂ ਮੈਂਬਰ ਖਲੋਣਗੇ। ਕੈਰੋਂ ਨੇ ਦੇਵੀ ਲਾਲ ਦੇ ਜਿਤਾਣ ਲਈ ਸਕੂਲਾਂ ਦੀਆਂ ਕੁੜੀਆਂ ਪਿੰਡਾਂ ਵਿੱਚ ਤੋਰੀਆਂ ਤੇ ਹਰ ਹਾਕਮ ਨੂੰ ਕਿਹਾ, ਜਿਵੇਂ ਕਿਵੇਂ ਵੋਟ ਵਧਾਓ। ਜਨ ਸੰਘ ਅਤੇ ਅਕਾਲੀਆਂ ਭੱਜ ਦੌੜ ਥੋੜੀ ਕੀਤੀ। ਪ੍ਰਚਾਰ ਵੀ ਥੋੜਾ ਕੀਤਾ। ਸਰਕਾਰੀ ਕਰਮਚਾਰੀਆਂ ਨੇ ਆਪ ਕਟ ਕਟ ਪਰਚੀਆਂ ਬਕਸਿਆਂ ਵਿੱਚ ਬਿਨਾਂ ਵੋਟਾਂ ਦੇ ਵੇਖਿਆਂ ਪਾਈਆਂ। ਕੈਰੋਂ ਨੇ ਮਜ਼੍ਹਬੀਆਂ, ਬਾਜੀਗਰਾਂ ਨੂੰ ਤੇ ਚੁਮਾਰਾਂ ਨੂੰ ਬੰਦੂਕਾਂ ਨੰਬਰਦਾਰੀਆਂ ਦਿੱਤੀਆਂ ਵੋਟਾਂ ਦੇ ਲਾਲਚ ਨੂੰ। ਸਰਕਾਰ ਵੱਲੋਂ ਟਰੱਕ ਲੋਕਾ ਨੂੰ ਪੋਲਿੰਗਾਂ ਤੇ ਲਿਔਣ ਲਈ ਲਾਏ ਤੇ ਗਿਣਤੀ ਵੇਲੇ ਭੀ ਕਿਸੇ ਨੂੰ ਕੋਲ ਨਾ ਔਣ ਦਿੱਤਾ ਪੁਲਸ। ਸੰਤ ਨਗਰ ਜੋ ਵੋਟ ਵਧੇ ਦੇਵੀ ਲਾਲ ਦੇ ਦਸੇ। ਜਿਸ ਤੋਂ ਪਾਜ ਖੁਲਾ ਕਿ ਏਥੇ ਤੇ ਉਕਾ ਥੋੜੇ ਸੀ ਵੋਟ ਉਸ ਵੱਲ ਦੇ। ੯ ਚੇਤਰ, ੨੨ ਮਾਰਚ, ਸਰਸੇ ਵੋਟ ਹੋਏ। ੧੦ ਚੇਤਰ, ੨੩ ਮਾਰਚ ਗਿਣਤੀ ਹੋਈ। ਆਪ ਪਾਣ ਤੇ ਗਿਣਨ ਵਾਲਿਆਂ ਕਈ ਹਜਾਰ ਵੋਟ ਦੇਵੀ ਲਾਲ ਦੇ ਵਧਾਏ ਤੇ ਜਿਤਾਇਆ।

੧੨ ਚੇਤ੍ਰ ਕੈਰੋਂ ਸਰਸੇ ਆਇਅ ਧੰਨਵਾਦ ਕਰਨ। ਦੇਵੀ ਲਾਲ ਦੇ ਗਲ ਹਰ ਪਾ ਤਕਰੀਰ ਕੀਤੀਉ ਸੂ, "ਮੇਰਾ ਤੇ ਇਹਦਾ, ਦੇਵੀ ਲਾ ਦਾ ਇੱਕ ਦਿਲ ਹੈ। ਸਿੱਖਾਂ ਵੋਟ ਘਟ ਇਸਨੂੰ ਪਾਏ ਹਨ। ਬਾਗੜੀਆਂ ਬਹੁਤ ਪਾਏ ਹਨ ਤੇ ਕਿਹੋ ਸੂ ਅਸੀ ਸਿਝਾਂਗੇ ਜਿਨ੍ਹਾਂ ਕਾਂਗ੍ਰੇਸ ਦੀ ਖਲਾਫੀ ਕੀਤੀ ਏ, ਤੇ ਕਿਹੋ ਸੂ ਸਾਨੂੰ ਬਹੁਤ ਜੋਰ ਲਾਣਾਂ ਪਿਆ ਹੈ। ਕਾਂਗ੍ਰਸ ਦਾ ਵਕਾਰ ਕਾਇਮ ਰੱਖਣ ਲਈ। ਦੇਵੀ ਲਾਲ ਬੋਲਿਆ "ਅਗੇ ਮਾਵਾਂ ਜਨਮਦੀਆਂ ਸੀ ਮਨੁਖ ਚੋਣਵੇਂ ਹੁਣ ਸੰਦੂਕੜੀਆਂ ਜੀਮਦੀਆਂ ਹਨ ਮਨੁਖ। ਜੇ ਮੇਰੀ ਮੱਦਦ ਕੈਰੋਂ ਸਾਹਿਬ ਨ ਕਰਦੇ ਤਾਂ ਨ ਜਿੱਤਦਾ।"

## *ਕਿਰਦਾਰ ਦੇਵੀ ਲਾਲ ਦਾ*

ਉਹੋ ਦੇਵੀ ਲ਼ਾਲ ਮੈਂ ਵੇਖਿਆ ਹੈ ੨੦੨੦ ਬਿ:, ੧੯੬੪ ਈ: ਨੂੰ ਕੈਰੋਂ ਦੇ ਖਿਲਾਫ ਅਕਾਲੀਆਂ ਨਾਲ ਮਿਲ ਟਿਲ ਲਾਂਦਾ ਕਿ ਕੈਰੋਂ ਨੂੰ ਗੱਦੀ ਤੋਂ ਲਾਹਣਾ ਹੈ। ਕੈਰੋਂ ਕਹਿੰਦਾ, ਇਹ ਤੇ ਉਹੋ ਦੇਵੀ ਸੀ ਜਿਸ ਦੇ ਬਦਚਲਨੀ ਦੇ ਕਾਗਤ ਕਢ ਸ਼ਿਵ ਕਰਨ ਵੋਟਾਂ ਤੇ ਨ ਖਲੋਣ ਦਿੱਤਾ ਸੀ ਮੈਂ ਹੀ ਇਸ ਨੂੰ ਲਾਲ ਬਣਾਇਆ ਹੈ। ਜਿਵੇਂ ਅਗੇ ਭੀ ਜਵਾਹਰ ਲਾਲ

ਪੱਖ ਕਰ ਕੈਰੋਂ ਨੂੰ ਵਜੀਰੀ ਦੀ ਕੁਰਸੀ ਤੇ ਰੱਖਿਆ ਸੀ ਤਿਵੇਂ ਹੀ ਬਾਦ ਫੇਰ ਭੀ ਹੋਇਆ ਸੀ। ੧੯੬੪ ਈ: ਨੂੰ ਸਰਹਾਲੀਓਂ ਅਕਾਲੀਆਂ ਤੋਂ ਵੋਟਾਂ ਵਿੱਚੋਂ ਹਾਰ ਚੰਡੀਗੜ੍ਹ ਦੌੜ ਗਿਆ ਤੇ ਸਰਕਾਰੀ ਲੋਕਾਂ ਘਟ ਗਏ ਵੋਟਾਂ ਨੂੰ ਵੱਧ ਕਹਿ ਦਿੱਤਾ। ਤਾਂ ਹੀ ਅਕਾਲੀਏ ਕਹਿੰਦੇ ਸੀ, ਇਸ ਧਕੇ ਸ਼ਾਹੀ ਨੂੰ ਨਹੀ ਰਹਿਣ ਦੇਣਾ। ਅਕਾਲੀ ਜੇਤੂ ਮੋਹਣ ਸਿੰਘ ਤੁੜ ਨੂੰ ਜੇਲ ਫੜ ਪਾਇਆ ਸੀ ਕੈਰੋਂ।

ਅਕਾਲੀਆਂ ਨਾਲ ਜਲੂਸ ਵਿੱਚ ਜਾਣ ਦਾ ਦੋਸ਼ ਲਾ ਦਿੱਲੀ ਦੇ ਕੂਕੇ ਕਰਤਾਰ ਸਿੰਘ ਸੇਖੀ ਨੂੰ ਮੈਂਬਰੀ ਤੋਂ ਸਰਕਾਰ ਲਾਹ ਦਿੱਤਾ ਤੇ ਏਧਰ ਰਾਣੀਆਂ ਦੇ ਪ੍ਰਤਾਪ ਸਿੰਘ ਨਾਮਧਾਰੀ ਨੂੰ ਤੇ ਕੁੜੇ ਵੱਢ ਬੰਤਾ ਸਿੰਘ, ਖਾਜੇਖੇੜਿਓ ਫੁੰਮਣ ਸਿੰਘ ਨੂੰ, ਸਰਸੇ ਬਖਸ਼ੀ ਤੇ ਅਵਤਾਰ ਸਿੰਘ ਮਲਹੋਤਰੇ ਨੂੰ ਤੇ ਹੋਰ ਕਈ ਕੂਕੇ-ਕਮਿਊਨਿਸਟਾਂ ਸਰਕਾਰ ਫੜੇ ਕਿ ਤੁਸਾਂ ਕਾਂਗਰਸ ਦੇ ਖਿਲਾਫ ਕਿਉਂ ਵੋਟਾਂ ਵਿੱਚ ਕੰਮ ਕੀਤਾ ਹੈ। ਕਈਆਂ ਦੇ ਵਰੰਟ ਕੱਢੇ ਪੁਲਸ ਪਿਛੇ ਪਾਈ ਕਈਆਂ ਦੀਆਂ ਥਾਣੀ ਸੱਦ ਜ਼ਮਾਨਤਾਂ ਲਈਆਂ। ਕਮਿਊਨਿਸਟ, ਸਰਕਾਰ ਦੀਆਂ ਕਰਤੂਤਾਂ ਦਸਦੇ ਕਰ ਫੜੇ। ਕੂਕੇ, ਵੋਟ ਵਰੁਧ ਦੇਣ ਕਰ ਤੰਗ ਕੀਤੇ।

ਏਨੀ ਦਿਨੀ ਸਰਕਾਰ ਉਤੋਂ ਪੱਜ ਪਾਇਆ ਕਿ ਇਹ ਲੋਕ ਅਮਨ ਭੰਗ ਕਰਦੇ ਹਨ। ਭਾਵੇਂ ਕੁਝ ਕਰਦੀ ਪਰ ਲੋਕਾਂ ਦੇ ਅੰਦਰ ਸਰਕਾਰ ਦੀ ਇੱਜਤ ਨਾ ਰਹੀ ਵਾਧੇ ਤੇ ਰੌਂਦ ਦੀ ਵਰਤੋਂ ਕਰਨ ਕਰ।

## *ਵੱਡੇ ਬਾਬਾ ਜੀ*

੧੯ ਚੇਤ੍ਰ ਬਾਬਾ ਜਗਜੀਤ ਸਿੰਘ ਜੀ ਜੀਵਨ ਨਗਰ ਸਭ ਨਗਰਾਂ ਦੇ ਪੋਲਿੰਗਾਂ ਤੇ ਕੰਮ ਕਰਨ ਵਾਲੇ ਸਿੱਖ ਸੱਦੇ ਤੇ ਦੱਸਿਆ, ਮੈਂ ਕਾਂਗ੍ਰਸੀਆਂ ਤੋਂ ਹੀ ਸੁਣਿਆ ਹੈ ਕਿ ਏਤਨਾਂ ਜੋਰ ਲਾ ਭੀ ਜੇ ਰੌਂਦ ਨਾਂ ਮਾਰਦੇ ਤੇ ਵੋਟਾਂ ਵਿੱਚ ਜਰੂਰ ਹਾਰਦੇ। ਤੁਸੀ ਹੌਸਲਾ ਰੱਖੋ। ਇਹ ਕਾਂਗ੍ਰਸੀ ਆਪੋ ਵਿੱਚ ਫੁਟਣਗੇ ਤੇ ਇਸ ਰਾਜ ਤੋਂ ਟੁਟਣਗੇ। ਸੁਣਿਆ ਹੈ ਦੇਵੀ ਲਾਲ ਆਖਦਾ ਹੈ ਕਿ ਮੈਂ ਇੱਕ ਵਾਰ ਕੋਠੀ ਜੀਵਨ ਨਗਰ ਗਿਆ ਸਾਂ। ਹੋਰ ਆਦਰ ਤੇ ਕੀਤਾ ਸਿੱਖਾਂ ਪਰ ਗੁਰੂ ਜੀ ਕਿਹਾ, ਮੈਂ ਅਜੇ ਨਹੀਂ ਮਿਲ ਸਕਦਾ। ਮੈਂ ਤਦੋਂ ਤੋਂ ਨੇਮ ਕਰ ਲਿਆ ਸੀ ਕਿ ਮੈਂ ਇਨ੍ਹਾਂ ਕੋਲ ਕਦੇ ਨਹੀ ਜਾਣਾ। ਸੋ ਹੀ ਅਸੀ ਭੀ ਚਾਹੁੰਦੇ ਹਾਂ। ਇਹੋ ਜਿਹਾਂ ਨਾਲ ਸਾਡਾ ਭੀ ਕਦੇ ਮੇਲ ਨ ਹੋਵੇ, ਬੇ ਅਸੂਲਿਆਂ ਨਾਲ। ਤੇ ਸੁਣਿਆ ਹੈ ਬਾਗੜੀਆਂ ਨੂੰ ਦੇਵੀ ਲਾਲ ਕਹਿੰਦਾ ਹੈ, ਜੇ ਮੈਂ ਨਾਂ ਹੋਵਾਂ ਤਾਂ ਸਿੱਖ ਤੁਹਾਨੂੰ ਖਾ ਹੀ ਜਾਣ। ਪਰ ਸਤਿਗੁਰਾਂ ਵੱਲੋਂ ਤੇ ਮੰਦਾ ਚਿਤਵਨ ਦਾ ਵੀ ਹੁਕਮ ਨਹੀ । ਜੋ ਜ਼ਮਾਨਤਾਂ ਸਰਸਿਉਂ ਹੋਈਆਂ ਸੀ ਚੰਡੀਗੜ੍ਹ ਅਪੀਲ ਕੀਤੀ ਕਰ ਧਰਮ ਪੁਰੇ, ਸੰਤੋਖ ਪੁਰੇ, ਦਮਦਮੇ ਦੇ ਸਿੱਖ ੪੫-੫੦ ਕੁ ਸਭ ਬਰੀ ਹੋਏ ਹਨ ਪਾਬੰਦੀਉਂ। ਤੁਸਾਂ ਹੋਸ਼ ਨਾਲ ਰਹਿੰਣਾ ਸਰਕਾਰ ਜਰਾ ਕੁ ਜਿੰਨੀ ਗੱਲ ਦਾ ਪੱਜ ਪਾਜ ਕੂਕਿਆਂ ਦੇ ਪਿੰਡਾਂ

ਵਿੱਚ ਵੜਣ ਦੀ ਵਿੱਥ ਲਭਦੀ ਏ।

ਏਨ੍ਹੀ ਦਿਨੀ ਕੰਨੂਨੋਂ ਨ ਮਿਲਦੀ ਜਾਣ ਹੁਣ ਜੋਰ ਜਤਾਅ ਕਾਂਗ੍ਰਸ ਗੁਰੂ ਕੇ ਵਿਰੋਧੀਆਂ ਦੇ ਪੱਖ ਪੂਰਨ ਤੇ ਤੁੱਲ ਤੇਜਾ ਸਿੰਘ ਬੁੰਡਾਲੀਏ ਵੱਲੋਂ ਹੋ ਸ਼ਿੰਗਾਰਾ ਸਿੰਘ, ਗਿਆਨ ਸਿੰਘ ਦੀ ਬੀਜੀ ਸਰ੍ਹੋਂ ਸੰਤ ਨਗਰੋਂ ਪੁਲਸ ਕੋਲ ਖੜ੍ਹੋ ਵਢਾ ਕੇ ਤੇਜਾ ਸਿੰਘ ਵੱਲ ਸੁਟਾ ਦਿੱਤੀ। ਸਿੱਖ ਝੁਰਦੇ ਸੀ ਮਤ ਕੀਤੀ ਵੰਡ ਭੱਜ, ਸਾਰਾ ਚੱਜ ਖਰਾਬ ਹੁੰਦਾ ਹੋਵੇ। ਬਾਬਾ ਜੀ ਵੱਡਿਆਂ ਹੌਸਲਾ ਦਿੱਤਾ ਕੁਝ ਦਿਨ ਹੀ ਕਸ਼ਟ ਦੇ ਹਨ। ਤੁਸੀ ਹੌਸਲਾ ਰਖੋ, ਗੁਰੂ ਭਲੀ ਕਰੇਗਾ। ਸਤਿਗੁਰੂ ਜੀ ਦੀ ਕੀਤੀ ਵੰਡ ਕੋਈ ਭੰਨ ਤੋੜ ਨਹੀ ਸਕਦਾ।

੨੩ ਚੇਤ੍ਰ ੫ ਅਪ੍ਰੈਲ ੧੯੫੯, ਦਿੱਲੀ ਪੰਡਿਤ ਜਵਾਹਰ ਲਾਲ ਤੇ ਮਾਸਟਰ ਤਾਰਾ ਸਿੰਘ ਦੀ ਗੱਲ ਤੇ ਹੋਈ ਪਰ ਸੁਲਹ ਨ ਹੋਈ। ਰੇਡੀਓ ਤੇ ਖਬਰ ਆਈ ਕਿ ਗੁਰਦੁਆਰਿਆਂ ਵਿੱਚ ਸਰਕਾਰ ਦਾ ਹੱਥ ਨ ਹੋਵੇ ਤੇ ਗੱਲ ਹੋਈ ਹੈ।

## *ਸਤਿਗੁਰੂ ਜੀ ਮੁਲਾਕਾਤ ਲਈ ਆਏ*

ਸਤਿਗੁਰੂ ਜੀ ਸੰਤ ਪ੍ਰੀਤਮ ਸਿੰਘ ਜੀ ਨੂੰ ਜਥੇ ਸਮੇਤ ਤੇ ਦਸੌਧਾ ਸਿੰਘ ਜੀ ਨੂੰ ਅਫਰੀਕਾ ਪ੍ਰਚਾਰ ਕਰਨ ਲਈ ਛਡ ਆਏ ਸੀ ਤੇ ਆਪ ੧ ਵੈਸਾਖ ਫੀਰੋਜਪੁਰ ਬਾਬਾ ਬੀਰ ਸਿੰਘ ਜੀ ਦੀ ਜੇਲ ਵਿੱਚ ਜਾ ਮੁਲਾਕਾਤ ਕੀਤੀ ਸੀ। ਵੱਡੇ ਜੱਜ ਬੀ. ਐਲ. ਗੋਸੁਆਮੀ ਦੀ ਸਲਾਹ ਸੀ ਛੋਟੇ ਜੱਜ ਫੀਰੋਜਪੁਰ ਦੇ ਮਦਨ ਮੋਹਣ ਸਿੰਘ ਕੋਲ ਬਾਬਾ ਜੀ ਦੇ ਕਤਲ ਕੇਸ ਦੀ ਮਿਸਲ ਜਾਵੇ ਮਤੇ ਮੇਰੇ ਤੇ ਕੋਈ ਉਜਰ ਆਵੇ। ਪਰ ਜੋਧ ਸਿੰਘ ਵਕੀਲ ਸਰਸੇ ਦੇ ਜੋ ਇਸ ਕਤਲ ਦੇ ਮੁਦਈਆਂ ਵੱਲੋਂ ਸੀ ਉਹ ਜੱਜ ਦੀ ਕਚਹਿਰੀ ਵਿੱਚ ਤਾਂ ਨਹੀ ਜਾ ਕੁਝ ਕਹਿ ਸਕਦਾ ਸੀ ਪਰ ਸਰਕਾਰੀ ਵਕੀਲ ਨੂੰ ਹਰ ਵਜਾ ਆਪਣੀ ਤਰਫ ਦੀ ਲਿਖ ਕੇ ਭੇਜਦਾ ਸੀ। ਜੋਧ ਸਿੰਘ ਨੇ ੧੩ ਅਪ੍ਰੈਲ ਪਹਿਲੀ ਵੈਸਾਖ ਨੂੰ ਲਿਖ ਦਿੱਤਾ ਛੋਟਾ ਜੱਜ ਮਦਨ ਮੋਹਣ ਸਿੰਘ ਸਰਦਾਰਨੀ ਲੀਲਾ ਵੰਤੀ, ਸ: ਆਤਮਾਂ ਸਿੰਘ ਦੀ ਵਿਧਵਾ ਦਿੱਲੀ ਰਹਿੰਦੀ ਦਾ ਰਿਸ਼ਤੇ ਦਾਰ ਏ ਏਸ ਵਾਸਤੇ ਵਡੇ ਜੱਜ ਬੀ.ਐਲ. ਗੋਸੁਆਮੀ ਦੇ ਹੀ ਕੇਸ ਰਹੇ।

## *ਬਾਬਾ ਜੀ ਦੀ ਤਰੀਕ*

ਵੱਡੇ ਜੱਜ ਦੇ ਹੀ ਫੀਰੋਜਪੁਰ ੧੪ ਅਪ੍ਰੈਲ ੧੯੫੯, ੨ ਵੈਸਾਖ ੨੦੧੬ ਨੂੰ ਤਰੀਕ ਭੁਗਤਨੀ ਸ਼ੁਰੂ ਹੋਈ। ਬਾਬਾ ਜੀ ਵੱਲੋਂ ਭੀ ਗੰਗਾ ਬਿਸ਼ਨ ਸਰਸੇ ਦਾ ਵਕੀਲ ਸੀ। ਲਿਖ ਕੇ ਜੱਜ ਦੇ ਕੁਝ ਦੇ ਸਕਦਾ ਸੀ ਜੋਧ ਸਿੰਘ ਵਾਂਗੂੰ ਪੂਰਾ ਭੁਗਤ ਨ ਸਕਦਾ ਸੀ। ਹੋਰ ਵਕੀਲ ਹਿਸਾਰੋਂ ਬੜ੍ਹਾ ਤੇ ਮਲਕ ਰਾਧਾ ਕ੍ਰਿਸ਼ਨ ਸੀ ਤੇ ਐਸ. ਥਾਪਰ ਚੰਡੀਗੜ੍ਹੋਂ, ਸੈਣੀ ਫੀਰੋਜਪੁਰੋਂ

ਸੀ। ੧੦ ਗਵਾਹ ਸਰਜੀਤ ਸਿੰਘ ਨੇ ਕਟਾ ਦਿੱਤੇ ਤੇ ੨੨ ਭੁਗਤੇ। ਕਿਸੇ ਆਪਣੇ ਵੱਲੋਂ ਕਸਰ ਨਾ ਰੱਖੀ ਕਰੜਾਈ ਕਰਨ ਵੱਲੋਂ। ਰੋਜ ਹੀ ੧੦ ਵਜੇ ਕਚੈਹਰੀ ਸ਼ੁਰੂ ਹੁੰਦੀ ਵਿਚਾਲੇ ਛੁਟੀ ਕਰ ੪-੫ ਵਜੇ ਤਕ। ੧੪ ਤੋਂ ਸ਼ੁਰੂ ਹੋ ੧੫, ੧੬, ੧੭, ੧੮, ੧੯ ਤਕ ਗਵਾਹੀਆਂ ਭੁਗਤਾ ਬਹਿਸਦਾ ਰਿਹਾ। ਬਾਬਾ ਬੀਰ ਸਿੰਘ ਜੀ ਨੂੰ ਕਚੈਹਿਰੀ ਵਿੱਚ ਕੁਰਸੀ ਮਿਲਦੀ। ਜੋਧ ਸਿੰਘ ਮੁਦਈਆਂ ਦੇ ਵਕੀਲ ਨੇ ਉਜਰ ਲਿਖ ਅੰਦਰ ਭੇਜਿਆ, ਕੁਰਸੀ ਕਿਉਂ ਮਿਲਦੀ ਹੈ? ਕਤਲ ਦੇ ਮੁਜਰਮ ਹਨ। ਬੀ. ਐਲ. ਗੋਸੁਆਮੀ ਜੱਜ ਨੇ ਜਵਾਬ ਲਿੱਖ ਦਿੱਤਾ, "ਇਹ ਮੇਰੀ ਅਦਾਲਤ ਤੇ ਮੇਰੀ ਮਰਜੀ ਤੇ ਕਾਨੂੰਨ ਹੈ ਤੇਰਾ ਕੋਈ ਹੱਕ ਨਹੀਂ"। ਜਵਾਬ ਬਾਹਰ ਆਇਆ। ਪੜ੍ਹ ਚੁਪ ਹੋਇਆ ਜੋਧ ਸਿੰਘ ਵਕੀਲ। ਕੋਈ ਦਲੀਲ ਹੋਰ ਨ ਚਲ ਸਕੀ। ੧੮ ਨੂੰ ਗੋਸੁਆਮੀ ਕਿਹਾ ਸਭ ਮੁਕਦਮਾ ਸੁਣਨ ਵਾਲੇ ਜਾਉ। ਕਿਸੇ ਦਿਨ ਜੋ ਹੁਕਮ ਹੋਵੇਗਾ ਸੁਣਾ ਦਿੱਤਾ ਜਾਵੇਗਾ, ਕਿਉਂਕਿ ਏਤਨੇ ਦਿਨ ਕਚੈਹਿਰੀ ਦੇ ਅੰਦਰ ਤੇ ਬਾਹਰ ਬੜੀ ਭੀੜ ਰਹਿੰਦੀ ਸੀ ਨਾਮਧਾਰੀ ਸੰਗਤ ਦੀ।

ਹਜ਼ਾਰਾ ਸਿੰਘ ਲਖਨਊ ਤੇ ਪੰਡਿਤ ਗੋਪਾਲ ਸਿੰਘ ਜੀ ਦੇ ਸ਼ਹਿਰ ਵਿੱਚ ਰੋਜ ਰਾਤ ਨੂੰ ਦੀਵਾਨ ਲਗਦੇ ਸੀ। ਮਾਈ ਬਲਬੀਰ ਕੌਰ ਦੇ ਘਰ ਤੇ ਕਚੈਹਿਰੀ ਵਿੱਚ ਲੰਗਰ ਬਹੁਤ ਵਰਤਦਾ ਸੀ। ਹੋਰ ਦਰ ਆਏ ਨੂੰ ਭੀ ਪੂਰੇ ਆਦਰ ਨਾਲ ਤੇ ਚੁਫੇਰੇ ਦੇ ਦੂਰੋਂ ਬੇਗਿਣਤ ਸਾਧਾਂ ਆਇਆਂ ਨੂੰ। ਜੇਲ੍ਹ ਵਿੱਚ ਵੀ ਬਾਬਾ ਜੀ ਤੇ ਪਾਰੋਂ ਬਾਹਰੋਂ ਫਲ ਮੇਵੇ ਜਲ ਪ੍ਰਸ਼ਾਦ ਜਾਂਦਾ ਹੀ ਰਹਿੰਦਾ ਸੀ ਤੇ ਹੋਰ ਕਈ ਕੈਦੀਆਂ ਭਜਨ ਪੁਛ ਲਿਆ ਸੀ। ਸਿੱਖ ਦਸਦੇ ਹਨ ਕਈ ਦੀ ਰਸਨਾ ਚਲਦੀ ਸੀ। ਅਦਾਲਤੀ ਭੁਗਤਨ ਸਮੇਂ ਤੇ ਧੰਨ ਸਤਿਗੁਰੂ ਰਾਮ ਸਿੰਘ ਤੇ ਧੰਨ ਸਤਿਗੁਰੂ ਪਰਤਾਪ ਸਿੰਘ ਜੀ ਭੀ ਕਈ ਕੈਦੀ ਕਦੇ ਕਦੇ ਬੋਲਦੇ ਸੀ। ਮੁਲਜਮਾਂ ਸਭ ਨੇ ਬਾਬਾ ਜੀ ਸਮੇਤ ਕਿਹਾ ਜਜ ਸਾਹਵੇਂ, ਜੋ ਬਿਆਨ ਅਸਾਂ ਮਜਿਸਟ੍ਰੇਟ ਰਿਪੁਜੀਤ ਸੈਨ ਸਾਹਵੇਂ ਦਿਤੇ ਹਨ ਸਾਡੇ ਸੋ ਹੀ ਹਨ।

## ਹੋਰ ਭੀ ਮੁਲਾਕਾਤਾਂ

ਸਤਿਗੁਰੂ ਜੀ ੭ ਵੈਸਾਖ, ੧੯ ਅਪ੍ਰੈਲ ਫੀਰਜ਼ਪੁਰ ਜੇਲ ਵਿੱਚ ਜਾ ਬਾਬਾ ਜੀ ਦੀ ਮੁਲਾਕਾਤ ਕੀਤੀ। ੯ ਵੈਸਾਖ ਗਿਆਨੀ ਕਰਤਾਰ ਸਿੰਘ ਜੇਲ੍ਹ ਵਿੱਚ ਜਾ ਬਾਬਾ ਜੀ ਦੀ ਮੁਲਾਕਾਤ ਕੀਤੀ ਆਪਨੂੰ ਨਾਲ ਫਸਾਣ ਦਾ ਮੌਕ ਬਣਾਇਆ ਹੈ ਤੇ ਮੈਂ ਭੀ ਕੈਰੋਂ ਨਾਲ ਆਪ ਦੀ ਵਿਥ ਪੈਣ ਦਾ ਕਾਰਨ ਕੁਝ ਬਣਿਆ ਹਾਂ। ਬਾਬਾ ਜੀ ਉੱਤਰ ਦਿੱਤਾ, ਜੋ ਹੋਇਆ ਹੈ ਤੇ ਜੋ ਹੋ ਰਿਹਾ ਹੈ ਰਜਾ ਵਿੱਚ ਹੋ ਰਿਹਾ ਹੈ। ਮੈਨੂੰ ਕਿਸੇ ਤੇ ਗਿਲਾ ਨਹੀ। ਸਤਿਗੁਰੂ ਜੀ ਦਾ ਜੋ ਧਰਮ ਸੀ ਉਨ੍ਹਾਂ ਆਪਨਾ ਸੋ ਨਿਭਾਇਆ ਸ਼ਰਨ ਆਇਆਂ ਨੂੰ ਆਦਰ ਦਿੱਤਾ ਵੋਟਾਂ ਸਮੇਂ।

## ਹੁਕਮ ਦੀ ਤਾਰੀਖ

ਕਵੀ ਪ੍ਰੀਤਮ ਸਿੰਘ ਜੀ ਭੀ 'ਸਤਿਜੁਗ' ਤੇ ਸੋਹਣੀ ਸੱਚੀ ਦਲੀਲ ਨਾਲ ਕਾਂਗ੍ਰਸ ਦੇ ਨਿਆਂ ਨੂੰ ਖੋਲ੍ਹਦਾ ਸੀ ਤੇ ਅਦਾਲਤ ਦੇ ਦਰਾਂ ਮੂਹਰੇ ਤੇ ਕਾਂਗਰਸ ਰਾਜ ਦਾ ਇਨਸਾਫ ਆਦਿ ਲੇਖ ਮੁਖ ਸੰਪਾਦਕੀ ਅਨਥੱਕ ਹੋ ਲਿਖਦਾ ਸੀ। ਮੈਂ ਭੀ ਇੱਕ ਦੋ ਕਵਿਤਾਵਾਂ ਸੱਚ ਨੂੰ ਮੁਖ ਰਖ ਲਿਖੀਆਂ ਸੀ। ਸਤਿਗੁਰੂ ਜੀ ਫੀਰੋਜਪੁਰੋਂ ਭੈਣੀ ਸਾਹਿਬ ਭੀ ਤੇ ਜੀਵਨ ਨਗਰ, ਸੰਤ ਨਗਰ ਵੱਲ ਭੀ ਤੇ ਸਰਸੇ ਦੁਆਲੇ ਦੀ ਨਗਰੀ ਸਿੱਖ ਭੇਜੇ ਤੇ ਸਾਧਸੰਗਤ ਨੂੰ ਹੁਕਮ ਭੇਜਿਆ ੧੪ ਵੈਸਾਖ ਦੀ ਰਾਤੇ ਪਿਛਲੀ ਤਾਂ ਸਭ ਜਾਗੀ ਹੋ ਸਕੇ ਤਾਂ ਸਾਰੀ ਰਾਤ ਜਾਗ ਸੰਗਤ ਭਜਨ ਕਰੇ, ਭਰੌਤੀਆਂ ਦੀਆਂ ਮਾਲਾ ਕਰ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਬਖਸ਼ਿਸ਼ ਮੰਗੀ ਜਾਵੇ ਕਿਉਂਕਿ ਸਵੇਰੇ ਹੁਕਮ ਦੀ ਤ੍ਰੀਕ ਹੈ।

ਸਾਧ ਸੰਗਤ ਨੇ ਜਿਥੇ ਜਿਥੇ ਹੁਕਮ ਸੁਣਿਆਂ ਰਾਤ ਸੰਗਤ ਜੁੜ ਜਾਗਾ ਕੀਤਾ ਭਜਨ ਬਾਣੀ ਤੇ ਭਰੌਉਤੀਆਂ ਦੀਆਂ ਮਾਲਾ ਕਰ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਪਾਸੋਂ ਬਖਸ਼ਿਸ਼ ਮੰਗੀ ਕਿ ਹੇ ਸਚੇ ਪਾਤਿਸ਼ਾਹ ਤੂੰ ਸਦ ਬਖਸ਼ਿੰਦ ਸਦਾ ਮੇਹਰਬਾਨ ਹੈਂ। ਕਈ ਥਾਈਂ ਕਈ ਸਾਧਾਂ ਰਾਤ ਇਸ਼ਨਾਨ ਕਰ ਖੜੋ, ਫਿਰ ਤੁਰ, ਹੱਥ ਜੋੜ ਤੇ ਲੋੜ ਹਿਤ ਰਾਮ ਨਾਲ ਚਿਤ ਜੋੜ ਰਾਤ ਸਾਰੀ ਗੁਜਾਰੀ।

## ਬਾਬਾ ਜੀ ਬਰੀ ਹੋਏ

੧੫ ਵੈਸਾਖ ੨੦੧੬ ਬਿ: ੨੭ ਅਪ੍ਰੈਲ ੧੯੫੯ ਈ: ਪੌਣੇ ਤਿੰਨ ਵਜੇ ਫਿਰੋਜਪੁਰ ਸ਼ੈਸ਼ਨ ਜਜ ਬੀ. ਐਲ. ਗੋਸੁਆਮੀ ਦੀ ਕਚਹਿਰੀ ਵਿੱਚੋਂ ਘਸੀਟਾ ਸਿੰਘ ਦੇ ਕਤਲ ਕੇਸ ਦਾ ਫੈਸਲਾ ਸੁਣਾਇਆ ਗਿਆ। ਬਾਬਾ ਬੀਰ ਸਿੰਘ ਜੀ ਬਰੀ ਤੇ ਕੰਧਾਰਾ ਸਿੰਘ ਤੇ ਗੁਰਦੀਪ ਸਿੰਘ ਨੂੰ ਫਾਹੇ ਦੀ ਸਜਾ ਤੇ ਅਮਰ ਸਿੰਘ ਤੇ ਅਵਤਾਰ ਸਿੰਘ ਨੂੰ ੨੦-੨੦ ਸਾਲ ਦੀ ਕੈਦ ਹੋਈ। ਬਾਬਾ ਜਗਜੀਤ ਸਿੰਘ ਜੀ ਤੇ ਸਿੱਖ ਹਿੰਦੂ ਹੋਰ ਭੀ ਬੇਗਿਣਤ ਫੀਰੋਜਪੁਰ ਕਚੈਹਰੀ ਵਿੱਚ ਪੁਜੇ ਹੋਏ ਸੀ।

ਬਾਬਾ ਬੀਰ ਸਿੰਘ ਨੂੰ ਆਪਣੇ ਬਰੀ ਹੋਣ ਦੀ ਰਤੀ ਖੁਸ਼ੀ ਨਾ ਹੋਈ। ਸਗੋਂ ਬੇਦੋਸ਼ਿਆਂ ਨੂੰ ਕਰੜੀ ਸਜਾ ਹੋਈ ਸੁਣ ਦੁਖੀ ਹੋਏ ਤੇ ਗਲਾ ਭਰਿਆ ਗਿਆ ਤੇ ਨੇਤ੍ਰ ਡੁਲ੍ਹ ਪਏ। ਹਥਕੜੀ ਲਥੀ ਤਾਂ ਬੜੀ ਮੁਸ਼ਕਲ ਨਾਲ ਸਾਥੀਆਂ ਨਾਲੋਂ ਨਿਖੜੇ। ਸਤਿਗੁਰੂ ਜੀ ਭੀ ਦੋਸ਼ ਹੀਨਾਂ ਨੂੰ ਏਤਨੀ ਕਰੜੀ ਸਜਾ ਹੋਈ ਸੁਣ ਸਿਰ ਧੁਣਿਆ। ਬਾਬਾ ਜੀ ਜੇਲ੍ਹ ਵਿੱਚ ਜਾ ਸਭ ਏਨਾਂ ਵਿੱਚ ਇਕੱਠੇ ਰਹੇ ਸਾਥੀਆਂ ਨੂੰ ਦਲੇਰੀ ਦਿੱਤੀ, ਖਾਸ ਕਰ ਸੋਹਣੇ ਜਵਾਨ ਗੁਰਦੀਪ ਸਿੰਘ ਮਹਿਮਦਵਾਲੀਏ ਨੂੰ ਬੇਦੋਸ਼ਾ ਹੁੰਦਿਆਂ ਮੌਤ ਦੀ ਸਜ਼ਾ ਸੁਣ ਸਤਿਗੁਰੂ ਜੀ ਦਾ ਚਿੱਤ ਭਰ ਗਿਆ

ਤੇ ਬਾਬਾ ਬੀਰ ਸਿੰਘ ਜੀ ਭੀ ਜੇਲ੍ਹ ਵਿੱਚੋਂ ਆ ਚਰਨੀ ਲਗ ਸਭ ਤੋਂ ਪਹਿਲਾਂ ਇਹੋ ਅਰਜ ਕੀਤੀ, ਸਚੇ ਪਾਤਿਸ਼ਾਹੋ ! ਇੱਕ ਵਾਰੀ ਗੁਰਦੀਪ ਸਿੰਘ ਤੇ ਕੰਧਾਰਾ ਸਿੰਘ ਨੂੰ ਦਰਸ਼ਨ ਦੇਵੋ। ਕੋਠੀ ਲਗਣਾ ਹੈ। ਅਪੀਲ ਹੋਣੀ ਹੈ ਤੇ ਹੋਣੀ ਦਾ ਕੋਈ ਪਤਾ ਨਹੀ ਕੀ ਬਿਧਿ ਅਗੋਂ ਹੋਣੀ ਹੈ। ਸਤਿਗੁਰੂ ਜੀ ਦਾਂ ਦਿਲ ਭੀ ਦਰਦ ਨਾਲ ਭਰਿਆ ਹੋਇਆ ਸੀ ਤੇ ਗੁਰਦੀਪ ਸਿੰਘ, ਕੰਧਾਰਾ ਸਿੰਘ ਨੂੰ ਕਿਹਾ, ਹੁਣ ਤੁਸੀਂ ਜੇਲ੍ਹ ਦਾ ਜਲ ਪ੍ਰਸ਼ਾਦ ਛਕ ਲਵੋ। ਏਥੇ ਹੁਣ ਸੋਧ ਨਹੀ ਰਹਿ ਸਕਣੀ। ਹੁਣ ਤਕ ਤੇ ਬੀਰ ਸਿੰਘ ਕਰਕੇ ਬਾਹਰੋਂ ਜਲ ਪ੍ਰਸ਼ਾਦਾ ਪੁਜਦਾ ਸੀ ਤੇ ਤੁਸੀਂ ਹੈ ਭੀ ਹਵਾਲਾਤੀ ਸੌ ਹੁਣ ਸਜਾਈ ਹੋ ਗਏ ਹੋ। ਗੁਰਦੀਪ ਸਿੰਘ ਤੇ ਕੰਧਾਰਾ ਸਿੰਘ ਵੀ ਦਰਸ਼ਨ ਕੀਤੇ ਤੇ ਸਿਪਾਹੀ ਦੋਹਾਂ ਨੂੰ ਕਾਲ ਕੋਠੜੀ ਲੈ ਗਏ।

ਮਾਈ ਬਲਬੀਰ ਕੌਰ ਫੀਰੋਜਪੁਰ ਵਾਲੀ ਨੂੰ ਬਾਬਾ ਬੀਰ ਸਿੰਘ ਜੀ ਦੀ ਰਿਹਾਈ ਸੁਣ ਆਂਢੋਂ ਗੁਆਂਢੋਂ ਆ ਬੀਬੀਆਂ ਮਾਈਆਂ ਨੇ ਵਧਾਈਆਂ ਦਿੱਤੀਆਂ ਤੇ ਮਾਈ ਨੇ ਸ਼ੁਕਰ ਸ਼ੁਕਰ ਕਰ ਕਿਹਾ, ਧੰਨ ਸਚਾਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜਿਸਨੇ ਆਪਣੇ ਭੇਖ, ਨਾਮ ਦੀ ਲਾਜ ਰਖ ਵਿਖਾਈ ਹੈ ਤੇ ਬੀਬੀਉ ਭੈਣੋ ਤੁਹਾਡੀ ਘਾਲ ਸੇਵਾ ਲੇਖੇ ਲਾਈ ਹੈ ਜੋ ਤੁਸਾਂ ਏਤਨਾ ਚਿਰ ਦਿਨ ਰਾਤ ਕਰ ਕੀਤੀ ਹੈ ਗੁਰੂ ਕੀ ਸੰਗਤ ਦੀ। ਮਾਤਾ ਬਲਬੀਰ ਕੌਰ ਬਹੁਤ ਪਦਾਰਥ ਗੁੜ ਤੇ ਚੌਲ ਰੁਪਏ ਬਸਤ੍ਰ ਗਰੀਬਾਂ ਨੂੰ ਦਿੱਤੇ ਜੋ ਝਾੜੂ ਕੂੜਾ ਗਲੀ ਗੁਆਂਢ ਦਾ ਕਰਨ ਵਾਲੇ ਆਏ।

ਸਤਿਗੁਰੂ ਜੀ ਸਭ ਨੂੰ ਇਹ ਕਹਿੰਦੇ ਅਸੀਂ ਤਦੋਂ ਖੁਸ਼ੀ ਹੋਵਾਂਗੇ ਜਦ ਬੇਦੋਸ਼ੇ ਬੱਧੇ ਬਰੀ ਹੋ ਘਰੀਂ ਔਣਗੇ।

ਮਾਈ ਵੱਲੋਂ ਵਿਦਾ ਹੋ ਭੈਣੀ ਸਾਹਿਬ ਰਾਤ ਪੁਜੇ ਤੇ ਸਣੇ ਬਾਬਾ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਲਾਈ ਤੇ, ਗੁਰੂ ਰਾਮ ਸਿੰਘ ਜੀ ਦੇ ਮੰਦਰ ਵਿੱਚ ਚੁਬਾਰੇ ਗੱਦੀ ਗੁਰੂ ਹਰੀ ਸਿੰਘ ਜੀ ਵਾਲੇ ਤੇ ਮੱਥਾ ਟੇਕ ਇਸ਼ਨਾਨ ਕਰ ਬਿਰਾਜੇ ਰਾਮਸਰ ਕੋਠੀ ਵਿੱਚ, ਤੇ ਸਵੇਰ ਸਭ ਡੇਰੀਂ, ਅਕਾਲ ਬੁੰਗੇ ਬਾਬਾ ਜੀ ਨੂੰ ਸਾਥ ਲੈ ਹੋ ਨਹਿਰ ਤੇ ਬੀੜ ਵਿੱਚ ਦਰਸ਼ਨ ਦਿੱਤੇ। ਸਭ ਸੇਵਕ ਕਈ ਚੁਪਕੇ, ਕਈ ਅਥਰੂਆਂ ਦੇ ਤੁਪਕੇ ਕੇਰ ਵਿਛੋੜੇ ਦਾ ਦੁਖ ਦਸਦੇ ਰਹੇ।

ਬੀੜ ਵਿੱਚ ਗਿਆਂ ਚੁੰਨ੍ਹੀ ਦੇ ਰਵਿਦਾਸੀਏ ਸਿੱਖ ਕਪੂਰ ਸਿੰਘ ਨੇ ਚਿਰਕਾ ਕੰਨੀ ਬੰਨ੍ਹ ਰੱਖਿਆ ਰੀਝ ਨਾਲ ੧ ਰੁ ਖੋਲ੍ਹ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਕਿਹਾ, ਤੂੰ ਚੁਕ ਲੈ ਘਰ ਵਰਤੀਂ ਕਪੂਰ ਸਿੰਘ ਕਿਹਾ, ਮੇਰੀ ਰੀਝ ਹੈ। ਸਤਿਗੁਰੂ ਜੀ ਕਿਹਾ, ਮੈਂ ਤੇਰੀ ਰੀਝ ਭੀ ਜਾਣਦਾ ਹਾਂ, ਤੂੰ ਮੇਰੀ ਰੀਝ ਭੀ ਮੰਨ। ਤੁਹਾਡੇ ਘਰੀਂ ਮੋਹਰਾਂ ਹੋਣਗੀਆਂ, ਤੁਸੀਂ ਇਹ ਹੀ ਰੀਝ ਪੂਰੀ ਕਰ ਲਿਆ ਜੇ ਪਰ ਅਜੇ ਤੁਹਾਨੂੰ ਇੱਕ ਇੱਕ ਰੁਪਏ ਦੀ ਲੋੜ ਹੈ। ਜਦ ਮੇਰੀ ਰੀਝ ਤੁਹਾਡੇ ਕੋਲ ਪਦਾਰਥ ਹੋਣ ਦੀ ਪੂਰੀ ਹੋਵੇਗੀ ਤੁਸੀ ਵੀ ਰੀਝਾਂ ਲਾਹ ਲਿਉ।

ਕਪੂਰ ਸਿੰਘ ਤੋਂ ਬਿਨ੍ਹਾਂ ਚੁੰਨ੍ਹੀ ਦੇ ਹੋਰ ਘਰਾਂ ਰਵੀਦਾਸੀਆਂ ਨੂੰ ਭੀ ਸਤਿਗੁਰੂ ਜੀ ਮੁਫਤ ਜਮੀਨ ੩-੩, ੪-੪, ਘੁਮਾਂ ਦਿੱਤੀ ਹੋਈ ਹੈ। ਸਤਿਗੁਰੂ ਜੀ ਸਭ ਡੇਰੀਂ, ਬੀੜ ਵਿੱਚ, ਦਰਸ਼ਨ

ਦਿੱਤੇ ਤੇ ਪੱਕੀ ਕੀਤੀ, "ਹਰ ਸਿੱਖ ਚੰਗੀ ਨਸਲ ਦੀ ਗਊ ਰਖ ਚੰਗੀ ਸਾਂਭ ਕਰੇ, ਜ਼ਰੂਰ। ਮੇਰੇ ਵੱਲੋਂ ਇਹ ਪਕੀ ਹੈ ਸਭ ਨੂੰ ਭਾਵੇਂ ਅਗੇ ਭੀ ਕਿਹਾ ਹੋਇਆ ਹੈ।" ਹੁਣ ਉਹ ਸਭ ਰਵਿਦਾਸੀਏ ਸਿੱਖ ਸੌਖੇ ਹਨ ਤੇ ਸਤਿਗੁਰੂ ਜੀ ਦੇ ਵਰ ਦਿੱਤੇ ਅਨੁਸਾਰ ਮੱਥੇ ਟੇਕ ਰੀਝਾਂ ਪੂਰੀਆਂ ਕਰਦੇ ਹਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਰੂਪ ਜਾਣ ਸਤਿਗੁਰੂ ਜਗਜੀਤ ਸਿੰਘ ਜੀ ਨੂੰ।

## *ਛੋਟੇ ਬਾਬਾ ਜੀ ਜੀਵਨ ਨਗਰ ਆਏ*

ਸਤਿਗੁਰੂ ਜੀ ੧੬ ਵੈਸਾਖ ਦੋਹਾਂ ਬਾਬਿਆਂ ਤੇ ਹਜ਼ੂਰੀ ਸੇਵਕਾਂ ਸਮੇਤ ਜੀਵਨ ਨਗਰ ਦਰਸ਼ਨ ਦਿੱਤਾ। ਟੈਲੀਫੂਨ ਰਾਹੀਂ ਸਰਸੇ ਦੁਆਲੇ ਤੇ ਜੀਵਨ ਨਗਰ ਬਾਬਾ ਜੀ ਦੇ ਬਰੀ ਹੋਣ ਤੇ ਔਣ ਦਾ ਪਤਾ ਪੁਜ ਗਿਆ ਸੀ। ਬਹੁਤ ਸੰਗਤ ਦਰਸ਼ਨ ਕਰਨ ਹਿਤ ਆਈ ਹੋਈ ਉਡੀਕ ਰਹੀ ਸੀ। ਦਰਸ਼ਨ ਕਰਦਿਆਂ ਕਿਸੇ ਗੁਪਤ ਚਾਹਿਆ ਕਿਸੇ ਉਪਰੋਂ ਵਰਖਾਈ ਕਿਸੇ ਨੇਤ੍ਰਾਂ ਦੀ ਵਰਖਾ ਚਰਨਾਂ ਤੇ ਪੈ ਕੀਤੀ ਕਿਸੇ ਉਪਰੋਂ ਫੁਲ ਮੇਵੇ ਪਤਾਸੇ ਵਾਰੇ। ਕਈਆਂ ਨੋਟਾਂ ਦੀ ਵਰਖਾ ਕੀਤੀ ਤੇ ਗਲ ਭੀ ਬਾਬਾ ਜੀ ਦੇ ਨੋਟਾਂ ਦੇ ਹਾਰ ਪਾਏ ਨੇਤ੍ਰੀ ਭਰੀ। ਸਤਿਗੁਰਾਂ ਦੀਆਂ ਦੋਨੋ ਨੂੰਹਾਂ ਚੰਦ ਕੌਰ, ਤੇ ਦਲੀਪ ਕੌਰ ਨੇ ਗੁੜ ਤੇ ਬਦਾਮ ਝੋਲੀਆਂ ਤੇ ਬੁਕ ਭਰ ਭਰ ਵੰਡਣੇ ਸ਼ੁਰੂ ਕੀਤੇ। ਮਾਈ ਭਾਈ ਨੇ ਵਧਾਈਆਂ ਦਿੱਤੀਆਂ। ਮੈਂ ਆਪ ਵੇਖਿਆ ਹੈ ਮਾਤਾ ਜਿਉਣ ਕੌਰ ਜੀ ਵਾਂਗੂੰ ਦੇਂਦੇ ਬੁਕ ਭਰ। ਬੇਬੇ ਦਲੀਪ ਕੌਰ ਜੀ ਭੀ ਫੂਲਾਂ ਦਾ ਹਾਰ ਗੁੰਦਿਆ ਹੋਇਆ ਸੀ ਜੋ ਇੱਕ ਹੋਰ ਬੀਬੀ ਹੱਥੀ ਬਾਬਾ ਬੀਰ ਸਿੰਘ ਜੀ ਨੂੰ ਪਵਾਇਆ, ਜਾਪਦਾ ਸੀ ਇਸ ਬੀਬੀ ਹਿਤੋਂ ਸਾਕੋਂ ਦਾ ਪੂਰਾ ਕੀਤਾ ਏ।

## *ਬੇਦੋਸ਼ਿਆਂ ਪ੍ਰਤੀ ਪਹੁੰਚ*

ਸੰਤਾਂ ਵਾਲੀ ਦੇ ਸਾਧਾਂ ਗੋਲੇ ਚਲਾਏ। ਸਤਿਗੁਰੂ ਜੀ ਤਾੜਨਾਂ ਕਰ ਰੋਕ ਦਿੱਤੇ ਤੇ ਕਿਹਾ ਤੁਹਾਨੂੰ ਖੁਸ਼ੀ ਹੋਈ ਹੈ ਕਿ ਵਿਰੋਧੀਆਂ ਦਾ ਜੋਰ ਏਨਾਂ ਦੇ ਹੀ ਉਤੇ ਸੀ ਜੋ ਨਹੀ ਜੋਰ ਕਰ ਸਕਿਆ। ਤੁਸੀਂ ਸਚੇ ਹੋ ਇਹੋ ਗਲ ਸੀ। ਪਰ ਮੇਰੀ ਖੁਸ਼ੀ ਤਦੋਂ ਹੋਵੇਗੀ ਜਦ ਬੇਦੋਸ਼ੀਆਂ ਦੀ ਭੀ ਰਿਹਾਈ ਹੋਵੇਗੀ। ਸਾਏਬਾਨ ਲਗੇ ਤਲੇ ਦੀਵਾਨ ਲਗਾ, ਕੀਰਤਨ ਗੁਰਬਾਣੀ ਦਾ ਹੋਇਆ ਤੇ ਅਮਰੀਕ ਸਿੰਘ ਮਾਸਟਰ ਤੇ ਤਰਨ ਸਿੰਘ ਆਦਿ ਕਵੀ ਭੀ ਦਿਵਾਨ ਦੇ ਭੋਗ ਬਾਦ ਬੋਲੇ। ਇਸ ਭਾਵ 'ਚ :–

ਪੰਦਰਾਂ ਵੈਸਾਖ ਆਉਖੇ ਪੰਧ ਨੇ ਨਬੇੜ ਧਰੇ
ਤੇਈ ਸੌਵੇਂ ਅਠਮਾਹੇ, ਤੇਈ ਦਿਨ ਦੁਖ ਭਰੇ।

ਰਹਿੰਦੇ ਹਨ ਤਪਿਆਂ ਦਾ ਤਾਂਹੀਉਂ ਰੋਮ ਰੋਮ ਠਰੇ,
ਬੇਦੋਸ਼ੇ ਫਸਿਆਂ ਦੀ ਰਾਮ ਜੇ ਰਿਹਾਈ ਕਰੇ।

ਸਤਿਗੁਰੂ ਜੀ ਭੀ ਸੰਗਤ ਨੂੰ ਸੁਣਾ ਕਿਹਾ, ਜਿਵੇਂ ਸਾਧ ਸੰਗਤ ਨੇ ਜਤਨ ਕਰ ਤੇ ਬਖਸ਼ਸ਼ ਮੰਗ ਵਿਰੋਧੀਆਂ ਦੇ ਅਸਲ ਨਿਸ਼ਾਨੇ ਨੂੰ ਬਿਰਥਾ ਕੀਤਾ ਹੈ, ਕਾਕੇ ਬੀਰ ਸਿੰਘ ਨੂੰ ਬਰੀ ਕਰਾਇਆ ਹੈ, ਤਿਵੇਂ ਰਹਿੰਦੇ ਬੇਦੋਸ਼ਿਆਂ ਦੀ ਖਲਾਸੀ ਤੋਂ ਲਈ ਭੀ ਅਰਦਾਸੇ ਕਰੋ। ਮੇਰੀ ਖੁਸ਼ੀ ਭੀ ਤਦੋਂ ਹੀ ਹੋਵੇਗੀ ਜਦੋਂ ਬੇਦੋਸ਼ੀਆਂ ਦੀ ਰਿਹਾਈ ਹੋਵੇਗੀ।

## ਬਾਬਾ ਜੀ ਦਾ ਹਾਲ

ਜੀਵਨ ਨਗਰ ੧੭ ਵੈਸਾਖ ਸਾਧ ਸੰਗਤ ਏਤਨੀ ਆਈ ਕਿ ਮੇਲਾ ਹੀ ਬਣ ਭਰ ਗਿਆ। ਦੀਵਾਨ ਲਗੇ। ਸਤਿਗੁਰੂ ਜੀ ਸ਼ਰਦਾਈ ਤੇ ਕੜਾਹ ਪ੍ਰਸ਼ਾਦ ਖੁਲ੍ਹਾ, ਰਜਵਾਂ ਸਭ ਨੂੰ ਦਾਲੇ ਪ੍ਰਸ਼ਾਦੇ ਤੋਂ ਵਾਧੂ ਛਕਾਇਆ। ਬਾਬਾ ਬੀਰ ਸਿੰਘ ਜੀ ਦਾ ਸਰੀਰ ਬਹੁਤ ਲਿਸਾ ਹੋਇਆ ਹੋਇਆ ਸੀ। ਦਸਦੇ ਕਿ ਜੇਲ੍ਹ ਵਿੱਚ ਬਹੁਤ ਔਖ ਹੁੰਦੇ ਹਨ ਤੇ ਦਸਿਉ ਨੇ ੨ ਵੈਸਾਖ ਰਾਤ ਹੈਜਾ ਹੋ ਗਿਆ ਸੀ। ਰੀਂਢਾ ਫੇਹਣ ਦੀ ਤਾਕਤ ਨਹੀ ਰਹੀ ਸੀ ਕਿ ਜਲ ਕੱਢ ਛਕਦਾ। ਕੋਲ ਅੰਮ੍ਰਿਤਧਾਰਾ ਸੀ ਸੋ ਛਕਿਆ ਕੁਝ ਅਰਾਮ ਹੋਇਆ। ਫਿਰ ਡਾਕਟਰ ਨੇ ਨੀਂਦਰ ਔਣ ਦਾ ਟੀਕਾ ਲਾਇਆ। ਸਤਿਗੁਰੂ ਜੀ ਤੋਂ ਛੁਟੀ ਲੈ ਕੰਧਾਰਾ ਸਿੰਘ ਤੋਂ ਭਜਨ ਦਿਵਾਂਦੇ ਰਹੇ ਹਾਂ ਅੰਦਰ। ਇੱਕ ਨਿਹੰਗ ਭਜਨ ਲੈ ਸ਼ਰਧਾ ਧਾਰ ਬਰੀ ਹੋਇਆ ਸੀ। ਕਈਆਂ ਬਾਬਾ ਜੀ ਨੂੰ ਔਣ ਸਮੇਂ ਇਹ ਭੀ ਕਿਹਾ ਸੀ ਆਪ ਦੇ ਸਬਬੋਂ ਸਾਨੂੰ ਸਤਿਗੁਰੂ ਜੀ ਦੇ ਦਰਸ਼ਨ ਭੀ ਹੋ ਜਾਂਦੇ ਸੀ ਤੇ ਪਦਾਰਥ ਭੀ ਚੰਗੇ ਕਈ ਵਾਰ ਛਕਣ ਨੂੰ ਮਿਲਦੇ ਸੀ। ਹਛਾ ਹੁਣ ਜੋ ਸਾਡੇ ਭਾਗ ! ਰਾਜੇ ਜਨਕ ਵਾਂਗੂੰ ਨਰਕੀ ਏਨਾਂ ਚਿਰ ਠੰਡੀ ਕੀਤੀ ਰੱਖੀ ਹੈ।

ਨਾਲੀ ਏਨ੍ਹੀ ਦਿਨੀ ਵਗਦੀ ਹੀ ਰਹਿੰਦੀ ਜਾਣ ਸਤਿਗੁਰੂ ਜੀ ਨਾਲੀ ਤੋਂ ਆਡ ਪੱਕੀ ਬਣਾ ਅੰਮ੍ਰਿਤਸਰ ਦੀ ਜੂਹ ਚੋਂ ਆਪਣੀ ਰਖ ਵਾਲੀ ਜਮੀਨ ਲਈ ਪਾਣੀ ਲਿਔਣ ਦਾ ਪ੍ਰਬੰਧ ਕਰਨ ਲਈ ਸਾਹਿਬ ਸਿੰਘ ਮਿਸਤ੍ਰੀ ਨਕੌੜੇ ਵਾਲੇ ਦੀ ਡਿਊਟੀ ਲਾਈ ਹੋਈ ਸੀ ਤੇ ਆਪ ਭੀ ਕਾਰ ਤੇ ਸਵੇਰੇ ਜਾਂ ਧੁਪ ਢਲੀ ਵੇਲੇ ਜਾ ਦੇਖਦੇ ਸੀ ਕੰਮ ਹੁੰਦਾ।

## ਮਸਤਾਨ ਗੜ੍ਹ ਆਬਾਦੀ ਦੇ ਜਤਨ

ਇਸ ਰਖਵਾਲੀ ਜਮੀਨ ਵਿੱਚ ਪਹਿਲੋਂ ਅਮਰਾ ਸਰ ਦੀ ਹਦ ਨਾਲ ਖੂਹ ਲਾ ਖੇਲ ਪੱਕੀ ਦੂਰੋਂ ਔਖ ਨਾਲ ਇੱਟਾਂ ਲਿਆ ਜੰਗਲੀ ਜਾਨਵਰਾਂ ਤੇ ਰਾਹੀਆਂ ਤੇ ਛੇੜੂਆਂ ਦੇ ਸੌਖ

ਲਈ ਸਤਿਗੁਰੂ ਜੀ ਕੁਝ ਆਬਾਦੀ ਥੋੜੀ ਜੇਹੀ ਖੂਹ ਨੇੜੇ ਕੀਤੀ ਸੀ। ਫੇਰੇ ਉਸ ਤੋਂ ਪਹਾੜ ਟਿਊਬਵੈਲ ਲਾਨਾ ਆਰੰਭਿਆ ਤੇ ਬਹੁਤ ਜਤਨ ਕੀਤਾ, ਝਾੜੀਆਂ ਪੁਟਾਈਆਂ ਪਰ ਅਬਾਦੀ ਨਾ ਵਧ ਸਕੀ। ਕਿਉਂਕਿ ਸਿੱਖ ਮਸਾਂ ਅਬਾਦ ਜਮੀਨ ਹੀ ਸਾਂਭਦੇ ਬੀਜਦੇ ਸੀ। ਸਤਿਗੁਰੂ ਜੀ ਦੂਜੇ ਥਾਂ ਉਸ ਤੋਂ ਪਹਾੜ ਜੰਗਲ ਵਿੱਚ ਟਿਊਬਵੈਲ ਅਰੰਭੇ ਤੇ ਤੰਬੂ ਲਾ, ਲੰਗਰ ਲਾ, ਰਾਤ ਭੀ ਰਹਿੰਦੇ ਤੇ ਆਸਾ ਦੀ ਵਾਰ ਭੀ ਲਾਂਦੇ ਤੇ ਦੁਆਲੇ ਦੇ ਨਗਰਾਂ ਦੇ ਸਾਧੂ ਸੰਗਤ ਬਹੁਤ ਰੌਣਕ ਰਖਦੇ। ਪਰ ਮਸਾਂ ਕੁਝ ਹੀ ਖੇਤ ਸੌਰੇ ਸੀ। ਸਤਿਗੁਰੂ  ਜੀ ਇਸ ਨੂੰ ਰੱਖ ਜਾਂ 'ਮਸਤਾਨ ਗੜ੍ਹ' ਹੀ ਕਹਿੰਦੇ ਸੀ। ਰੱਖ ਇਸ ਕਰਕੇ ਕਿ ਗਊਆਂ ਮੱਝਾਂ ਜੀਵਨ ਨਗਰੋਂ ਆ ਚਰਦੀਆਂ ਸੀ। 'ਮਸਤਾਨ ਗੜ੍ਹ' ਇਸ ਕਰਕੇ ਨਾਮ ਇਸ ਇਲਾਕੇ ਦਾ ਪਿਆ ਸੀ ਸੇਠ ਪ੍ਰਤਾਪ ਸਿੰਘ ਜੀ ਮਸਤਾਨੇ ਜੋ ਪਿਛੋਂ ਬੈਕਿਆਂ ਚੀਮਿਆਂ (ਜਿਲਾ ਗੁਜਰਾਂ ਵਾਲਾ) ਦੇ ਸੀ, ਤੇ ਹੁਣ ਰਹਿੰਦੇ ਸਿਆਮ ਸੀ। ਉਹਨਾਂ ਕੁਝ ਹੀ ਜਮੀਨ ਮੁਰਬਿਆਂ ਵਿੱਚ ਲਈ ਸੀ, ਪਰ ਫਿਰ ਰਕਮ ਵਾਪਸ ਲੈ ਜਾਣ ਸਮੇਂ ਜਦ ਪਹਿਲਾਂ ਖੂਹ ਜੰਗਲੀ ਜਾਨਵਰਾਂ ਲਈ ਲਾਣਾਂ ਆਰੰਭਿਆ ਸੀ ਤਾਂ ਮਸਤਾਨਾ ਜੀ ਅਰਜ ਕੀਤੀ ਸੀ ਇਸ ਖੂਹ ਅਤੇ ਖੇਲ ਤੇ ਮਾਇਆ ਮੇਰੇ ਵੱਲੋਂ ਹੀਲਗੇ। ਉਸ ਵੱਲੋਂ ਪਦਾਰਥ ਲਗੇ ਕਰ ਸਿੱਖ ਸਤਿਗੁਰੂ ਜੀ ਦਾ ਨਾਮ ਨ ਹਰ ਵੇਲੇ ਲੈਣ ਕਰ ਉਸ ਖੂਹ ਤੇ ਟਿਊਬਵੈਲ ਨੂੰ ਮਸਤਾਨ ਗੜ੍ਹ ਹੀ ਆਖਣ ਲਗ ਪਈ। ਕਿਉਂਕਿ ਟਿਊਬਵੈਲ ਤੇ ਆਮ ਚਿਰ ਸਤਿਗੁਰੂ ਜੀ ਰੌਣਕ ਰੱਖੀ ਸੀ ਤੇ ਰੱਖ ਵਿੱਚ ਔਣ ਜਾਣ ਲਈ ਸਿੱਖਾਂ ਨੂੰ ਆਮ ਪਤਾ ਪੁਛਣਾ ਦੱਸਣਾਂ ਪੈਂਦਾ ਸੀ। ਸਤਿਗੁਰੂ ਜੀ ਭੀ 'ਮਸਤਾਨ ਗੜ੍ਹ' ਹੀ ਨਾਮ ਪ੍ਰਵਾਨ ਕੀਤਾ ਸੀ ਕਿਉਂਕਿ ਮਸਤਾਨਾਂ ਪ੍ਰਤਾਪ ਸਿੰਘ ਜੀ ਭੀ ਜਦ ਜੀਵਨ ਨਗਰ ਔਂਦੇ ਤਾਂ ਸਤਿਗੁਰੂ ਜੀ ਦੇ ਸਾਥ ਮਿਲ ਸ਼ਬਦ ਪੜਦੇ ਮਸਤ ਹੋਇ ਰਹਿੰਦੇ ਸੀ ਤੇ ਸਿੱਖ ਤਿਨ੍ਹਾਂ ਨੂੰ ਮਸਤਾਨਾਂ ਜੀ ਹੀ ਕਰਕੇ ਬੁਲਾਉਂਦੇ ਸੀ।

ਸਤਿਗੁਰੂ ਜੀ ੨੦੧੯ ਗਰਮੀ ਦੇ ਦਿਨਾਂ ਚ ਵੈਸਾਖ ਤੋ ਲੈ ਨਾਲੀ ਚੋਂ ਆਡ ਪਕੀ ਲਿਆ ਇਸ ਰਖ ਮਸਤਾਨ ਗੜ੍ਹ ਵਾਲੀ ਨੂੰ ਅਬਾਦ ਕਰਨਾਂ ਚਾਹੁੰਦੇ ਸੀ। ਪਰ ਹੜ੍ਹ ਆਡ ਢਾਹ ਦੇਂਦਾ ਸੀ ਤੇ ਫਸਲ ਡੋਬ ਦੇਂਦਾ ਰਿਹਾ। ਹੁਣ ੨੦੨੫ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਸੋ ਸਭ ਰਖ ਮਸਤਾਨਗੜ੍ਹ ਵਾਲੀ ਅਬਾਦ ਕਰਾ ਦੋ ਟਿਊਬਵੈਲ, ਇੱਕ ਅਗਲੇ ਉਸੇ ਟਿਊਬਵੇਲ ਵਾਲੇ ਥਾਂ ਦੂਜਾ ਉਥੋਂ ਲੈਂਹਦੇ ਰੁਖ ਲਾ ਮਕਾਨ ਕਾ ਨਾਮ ਉਹੋ 'ਮਸਤਾਨ ਗੜ੍ਹ' ਹੀ ਰੱਖ ਆਬਾਦ ਕੀਤਾ। ਪਹਿਲੋਂ ਸਲਾਹ ਸੀ ਭਾਦਰੋਂ ਵਾਲਾ ਮੇਲਾ ਭੀ ਏਥੇ ਕਰੀਏ ਪਰ ਹੜ ਦੇ ਜੋਰ ਨਾਲੀ ਦੇ ਬੰਦ ਟੁਟ ਨਕੌੜੇ ਦੀ ਜੂਹੇ ਆ ਤੰਗ ਕੀਤਾ ਸੀ ਤੇ ਮੇਲਾ ਭੈਣੀ ਸਾਹਿਬ ਹੀ ਹੋਇਆਂ ਸੀ। ਹਾੜੀ ਬੜੇ ਜੋਰ ਜਤਨ ਨਾਲ ਕਰਾ ਟਰੈਕਟਰ ਆਪਣੇ ਤੇ ਸਿੱਖਾਂ ਦੇ ਲਾ ਬਿਜਾਈ ਸੀ। ਸੋ ਨਾਮ ਮਸਤਾਨਗੜ੍ਹ ਸਭ ਨਗਰਾਂ ਵਿੱਚ ਪ੍ਰਸਿੱਧ ਕੀਤਾ ਨੇ ਜੋ ਮਸਤਾਨੇ ਸਰਨਾਵੀਏ ਦਾ ਨਾਮ ਦਾ ਸਤਿਗੁਰੂ ਪਰਤਾਪ ਸਿੰਘ ਜੀ ਰਖ ਇਸ ਰਖ ਨੂੰ ਅਬਾਦ ਕਰਨ ਲਈ ਉਤਮ ਕੀਤਾ ਸੀ। ਉਨ੍ਹਾਂ ਮਸਤਾਨਾ ਜੀ ਦੀ ਸੰਤਾਨ ਸਿਆਮ ਵੱਲ ਹੀ ਹੈ ਹੁਣ।

ਸੇਵਕ ਕਉ ਗੁਰ ਸਦਾ ਦਇਆਲ। (ਗਉੜੀ ਸੁਖਮਨੀ)
ਹੋਰਥੇ ਸਦਾ ਆਪਣੇ ਨਾਲ।
ਨਾਮ ਮਸਤਾਨਾਂ ਜੀ ਦਾ ਰੱਖ।
ਕਰੀ ਅਬਾਦ ਆਪਨੇ ਰੱਖ।
ਨਾਮ ਮਸਤਾਨ ਗੜ੍ਹ ਕਰ ਪ੍ਰਸਿਧ।
ਕਾਰਜ ਕੀਤੇ ਸਗਲੇ ਸਿਧ।
ਸੇਵਕ ਦੀ ਭੀ ਰੱਖੀ ਯਾਦ।
ਰਖੀ ਰੱਖ ਕਰੀ ਆਬਾਦ।
ਵਿਦਿਆ ਸੇਵਾ ਕਾਰਨੇ ਤਰਨ ਸਿੰਘ ਕਰ ਯਾਦ।
ਲਿਖਿਆ ਜਿਵੇਂ ਗੁਰਾਂ ਰੱਖ ਨਵੀ ਕੀਤੀ ਅਬਾਦ।

## *ਉਪਕਾਰੀ ਸੁਭਾਉ*

ਸਤਿਗੁਰੂ ਜੀ ਜੀਵਨ ਨਗਰੋਂ ਕਾਰ ਤੇ ਮੈਨੂੰ ਤੇ ਮਾਸਟਰ ਅਮ੍ਰੀਕ ਸਿੰਘ ਨੂੰ ਭੀ ਨਾਲ ਲੈ ਨਾਲੀ ਤੇ ਆਡ ਬਣਦੀ ਪੱਕੀ ਦੇਖਣ ਗਏ। ਢਲੇ ਦਿਨ। ਵਾਪਸ ਮੁੜਨ ਵੇਲੇ ਅਮਰੀਕ ਸਿੰਘ ਅਮਰਾਸਰ ਜਾਣ ਲਈ ਛੁਟੀ ਮੰਗੀ। ਕਿਉਂਕਿ ਇਹ ਨਿਤ ਸਵੇਰੇ ਔਂਦਾ ਵਿਦਿਆਲੇ ਵਿੱਚ ਤੇ ਰਾਤ ਰੋਜ ਚਲਾ ਜਾਂਦਾ ਸੀ। ਸਤਿਗੁਰੂ ਜੀ ਅਮਰੀਕ ਸਿੰਘ ਨੂੰ ਕਿਹਾ, ਤੂੰ ਜਰਾ ਠਹਿਰ ਤੇਰੇ ਨਾਲ ਮੈਂ ਇੱਕ ਗੱਲ ਕਰਨੀ ਹੈ। ਸਤਿਗੁਰੂ ਜੀ ਮੈਨੂੰ ਅਮਰੀਕ ਸਿੰਘ ਨੂੰ ਛਾਵੇਂ ਬਹਾ ਕਿਹਾ ਸੁਣਿਆ ਹੈ ਗੰਗਾ ਨਗਰ ਵੱਲ ਜਮੀਨ ਸਸਤੀ ਮਿਲਦੀ ਹੈ ਤੇ ਨਹਿਰ ਨਵੀ ਜਾ ਰਹੀ ਹੈ। ਮੇਰੀ ਸਲਾਹ ਹੈ ਜਮੀਨ ਖ੍ਰੀਦ ਕੇ ਸਿੱਖਾਂ ਨੂੰ ਦੇਈਏ। ਕਈਆਂ ਨੂੰ ਅਗੇ ਵਾਂਗੂੰ ਮੁਫਤੀ ਭੀ ਦੇਈਏ। ਤੂੰ ਅਮਰੀਕ ਸਿੰਘ ਉਧਰ ਸਰਵੇ ਦਾ ਕੰਮ ਕੁਝ ਚਿਰ ਕਰਦਾ ਰਿਹਾ ਹੈਂ ਤੇ ਉਸ ਇਲਾਕੇ ਦਾ ਭੇਤੀ ਹੈਂ, ਜਾ ਕੇ ਪਤਾ ਲਿਆ। ਮੈਂ ਤੇ ਅਮ੍ਰੀਕ ਸਿੰਘ ਹਸ ਕੇ ਅਸਚਰਜ ਹੋ ਕੇ ਕਿਹਾ, ਸਚੇਪਾਤਸ਼ਾਹੋ ਅਗੇ ਆਖਦੇ ਹੋ, ਸਿੱਖਾਂ ਨਾਲ ਜਮੀਨ ਦਾ ਵਾਹ ਪਾ ਕੇ ਪਹਿਲਾਂ ਵਰਗਾ ਸੁਆਦ ਨਹੀ ਰਿਹਾ, ਔਖੇ ਹੋਏ ਹਾਂ ਤੇ ਸਿੱਖ ਭੀ ਆਪ ਤੋਂ ਖਾ, ਲੈ, ਕੇ ਔਖਿਆਂ ਕਰਨ ਵੱਲ ਲੱਗੇ ਹੋਏ ਅਸੀ ਦੇਖਦੇ ਹਾਂ। ਹੱਛਾ ਰਜਾ ਦੇ ਮਾਲਕ ਹੋ ਜੋ ਆਪ ਅਜੇ ਭੀ ਆਖਦੇ ਹੋ ਹੋਰ ਖ੍ਰੀਦ ਕੇ ਸਿੱਖਾਂ ਨੂੰ ਦੇਈਏ । ਸਤਿਗੁਰੂ ਜੀ ਉੱਤਰ ਦਿੱਤਾ "ਜੇ ਪੁੱਤਰ ਪਿਤਾ ਨੂੰ ਉਲਾਂਭੇ ਦਿਵਾਣ ਤਾਂ ਪਿਤਾ ਉਹਨਾਂ ਦੇ ਭਲੇ ਦੀ ਨੀਅਤ ਤੇ ਨਹੀ ਤਿਆਗ ਦੇਂਦਾ। ਜੇ ਜੀਅ ਆਪਣੀ ਮਤ ਵਰਤਣੋਂ ਨਹੀ ਮੁੜਦੇ ਤਾਂ ਮਹਾ ਪੁਰਖ ਆਪਣਾ ਧਰਮੀ ਉਪਕਾਰੀ ਸੁਭਾ ਭੀ ਕਦੀ ਕਰਨੋਂ ਨਹੀ ਮੁੜਦੇ। ਜਿਵੇਂ ਬੁਧੀਵਾਨਾਂ ਕਿਹਾ ਹੈ, "ਭਲਾ ਕਰਤ ਜੇ ਹੋਵੈ ਹਾਨ। ਤਉ ਨ ਛੋੜੀਏ ਭਲੇ ਕੀ ਬਾਨ।" ਮੈਂ ਆਪਣਾ ਧਰਮ ਕਰਨਾਂ ਹੈ। ਮੈਨੂੰ ਜਦ ਕੋਈ ਕਹਿੰਦਾ ਹੈ, ਤੇਰੀ ਨਿੰਦਿਆ

ਹੁੰਦੀ ਹੈ। ਸਿੱਖਾਂ ਦੇ ਕੋਲ ਲਿਆ ਇਕੱਠੇ ਕਰ ਬਹਾਲ ਕਰ ਤਾਂ ਮੈਂ ਉੱਤਰ ਦੇਂਦਾ ਹਾਂ, ਮੇਰਾ ਨਿੰਦਾ, ਨਾਲ ਕੁਝ ਨਹੀ ਘਟਦਾ ਮੇਰੀ ਕੌਮ ਦਾ ਏਤਨਾ ਧਨ ਜਸ ਜੋ ਇਸ ਜਮੀਨ ਖਰੀਦਨ ਪਾਰੋਂ ਬਚ ਗਿਆ ਹੈ ਜੇ ਉਧਰੇ ਰੁੜ ਜਾਣਾ ਸੀ ਉਹ ਵਿਚਾਰ ਮੈਨੂੰ ਕੋਈ ਆਪਣੇ ਔਖ ਨਿੰਦਾ ਦੀ ਵਿਚਾਰ ਨਹੀ ਰਹਿੰਦੀ। ਇਸ ਲਈ ਮੈਂ ਹੋਰ ਭੀ ਆਪਣਾ ਉਦਮ ਕਰਨੋਂ ਰੁਕਣਾ ਨਹੀਂ ਹੈ।

## *ਹੁਸ਼ਿਆਰਾ ਸਿੰਘ ਦੀ ਹੁਸ਼ਿਆਰੀ*

੧੮ ਵੈਸਾਖ, ੨੦੧੬, ੩੦ ਅਪ੍ਰੈਲ, ੧੯੫੯ ਸਰਸੇ ਦੇ ਮਜਿਸਟ੍ਰੇਟ ਹੁਸ਼ਿਆਰ ਸਿੰਘ ਨੇ ਸਰਦਾਰ ਰਬੇਲ ਸਿੰਘ, ਅਵਤਾਰ ਸਿੰਘ, ਜੋਗਿੰਦਰ ਸਿੰਘ ਤੇ ਭੰਗਵਾਨ ਸਿੰਘ, ਉਜਾਗਰ ਸਿੰਘ, ਕਰਨੈਲ ਸਿੰਘ, ਗੁਰਬਚਨ ਸਿੰਘ ਹਾਰਨੀ ਵਾਲਿਆਂ ਨੂੰ ਤਿੰਨ-ਤਿੰਨ ਮਹੀਨੇ ਦੀ ਸਜਾ ਜਮਾਨਤਾ ਦੇ ਕੇਸ ਵਿੱਚ ਹੀ ਕਰ ਦਿੱਤੀ। ਜਮਾਨਤਾਂ ਸਰੂਪੇ ਗਵਾਹ ਦੀ ਅਰਜੀ ਬਾਬਤ ਦੀਆਂ ਸੀ। ਸੋ ਸਰੂਪਾ ਤੇ ਬਾਬਾ ਜੀ ਦੇ ਬਰੀ ਹੋਣ ਕਰ ਝੂਠਾ ਸਾਬਤ ਹੋਇਆ ਸੀ ਤੇ ਕੇਸ ਭੀ ਮੁਕ ਚੁਕਾ ਸੀ। ਸਿਰਫ ਮਜਿਸਟਰੇਟ ਕਿੜ ਕੱਢੀ ਜੋ ਗਲਤ ਕਬਜਾ ਕਰਨ ਤੋਂ ੪੦ ਰੁਪਏ ਚੰਡੀਗੜ੍ਹੋਂ ਜੁਰਮਾਨਾ ਹੋਇਆ ਸਾ ਸੂ। ਉਹ ਹਿਸਾਰੋਂ ਬਰੀ ਹੋਣ ਦੀ ਅਪੀਲ ਕਰਾ ਸਭ ਨਿਕਲੇ। ਦੋ ਰਾਤਾਂ ਐਵੇਂ ਹੀ ਅੰਦਰ ਜੇਲ ਵਿੱਚ ਡੱਕੇ, "ਜਿਸ ਹਥ ਜੋਰ ਕਰਿ ਵੇਖੈ ਸੋਇ" ਦੇ ਗੁਰਵਾਕ ਅਨੁਸਾਰ।

## *ਛੋਟੇ ਬਾਬਾ ਜੀ ਵੱਲੋਂ ਧੰਨਵਾਦ*

ਬਾਬਾ ਬੀਰ ਸਿੰਘ ਜੀ ਸਿੱਖਾਂ ਦੇ ਸਭ ਨਗਰਾਂ ਵਿੱਚ ਜਾਂਦੇ ਤੇ ਸੰਗਤ ਦਾ ਧੰਨਵਾਦ ਕਰਦੇ ਤੇ ਕਹਿੰਦੇ ਜੋ ਮੈਨੂੰ ਉਮੀਦ ਵੀ ਨਾ ਸੀ ਸਭ ਸੰਗਤ ਨੇ ਵਰਨੀਆਂ, ਭਰੌਤੀਆਂ, ਭਜਨ ਬਾਣੀਆਂ ਕਰ ਬਖਸ਼ਸ਼ ਮੰਗ ਗੁਰਸਿਖੀ ਦੇ ਨਾ ਤੇ ਕਰ ਵਿਖਾ ਦਿੱਤਾ ਹੈ। ਵੇਖੋ ਸੰਤ ਹਰਨਾਮ ਸਿੰਘ ਜੀ ਮਠਾੜੂ ਖਾਲਸਾ ਕਾਦੀਆਂ ਵਾਲਿਆਂ ਜਿਸ ਦਿਨ ਤੋਂ ਮੈਂ ਅੰਦਰ ਆਇਆ, ਪੰਦਰੀ ਦਿਨੀ ਪਾਠ ਕਰਾ ਗੁਰਬਾਣੀ ਦਾ ਭੋਗ ਪਵਾਂਦੇ ਰਹੇ ਤੇ ਆਪ ਐਨ ਜਲ ਤਿਆਗ ਦਿੱਤਾ ਤੇ ਪ੍ਰਾਣ ਵੀ ਤਿਆਗ ਦਿੱਤੇ। ਮਾਤਾ ਬੰਤ ਕੌਰ, ਸੰਤ ਗੁਲਾਬ ਸਿੰਘ ਜੀ ਮਸਤ ਵਰਨਾ ਵਾਲਿਆਂ ਦੇ ਘਰੋਂ ਨੇ ਰੱਜ ਰੋਟੀ ਨਹੀ ਖਾਧੀ ਤੇ ਇੰਨੇ ਮਹੀਨੇ ਅੱਖਾਂ ਤੋਂ ਅੱਥਰੂ ਨਹੀਂ ਸੁਕੇ। ਇਸ ਤਰ੍ਹਾਂ ਹੋਰ ਵੀ ਕਈ ਸਿੱਖਾਂ ਸਾਰੀ ਸਾਰੀ ਰਾਤ ਕਈ ਜਾਗੇ ਕੀਤੇ ਹਨ ਤੇ ਅੰਤ ਜੋ ਵਿਰੋਧੀਆਂ ਦਾ ਜਤਨ ਸੀ ਨਿਹਫਲ ਕਰ ਦਿੱਤਾ ਹੈ। ਜਿਵੇਂ ਅਗੇ ਉਦਮ ਕਰਨ ਨਾਲ ਨਾ ਹੋਣ ਵਾਲਾ ਕੰਮ ਕਰ ਦਿਖਾਇਆ ਹੈ ਸਾਧ ਸੰਗਤ ਤਿਵੇਂ ਹੁਣ ਬੇਦੋਸ਼ਿਆਂ ਦੇ ਫਸਣ ਤੇ ਇਨੀ ਭਾਰੀ ਸਜ਼ਾ

Namdhari Elibrary NamdhariElibrary@gmail.com

ਚੋਂ ਨਵਿਰਤੀ ਲਈ ਵੀ ਬਿਰਤੀ ਜੋੜ ਹੱਥ ਜੋੜ ਭਜਨ ਬਾਣੀ ਦੀ ਕਮਾਈ ਕਰ ਸਭ ਮਾਈ ਭਾਈ ਉਨ੍ਹਾਂ ਬੇਦੋਸ਼ਿਆਂ ਜੋਗ ਬਖਸ਼ਸ਼ ਮੰਗੋ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਹੋਰ ਤੇ ਸਾਡੀ ਵਾਹ ਨਹੀ, ਵੇਖੋ ਗਵਾਹੀ ਤੇ ਖਤਮ ਹੋ ਗਈ ਹੈ ਸਰੂਪਾ ਝੂਠਾ ਸਾਬਤ ਹੋਇਆ ਹੈ ਮੈਨੂੰ ਮੌਕੇ ਤੇ ਗਿਆਂ ਨੂੰ ਵੇਖਣ ਵਾਲਾ। ਤੇ ਮਜਿਸਟ੍ਰੇਟ ਜਮਾਨਤਾਂ ਵਿੱਚ ਹੀ ਸਜਾ ਦੇ ਸਿੱਖਾਂ ਨੂੰ ਜੇਲੇ ਕੀਤਾ ਹੈ।

## *ਜ਼ਮਾਨਤੀ ਬਰੀ*

੧੮ ਵਿਸਾਖ ੩੦ ਅਪ੍ਰੈਲ, ੧੯੫੯ ਦੇ ਦਿਨ ਬਾਅਦ ਸਭ ਸਿੱਖ ਜਮਾਨਤਾਂ ਦੇ ਕੇਸਾਂ ਵਿੱਚ ਜੋ ਅੜੇ ਸੀ ਬਰੀ ਹੋਣੇ ਸ਼ੁਰੂ ਹੋ ਗਏ। ਸਿਰਫ ਇੱਕ ਕੇਸ ਸਕਿੰਨਰੀ ਵਾਲਾ ਜੋ ਪੰਡੋਰੀ ਦੇ ਦਰਸ਼ਨ ਸਿੰਘ ਤੇ ਨਕੌੜੇ ਦੇ ਦੁਸੌਧਾ ਸਿੰਘ 'ਫੱਟਾ ਅੱਗੇ ਲਾ ਫਸਲ ਡੋਬ ਦਿੱਤਾ ਏ' ਝੂਠਾ ਸਿੱਖਾਂ ਤੇ ਕੀਤਾ ਸੀ ਸੋ ਹੀ ਰਹਿ ਗਿਆ। ਫਸਲ ਤੇ ਹੜ ਚੜ੍ਹ ਹੀ ਡੋਬ ਗਿਆ ਸੀ ਸਿਰਫ ਸਿੱਖਾਂ ਤੇ ਹਾਕਮ ਇੰਨੇ ਵਿਰੋਧੀਆਂ ਦੇ ਆਸਰੇ ਐਵੇਂ ਦੇ ਮੁਕੱਦਮੇਂ ਬਣਾ ਖਰਾਬ ਕਰਦੇ ਸੀ।

## *ਮਹਿਕਮਾ ਮਾਲ ਦੀ ਲੁੱਟ*

ਇਨ੍ਹੀ ਦਿਨੀ ਕਿੱਲੇ ਬੰਦੀ ਤੇ ਇਸ ਤੇ ਮਾਲਕ ਜਮੀਨ ਦਾ ਕੰਮ ਇਸੇ ਇਲਾਕੇ ਵਿੱਚ ਹੁੰਦਾ ਸੀ ਤੇ ਸਰਕਾਰ ਪ੭ ਸੰਨ ਦੇ ਕਾਗਤ ਬੰਜਰ ਦੇ ਦੇਖ ਹਰੀਜਨਾਂ ਮਜ਼ਬੀਆਂ ਨੂੰ ਜਮੀਨਾਂ ੫-੭ ਘੁਮਾਂ ਪ੍ਰਤੀ ਘਰ ਅਲਾਟ ਕਰਦੀ ਸੀ। ਮਾੜਿਆਂ ਭਾੜੇ ਭਰ ਸ਼ਹਿਰੀ ਦਰਖਾਸਤਾਂ ਜਮੀਨ ਮਿਲਣ ਵਾਸਤੇ ਦਿੱਤੀਆਂ ਤੇ ਜੱਟਾਂ ਨੇ ਰੋਕ ਦੇ ਮੁਕੱਦਮੇਂ ਕਰ ਤੁੜਾ ਲਈਆਂ। ਅਰਜੀ ਨਵੀਸਾਂ, ਪਟਵਾਰੀਆਂ ਤੇ ਤਸੀਲਦਾਰਾਂ ਬੜਾ ਜਿਮੀਦਾਰਾਂ ਤੇ ਹਰੀਜਨਾਂ ਤੋਂ ਲੁਟ ਖਾਧਾ।ਆਬਾਦ ਹੋਈਆਂ ਅਲਾਟ ਕਰ ਦਿੰਦੇ ਤੇ ਫੇਰ ਜਾ ਵੌਂਹਦੇ ਤੇ ਅਜਾਦ ਵੀ ਕਰ ਦਿੰਦੇ। ਦੋਹਾਂ ਧਿਰਾਂ ਨੂੰ ਲੁਟਣ ਦੀ ਬਿਧ ਹਾਕਮਾਂ ਬਣਾਈ ਹੋਈ ਸੀ।

ਸੰਤ ਨਗਰ ਇੱਕ ਦਿਨ ਪੰਚਾਇਤ ਜੁੜੀ। ਸ਼ਕਾਇਤਾਂ ਆ ਸੁਣਾਈਆਂ ਸੀ ਵਿਰੋਧੀਆਂ ਦੇ ਵਾਧਿਆਂ ਦੀਆਂ ਅਸੀਲ ਸਿੱਖਾਂ ਤੇ ਜੋ ਕਹਿੰਦੇ ਸੀ ਅਪਾਰ ਸਿੰਘ ਵਡਾਲੇ ਜੌਹਲਾਂ ਦਾ ਜੋ ਕੁਝ ਜਮੀਨ ਦਰੋਗੇ ਦੁਮਣ ਸਿੰਘ ਦੀ ਮਦਦ ਪਾਰੋਂ ਪੰਨਵਾਂ ਦੇ ਸਿੰਘ ਦੀ ਧੋਖੇ ਨਾਲ ਮੱਲ ਬੈਠਾ ਸੀ, ਸੋ ਸੱਦਿਆ ਪੰਚਾਇਤ, ਦਰੋਗਾ ਦੁਮਣ ਸਿੰਘ ਵੀ ਜੀਵਨ ਨਗਰੋਂ ਆਇਆ ਆਪ। ਦਰਸ਼ਨ ਸਿੰਘ ਪੰਡੋਰੀ ਵਾਲਾ ਸਣੇ ਭਰਾਵਾਂ ਤੇ ਤੇਜਾ ਸਿੰਘ ਬੁੰਡਾਲੀਏ ਦੇ ਸਾਕ ਹੋਣ ਪਾਰੋਂ ਕੌਂਟਿਆਂ ਵਾਲੀਏ ਜੁੜ ਆਏ ਪੰਚਾਇਤ ਵਿੱਚ। ਕਰਮ ਸਿੰਘ ਮਿਸਤਰੀ ਸਰਪੰਚ ਤੇ ਹਰਨਾਮ ਸਿੰਘ ਜਥੇਦਾਰ ਤੇ ਆਸਾ ਸਿੰਘ ਆਦਿ ਮੈਂਬਰਾਂ ਪੰਚਾਇਤਾਂ ਕਿਹਾ ਤੁਸੀ ਵਾਧੇ ਕਿਉਂ ਕਰਦੇ

ਹੋ ਮਾੜੇ ਤੇ ਅਸੀਲ ਸਿੱਖਾਂ ਤੇ? ਉਹ ਸਭ ਵਿਰੋਧੀ ਤੇ ਸ਼ਰਾਬੀ ਭੂਤ ਪਏ ਤੇ ਗਲ ਪੈਣ ਨੂੰ ਆਏ ਗਾਲਾਂ ਕਢੀਆਂ, ਮੇਹਣੇ ਦਿੱਤੇ। ਹੋਰ ਸਿੱਖਾਂ ਵਿੱਚ ਪੈ ਮੈਂਬਰਾਂ ਨੂੰ ਮਾਰ ਤੋਂ ਬਚਾਇਆ ਤੇ ਵਿਰੋਧੀਆਂ ਨੂੰ ਸਣੇ ਦਰੋਗੇ ਪਰੇ ਚੋਂ ਪਰੇ ਕੀਤਾ ਪ੍ਰਤ ਤੇ ਪੰਚਾਂ ਦੀ ਗੁਆਚੀ, ਗਤ ਮੰਦੀ ਹੋਣੋਂ ਬੰਦਿਆਂ ਬਚਾਈ।

## *ਮੋਰਚੇ ਤੇ ਵੱਡੇ ਬਾਬਾ ਜੀ*

ਛੋਟੇ ਬਾਬਾ ਜੀ ਭੈਣੀ ਸਾਹਿਬ ਰਹਿੰਦੇ ਸੀ ਤੇ ਸਤਿਗੁਰੂ ਜੀ ਦੀ ਦੇਹ ਢਿਲੀ ਰਹਿੰਦੀ ਸੀ। ਜਿਸ ਕਰਕੇ ਵਡੇ ਬਾਬਾ ਜੀ ਨੂੰ ਹੀ ਸਭ ਸਿੱਖਾਂ ਦੀਆਂ ਅਰਜਾਂ ਸੁਨਣ ਦਾ ਹੁਕਮ ਸੀ। ਵੱਡੇ ਬਾਬਾ ਜੀ ੨੬ ਵੈਸਾਖ, ੨੦੧੬ ਕੁਝ ਸਿੱਖਾਂ ਅਵਤਾਰ ਸਿੰਘ ਝੱਬਰ, ਦਰੋਗੇ ਦੁਮਣ ਸਿੰਘ ਨੂੰ ਨਾਲ ਲੈ ਸੰਤ ਨਗਰ ਆਏ। ਦੋ ਤਰਫਾ ਤੋਂ ਸਾਰੇ ਸਿੱਖਾਂ ਨੂੰ ਸੱਦ ਕਿਹਾ, ਮੈਂ ਸੁਣਿਆ ਹੈ ਜੀਵਨ ਨਗਰੋਂ ਦਰੋਗਾ ਦੁਮਣ ਸਿੰਘ ਵੀ ਆਇਆ ਸੀ ਤੇ ਇਥੋਂ ਅਪਾਰ ਸਿੰਘ ਆਦਿ ਨੇ ਰਲ, ਪੰਚਾਂ ਤੇ ਸਤਿਗੁਰੂ ਜੀ ਤੇ ਸਰਕਾਰੋਂ ਬਣੀ ਪੰਚਾਇਤ ਦੇ ਮੈਂਬਰਾਂ ਨੂੰ ਖੜਪੰਚਾਂ ਤੇ ਜਿਹਨਾਂ ਤੇ ਸ਼ਕਾਇਤਾਂ ਸੀ, ਮਾੜੇ ਅਸੀਲਾਂ ਸਿੱਖਾਂ ਦੀਆਂ, ਉਨ੍ਹਾਂ ਨੇ ਦਬਾਇਆ ਹੈ ਤੇ ਆਉਂਦੇ ਤੇ ਮੇਹਣੇ ਗਾਲਾਂ ਤੋਂ ਵਧ ਗਲ ਪੈਣ ਤਕ ਨੂੰ ਤਿਆਰ ਸੀ, ਮਸਾਂ ਹੋਰ ਸਿੱਖਾਂ ਵਿੱਚ ਪੈ ਬਚਾ ਕੀਤਾ ਹੈ। ਮੈਂ ਇਸ ਲਈ ਆਇਆ ਹਾਂ ਕਿ ਅਗੋਂ ਐਸੀ ਗੱਲ ਨਾ ਹੋਵੇ ਤੇ ਪਿਛਲੇ ਵਾਧੇ ਕੀਤੇ ਦੀ ਗਲਤੀ ਮੰਨ ਅਗੋਂ ਤੁਰਨ ਵਸਣ ਦੀ ਜੁਗਤੀ ਬਣੇ। ਸਤਿਗੁਰੂ ਜੀ ਪਾਸ ਸਭ ਗੱਲ ਸਚੀ ਪੁਜ ਗਈ ਹੈ ਤੇ ਉਨ੍ਹਾਂ ਮੈਨੂੰ ਵਖਾਧ ਨੂੰ ਠੀਕ ਕਰਨ ਲਈ ਭੇਜਿਆ ਹੈ।

ਜੋ ਪੰਚ ਪਰ੍ਹੇ 'ਚ ਪਤ ਲੁਹਾ, ਮਸਾਂ ਮਾਰੋਂ ਬਚੇ ਸੀ, ਓਨ੍ਹਾਂ ਸੰਗਤ ਵਿੱਚ ਖੜੇ, ਹਥ ਜੋੜ ਕਹਿ ਦਿੱਤਾ, ਜੋ ਭੀ ਆਪ ਕਰੋਗੇ। ਸਾਨੂੰ ਮਨਜੂਰ ਹੋਵੇਗਾ। ਜੇ ਚਾਹੋ ਤਾਂ ਗਲ ਦਾ ਮੂਲ ਤੇ ਅਖੀਰ ਸੁਣਾਂਦੇ ਹਾਂ ਜੇ ਨਾ ਚਾਹੋ ਤਾਂ ਨਹੀ ਸੁਣਾਂਦੇ। ਬਾਬਾ ਜੀ ਅਪਾਰ ਸਿੰਘ, ਦਰਸ਼ਨ ਸਿੰਘ ਤੇ ਕੌਂਟਿਆ ਵਾਲਿਆਂ ਨੂੰ ਕਿਹਾ, ਸਤਿਗੁਰੂ ਜੀ ਦੀ ਮਤ ਹੈ ਦੋਹਾਂ ਪਾਸਿਆਂ ਦੀ ਗੱਲ ਸੁਣੀ ਬਿਨਾਂ ਕਿਸੇ ਸਹੀ ਨਤੀਜੇ ਨੂੰ ਨਹੀ ਜਾਣਿਆ ਜਾ ਸਕਦਾ। ਇਸ ਲਈ ਉਨ੍ਹਾਂ ਜੋ ਕਹਿਣਾ ਸੀ ਕਹਿ ਦਿੱਤਾ ਹੈ, ਤੁਸੀ ਆਪਣੀ ਗੱਲ ਦਸੋ। ਵਿਰੋਧੀ ਧੜੇ ਦੇ ਕਿਸੇ ਕੁਝ ਉੱਤਰ ਨਾ ਦਿੱਤਾ। ਕੁਝ ਚਿਰ ਬਾਅਦ ਬਾਬਾ ਜਗਜੀਤ ਸਿੰਘ ਜੀ ਕਿਹਾ, ਅਪਾਰ ਸਿੰਘ ਕੁਝ ਤੇ ਉੱਤਰ ਦਿਓ। ਅਪਾਰ ਸਿੰਘ ਕਿਹਾ, ਅਸਾਂ ਕੋਈ ਕਸੂਰ ਨਹੀ ਕੀਤਾ। ਇਨ੍ਹਾਂ ਵੀ ਸਾਨੂੰ ਅੱਗੇ ਐਵੇਂ ਸੱਦਿਆ ਸੀ ਤੇ ਤੁਸਾਂ ਵੀ ਅੱਜ ਐਵੇਂ ਹੀ ਸੱਦਿਆ ਹੈ। ਜੋ ਇਹ ਪੰਚ ਤੁਹਾਡੇ ਤੇ ਸਰਕਾਰ ਵੱਲੋਂ ਬਣੇ ਹੋਏ ਹਨ, ਇਹ ਚਾਹੁੰਦੇ ਹਨ ਸਾਡਾ ਫਿਰ ਉਹੋ ਰੋਹਬ ਬਣੇ ਅਸਾਂ ਉਹ ਬਨਣ ਨਹੀ ਦੇਣਾ। ਇਹ ਸੁਣ ਬਾਬਾ ਜਗਜੀਤ ਸਿੰਘ ਜੀ ਮੰਜੇ ਤੋਂ ਉਠ ਖੜੇ ਹੋਏ। ਆਪਣੇ ਗੱਲ ਵਿੱਚ ਪਲਾ ਪਾ ਕੇ ਉਨ੍ਹਾਂ ਕਿਹਾ, ਜੇ ਤੁਸਾਂ ਕੋਈ ਕਸੂਰ ਨਹੀ ਕੀਤਾ, ਤਾਂ ਜੋ ਮੈਂ ਤੁਹਾਨੂੰ ਕਿਹਾ ਹੈ, ਪਿਛਲੇ

ਵਾਧੇ ਕੀਤੇ ਦੀ ਗਲਤੀ ਮੰਨੋ ਅਗੋਂ ਰਲ ਤੁਰਨ ਵੱਸਣ ਦੀ ਜੁਗਤ ਬਣਾਓ, ਇਸ ਭੁਲ ਕੀਤੀ ਦੀ ਮਾਫੀ ਮੈਂ ਮੰਗਦਾ ਹਾਂ। ਇਹ ਦ੍ਰਿਸ਼ ਵੇਖ ਕਈ ਨਰਮ ਦਿਲ ਸਿੱਖਾਂ ਦੇ ਤੇ ਗਲ ਭਰ ਭੁਬਾਂ ਹੀ ਨਿਕਲ ਗਈਆਂ। ਪਰ ਦਰੋਗੇ ਦੁੰਮਣ ਸਿੰਘ ਤੇ ਅਪਾਰ ਸਿੰਘ ਨੂੰ ਤਿਲ ਭਰ ਵੀ ਭੰਨੇ ਨਾ ਪਈ।

ਬਾਬਾ ਜੀ ਉਸ ਵੇਲੇ ਸੰਤ ਆਲਾ ਸਿੰਘ ਜੀ ਨੂੰ ਬੀਮਾਰ ਪਿਆਂ ਸੁਣ ਉਨ੍ਹਾਂ ਦੀ ਸੁਰਤ ਲੈਣ ਗਏ, ਅਤੇ ਫਿਰ ਅਵਤਾਰ ਸਿੰਘ ਤੇ ਹੋਰ ਸਿੱਖਾਂ ਨਾਲ ਜੀਵਨ ਨਗਰ ਆ ਗਏ ਪਰ ਸੰਤ ਨਗਰ ਤੇ ਜੀਵਨ ਨਗਰ ਬੜੀ ਹੈਰਾਨਗੀ, ਪ੍ਰੇਸ਼ਾਨਗੀ ਦੀ ਚਰਚਾ ਹੋਈ ਕਿ ਵੇਖੋ ਵਧੇ ਹੋਏ ਮੂਰਖ ਕਿੱਡੀ ਘਾਟੇ ਵਾਲੀ ਹਰਕਤ ਕੀਤੀ ਹੈ।

ਬਾਬਾ ਜਗਜੀਤ ਸਿੰਘ ਜਰਾਂਦੀ ਸੁਭਾਅ ਹੋਣ ਕਰ ਤੇ ਸਤਿਗੁਰੂ ਜੀ ਦੀ ਦੇਹ ਢਿਲੀ ਹੋਣ ਕਰ, ਆਪ ਉਚੇਚਾ ਸਭ ਸਾਥ ਸੰਤ ਨਗਰ ਗਿਆਂ ਸਿੱਖਾਂ ਨੂੰ, ਸਣੇ ਅਵਤਾਰ ਸਿੰਘ ਦੇ ਕਿਹਾ, ਸਤਿਗੁਰੂ ਜੀ ਕੋਲ ਕਿਸੇ ਇਹ ਸੰਤ ਨਗਰ ਦੀ ਬੀਤੀ ਵਿਥਿਆ ਨਹੀਂ ਕਰਨੀ, ਮਤ ਉਨ੍ਹਾਂ ਨੂੰ ਰਤਾ ਚਿਤ ਵਿੱਚ ਚਿੰਤਾ ਹੋਵੇ। ਸਭ ਨੇ ਸਹਜ ਖਿਮਾ ਮਿਲ ਬੈਠਣ ਦੀ ਬਾਬਤ ਜਨਾਣਾ।

## *ਭੇਤ ਖੁਲ੍ਹ ਗਿਆ*

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਬਿਮਾਰ ਪਿਆਂ ਸੁਣ, ਸੰਤ ਨਗਰ, ਸੰਤਾਂ ਦੀ ਸੁਰਤ ਨੂੰ ਆਏ। ਸੰਤ ਜੀ ਮੰਜੇ ਤੋਂ ਉਠ ਸਤਿਗੁਰੂ ਜੀ ਦੀ ਚਰਨੀ ਲਗੇ ਤੇ ਜੋ ਅੱਜ ਮੈਂ ਚਿਤ ਵਿੱਚ ਬਾਬਾ ਜਗਜੀਤ ਸਿੰਘ ਜੀ ਵਲੋਂ ਤੇ ਖੜਪੰਚਾਂ ਵੱਲੋਂ ਬੀਤੀ ਸੁਣ ਕੇ ਦਰਦ ਦੇ ਨਾਲ ਭਰਿਆ ਹੋਇਆ ਸੀ, ਸੋ ਸਤਿਗੁਰੂ ਜੀ ਦੀ ਚਰਨੀ ਲਗਦਿਆਂ ਉਛਲ ਕੇ ਅਥਰੂ ਬਣ ਵਹਿਣ ਲਗ ਪਿਆ ਤੇ ਸੰਤ ਜੀ ਭੁਬਾਂ ਮਾਰ ਕੇ ਰੋਣ ਲਗ ਪਏ ਤੇ ਕਹਿਓ ਨੇ, ਸਚੇ ਪਾਤਿਸ਼ਾਹ ! ਮੈਂ ਬੜਾਂ ਦੁਖੀ ਹਾਂ। ਸਤਿਗੁਰੂ ਜੀ ਨੇ ਸੰਤਾਂ ਨੂੰ ਧਰਵਾਸ ਦੇ ਪੁਛਿਆ, ਸੰਤ ਜੀ, ਤੁਸੀਂ ਤੇ ਕਦੇ ਕਿਸੇ ਔਖ ਬੀਮਾਰੀ ਵਿੱਚ ਹਾਏ ਵੀ ਨਾ ਕਰਨ ਵਾਲੇ ਹੋ ਅੱਜ ਕੀ ਵਜ੍ਹਾ ਹੈ ਇੰਨਾਂ ਡੋਲੇ ਹੋਏ ਹੋ ਤੇ ਆਖਦੇ ਹੋ ਮੈਂ ਬੜਾ ਦੁਖੀ ਹਾਂ। ਸੰਤ ਜੀ ਨੇ ਰੋਂਦਿਆਂ ਰੋਂਦਿਆਂ ਦੱਸਿਆ, ਅੱਜ ਜੋ ਇਥੋਂ ਦੇ ਖੜਪੰਚਾਂ ਵੱਡੇ ਬਾਬਾ ਜੀ ਦੀ ਬੇਅਦਬੀ ਕੀਤੀ ਹੈ, ਜੇ ਮੈਂ ਉਥੇ ਹੁੰਦਾ ਜਾਂ ਤਕੜਾ ਹੁੰਦਾ, ਜਾਂ ਉਨ੍ਹਾਂ ਨੂੰ ਰੋਕਦਾ ਜਾਂ ਦੋ ਦੋ ਠੋਕਦਾ ਜਾਂ ਪ੍ਰਲੋਕ ਦਾ ਰਾਹ ਫੜ ਜਾਂਦਾ।

ਸਤਿਗੁਰੂ ਜੀ ਸੰਤਾਂ ਨੂੰ ਧਰਵਾਸ ਦਿੱਤਾ ਤੇ ਪਾਸ ਦੁਆਲੇ ਬੈਠੇ ਸਿੱਖਾਂ ਨੂੰ ਮਾਜਰਾ ਪੁੱਛਿਆ। ਸਿੱਖਾਂ ਸਭ ਪਹਿਲੋਂ ਖੜਪੰਚਾਂ ਵੱਲੋਂ ਪੰਚਾਂ ਨਾਲ ਵਾਧਾ ਕੀਤਾ ਤੇ ਫਿਰ ਬਾਬਾ ਜੀ ਦੇ ਆਇਆਂ ਬੇਪ੍ਰਵਾਹੀ ਦੀ ਵਾਰਤਾ ਕਹਿ ਸੁਣਾਈ।

ਸਤਿਗੁਰੂ ਜੀ ਸੰਤ ਜੀ ਦੇ ਕੋਲ ਜਾ ਕਿਹਾ, ਤੁਸੀਂ ਕੋਈ ਫਿਕਰ ਨਾ ਕਰੋ 'ਬਹੁ ਪੁਤੀ

ਬਹੁ ਮੇਹਣਾ' ਮੈਨੂੰ ਹੋਣਾ ਹੀ ਹੋਇਆ। ਗੁਰੂ ਭਲੀ ਕਰੇਗਾ, ਤੁਸੀ ਧਰਵਾਸ ਰਖੋ ਤੇ ਸੰਤਾਂ ਦੇ ਸੇਵਕਾਂ ਨੂੰ ਸਤਿਗੁਰੂ ਜੀ ਕਿਹਾ, ਮੈਂ ਭੈਣੀ ਸਾਹਿਬ ਚਲੇ ਜਾਣਾ ਹੈ ਤੁਸਾਂ ਸੰਤਾਂ ਦਾ ਬੜਾ ਧਿਆਨ ਰੱਖਣਾ। ਦੂਰ ਨਹੀ ਇਨ੍ਹਾਂ ਤੋਂ ਜਾਣਾ। ਕਹਿ ਆਪ ਉਸੇ ਵੇਲੇ ਜੀਵਨ ਨਗਰ ਆਏ ਤੇ ਅਵਤਾਰ ਸਿੰਘ ਆਦਿ ਤੋਂ ਸਭ ਵਾਰਤਾ ਦੂਈ ਵਾਰ ਸੰਤ ਨਗਰ ਹੋਈ ਬੀਤੀ ਸੁਣ, ਰੋਹ ਨਾਲ ਭਰ ਗਏ ਤੇ ਉਸ ਵੇਲੇ, ੨੬ ਵੈਸਾਖ ੨੦੧੬, ਹੀ ਸਭ ਡੇਰੇ ਦੇ ਮੁਖਤਾਰਾਂ ਤੇ ਸੇਵਾਦਾਰਾਂ ਨੂੰ ਸੱਦ ਕੇ ਕਿਹਾ, ਮੈਂ ਸਭ ਕੁਝ ਸੁਣਦਾ ਵੇਖਦਾ ਹਾਂ, ਮੇਰੇ ਹੁੰਦਿਆਂ ਹੀ ਕੋਈ ਕਾਕੇ ਦੀ ਪ੍ਰਵਾਹ ਨਹੀ ਕਰਦਾ। ਸਗੋਂ ਦਬਾਂਦੇ ਹਨ ਤੇ ਰੋਹਬ ਪਾਂਦੇ ਹਨ। ਸਭ ਮੇਰਾ ਕਿਹਾ ਕੰਨਾਂ ਤੇ ਪੱਗਾਂ ਲਾਹ ਕੇ ਸੁਣ ਲਵੇ। ਅਜ ਤੋਂ ਜਿਸ ਨੇ ਕਾਕੇ ਦੇ ਆਖੇ ਵਿੱਚ ਰਹਿਣਾ ਹੈ ਉਹ ਇਥੇ ਰਹੇ। ਦੂਜੇ ਸਭ ਜਿਧਰੋਂ ਆਏ ਹਨ ਉਸ ਰਾਹੇ ਪੈਣ। ਤੁਸੀਂ ਮਨ ਮਰਜੀ ਕਰਨ ਵਾਲੇ ਗੁਰੂ ਘਰ ਦਾ ਹਰਜ ਕਰਦੇ ਹੋ। ਮੈਂ ਭੈਣੀ ਸਾਹਿਬ ਚਲੇ ਜਾਣਾ ਹੈ। ਤੇ ਤੁਹਾਨੂੰ ਇਹ ਮੇਰਾ ਕਹਿਣਾ ਕਰਨਾ ਪਵੇਗਾ। ਕਹਿ ਕਾਰ ਤੇ ਉਸੇ ਵੇਲੇ ਬਾਹਰ ਚਲੇ ਗਏ ਤੇ ਖੇਤਾਂ ਵਿੱਚ ਕੰਮ ਕਰਦੇ ਸਿੱਖਾਂ ਨੂੰ ਸੱਦ ਇਕੱਠਾ ਕਰ ਕਿਹਾ, ਮੈਂ ਭੈਣੀ ਸਾਹਿਬ ਚਲੇ ਜਾਣਾ ਹੈ, ਜਿਸ ਨੇ ਕਾਕੇ ਵੱਡੇ ਦੀ ਆਖਤ ਵਿੱਚ ਚਲਣਾ ਹੈ ਸੋ ਰਵ੍ਹੇ ਦੂਜਾ ਆਪਣੇ ਘਰ ਜਾਵੇ। ਨਾ ਗੁਰੂ ਘਰ ਦਾ ਹਰਜ ਕਰੇ ਨਾ ਆਪਣੇ ਘਰ ਦਾ ਹਰਜ ਕਰੇ।

ਇਹ ਸੁਣ ਸਭ ਮੋਹਤਬਰਾਂ ਦੀਆਂ ਅੱਖਾਂ ਖੁਲ੍ਹ ਗਈਆਂ। ਕਈਆਂ ਘਰਾਂ ਨੂੰ ਜਾਣ ਦੀ ਤਿਆਰੀ ਕਰ ਲਈ ਤੇ ਕਈਆਂ ਮਨ ਅਨੁਸਾਰੀ ਬਣਾ ਬਾਬਾ ਜੀ ਦੇ ਕੋਲ ਰਹਿਣ ਦੀ ਧਾਰਨਾ ਧਾਰੀ।

## *ਜਰਾਂਦ ਦਾ ਫਲ ਬਖਸ਼ਸ਼ਾਂ ਹੀ ਬਖਸ਼ਸ਼ਾਂ*

ਇਹ ਬਾਬਾ ਜਗਜੀਤ ਸਿੰਘ ਜੀ ਦੀ ਜਰਾਂਦ ਦਾ ਫਲ ਸੀ। ਸਤਿਗੁਰੂ ਜੀ ਦੀ ਆਗਿਆ ਮੰਨਦਿਆਂ ਦੇ ਦਰਦ ਸੋਚਦਿਆਂ ਮਤ ਸਤਿਗੁਰੂ ਜੀ ਨੂੰ ਸੁਣ ਔਖ ਹੋਵੇ। ਗੁਰੂ ਅਮਰਦਾਸ ਜੀ ਦਾ ਉਸ ਜੁਲਾਹੀ ਦੇ ਮੇਹਣਾ "ਅਮਰੂ ਨਿਥਾਂਵਾਂ ਹੋਵੇਗਾ" ਵਾਂਗੂੰ ਹੈ। ਗੁਰੂ ਜੀ ਵੱਲੋਂ ਮੇਹਰ ਦੀ ਮੋਹਰ ਲਗਣ ਦੀ ਵਜ੍ਹਾ ਬਣਿਆ ਤੇ ਸਤਿਗੁਰੂ ਜੀ ਨੇ ਸਭ ਨੂੰ ਸੁਣਾ ਕਹਿਆ ਸਭ ਨੂੰ ਵੱਡੇ ਕਾਕੇ ਦੇ ਆਖੇ ਵਿੱਚ ਰਹਿਣਾ ਪਵੇਗਾ। ਜਿਵੇਂ ਉਹ ਜੁਲਾਹੀ ਗੁਰੂ ਅੰਗਦ ਜੀ ਦੇ ਸੱਦਣ ਤੇ ਪੁਛਿਆ ਤੂੰ ਸ਼ੁਦੈਣੇ ਰਾਤ ਕੀ ਕਿਹਾ ਸੀ ਇਹ ਤੇ ਸੁਦੈਣ ਕਹੇ ਤੇ ਸੁਦੈਣ ਹੋ ਗਈ ਸੀ ਤਿਵੇਂ ਦਰੋਗਾ ਦੁਮਣ ਸਿੰਘ ਵਡਾਲੇ ਚਲਾ ਗਿਆ ਤੇ ਅਪਾਰ ਸਿੰਘ ਹੋਰਾਂ ਉਸਨੂੰ ਕੁਝ ਖੁਆ ਰੁਆ ਰੁਆ-ਮਾਰ ਦਿੱਤਾ। ਅਪਾਰ ਸਿੰਘ ਨੂੰ ਮੁਕੱਦਮੇ ਤੇ ਵਡਾਲੇ ਗਿਆਂ ਸ਼ਰੀਕਾਂ ਵੱਲੋਂ ਮਾਰ ਪਈ ਕਿਦਾਂ ਮਗਰੋਂ ਲਹੇ। ਖਟਿਆ ਧੋਖੇ ਦਾ ਪਟਿਆ ਗਿਆ ਤੇ ਰੋਹਬ ਘੱਟੇ ਵਿੱਚ ਰੁਲ ਗਿਆ ਹੁਣ ਤਕ ਰੁਲਦਾ ਹੈ।

Namdhari Elibrary NamdhariElibrary@gmail.com

ਸਤਿਗੁਰੂ ਜੀ ਰਾਤ ਚੋਖੇ ਵੇਲੇ ਤਕ ਵਡੇ ਛੋਟੇ ਦੋਨਾਂ ਬਾਬਾ ਜੀ ਤੇ ਦੋਹਾਂ ਨੋਹਾਂ ਅਪਣੀਆਂ ਤੋਂ ਕਾਗਜ਼, ਰਜਿਸਟਰੀਆਂ ਕਢਾ ਸਭ ਲੇਖੇ ਲੈਣੇ ਦੇਣੇ ਦੇ ਸਮਝਾਏ। ਤੇ ਬਿਰਾਜਨ ਤੋਂ ਪਹਿਲਾਂ ਹੀ ਛੋਟੇ ਬਾਬਾ ਜੀ ਤੇ ਉਨ੍ਹਾਂ ਦੇ ਮਹਿਲ ਦਲੀਪ ਕੌਰ ਜੀ ਨੂੰ ਠਾਕਰਾਂ ਸਮੇਤ ਭੈਣੀ ਸਾਹਿਬ ਜਾਣ ਦਾ ਸਵੇਰੇ ਹੀ ਹੁਕਮ ਦਿੱਤਾ ਤੇ ਚੌਬਾਰੇ ਤੋਂ ਉਤਾਰ ਉਨ੍ਹਾਂ ਨੂੰ ਆਪ ਬਿਰਾਜ ਗਏ।

੨੭ ਵੈਸਾਖ ਸਤਿਗੁਰੂ ਜੀ ਜੰਗਲ, ਦਾਤਨ, ਇਸ਼ਨਾਲ ਕਰ ਓਟੂ ਤੋਂ ਉਰ੍ਹੇ ੮ ਬੁਰਜੀ ਕੋਲ ਸੰਗਤ ਪੁਰੇ ਸਣੇ ਪੰਡਤ ਗੋਪਾਲ ਸਿੰਘ ਜੀ, ਭਾਈ ਵਜੀਰ ਸਿੰਘ, ਰਤਨ ਸਿੰਘਜੀ, ਨੇਕ ਸਿੰਘ ਆਦਿ ਸਿੱਖਾਂ ਦੀ ਅਰਜ ਤੇ ਆਸਾ ਦੀ ਵਾਰ ਲਗੀ ਵਿੱਚ ਮੇਲੇ ਤੇ ਦਰਸ਼ਨ ਦਿੱਤੇ ਤੇ ਸਿਰਸੇ ਸ੍ਰ: ਤੇਜਾ ਸਿੰਘ ਜੀ ਵੱਲ ਆਏ। ਸਿੱਖਾਂ ਸਰਸੇ ਦਿਆਂ ਤੇ ਦਵਾਲੇ ਦੇ ਆਇਆਂ ਅਰਜ ਕੀਤੀ ਆਪ ਦਾ ਵੋਟਾਂ ਦੀ ਬਾਬਤ ਸੋ ਗੁਰਦਵਾਰਿਆਂ ਬਾਬਤ ਪੈਣੇ ਹਨ, ਸਾਨੂੰ ਕੀ ਹੁਕਮ ਹੈ। ਸਤਿਗੁਰੂ ਜੀ ਉੱਤਰ ਦਿੱਤਾ, "ਜੀਵਨ ਨਗਰ ਜਾਵੋ, ਜਿਸ ਨੂੰ ਇਹੋ ਜਿਹੀ ਕੁਝ ਪੁਛਣ ਦੀ ਲੋੜ ਹੋਵੇ, ਜਾ ਜਗਜੀਤ ਸਿੰਘ ਵੱਡੇ ਕਾਕੇ ਨੂੰ ਪੁਛ ਲਵੇ। ਤੁਸੀਂ ਜਾਣੋ ਤੇ ਉਹ ਜਾਣੇ। ਅਸੀਂ ਆਪਣੇ ਵਾਜੇ ਏਧਰ ਜਿਹੋ ਜਿਹੇ ਵੱਜੇ, ਵਜਾ ਚਲੇ ਹਾਂ।" ਕਿਸੇ ਨੇ ਸਮਝਿਆ ਹੀ ਨਾ ਕਿ ਏਹ ਕੀ ਕਹਿ ਗਏ ਹਨ, ਤੇ ਸ੍ਰੀ ਸਤਿਗੁਰੂ ਜੀ ਅਰਦਾਸਾ ਕਰ ਸਮੇਤ ਹਜ਼ੂਰੀ ਸੇਵਕਾਂ ਦੇ ਸ੍ਰੀ ਭੈਣੀ ਸਾਹਿਬ ਆਏ ਦਰਸ਼ਨ ਦਿੱਤੇ।

## *ਸੰਤ ਆਲਾ ਸਿੰਘ ਜੀ*

ਸੰਤ ਆਲਾ ਸਿੰਘ ਜੀ ਵਰਨਾ ਵਾਲੇ ਜਿਨ੍ਹਾਂ ਦੇ ਹਿਤੋਂ ਜਗਮਲੇਰੇ ਦਾ ਸੰਤ ਨਗਰ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਰਖਿਆ ਸੀ ਬਹੁਤ ਬੀਮਾਰ ਪਏ ਸਨ। ਪਰ ਹਾਇ ਨਾ ਕਰਦੇ। ਵੇਖਣ ਵਾਲਿਆਂ ਨੂੰ ਜਾਪਦਾ ਸੰਤ ਜੀ ਦੀ ਦੇਹ ਨੂੰ ਖੇਦ ਬਹੁਤ ਹੈ। ਸੰਤ ਜੀ ਕਿਹਾ, ਮੈਨੂੰ ਸਿਰਸੇ ਲੈ ਚਲੋ, ਗੁਰੂ ਕੀ ਕਾਰ ਤੇ ਸੰਤ ਜੀ ਦੇ ਸਾਥ ਅਮਰ ਸਿੰਘ ਜੀ ਠਾਕਰ ਤੇ ਸੰਤ ਉਤਮ ਸਿੰਘ ਜੀ ਗੁਰਪੀਰ, ਤੇਜਾ ਸਿੰਘ ਲਾਲੇਪੁਰਵਾਲਾ, ਅਮਰਾਸਰ ਵੱਡੇ ਰਹਿੰਦਾ ਤੇ ਸਾਹਬ ਕੌਰ ਮੰਡੀ ਚੂਹੜਕਾਣੇ ਵਾਲੀ ਸਿਰਸੇ ਸੋਹਣ ਲਾਲ ਡਾਕਟਰ ਦੇ ਕੋਲ ਪੁਜੇ। ਸੋਹਣ ਲਾਲ ਕਿਹਾ, ਦਵਾਈ ਲੋੜ ਤੋਂ ਕੰਮ ਅਗਾਂਹ ਹੋ ਗਿਆ ਹੈ। ਹੁਣ ਮੋੜ ਪੈਣਾ ਮੁਸ਼ਕਲ ਹੈ। ਸੰਤ ਜੀ ਦੇ ਪ੍ਰੇਮੀ ਸੰਤ ਰੌਣਕ ਸਿੰਘ ਜੀ, ਉਨ੍ਹਾਂ ਦੀ ਸੁਪਤਨੀ ਪ੍ਰਮੇਸਰੀ ਸਿਰਸੇ ਰਹਿੰਦੇ ਸੁਣ ਆਏ ਤੇ ਸੰਤ ਜੀ ਦੀ ਹਾਲਤ ਵੇਖ ਹੈਰਾਨ ਹੋਏ। ਪ੍ਰਮੇਸਰੀ ਦੇ ਮਨ ਵਿੱਚ ਆਈ ਸੰਤ ਜੀ ਸਾਡੇ ਕੋਲ ਮੰਡੀ ਲਾਧੂਕਾ ਗਏ ਸੀ ਤੇ ਇਕਰਾਰ ਕੀਤਾ ਸੀ, ਤੁਹਾਡੀ ਗਊ ਸੂਏਗੀ ਤੇ ਇਸਦਾ ਦੁਧ ਪੀਵਾਂਗੇ, ਸੋ ਗਊ ਹੁਣ ਇਥੇ ਆ ਸੂਈ ਹੈ ਉਸ ਅਰਜ ਕੀਤੀ ਮੈਂ ਉਸਦਾ ਦੁਧ ਲਿਆ ਦੇਵਾਂ। ਸੰਤ ਜੀ ਕਿਹਾ ਲਿਆਵੋ ਸੋਹਣ ਲਾਲ ਦੇ ਹਸਪਤਾਲ ਹੀ ਸੰਤਾਂ ਨੇ ਦੋ ਵਾਰ ਉਸ ਗਊ ਦਾ ਦੁਧ ਪੀਤਾ ਤੇ ੯ ਵਜੇ ਦਿਨ ੩੦ ਵੈਸਾਖ, ੨੦੧੬ ਸੰਤ ਜੀ ਸੁਖ ਨਾਲ ਹੀ ਚੜਾਈ

ਕਰ ਗਏ।

ਸੰਤ ਆਲਾ ਸਿੰਘ ਜੀ, ਵਰਨ ਜਿਲਾ ਸ਼ੇਖੂਪੁਰਾ ਦੇ ਮਾਤਾ ਇੰਦ ਕੌਰ, ਕੱਕੜਾਂ ਦੀ ਗਿਲ ਦੇ ਪੇਟੋਂ, ਪਿਤਾ ਸਉਣ ਸਿੰਘ ਗੋਤ ਵਿਰਕ ਦੇ ਘਰ ਪੈਦਾ ਹੋਏ। ਪਹਿਲੀ ਚੜ੍ਹਦੀ ਜਵਾਨੀ ਵੇਲੇ ਬਾਰ ਦੇ ਲੋਕਾਂ ਵਾਂਗੂੰ ਹੀ ਜਵਾਨੀ, ਗੁਮਾਨੀ ਵਿੱਚ ਵਰਤੇ। ਸੰਤ ਧਿਆਨ ਸਿੰਘ ਜੀ ਤੇ ਸੁਜਾਨ ਸਿੰਘ ਤੇ ਗੁਲਾਬ ਸਿੰਘ ਦੀ ਸੰਗਤ ਤੋਂ ਨਾਮਧਾਰੀ ਸਿੱਖ ਸਜੇ ਤੇ ਦਸ ਨੰਬਰ ਦੇ ਕਾਗਜ ਪਾਟੇ। ਸੰਤ ਜੀ ਨੂੰ ਕੁਦਰਤ ਵੱਲੋਂ ਸੁਰ ਬੜੀ ਰਸੀਲੀ ਮਿਲੀ ਹੋਈ ਸੀ ਤੇ ਰਾਗ ਰੰਗ ਦਾ ਆਪ ਨੂੰ ਬੜੀ ਚੇਟਕ ਸੀ। ਸੰਤ ਜੀ ਦਸਦੇ ਸੀ, ਮੈਂ ਸਿੱਖ ਸੱਜਕੇ ਕੰਜਰੀ ਰਹਾਉਂਦੀ ਦੀ ਸੁਰ ਸੁਣ ਰਾਤ ਰਹਿ ਨ ਸਕਿਆ, ਕੋਲ ਗਿਆ ਤੇ ਬੋਲ ਸੁਣੇ। ਉਹ ਗਾਉਂਦੀ ਸੀ "ਚਲ ਕਰੀਏ ਬੂਹੇ ਪੀਰ ਦੇ ਸਜਦਾ, ਦਰਸ਼ਨ ਨੂੰ ਜਾਈਏ ਤਾਂ ਕੀ ਫੱਲ ਪਾਈਏ। ਮਾਫ ਕਰ ਤਕਸੀਰਾਂ ਓ। ਬੂਹੇ ਪੀਰ ਦੇ ਸਜਦਾ ਚੱਲ ਕਰੀਏ।" ਇਹ ਬੋਲ ਸੰਤ ਜੀ ਕਈ ਵਾਰ ਮੌਜ ਨਾਲ ਪੜ੍ਹਿਆ ਕਰਦੇ ਸੀ।

ਸੰਤ ਆਲਾ ਸਿੰਘ ਜੀ ਸੋਧ ਰੱਖ, ਜਥਾ ਲੈ, ਵੈਰਾਗੀ ਵਰਕਤ ਹੋ ਕੀਰਤਨ ਕਰਦੇ, ਤਪੱਸਿਆ ਕਰਦੇ। ਕਈਆਂ ਦੇ ਵਿਗੜੇ ਅਜਕੇ ਕੰਮ ਕਰਦੇ। ਪੰਥਕ ਦਰਦ ਤੇ ਮਰਦਾਂ ਵਾਲੀ ਅਣਖ ਉਪਕਾਰ ਸੇਵਾ ਉਮਾਹ ਕਰਦੇ। ਉਚਾ ਲੰਮਾ ਉਦਮੀ ਤੇ ਤਾਕਤ ਵਾਲਾ ਜਿਵੇਂ ਸੰਤ ਜੀ ਨੂੰ ਕੁਦਰਤੋਂ ਸਹੀ ਸੁੱਭਾ ਮਿਲਿਆ ਹੋਇਆ ਸੀ ਤਿਵੇਂ ਸੰਤ ਜੀ ਨੇ ਨਾਮਧਾਰੀ ਪੰਥ ਦਾ ਬਹੁਤ ਪ੍ਰਚਾਰ ਕੀਤਾ। ਸੰਸਾਰ ਵਿੱਚ ਤੇ ਪੰਥ ਵਿੱਚ ਆਪ ਨੂੰ ਬਹੁਤ ਮਾਣ ਪ੍ਰਾਪਤ ਹੋਇਆ। ਮੰਡੀ ਚੂੜ੍ਹ ਕਾਣੇ ਵਿੱਚ ਬੁੱਧ ਸਿੰਘ ਬਜਾਜ ਆਪ ਦਾ ਬਹੁਤ ਸ਼ਰਧਾਲੂ ਸੀ। ਉਸਦੀ ਅਚਾਨਕ ਮ੍ਰਿਤੂ ਹੋ ਗਈ। ਉਸਦੇ ਦੋ ਪੁਤ੍ਰ ਮਾਸੂਮ ਤੇ ਜੁਆਨ ਸੁਪਤਨੀ ਬਹੁਤ ਦੁਖੀ ਹੋਏ ਤੇ ਹਰ ਇੱਕ ਦੀ ਖੋਟੀ ਨਿਗਾਹ ਦੀ ਬੋਟੀ ਬਣ ਗਏ।

ਸੰਤ ਆਲਾ ਸਿੰਘ ਜੀ ਨੇ ਉਨ੍ਹਾਂ ਦੀ ਰੱਖਿਆ ਲਈ ਆਪਣਾ ਕੁਝ ਵੀ ਪਿਆਰਾ ਨਾ ਕੀਤਾ। ਆਪਣੇ ਸਿਰ ਤੇ ਉਨ੍ਹਾਂ ਦਾ ਸਭ ਭਾਰ ਲੈ ਲਿਆ। ਆਪਣੀ ਇਜਤ ਦੀ ਬਲੀ ਦਿੱਤੀ ਤੇ ਸੰਸਾਰ ਦਾ ਉਲਾਂਭਾ, ਮੇਂਣ੍ਹਾ ਝੱਲਿਆ ਤੇ ਪੁਤ੍ਰ ਨੂੰ ਪਾਲ ਕੇ ਸਾਹਬ ਕੌਰ ਦੀ ਜਵਾਨੀ ਢਲੀ ਬਾਦ ਉਨ੍ਹਾਂ ਨੂੰ ਕਹਿ ਦਿੱਤਾ, ਮੈਂ ਗੁਰੂ ਕਾ ਸੇਵਕ ਹਾਂ, ਤੁਹਾਡਾ ਨਹੀਂ।

ਸੰਤ ਆਲਾ ਸਿੰਘ ਜੀ ਦਾ ਇਹ ਇੱਜ਼ਤ ਬਲੀਦਾਨ ਮੈਨੂੰ ਉਸ ਤਰਾਂ ਦਾ ਜਾਪਿਆ ਹੈ ਜਿਵੇਂ ਦਾ ਸੰਤ ਸੁੰਦਰ ਸਿੰਘ ਜੀ ਭੂਰੀਵਾਲਿਆਂ ਮਾਨਾਂ ਵਾਲੇ ਵਾਲਿਆਂ ਇੱਕ ਬੀਬੀ ਨੂੰ ਆਤਮ ਘਾਤ ਕਰਨ ਤੋਂ ਬਚਾਣ ਲਈ ਆਪਣੇ ਸਿਰ ਦੋਸ਼ ਲੈ ਕੇ ਬਚਾਇਆ ਸੀ ਜਦ ਉਸ ਬੀਬੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਵੇਂ ਰੋ ਕਿਹਾ ਸੀ ਮੈਂ ਉਸ ਮਿਤ੍ਰ ਦਾ ਨਾਮ ਨਹੀਂ ਦੱਸਣਾ ਕਿਉਂਕਿ ਮੈਂ ਉਸ ਨਾਲ ਪਿਆਰ ਕੀਤਾ ਸੀ। ਮੈਨੂੰ ਜੇ ਕਿਸੇ ਨਾ ਕਬੂਲਿਆ ਤਾਂ ਮੈਂ ਮਰ ਜਾਵਾਂਗੀ ਪਰ ਪ੍ਰੇਮ ਕੀਤੇ ਨੂੰ ਦਾਗ ਨਹੀ ਲਾਵਾਂਗੀ। ਕੀ ਹੋਇਆ ਜੇ ਉਹ ਪ੍ਰੀਤਮ ਹੁਣ ਮੇਰੇ ਵੱਲੋਂ ਬੇ-ਪ੍ਰਵਾਹ ਹੋ ਗਿਆ ਹੈ ਉਸ ਦਾ ਕੀ ਕਸੂਰ ਏ ਪਿਆਰ ਉਸ ਨਾਲ ਮੈਂ ਕੀਤਾ ਸੀ ਸੋ ਪਾਲਾਂਗੀ।

ਸੰਤ ਭੂਰੀ ਵਾਲਿਆਂ ਸਤਿਗੁਰੂ ਜੀ ਦੇ ਰੂ-ਬਰੂ ਜਾ ਉਸੇ ਵੇਲੇ ਕਿਹਾ ਸੀ ਸਭ ਕਸੂਰ ਮੇਰਾ ਹੈ। ਤੇ ਉਸ ਬੀਬੀ ਨੂੰ ਨਾਲ ਲੈ ਆਪਣੇ ਡੇਰੇ ਆ ਗਏ ਸੀ। ਇਹ ਇਜ਼ਤ ਤਿਆਗ ਦੀ ਵਾਰਤਾ ਸੁਣ ਉਸ ਬੀਬੀ ਦਾ ਮਿਤ੍ਰ ਭੀ ਆ ਸੰਤ ਜੀ ਦੀ ਚਰਨੀ ਪਿਆ ਸੀ ਤੇ ਬੀਬੀ ਨੂੰ ਸਦਾ ਲਈ ਪਤਨੀ ਬਣਾ ਭਜਨ ਪੁਛ ਸੁਧਰ ਗਿਆ ਸੀ।

ਆਪ ਦੇ ਸੇਵਕ ਸੰਤ ਸੁੰਦਰ ਸਿੰਘ ਜੀ ਫਰੀਦ ਤੇ ਅਮਰ ਸਿੰਘ ਜੀ ਠਾਕੁਰ ਹੁਣ ਸੰਤ ਜੀ ਦਾ ਮੇਲਾ ੨੯-੩੦ ਵੈਸਾਖ ਨੂੰ ਹਰ ਸਾਲ ਸੰਤ ਨਗਰ ਦੀ ਸੰਗਤ ਦੇ ਮੇਲ ਨਾਲ ਕਈ ਪਾਠਾਂ ਦਾ ਭੋਗ ਪਾ ਕਰਦੇ ਹਨ।

ਸੰਤ ਜੀ ਦੇ ਚੜ੍ਹਨ ਬਾਦ ਫਰੀਦ ਜੀ ਬਹੁਤ ਵੈਰਾਗ ਕਰਦੇ ਦੇਖ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਜਾ ਕਿਹਾ, ਤੁਸੀਂ ਸੰਤ ਜੀ ਦੇ ਸੇਵਕ ਹੋ, ਰੋਵੋ ਨਾ ਸੰਤਾਂ ਜੈਸੀ ਕਮਾਈ ਕਰੋ। ਸੇਵਕ ਕਮਾਈ ਕਰ ਸੁਆਮੀ ਦੀ ਸੋਭਾ ਵਧਾਂਦਾ ਹੈ ਤੇ ਆਪ ਸੁਆਮੀ ਬਣ ਜਾਂਦਾ ਹੈ। ਮੈਂ ਹੁਣ ਦੇਖਦਾ ਹਾਂ, ਫਰੀਦ ਜੀ ਤੇ ਠਾਕੁਰ ਜੀ ਸੰਤ ਜੀ ਵਾਂਗੂੰ ਉਦਾਰਤਾ ਤੇ ਉਪਕਾਰ ਕਰਦੇ ਹਨ ਤੇ ਸੰਗਤ ਵੱਲੋਂ ਸੁਆਮੀ ਕਰਕੇ ਪੂਜੀਦੇ ਹਨ।

## *ਬਾਬਾ ਜੀ ਵੱਡਿਆਂ ਵੱਲੋਂ ਸੰਤ ਜੀ ਦੀ ਚੜ੍ਹਾਈ ਤੇ ਪਰਚਾਵਨੀ*

ਵੱਡੇ ਬਾਬਾ ਜੀ ੨ ਜੇਠ ੨੦੧੬ ਸੰਤ ਆਲਾ ਸਿੰਘ ਜੀ ਦੀ ਪਰਚਾਵਨੀ ਹਿਤ ਸੰਤ ਨਗਰ ਦਰਸ਼ਨ ਦਿੱਤੇ ਤੇ ਦੱਸਿਆ, ਸਤਿਗੁਰੂ ਜੀ ਮੰਡੀ ਜਾਣਾ ਸੀ ਪਰ ਤਾਪ ਕਾਰਣ ਅਜੇ ਭੈਣੀ ਸਾਹਿਬ ਹੀ ਹਨ। ਮੈਂ ਦਿੱਲੀਓਂ ਤਾਰ ਸੁਣ ਸਰਸੇ ਆਇਆ ਤੇ ਸੰਤਾਂ ਦਾ ਚੜ੍ਹਨਾ ਸੁਣ, ਦਿਲ ਥੰਮ ਕੇ ਡਾਢਾ ਕਰਕੇ, ਸਤਿਗੁਰੂ ਜੀ ਪਾਸ ਭੈਣੀ ਸਾਹਿਬ ਪੁੱਜਾ ਸਾਂ। ਸਤਿਗੁਰੂ ਜੀ ਸੰਤ ਜੀ ਦੇ ਚੜ੍ਹਨ ਦਾ ਬੜਾ ਦੁੱਖ ਤੇ ਘਾਟਾ ਜਾਣਿਆ ਹੈ। ਮੈਂ ਭੀ ਸਤਿਗੁਰੂ ਜੀ ਦੇ ਸਨੇਹ ਕਰਕੇ ਸਰਸਿਓਂ ਹੋ ਭੈਣੀ ਸਾਹਿਬ ਗਿਆ ਸਾਂ ਨਹੀਂ ਤੇ ਦਿਲ ਜਾਂਦਾ ਨਾ ਸੀ ਤੇ ਦੱਸਿਆ, ਸਤਿਗੁਰੂ ਜੀ, ਸੰਤ ਜੀ ਨੂੰ ਯਾਦ ਕਰ ਹਉਕਾ ਭਰ ਕਿਹਾ ਸੀ, ਮੇਰਾ ਦਿਲ ਰਾਮ ਅਗੇ ਸੰਤਾਂ ਨੂੰ ਯਾਦ ਕਰ ਫਰਿਆਦ ਕਰਦਾ ਹੈ ਫੇਰ ਕਦ ਮਿਲਣਗੇ। ਇਹ ਸਤਿਗੁਰੂ ਜੀ ਵੱਲੋਂ ਕੀਤੇ ਬਚਨ ਬਾਬਾ ਜੀ ਦਾ ਦੱਸਦਿਆਂ ਆਪਣਾ ਭੀ ਗਲਾ ਰੁਕ ਗਿਆ ਤੇ ਅੱਖਾਂ ਚੋਂ ਅਥਰੂ ਬੇਬਹਾ ਕਿਰ ਪਏ ਤੇ ਬਾਬਾ ਜੀ ਕਿਹਾ ਬੱਸ ਹੁਣ ਕੂਕ ਪੁਣੇ ਦੇ ਆਸ਼ਕਾਂ ਦੀ ਸਫ਼ਖਾਲੀ ਹੁੰਦੀ ਜਾ ਰਹੀ ਹੈ ਪਤਾ ਨਹੀਂ ਨਵਾਂ ਪੋਚ ਕਿਹੋ ਜਿਹਾ ਹੋਵੇ।

ਸਾਰੇ ਸੰਤ ਨਗਰ ਵਿੱਚ ਸੁੰਨਸਾਨ ਵਰਤੀ ਹੋਈ ਸੀ ਸੰਤ ਜੀ ਦੇ ਚੜ੍ਹ ਜਾਣ ਕਾਰਣ। ਬਾਬਾ ਜਗਜੀਤ ਸਿੰਘ ਜੀ ਸਭ ਸੰਗਤ ਨੂੰ ਕਿਹਾ, ਤੁਸੀ ਸੰਤ ਜੀ ਨਮਿਤ ਪਾਠ ਕਰੋ, ਉਹਨਾਂ ਦੀ ਕਥਾ ਕੀਰਤਨ ਨਾਮ ਸਿਮਰਨ ਦੀ ਤੋਰੀ ਮਰਯਾਦਾ ਨੂੰ ਚਾਲੂ ਰਖੋ। ਇਹ ਅਸਲ ਉਤਮ ਪੁਰਸ਼ਾਂ ਨਾਲ ਪ੍ਰੇਮ ਹੈ ਜੋ ਉਨ੍ਹਾਂ ਦੇ ਬਣਾਏ ਧਰਮ ਪ੍ਰੇਮ ਨੇਮਾਂ ਨੂੰ ਚਿੱਤ ਵਿੱਚ ਵਸਾਣਾ ਵਰਤਣਾ

ਤੇ ਸੰਸਾਰ ਲਈ ਲਾਹੇਵੰਦ ਜਾਣ ਚਾਲੂ ਰੱਖਣਾ।

ਮੈਂ ਸੰਤ ਨਗਰ ਆ ਦੇਖਿਆ ਹੈ। ਸੰਤ ਜੀ ਦੇ ਡੇਰੇ ਸਭ ਆਏ ਨੂੰ ਜੱਲ ਪ੍ਰਸ਼ਾਦਾ ਤੇ ਨਾਮ ਸਿਮਰਨ ਤੇ ਕਥਾ ਕੀਰਤਨ ਦਾ ਰਸ ਮਿਲਦਾ ਹੈ। ਸੰਤ ਆਲਾ ਸਿੰਘ ਜੀ ਬਚਨ ਕਰਦੇ ਸੀ, ਮੇਰੀ ਦਾਦੀ ਮਾਈ ਗੁਰਾਈ ਸਤਿਗੁਰੂ ਰਾਮ ਸਿੰਘ ਜੀ ਦੇ, ਪਿੰਡ ਵਰਨ ਦਰਸ਼ਨ ਦੇਣ ਸਮੇਂ ਲੱਗੇ ਦੀਵਾਨ ਵਿੱਚ ਦੁਧ ਦਾ ਛੰਨਾਂ ਭਰ ਭੇਟਾ ਕੀਤਾ ਸੀ ਮੈਨੂੰ ਜਾਪਦਾ ਏ ਉਸ ਸਤਿਗੁਰੂ ਜੀ ਦੀ ਖੁਸ਼ੀ ਦਾ ਸਦਕਾ ਹੀ ਮੈਨੂੰ ਸਿੱਖੀ ਮਿਲੀ ਹੈ।

ਇਨ੍ਹੀ ਦਿਨੀ ਸਰਕਾਰ ਤੇ ਕੈਰੋਂ ਰਾਜ, ਕਮਿਊਨਿਸਟਾਂ ਕਿਰਤੀਆਂ, ਕਿਸਾਨ ਸਭਾ, ਅਕਾਲੀਆਂ ਨੂੰ ਜ਼ਬਾਨ ਤੇ ਤਸੱਲੀ ਦੇ ਕਿ ਤੁਹਾਡੇ ਕਹੇ ਟੈਕਸ, ਮਾਮਲਾ ਘਟ ਕਰ ਦਿੱਤਾ ਹੈ, ਮੱਠੇ ਪਾ ਦਿੱਤਾ ਤੇ ਆਪ ਪੁਰਾਣੇ ਕਾਗਤ ਪੁਟ ਤਸੀਲਦਾਰ, ਕਾਨੂੰਗੋ, ਪਟਵਾਰੀ ਤੇ ਪੁਲਸ ਲੈ ਪਿੰਡਾਂ ਵਿੱਚ ਜਾ ਮਾਮਲਾ ਵਧਾਇਆ ਤੇ ਸਰਚਾਰਜ, 'ਖੁਸ਼ਹੈਸੀਯਤੀ' ਨਾਮ ਰਖ ਜਾਇਦਾਦਾਂ ਤੇ ਜਬਰੀ ਕਰ ਸਭ ਕੁਝ ਲੈਣ ਤੇ ਲਗਾ। ਲੋਕ ਦੋਹਾਂ ਧਿਰਾਂ ਨੂੰ ਮੰਦਾ ਕੀਤਾ ਨੇ ਕਹਿ ਮਰਦੇ ਸਭ ਕੁਝ ਕਰਦੇ। ਉਨ੍ਹਾਂ ਨੇ ਜੇ ਜਬਾਨੀ ਪਤੀਜ ਜਾਣਾ ਸੀ ਤਾਂ ਏਨੀ ਮੇਹਨਤ ਕੁਰਬਾਨੀ ਕਿਉ ਕਰਨੀ ਸੀ। ਹੁਣ ਇਤਬਾਰ ਗਵਾ ਲਿਆ ਨੇ ਅਗੋਂ ਕਿਵੇਂ ਲੋਕ ਇਨ੍ਹਾਂ ਦੇ ਕਹੇ ਲਗਣਗੇ।

## ਦੁਬਿਧਾ ਦਾ ਕਾਰਣ

ਇਨ੍ਹੀ ਦਿਨੀ ਭੈਣੀ ਸਾਹਿਬ ਦੀ ਹੱਦ ਬੰਦੀ ਤੇ ਵੰਡ ਹੋਈ। ਕਿਲੇ ਬੰਦੀ ਤੇ ਇਸ਼ਤੇਮਾਲ ਵਿੱਚ ਮਹਾਰਾਜ ਨਿਹਾਲ ਸਿੰਘ ਜੀ ਨੇ ਤਾਨੀ ਤੇ ਘੁਮੰਡੇ ਦੇ ਟੱਬਰ ਆਦਿ ਕਈ ਜਿਮੀਂਦਾਰਾਂ ਤੋਂ ਅਰਜੀਆਂ ਦਵਾ ਭੁਇੰ ਦਿੱਤੀ ਤੇ ਹਾਕਮਾਂ ਦੇ ਕੰਨ ਭਰੇ ਕਿ ਹਾਕਮਾਂ ਗੁਰਦਵਾਰੇ ਵਾਲਿਆਂ ਤੋਂ ਜਲ ਪ੍ਰਸ਼ਾਦਾ ਛੱਕ ਸੁਖ ਲੈ ਸਾਡਾ ਹੱਕ ਗਵਾ ਦਿੱਤਾ ਹੈ। ਅਗਲੇ ਸਭ ਹਾਕਮ ਕੈਰੋਂ ਬਦਲੇ ਤੇ ਕਿਹਾ, ਜਿਵੇਂ ਇਹ ਜਮੀਂਦਾਰ ਤੇ ਮਹਾਰਾਜ ਨਿਹਾਲ ਸਿੰਘ ਕਹਿੰਦੇ ਹਨ ਕਰੋ। ਸਾਡੇ ਪਿੰਡ ਤੇ ਦੋਹਰਾ ਖਰਚਾ ਪਿਐ। ਸਤਿਗੁਰੂ ਜੀ ਤੇ ਚਾਹੁੰਦੇ ਸਨ, ਇਤਿਹਾਸਕ ਥਾਵਾਂ ਨੂੰ ਛਡ ਕੇ ਹੋਰ ਸਭ ਖਾਤੇ ਚੋ ਨਿਆਂ ਬਣਦਾ ਮਹਾਰਾਜ ਜੀ ਲੈਣ, ਇਤਿਹਾਸਕ ਥਾਂ ਪੰਥ ਨਾਮਧਾਰੀ ਜੋਗ ਰਹਿਣ। ਮਹਾਰਾਜ ਨਿਹਾਲ ਸਿੰਘ ਕਹਿੰਦੇ; ਹਰ ਥਾਂ ਮਰਲੇ ਨਾਲ ਮਰਲਾ ਇੱਟ ਨਾਲੋਂ ਇੱਟ ਰੁਖ ਨਾਲੋਂ ਰੁਖ ਤੇ ਅੱਧਾ ਰਾਮਸਰ ਕੋਠੀ ਆਦਿ ਲੈਣੇ ਹਨ। ਸਤਿਗੁਰੂ ਜੀ ਗੁਰੂ ਅਰਜਨ ਦੇਵ ਜੀ ਤਰ੍ਹਾਂ ਸਭ ਨਿਆਂ ਸਲੂਕ ਨਾਲ ਸੰਗਤ ਤੇ ਸਭਾ ਵਿੱਚ ਦੇਣਾ ਮੰਨਦੇ ਤੇ ਮਹਾਰਾਜ ਨਿਹਾਲ ਸਿੰਘ ਔਖਿਆਂ ਕਰ ਸਭ ਕੁਝ ਸਰਕਾਰੀ ਤੌਰ ਲੈਣਾ ਚਾਹੁੰਦੇ ਤੇ ਦੁਬਿਧਾ ਵਧਾਈ ਹੀ ਜਾਂਦੇ।

ਵਿਦਿਆਲੇ ਗੁਰੂ ਦੇ ਵਿੱਚ ਦੋ ਸੌ ਦੇ ਕਰੀਬ ਬਚੇ ਤੇ ਮਾਸਟਰ ਨਿਹਾਲ ਸਿੰਘ, ਕਪੂਰ ਸਿੰਘ, ਦਲੀਪ ਸਿੰਘ, ਅਮਰੀਕ ਸਿੰਘ, ਸੁਹਾਵਾ ਸਿੰਘ, ਵਰਿਆਮ ਸਿੰਘ, ਮੁਸੱਵਰ ਆਦਿ ਸੀ।

Namdhari Elibrary NamdhariElibrary@gmail.com

ਬੱਚਿਆਂ ਨੂੰ ਸਕੇਸ ਇਸ਼ਨਾਨ ਕਰ ਆ ਇੱਕ ਦੋ ਸ਼ਬਦ ਪੜ੍ਹ ਅਰਦਾਸਾ ਕਰ ਰੋਜ ਪੜ੍ਹਨ ਦੀ ਮਰਿਆਦਾ ਤੇ ਨਾਮ ਸਿਮਰਨ ਤੇ ਗੁਰਮੁਖੀ ਬਾਣੇ ਦੀ ਪੱਕੀ ਸੀ। ਲੰਗਰ ਹਥੀ ਕਰਨਾ ਰਾਗ ਸਿਖਣਾਂ, ਫੁਲ ਬੂਟੇ ਲਿਖਣੇ ਸਿਖਾਏ ਜਾਂਦੇ ਸੀ।

## *ਮੰਡੀ ਦਾ ਅੰਤਮ ਡੇਰਾ*

ਸਤਿਗੁਰੂ ਪ੍ਰਤਾਪ ਸਿੰਘ ਜੀ ਜੇਠ ਵਿੱਚ ਮੰਡੀ ਬਿਆਸ ਕੰਢੇ ਡੇਰਾ ਜਾ ਲਾਇਆ। ਕੁਝ ਗ੍ਰੰਥ ਪਾਸ ਰੱਖੇ। ਸਾਧ ਸੰਗਤ ਦਾ ਦੋ ਵੇਲੇ ਦਰਸ਼ਨ ਮੇਲਾ ਤੇ ਇਕੱਠ, ਕੀਰਤਨ, ਸਤਿਸੰਗ ਹੁੰਦਾ। ਕਦੀ ਕਦੀ ਦੂਰ ਨੇੜੇ ਸੈਰ ਭੀ ਕਰ ਆਉਂਦੇ। ਗੁਰਬਾਣੀ ਦਾ ਪਾਠ ਭੀ ਇੱਕ ਦੋ ਪਾਠੀਆਂ ਤੋਂ ਸੁਣਦੇ।

ਸਤਿਗੁਰੂ ਜੀ ਇੱਕ ਦਿਨ ਅਮਰ ਸਿੰਘ ਕੋਟਲੀ ਵਾਲੇ ਤੋਂ ਲਈ ਜਮੀਨ ਦੇਖਣ ਗਏ। ਨਾਲ ਜਥੇਦਾਰ ਸੇਵਾ ਸਿੰਘ ਸੀ। ਉਸਨੂੰ ਪੁਛਿਓ ਨੇ ਤੂੰ ਕਾਰੀਗਰ ਹੈਂ ਬਹੁਤ ਉੱਚੇ ਰੁਖ ਦੀ ਲੰਬਾਈ ਦੱਸ ਕਿਵੇਂ ਜਾਣੀਦੀ ਹੈ। ਸੇਵਾ ਸਿੰਘ ਅਰਜ ਕੀਤੀ, ਮੈਂ ਨਹੀ ਜਾਣਦਾ, ਆਪ ਦਸੋ ਤਾਂ ਕਿਹਾ ਨੇ ਆਪਣੀਆਂ ਲੱਤਾ ਵਿੱਚ ਦੀ ਬਿਰਖ ਦੀ ਚੋਟੀ ਦੇਖੇ ਤੇ ਰੁਖ ਦੇ ਮੁਢ ਤਕ ਮਿਣ ਲਵੇ, ਪੂਰਾ ਨਾਪ ਆਵੇਗਾ।

ਸੇਵਾ ਸਿੰਘ ਜਥੇਦਾਰ ਮੰਡੀ, ਦੀ ਮੁਰ ਘਘੀ ਹੈ। ਸਬਦ ਸੁਨਣ ਬਾਅਦ ਇੱਕ ਸਿੱਖ ਇੱਕ ਦਿਨ ਅਰਜ ਕੀਤੀ ਇਸਨੂੰ ਰਸੀਲੀ ਸੁਰ ਹੋਣ ਦੀ ਦਵਾਈ ਦਿਓ ਤਾਂ ਸਤਿਗੁਰੂ ਜੀ ਉੱਤਰ ਦਿੱਤਾ ਜੇ ਸੁਰ ਸੋਹਣੀ ਹੋਈ ਤਾਂ ਇਸ ਵਿੱਚ ਗੁਮਾਨ ਉਗੇਗਾ। ਇਹ ਇਸਤ੍ਰਾਂ ਹੀ ਸ਼ਬਦ ਪੜ੍ਹਦਾ ਸਾਨੂੰ ਚੰਗਾ ਲਗਦਾ ਏ। ਇਹ ਸੇਵਾ ਸਿੰਘ ਮਗਰੋਂ ਮਜੀਠੇ ਚੋਂ, ਜਿਲੇ ਅੰਮ੍ਰਿਤਸਰ ਦੇ ਹਨ।

ਦਿੱਲੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਗੰਜ ਗੁਰਦਵਾਰੇ ਵਿੱਚ ਗਿਆਨੀ ਕਰਤਾਰ ਸਿੰਘ ਤੇ ਕੈਰੋਂ ਦੇ ਧੜੇ ਦੀ ਖੈਹ ਵਧੀ ਕਾਰਨ ਤਲਵਾਰ ਚੱਲੀ। ਜੋ ਸਿਆਣੇ ਆਖਦੇ ਹਨ ਧੜੇ ਬੰਦੀ ਅਕਲ ਤੇ ਪੜਦਾ ਪਾ ਦਿੰਦੀ ਹੈ, ਸੋ ਇਨ੍ਹਾਂ ਸਿੱਖਾਂ ਦੋਨ੍ਹਾਂ ਧੜਿਆਂ ਦੀ ਮਤ ਤੇ ਪੜਦਾ ਪਿਆ।

## *ਸੰਤ ਆਲਾ ਸਿੰਘ ਜੀ ਦਾ ਨਮਿਤ ਮੇਲਾ*

ਬਾਬਾ ਜਗਜੀਤ ਸਿੰਘ ਜੀ ੧੧ ਜੇਠ, ੨੦੧੬, ਸੰਤ ਨਗਰ ਸੰਤ ਆਲਾ ਸਿੰਘ ਜੀ ਦੇ ਨਮਿਤ ਮੇਲੇ ਤੇ ਦਰਸ਼ਨ ਦਿੱਤੇ। ਸੰਗਤ ਵੱਲੋਂ ਬਾਈ ਪਾਠਾਂ ਦਾ ਭੋਗ ਸੰਤ ਜੀ ਦੇ ਨਮਿਤ ਪਾਏ ਗਏ। ਹਵਨ ਹੋਇਆ ਦੋ ਦਿਨ ਲੰਗਰ ਹੋਇਆ। ਕਵੀ ਦਰਬਾਰ ਭੀ ਹੋਇਆ। ਸਮੱਸਿਆ

ਸੀ, "ਕੋਈ ਭੇਦ ਨਾ ਸੰਤ ਤੇ ਰਾਮ ਦਾ ਏ" ਫਰੀਦ ਜੀ ਬੜਾ ਬੈਰਾਗ ਕਰਦੇ ਅਮਰ ਸਿੰਘ ਜੀ ਠਾਕੁਰ ਇੱਕ ਰੱਸ ਸੇਵਾ ਕਰਦੇ ਤੇ ਕਹਿੰਦੇ ਇਹਨੂੰ ਕੀ ਹੋਇਆ ਹੈ। ਸੰਤਾਂ ਦੀ ਦੇਹ ਦਾ ਪ੍ਰੇਮੀ ਕਿਉਂ ਬਣਦਾ ਏ, ਸੰਤਾਂ ਦੀ ਮੱਤ ਦਾ ਬਣੇ।

## *ਬਾਬਾ ਜੀ ਵਡਿਆਂ ਦੀ ਸੁਹਿਰਦਤਾ*

ਸਰਕਾਰ ਜੋ ਮਾਮਲਾ ਜੋੜ ਪੁਰਾਣੇ ਕਾਗਤ ਕਢ ਕੱਠਾ ਕਰ ਮੰਗਿਆ ਬਾਬਾ ਜਗਜੀਤ ਸਿੰਘ ਜੀ ਨੇ ਸਣੇ ਪਟਵਾਰੀਆਂ, ਆਪਣੇ ਤੌਰ ਤੇ ਥਾਪਿਆ ਮੁਖੀ ਅਵਤਾਰ ਸਿੰਘ ਝੱਬਰ ਨੇ ਸਿੱਖਾਂ ਨੂੰ ਸਮਝਾਇਆ ਕਿ ਸਰਕਾਰ ਧੋਖਾ ਕੀਤਾ ਹੈ, ਪਾਰਟੀਆਂ ਨੂੰ ਦਿਲਾਸਾ ਦੇ, ਆਪਣੇ ਹੱਥ ਪਕੇ ਕਰ ਹੁਣ ਕੁਰਕੀਆਂ ਕਰਨ ਤੇ ਤੁੱਲੀ ਹੈ ਤੁਸੀ ਬਣ ਆਉਂਦਾ, ਸਾਨੂੰ ਦਿਓ, ਅਸੀ ਸਰਕਾਰੇ ਤਾਰੀਏ, ਕਹਿੰਦੇ ਖਰੀਦੇ ਪਿੰਡਾਂ ਵਿੱਚ ਗਏ। ਸਮਝਵਾਨ ਤੇ ਧਰਮਵਾਨ ਸਿੱਖਾਂ ਤਾਂ ਬਣਦਾ ਨਿਆਂ ਦਿੱਤਾ। ਬੇਸਮਝਾਂ ਸਗੋਂ ਕਿਹਾ ਸਾਡੇ ਨਾਂ ਹੀ ਅਜੇ ਕੁਝ ਨਹੀਂ ਹੈ, ਅਸੀ ਕੀ ਤੇ ਕੇਹਾ ਦੇਈਏ? ਬਾਬਾ ਜੀ ਨੇ ਖਰੀਦੇ ਸਭ ਨਗਰਾਂ ਵਿੱਚ ਜਾ ਸਮਝਾਇਆ ਤੁਹਾਡੀ ਪਤ ਇੱਕ ਹੈ। ਸਰਕਾਰ ਇਸੇ ਲਈ ਤੁਹਾਡੇ ਨਾਮ ਲਗਣ ਵਿੱਚ ਅੜਿੱਕੇ ਡਾਂਹਦੀ ਹੈ ਕਿ ਇਨ੍ਹਾਂ ਦਾ ਆਪੋ ਵਿੱਚ ਇਤਬਾਰ ਸਨੇਹ ਘਟੇ। ਸਾਨੂੰ ਪੁਰਾਣੀ ਖਤੌਨੀ ਭੀ ਇਸੇ ਕਰਕੇ ਨਹੀਂ ਦਿੰਦੀ। ਜਿਨ੍ਹਾਂ ਫਿਰ ਭੀ ਨਾ ਸੁਣੀ, ਗੌਲ ਗਲ ਕੋਈ ਉਨ੍ਹਾਂ ਦਾ ਪਲਿਓਂ ਤਾਰ, ਥਾਅਦ ਸਿਪਾਹੀ ਲਿਆ, ਬਾਬਾ ਜੀ ਸਭ ਪਿੰਡਾਂ ਚੋਂ ਲੇਖਾ ਬਣਦਾ ਸਿੱਖਾਂ ਤੋਂ ਲਿਆ, ਸਹਿਜ ਨਾਲ।

## *ਬਾਬਾ ਜੀ ਛੋਟਿਆਂ ਦੀ ਮੁੜ ਜਮਾਨਤ*

੨ ਹਾੜ ੧੫, ਜੂਨ ਘਸੀਟਾ ਸਿੰਘ ਦੇ ਪੁੱਤਰ ਸੁਰਜੀਤ ਸਿੰਘ ਵੱਲੋਂ ਨਿਗਰਾਨੀ ਕਰਨ ਤੇ ਬਾਬਾ ਬੀਰ ਸਿੰਘ ਜੀ ਦੇ ਸੰਮਣ ਜਾਰੀ ਹੋਏ ਤੇ ੬ ਹਾੜ ੨੦ ਜੂਨ ਨੂੰ ਫਿਰੋਜ਼ਪੁਰ ਮਜਿਸਟ੍ਰੇਟ ਭੀਮ ਸਿੰਘ ਰੋਹਤਕ ਦੇ ਜਾਟ ਨੇ ਆਪਣੇ ਘਰ ਹੀ ਰਿਸਤੇਦਾਰ ਨੂੰ ਕਹਿ ਕਾਗਤ ਮੰਗਾਏ। ਦਸ ਹਜ਼ਾਰ ਦੀ ਜਮਾਨਤ ਲਈ। ਜਮਾਨਤ ਬਾਬਾ ਜੀ ਦੇ ਮਾਮਾ ਨਾਹਰ ਸਿੰਘ ਜੀ ਤੇ ਟਹਿਲ ਸਿੰਘ ਜੀ ਗੁਰੂਸਰ ਵਾਲਿਆਂ ਦਿੱਤੀ। ਸੁਰਜੀਤ ਸਿੰਘ ਚਾਹੁੰਦਾ ਸੀ ਜਮਾਨਤ ਨਾ ਹੋਵੇ। ਪਰ ਭੀਮ ਸਿੰਘ ਸਰਸੇ ਹੁੰਦੇ ਸਮੇਂ ਸਭ ਅਸਲੀਅਤ ਤੋਂ ਜਾਣੂ ਹੋ ਚੁਕਾ ਹੋਇਆ ਸੀ। ਇਸ ਲਈ ਉਸਨੇ ਸੁਰਜੀਤ ਸਿੰਘ ਦੇ ਉਜਰ ਦੀ ਕੋਈ ਪ੍ਰਵਾਹ ਨਹੀ ਕੀਤੀ, ਤੇ ਕਿਹਾ ਤੁਹਾਡੀ ਕਾਰਸਤਾਨੀ ਤੋਂ ਇਨ੍ਹਾਂ ਨੂੰ ਅਗੇ ਬਹੁਤ ਕਸ਼ਟ ਹੋਇਆ ਹੈ। ਤੁਹਾਡੇ ਵੱਲੋਂ ਸਿਰਫ ਇੱਕ ਝੂਠੇ ਗਵਾਹ ਬਿਨਾਂ ਇਨਾਂ ਤੇ ਕੋਈ ਗਵਾਹੀ ਨਹੀ ਹੋਈ। ਪਹਿਲੋਂ ਭੀਮ ਸਿੰਘ ਸਤਿਗੁਰੂ ਜੀ ਦੇ ਸਿੱਖਾਂ ਦੇ ਖਲਾਫ ਰਹਿੰਦਾ ਸੀ ਸਰਸੇ ਪਰ ਜਦ ਤੋ ਏਕ ਸਮੇਂ ਹਨੂੰਮਾਨ ਗੜ ਤੇ ਬਣੀ ਵੱਲੋਂ ਨਹਿਰੇ ਨਹਿਰ

ਆਉਂਦਾ ਸਤਿਗੁਰੂ ਜੀ ਪਾਸੋਂ ਸਣੇ ਕਪਤਾਨ ਬਹਾਲ ਸਿੰਘ ਦੇ ਫਾਟਕ ਦੀ ਕੁੰਜੀ ਲੈਣ ਗਿਆ। ਇਸ ਭੀਮ ਸਿੰਘ ਮਜਿਸਟ੍ਰਟ ਤੇ ਬਹਾਲ ਸਿੰਘ ਕਪਤਾਨ ਨੂੰ ਸਿੱਖਾਂ ਆਦਰ ਨਾਲ ਜਲ ਦੁਧ ਛਕਾਇਆ ਤੇ ਸਤਿਗੁਰੂ ਜੀ ਕਿਹਾ, ਬੜਾ ਚੰਗਾ ਹੋਇਆ ਜੋ ਅਜ ਫਾਟਕ ਦੀ ਕੁੰਜੀ ਲੈਣ ਵਜੋਂ ਹੀ ਇਥੇ ਆਏ ਹੋ। ਮੈਂ ਆਪ ਨੂੰ ਪੁਛਦਾ ਹਾਂ, ਤੁਸੀਂ ਹਾਕਮ, ਲੋਕਾਂ ਨੂੰ ਅਮਨ ਦੇਣ ਲਈ ਬਣਾਏ ਜਾਂਦੇ ਹੋ ਕਿ ਦੁਖ ਦੇਣ ਲਈ ? ਡੀ. ਐਸ. ਪੀ. ਬਹਾਲ ਸਿੰਘ ਕਿਹਾ ਸੁਖ ਅਮਨ ਦੇਣ ਲਈ। ਸਤਿਗੁਰੂ ਜੀ ਤੇਜ ਹੋਇ ਕਿਹਾ, ਮੈਂ ਕਿਵੇਂ ਮੰਨਾਂ ਤੁਸੀ ਸੁਖ ਤੇ ਅਮਨ ਦਿੰਦੇ ਹੋ। ਤੁਸੀ ਤੇ ਸਗੋਂ ਸੁਖ ਵਸਦਿਆਂ ਨੂੰ ਖੁਆਰ ਕਰ ਰਹੇ ਹੋ। ਕਪਤਾਨ ਕਿਹਾ ਕਿਵੇਂ? ਸਤਿਗੁਰੂ ਜੀ ਕਿਹਾ, ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਮਤ ਅਨੁਸਾਰ ਮਾਸ ਸ਼ਰਾਬ ਤੇ ਚੋਰੀ ਜੋਰੀ ਤੋਂ ਰੋਕਦਾ ਹਾਂ ਤੇ ਤੁਸੀ ਉਨ੍ਹਾਂ ਉਪਾਧੀ ਖੋਰੇ ਲੋਕਾਂ ਦੇ ਕਹੇ ਲਗ ਸਗੋਂ ਮੈਨੂੰ ਤੇ ਮੇਰੀ ਮਤ ਵਰਤਣ ਵਾਲੇ ਸਿੱਖਾਂ ਨੂੰ ਤੰਗ ਕਰਦੇ ਹੋ। ਝੂਠੀਆਂ ਅਰਜੀਆਂ ਦੇਣ ਵਾਲਿਆਂ ਨੂੰ ਝੂਠਿਆਂ ਨਹੀ ਕਰਦੇ। ਸਿੱਖ ਦੁਆਲੇ ਖੜੇ ਸੁਣਦੇ ਬਹੁਤ ਚਿੰਤਾ ਕਰਨ ਕਿ ਇਹ ਅਗੇ ਹੀ ਸਾਡੇ ਖਿਲਾਫ ਸਭ ਚਲਦੇ ਹਨ ਤੇ ਹੁਣ ਕੋਲ ਆਇਆਂ ਨੂੰ ਸਤਿਗੁਰੂ ਜੀ ਵੱਲੋਂ ਤਾੜਨਾ ਸੁਣ ਇਹ ਇਸ ਗਲ ਦਾ ਵੀ ਗੁਸਾ ਸਾਡੇ ਤੇ ਹੋਰ ਕੱਢਣਗੇ।

ਕਰਤੇ ਦੀ ਕੁਦਰਤ, ਸਰਸੇ ਦੇ ਰਾਹ ਵਿੱਚ ਸ. ਬਹਾਲ ਸਿੰਘ ਤੋਂ ਚੌਧਰੀ ਭੀਮ ਸਿੰਘ ਐਸ. ਡੀ. ਐਮ. ਨੇ ਪੁਛਿਆ, ਗੁਰੂ ਜੀ ਜੋ ਕਿਹਾ ਹੈ ਸਚ ਕਿਹਾ ਹੈ ਜਾਂ ਝੂਠ? ਮੈਨੂੰ ਤੂੰ ਉਥੇ ਨਿਰੁਤਰ ਹੋਇਆ ਜਾਪਦਾ ਸੈਂ। ਕਪਤਾਨ ਕਿਹਾ, ਹੈਨ ਤਾਂ ਗੁਰੂ ਮਹਾਰਾਜ ਜੀ ਸਚੇ, ਪਰ ਕੀ ਕਰੀਏ ਉਪਰੋਂ ਕੈਰੋਂ ਵੱਲੋਂ ਪ੍ਰੇਰਨਾਂ ਕੂਕਿਆਂ ਨੂੰ ਤੰਗ ਕਰਨ ਤੇ ਤੰਗ ਕਰਾਨ ਦੀ ਆਉਂਦੀ ਹੈ । ਇਹ ਸੁਣ ਭੀਮ ਸਿੰਘ ਕਿਹਾ, ਬਸ ਅਜ ਤੋਂ ਮੈਂ ਤਾਂ ਇਨ੍ਹਾਂ ਦੇ ਖਿਲਾਫ ਕੋਈ ਗੱਲ ਨਹੀ ਉਤੇ ਆਏ ਹੁਕਮ ਤੇ ਵੀ ਗੌਲਣੀ ਤੇ ਸਰਸੇ ਗਏ ਸਿੱਖਾਂ ਨਾਲ ਉਸ ਦਿਨ ਤੋਂ ਭੀਮ ਸਿੰਘ ਦਾ ਵਤੀਰਾ ਸ਼ੁਧ ਹੋ ਗਿਆ। ਸਿੱਖਾਂ ਜਾਣਿਆ, ਜੋ ਸਤਿਗੁਰੂ ਜੀ ਉਸ ਦਿਨ ਤਾੜਨਾ ਕੀਤੀ ਸੀ ਉਸਦਾ ਅਸਰ ਹੋਇਆ ਹੈ ਤੇ ਮੰਨਿਆ ਕਿ ਸਿੱਖਾਂ ਨੂੰ ਸਤਿਗੁਰੂ ਜੀ ਦੇ ਕਰਤਵ ਦੀ ਸਮਝ ਸਿਦਕ ਰਖਿਆਂ ਹੀ ਆਉਂਦੀ ਹੈ, ਸਹਿਜ ਨਾਲ।

## *ਮੇਲਾ ਨਿਮਾਣੀ ਇਕਾਦਸ਼ੀ*

ਨਿਮਾਣੀ ਇਕਾਦਸ਼ੀ ਦਾ ਮੇਲਾ ਇਸ ਸਾਲ ਤੋਂ ਹਾੜ ੨੦੧੬, ੧੭ ਜੂਨ, ੧੯੫੯ ਨੂੰ ਸੀ ਇਹ ਮੇਲਾ ਗੁਰੂ ਹਰੀ ਸਿੰਘ ਜੀ ਤੇ ਪਾਬੰਦੀ ਹੋਣ ਕਾਰਨ ਕਿਤੇ ਨਾ ਜਾ ਸਕਣ ਦੇ ਦੁਖੋਂ ਸੰਗਤ ਦੇ ਦਰਸ਼ਨ ਮੇਲੇ ਲਈ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਯਾਦਾ ਤੋਰੀ ਦੇ ਦਿਨ ਦੀ ਯਾਦ ਵਜੋਂ ਕਿ ਇਸ ਦਿਨ ਇੱਕ ਮਹਾਨ ਸੁਖ ਦਾ ਸਤਿਗੁਰੂ ਜੀ ਮੁਢ ਬਧਾ ਸੀ। ਇਥੇ ਮੇਲੇ ਖੋਟਿਆਂ ਦੇ ਤੋਂ ਸਾਡੇ ਤੇ ਪਬੰਦੀ ਸ਼ੁਰੂ ਹੋਈ ਸੀ ਜੋ ਅੰਤ ਵਧਦੀ ਸਤਿਗੁਰੂ

ਜੀ ਨੂੰ ਵਿਦੇਸ਼ ਪੁਚਾ ਭੀ ਸਾਡੇ ਤੇ ਸੰਗਤ ਦੇ ਮਗਰੋਂ ਨਹੀ ਸੀ ਲਥੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕੁਝ ਸਾਲ ਇਹ ਮੇਲਾ ਇਸੇ ਦਿਨ ਤੇ ਕਰ ਤੇ ਸੰਗਤ ਦੇ ਸੌਖ ਨੂੰ ਮੁਖ ਰਖ ਆਪ ਚਾਲੀਹਾ ਨੇਮ ਕਦੀ ਨਹਿਰ, ਤੇ ਕਦੀ ਬੀੜ ਵਿੱਚ ਕਰ, ਮੇਲਾ ਕਰਦੇ ਤੇ ਹੁਣ ਸਦਾ ਮਹੀਨਾ ਬਹੁਤ ਸੰਗਤ ਦ੍ਹਾ ਇਕੱਠ ਸਦਾ ਕਰਦੇ।

ਇਹ ਮੇਲਾ ਮਹਾਰਾਜ ਨਿਹਾਲ ਸਿੰਘ ਜੀ ਸੰਤ ਕਿਲੇ ਵਾਲਿਆਂ ਨਾਲ ਮਿਲੇ ਨੁਸ਼ਹਿਰੇ ਮੱਜਾ ਸਿੰਘ ਦੇ ਕਰਨ ਦਾ ਪ੍ਰਚਾਰ ਕੁਝ ਆਪਣੇ ਮੇਲੀ ਦੇਵਾ ਸਿੰਘ ਤਤਲੇ, ਅਮਰ ਸਿੰਘ ਚੰਦੋਵਾਲੀਆਂ, ਸੁਦਾਗਰ ਸਿੰਘ ਕਿਆਂਮ ਪੁਰ, ਮੇਹਰ ਸਿੰਘ ਸਿਆਹੜ ਆਦਿ ਨੂੰ ਤੋਰਿਆ ਕਿ ਪ੍ਰਚਾਰ ਕਰੋ ਕਿ ਗੁਰੂ ਹਰੀ ਸਿੰਘ ਜੀ ਦੇ ਮੇਲੇ ਆਰੰਭੇ ਨੂੰ ਫਿਰ ਤੋਰਨਾ ਹੈ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਬਣਾਏ ਸੇਵਕ ਦਲ ਨੂੰ ਮੁੜ ਤਿਆਰ ਕਰਨਾ ਹੈ ਜੋ ਨਾਮਧਾਰੀ ਪੰਥ ਵਿੱਚ ਹਟਾ ਮਿਟਾ ਦਿੱਤੇ ਗਏ ਹਨ।

ਗੱਲ ਤੇ ਵਿੱਚੋਂ ਹੋਰ ਏ ਜੋ ਮਹਾਰਾਜ ਨਿਹਾਲ ਸਿੰਘ ਜੀ ਕਰ ਰਹੇ ਹਨ। ਸਰਕਾਰੀ ਲੋਕਾਂ ਨੂੰ ਵਿਖਾਂਦੇ ਹਨ ਕਿ ਜਿਵੇਂ ਮੈਂ ਜੀਵਨ ਨਗਰ ਵੱਲ ਦੇ ਪਿੰਡਾਂ ਵਿੱਚ ਕਈ ਘਰ ਗੁਰੂ ਘਰ ਨਾਲੋਂ ਪਾੜੇ ਹਨ। ਹੁਣ ਹੋਰ ਇਲਾਕੇ ਭੀ ਮੇਲੇ ਤੇ ਪ੍ਰਚਾਰ ਕਰਕੇ ਪਾੜ ਰਿਹਾ ਹਾਂ। ਭਲਾ ਗੁਰੂ ਹਰੀ ਸਿੰਘ ਜੀ ਦੇ ਮੇਲੇ ਆਰੰਭੇ ਨਾਲ ਕਿਲੇ ਵਾਲਿਆਂ ਦਾ ਕੀ ਸਬੰਧ ਏ। ਉਨ੍ਹਾਂ ਦੀ ਤਾਂ ਵਿੱਥ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਗੁਰੂ ਹਰੀ ਸਿੰਘ ਜੀ ਦੇ ਨਾਂ ਮੰਨਣ ਤੋਂ ਪਈ ਹੈ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਜੋ ਸੇਵਕ ਦਲ ਕੁਝ ਪੰਥ ਨਾਮਧਾਰੀ ਚੋਂ ਗੁਣੀ ਚੁਣ ਬਣਾਇਆ ਸੀ ਉਸ ਵਿੱਚ ਨਿਯਮ ਰਖਿਆ ਸੀ ਫੈਸਲਾ ਤੇ ਅਰੰਭ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹੇਗਾ। ਜਦ ਉਨ੍ਹਾਂ ਦੇ ਕੁਝ ਸਾਥੀਆਂ ਚਾਹਿਆ ਸਾਡਾ ਹੁਕਮ ਚਲੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਸੋ ਸੇਵਕ ਦਲ ਤੋੜ ਨਾਮਧਾਰੀ ਦਰਬਾਰ ਬਣਾ ਦਿੱਤਾ, ਜੋ ਹੁਣ ਤਕ ਵਿਰੋਧੀਆਂ ਦੇ ਤੇ ਸਰਕਾਰ ਦੇ ਮੁਕਾਬਲੇ ਜੋਗ ਕੰਮ ਕਰ ਰਿਹਾ ਹੈ।

ਸਤਿਗੁਰੂ ਜੀ ਮੰਡੀਓਂ ਸੁਨੇਹਾ ਭੇਜ ਪੰਡਿਤ ਗੋਪਾਲ ਸਿੰਘ ਜੀ ਤੇ ਪ੍ਰੀਤਮ ਸਿੰਘ ਕਵੀ ਨੂੰ ਨੁਸ਼ਹਿਰੇ ਮੱਝਾ ਸਿੰਘ ਦੇ ਸੰਤਾਂ ਕਿਲੇ ਵਾਲਿਆਂ ਕੋਲ ਵਾਰੋ ਵਾਰੀ ਘੱਲਿਆ ਸੰਤ, ਮਹਾਰਾਜ ਨਿਹਾਲ ਸਿੰਘ ਨਾਲ ਮਿਲ ਮੇਲਾ ਨਾ ਕਰਨ। ਸੰਤਾਂ ਸਤਿਗੁਰੂ ਜੀ ਵੱਲੋਂ ਗਏ ਜਾਣ ਦੋਨਾਂ ਦਾ ਆਦਰ ਤੇ ਕੀਤਾ ਪਰ ਮੇਲਾ ਕਰਨ ਤੋਂ ਨਾ ਟਲੇ। ਕੁਝ ਲੋਕ ਕੱਠੇ ਹੋਏ ਤੇ ਦੁਬਿਧਾ ਨੂੰ ਜਿਨਾਂ ਪੈ ਸਕੇ ਮਹਾਰਾਜ ਨਿਹਾਲ ਸਿੰਘ ਜੀ ਸਣੇ ਸਾਥੀਆਂ ਮੱਠੇ ਪਾਏ। ਗਿਆਨ ਸਿੰਘ ਵੀਰੋਕਿਆਂ ਵਾਲਾ ਮਿਲਦਾ ਸੰਤਾਂ ਨਾਲ ਵੀ ਸੀ ਪਰ ਮਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰਖਦਾ ਸੀ, ਲੋੜ ਪਈ ਨੂੰ ਮੋੜਾ ਵੀ ਦੇਂਦਾ ਸੀ ਤੇ ਤੋੜਾ ਚੰਗਾ ਝਾੜਦਾ ਸੀ।

ਸਤਿਗੁਰੂ ਜੀ ਮੰਡੀਓਂ ਸੁਨੇਹਾ ਭੇਜ ਦੋਨਾਂ ਬਾਬਿਆਂ ਰਾਹੀ ੯ ਹਾੜ, ੨੦੧੬, ਸਭ ਸੂਬੇ ਤੇ ਜਥੇਦਾਰ ਨਾਮਧਾਰੀ ਪੰਥ ਦੇ ਸ੍ਰੀ ਭੈਣੀ ਸਾਹਿਬ ਸੱਦੇ ਤੇ ਸਮਝਾਇਆ ਜੋ ਜ਼ਹਿਰ ਦੁਬਿਧਾ ਦਾ ਮਹਾਰਾਜ ਨਿਹਾਲ ਸਿੰਘ ਸਭ ਸੰਗਤ ਵਿੱਚ ਫੈਲਾ ਰਹੇ ਹਨ ਤੁਸੀ ਸ਼ਾਂਤ ਸਲੂਕ

ਦੀ ਬਰਸਾਤ ਕਰ ਉਸਦਾ ਅਸਰ ਜਾਇਆ ਕਰਦੇ ਰਵ੍ਹੋ ਤਾਂ ਕਿ ਪੰਥ ਵਿੱਚ ਫੁਟ ਨਾਂ ਵਧੇ। ਤੁਸੀਂ ਸੰਗਤ ਤੇ ਸੰਸਾਰ ਨੂੰ ਦਸੋ ਕਿ ਇਹ ਕਿਲੇਵਾਲੇ ਗੁਰੂ ਹਰੀ ਸਿੰਘ ਜੀ ਦੇ ਨਾਮ ਆਏ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਹੁਕਮਨਾਮੇ ਨੂੰ ਤੇ ਮੰਨਦੇ ਨਹੀ ਤੇ ਗੁਰੂ ਹਰੀ ਸਿੰਘ ਜੀ ਦੇ ਤੋਰੇ ਬਾਰਵੀਂ ਪਾਤਸ਼ਾਹੀ ਦੇ ਅਰਦਾਸੇ ਨੂੰ ਕਰਦੇ ਨਹੀ ਤਾਂ ਗੁਰੂ ਹਰੀ ਸਿੰਘ ਜੀ ਦੇ ਆਰੰਭੇ ਮੇਲੇ ਨਾਲ ਇਨ੍ਹਾਂ ਦਾ ਕੀ ਮੇਲ ਹੋਇਆ? ਜਥੇਦਾਰਾਂ ਨੇ ਸਤ ਬਚਨ ਕੀਤਾ ਜੋ ਉਨ੍ਹਾਂ ਗਲਤ ਪ੍ਰਚਾਰ ਕੀਤਾ ਸੀ ਸੋ ਗਲਤ ਹੋ ਗਿਆ ਤੇ ਗੁਰੂ ਹਰੀ ਸਿੰਘ ਜੀ ਦੇ ਅਰੰਭੇ ਮੇਲੇ ਦੀ ਬਜਾਏ ਮੇਲਾ ਦਿੱਲੀ ਦੀ ਸੰਗਤ ਵੱਲੋਂ ਹੋਇਆ, ਦਿੱਲੀ ਨਾਮਧਾਰੀ ਗੁਰਦਵਾਰੇ।

## *ਵੱਡਾ ਕਾਕਾ ਸਮਰਥ ਹੈ*

ਸਤਿਗੁਰੂ ਜੀ ਭੀ ਦਿੱਲੀ ਦਰਸ਼ਨ ਦਿੱਤੇ ਪਰ ਦੇਹ ਢਿੱਲੀ ਦੇਖ ਵਾਪਸ ਕਾਰ ਵਿੱਚ ਔਂਦੇ ਸਮੇਂ ਸਃ ਕੇਹਰ ਸਿੰਘ 'ਮਾਨ' ਅਰਜ ਕੀਤੀ, ਆਪ ਜੀ ਦੀ ਦੇਹ ਵੱਲੋਂ ਚਿੰਤਾ ਹੁੰਦੀ ਏ, ਪੰਥ ਨੂੰ ਅਜੇ ਆਪ ਜੀ ਦੀ ਬੜੀ ਲੋੜ ਏ। ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਕੋਈ ਚਿੰਤਾ ਨਹੀਂ। ਕਿਉਂਕਿ ਵਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ, ਤੇ ਨਿਕਾ ਵਿਹਾਰ ਵਿੱਚ ਸਿਆਣਾ ਹੈ।

## *ਉਕਸਾਵੇ ਦਿੰਦਾ ਤਸੀਲਦਾਰ*

੧੪ ਹਾੜ, ੨੯ ਜੂਨ, ੧੯੫੯, ਸੰਤ ਨਗਰ ਬੰਗਲੇ, ਜਲੰਧਰੋਂ ਤਸੀਲਦਾਰ ਆਇਆ। ਵਿਰੋਧੀਆਂ ਦੀਆਂ ਅਰਜੀਆਂ ਤੇ ਗੁਰੂ ਕੇ ਵਿਰੁਧ ਬੋਲੇ ਤੇ ਸਿੱਖਾਂ ਨੂੰ ਕਹੇ, ਤੁਸੀਂ ਵੀ ਮੇਰੀ ਸਲਾਹੇ ਲਗੋ। ਸਰਕਾਰੀ ਤੌਰ ਤੇ ਮੁਢੋਂ ਵੰਡ ਕਰਾਓ, ਕੀ ਤੁਹਾਡਾ ਬਣਿਆ ਹੋਇਆ ਏ? ਅਵਤਾਰ ਸਿੰਘ ਉਸਦੀਆਂ ਸਭ ਗੱਲਾਂ ਦੇ ਠੋਕਵੇਂ ਉੱਤਰ ਦਿੱਤੇ। ਕਿਹਾ, ਤੁਸੀ ਤੇ ਹੁਣ ਆ ਕੇ ਵੰਡ ਕਰਨ ਦੀ ਸਲਾਹ ਦਿੰਦੇ ਹੋ ਅਸਾਂ ਸਤਿਗੁਰੂ ਜੀ ਦੀ ਦਇਆ, ਕ੍ਰਿਪਾ, ਸਤ ਨਾਲ ਸਭ ਨੂੰ ਕਈ ਸਾਲਾਂ ਦਾ ਕਬਜਾ ਕਰ ਜਮੀਨ ਦਿੱਤੀ ਹੋਈ ਹੈ ਤੇ ਅੰਗੂਠੇ ਲੁਆ ਵੰਡ ਕੀਤੀ ਹੋਈ ਹੈ। ਤੁਸੀਂ ਦੋਂਹ ਚਹੁੰ ਦੇ ਕਹੇ ਸਭਨਾਂ ਨੂੰ ਖ਼ਰਾਬ ਕਰਨ ਤੇ ਗੁਰੂ ਕੀ ਕੀਤੀ ਵੰਡ ਭੰਨਣ ਦੀ ਵਾਧੂ ਸਲਾਹ ਦਿੰਦੇ ਹੋ। ਇਹ ਤੁਹਾਡੀ ਸਲਾਹ ਸਿਰੇ ਨਹੀਂ ਚੜਨੀ।

## *ਇੱਕ ਕੰਬਾਊ ਪੱਤਰ*

ਅਵਤਾਰ ਸਿੰਘ ਤੇ ਸਰਦਾਰ ਤੇਜਾ ਸਿੰਘ ਜੀ ਸਤਿਗੁਰੂ ਜੀ ਵੱਲੋਂ ਸਭ ਕੌਮ ਜਮੀਨ,

ਕਾਗਤਾਂ ਤੇ ਮੁੱਕਦਮਿਆਂ ਦਾ ਜੋ ਸਰਸੇ, ਜਲੰਧਰ, ਦਿੱਲੀ ਹਿਸਾਰ ਹੁੰਦਾ, ਇਹੋ ਦਿਨ ਰਾਤ ਦੀ ਨਾ ਵਿਚਾਰ ਕਰਦੇ। ਵਿਰੋਧੀਆਂ ਤੇ ਕੈਰੋਂ ਜਾਣਿਆ ਬਾਬਾ ਬੀਰ ਸਿੰਘ ਬਾਰੇ ਤਾਂ ਇਹ ਬੇ-ਮੁਹਤਾਜ ਰਹੇ ਹਨ। ਹੁਣ ਕੋਈ ਬਿਧ ਹੋਰ ਬਣਾਈਏ ਜਾਂ ਏਨ੍ਹਾਂ ਦੀ ਕੀਤੀ ਵੰਡ ਭੱਜੇ, ਕੰਡ ਲੱਗੇ, ਜਾਂ ਕਿਸੇ ਹੋਰ ਤਰੀਕੇ ਮੁਥਾਜ ਹੋਣ ਸਰਕਾਰੀ ਲੋਕਾਂ ਦੇ। ਅਵਤਾਰ ਸਿੰਘ ਸੰਤ ਨਗਰ, ਤਸੀਲਦਾਰ ਜਲੰਧਰੋਂ ਆਏ ਦਾ ਝੇੜਾ ਤੇ ਨਬੇੜਾ ਤੇ ਮੁਕੱਦਮਿਆਂ ਦਾ ਹਾਲ ਮੰਡੀ ਲਿਖ ਭੇਜਿਆਂ ਸਤਿਗੁਰੂ ਜੀ ਵੱਲ। ਸਿੱਖ ਇੱਕ ਹੱਥ ਤੇ ਬੜੇ ਦੁੱਖ ਭਰੇ ਦਿਲ ਨਾਲ ਅੱਖਰ ਲਿਖਕੇ ਘੱਲੇ, ਸਚੇ-ਪਾਤਸਾਹੁ ਕੈਰੋਂ ਸ਼ਾਹੀ ਤੇ ਸਰਕਾਰੀ ਲੋਕ ਤੇ ਵਕੀਲ ਜੋਧ ਸਿੰਘ ਐਸੇ ਕਾਨੂੰਨ ਦੇ ਮੁਕੱਦਮੇਂ ਹੁਣ ਜਿਮੀ ਬਾਬਤ ਦੇ ਛੇੜੇ ਹਨ ਜਿਨਾਂ ਵਿੱਚ ਆਪਦਾ ਕਚਹਿਰੀ ਵਿੱਚ ਪੇਸ਼ ਹੋਣਾ ਜਰੂਰੀ ਹੈ। ਵੰਡ ਤੇ ਆਪ ਦੀ ਕ੍ਰਿਪਾ ਨਾਲ ਆਪ ਜੀ ਦੀ ਕੀਤੀ ਕੋਈ ਤੋੜ ਨਹੀ ਸਕਦਾ। ਤਸੀਲਦਾਰ ਜਲੰਧਰੋਂ ਆਏ ਤੇ ਮੇਰੇ ਉਹਦੇ ਸਾਹਮਣੇ ਐਂਦੂੰ ਉਬਾਲ ਨਾਲ ਨਿਕਲੇ ਨਿਰੁਤਰ ਕੀਤੇ। ਸੋ ਕਹਿ ਗਿਆ ਹੈ ਜੋ ਤੂੰ ਦੱਸਿਆ ਹੈ ਜੇ ਸਾਰਾ ਸਹੀ ਹੈ ਤਾਂ ਕੋਈ ਤੁਹਾਡੀ ਵੰਡ ਭੰਨ ਤੁਹਾਡੀ ਕੰਡ ਨਹੀ ਲਵਾ ਸਕਦਾ। ਪਰ ਮੈਨੂੰ ਝੋਰਾ ਹੈ ਆਪ ਦੇ ਸੰਮਣ ੧੫-੧੬ ਮੁਕੱਦਮਿਆਂ ਵਿੱਚ ਜੋ ਨਿਕਲੇ ਹੋਏ ਹਨ ਤੇ ਆਪ ਲਿਖ ਭੇਜਦੇ ਹੋ ਮੈਂ ਤਕੜਾ ਨਹੀ ਹਾਂ। ਮਤੇ ਇਹ ਗੱਲ ਵਧਦੀ ਵੱਧਦੀ ਸਾਡੀ ਸਾਰੀ ਬਣੀ ਗੱਲ ਨਾ ਗੁਆ ਦੇਵੇ ਆਪਦੇ ਵਾਰੰਟ ਜਾਰੀ ਕਰ, ਆਪਣਾ ਨੇਮ ਕਚੈਹਿਰੀ ਨਾ ਪੇਸ਼ ਹੋਣ ਦਾ ਮਤੇ ਭੰਗ ਹੋਵੇ। ਸਤਿਗੁਰੂ ਜੀ ਇਹ ਅਵਤਾਰ ਸਿੰਘ ਦੀ ਭੇਜੀ ਚਿਠੀ ਪੜ੍ਹ ਕਿਹਾ, ਮੈਂ ਕੀ ਅਵਤਾਰ ਸਿੰਘ ਦੀ ਕਦਰ ਕਰਾਂ ਤੇ ਕੀ ਉਸਨੂੰ ਇਨਾਮ ਦੇਵਾਂ ਜਿਸਨੇ ਮੇਰੇ ਬਦਲੇ ਘਰ ਦਾ ਕੰਮ ਏਨੇ ਸਾਲਾਂ ਦਾ ਛੱਡਿਆ ਹੋਇਆ ਤੇ ਧਿਰ ਧਿਰ ਨੂੰ ਵੈਰੀ ਬਣਾ ਲਿਆ ਹੈ। ਮੈਂ ਸਤਿਗੁਰੂ ਅਗੇ ਅਰਜ ਕਰਦਾ ਹਾਂ ਜੋ ਦਸਮ ਗੁਰੂ ਲਿਖਿਆ ਹੈ "ਕਸੇ ਖਿਦਮਤ ਆਇਦ ਬਸੇ ਦਿਲਵਾ ਜਾਂ ਖੁਦਾਵੰਦ ਬਖਸ਼ੀਦ ਬਰਵੈ ਇਆਂ।" ਜੋ ਕੋਈ ਦਿਲੋਂ ਵਜੋਂ ਹੋ ਕੇ ਉਸਦੀ ਖਿਦਮਤ ਕਰਦਾ ਹੈ ਖੁਦਾ ਉਸਨੂੰ ਈਮਾਨ ਦੀ ਦ੍ਰਿੜਤਾ ਸਿਦਕ ਤੇ ਸਫਾਈ ਤੇ ਧਰਮ ਦੀ ਕਮਾਈ ਬਖਸ਼ੇ, ਮੇਰੀ ਅਰਦਾਸ ਹੈ।

ਇਹ ਵਾਰਤਾ ਜਿਨਾਂ ਸਿੱਖਾਂ ਮੰਡੀ ਵਿੱਚ ਚਿਠੀ ਪੜ੍ਹਨ ਬਾਦ ਸਤਿਗੁਰੂ ਜੀ ਦੀ ਰਸਨਾ ਤੋਂ ਸੁਣੀ ਸੀ ਮੈਨੂੰ ਦਸੀ ਸੀ।

## *ਸਤਿਗੁਰਾਂ ਦੇ ਸੰਮਣ*

ਅਵਤਾਰ ਸਿੰਘ ਸਰਸੇ ਇੱਕ ਦਿਨ ਮੇਰੇ ਨਾਲ ਭੀ ਇਹੋ ਗੱਲਾਂ ਕਰਦਾ ਝੁਰਿਆ ਕਿ ਸਤਿਗੁਰੂ ਜੀ ਦੇ ਸੰਮਣ ਜਾਰੀ ਹੋਏ ਹੋਏ ਹਨ। ਸਰਕਾਰੀ ਕਾਨੂੰਨ ਅਨੁਸਾਰ ਉਨ੍ਹਾਂ ਦੇ ਥਾਂ ਹਮਾਤੜ ਕੋਈ ਖਾਸ ਮੁਖਤਿਆਰ ਨਹੀ ਭੁਗਤ ਸਕਦਾ ਮੈਨੂੰ ਡਰ ਲੱਗਦਾ ਹੈ ਕਿਤੇ ਵਰੰਟ ਹੀ ਸਤਿਗੁਰੂ ਜੀ ਦੇ ਸਰਕਾਰੀ ਲੋਕ ਜਾਰੀ ਨਾ ਕਰ ਦੇਣ। ਜੇ ਵਾਰੰਟ ਜਾਰੀ ਹੋ ਗਏ ਤਾਂ

ਜਾਂ ਸਤਿਗੁਰੂ ਜੀ ਦਾ ਨੇਮ ਕਚੈਹਰੀ ਚ ਨਾ ਪੇਸ਼ ਹੋਣਦਾ ਭੇਜੇਗਾ। ਜਾਂ ਸਖਤ ਕਾਰਵਾਈ ਕੋਈ ਵਾਰਦਾਤ ਹੋਵੇਗੀ। ਜੋ ਮੈਂ ਕਹਿ ਨਹੀਂ ਸਕਦਾ। ਇਹ ਗਲਾਂ ਮੇਰੇ ਨਾਲ ਕਰਦੇ ਅਵਤਾਰ ਸਿੰਘ ਦੀਆਂ ਭੁੱਬਾਂ ਨਿਕਲ ਗਈਆਂ। ਮੈਂ ਵੀ ਉਸ ਨੂੰ ਵੇਖ ਰੋ ਪਿਆ। ਮੈਂ ਕਿਹਾ ਸੀ ਜੇ ਤੇ ਗੁਰੂ ਅਰਜਨ ਦੇਵ ਜੀ, ਗੁਰੂ ਹਰਿ ਕ੍ਰਿਸ਼ਨ ਜੀ ਤੇ ਗੁਰੂ ਤੇਗ ਬਹਾਦਰ ਵਾਲੀ ਜੋਤ ਹੈ ਤਾਂ ਸਤਿਗੁਰ ਪ੍ਰਤਾਪ ਸਿੰਘ ਪੇਸ਼ ਤੇ ਨਹੀ ਹੁੰਦੇ। ਗੁਰੂ ਹਰਿ ਕ੍ਰਿਸ਼ਨ ਤਰਾਂ ਹਰ ਕਲੇਸ਼ ਭਾਂਵੇਂ ਸਹਿ ਪ੍ਰਾਣ ਭੀ ਕਿਉ ਨਾ ਦੇ ਦੇਣ। ਇਸ ਸਮੇਂ ਕਈ ਮੁਕਦਮੇਂ ਐਸੇ ਜਮੀਨ ਬਾਬਤ ਚਲ ਰਹੇ ਸੀ ਜਿਨ੍ਹਾਂ ਕੋਲ ਜਾਕੇ ਬਿਆਨ ਲੈਣ ਦਾ ਕਾਨੂੰਨ ਸੀ, ਸਰਪਰ ਪੇਸ਼ ਹੀ ਹੋਣਾ ਪੈਂਦਾ ਸੀ ਜਿਸ ਤੇ ਮੁਕਦਮੇ ਹੋਣ।

ਮੈਂ ਤੇ ਅਵਤਾਰ ਸਿੰਘ ਸਰਸੇ ਕਚੈਹਰੀ ਵਿੱਚ ਲਾਂਭੇ ਹੋ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਨੂੰ ਯਾਦ ਕਰ ਤੇ ਗੁਰੂ ਹਰੀ ਸਿੰਘ ਜੀ ਨੂੰ ਅਰਾਧ ਅਰਦਾਸਾ ਕੀਤਾ, ਹੁਣ ਕੀ ਕੀਤਾ ਜਾਵੇ ਤੇ ਕੀ ਨ ਕੀਤਾ ਜਾਏ ਸਾਨੂੰ ਤੇ ਸੁਝਦਾ ਨਹੀਂ। ਆਪ ਹੀ ਹੋ ਜੋ ਸਤਿਗੁਰੂ ਜੀ ਤੇ ਪੰਥ ਨਾਮਧਾਰੀ ਦੀ ਪਤ ਰਖ ਸਕਦੇ ਹੋ। ਪੰਥ ਨੂੰ ਆਪ ਦੇ ਬਦੇਸ਼ ਜਾਣ ਵਾਲੇ ਭਾਣੇ ਵਾਗੂੰ ਦੀ ਬਿਪਤ ਆਈ ਹੈ। ਜੋ ਬਾਬੇ ਬੀਰ ਸਿੰਘ ਜੀ ਦੇ ਫੜੇ ਜਾਣ ਵੇਲੇ ਨਹੀ ਸਤਿਗੁਰੂ ਜੀ ਕਿਸੇ ਕੈਰੋਂ ਗੈਰੋਂ ਦੀ ਪ੍ਰਵਾਹ ਕੀਤੀ ਹੁਣ ਇਹ ਸਰਕਾਰੀ ਲੋਕ ਹੋਰ ਪਾਸੇ ਤੁਰ ਪਏ ਹਨ। ਸਤਿਗੁਰੂ ਜੀ ਦਾ ਨੇਮ ਤੋੜਨ ਤੇ ਨੀਚਾ ਵਖਾਣ ਵੱਲ।

## *ਮੰਡੀ ਦੇ ਹਾਲਾਤ*

ਸਤਿਗੁਰੂ ਜੀ ਮੰਡੀ ਬਿਆਸ ਕੰਢੇ ਆਪਣੇ ਪੁਰਾਣੇ ਲਕੜ ਦੇ ਮੰਦਰ ਵਿੱਚ ਰਹਿੰਦੇ। ਪਹਿਲੀ ਕੋਠੀ ਜ਼ਮੀਨ ਦਾ ਕਬਜ਼ਾ ਪਿਛਲੇ ਸਾਲ ਬਾਬੇ ਟਹਿਲ ਸਿੰਘ ਤੇ ਬੀਰ ਸਿੰਘ ਉਨ੍ਹਾਂ ਦੇ ਪੁੱਤਰ ਤਲਵੰਡੀ ਡੇਹਰੇ ਬਾਬੇ ਨਾਨਕ ਵਾਲਿਆਂ ਨੇ ਕਚੈਹਰੀ ਜਾ ਛਡ ਦਿੱਤਾ ਸੀ। ਹਾਕਮ ਤੇ ਕਿਹਾ ਇਤਨੇ ਸਾਲਾਂ ਦਾ ਕਬਜਾ ਕਿਉਂ ਛਡਦੇ ਹੋ ਤਾਂ ਸਿੱਖਾਂ ਕਿਹਾ, ਸਾਨੂੰ ਸਤਿਗੁਰੂ ਜੀ ਦਾ ਹੁਕਮ ਨਹੀ ਕਿਸੇ ਦੀ ਮਾਲਕੀ ਤੇ ਕਬਜ਼ਾ ਕਰੀਏ। ਇਸ ਕੋਠੀ ਵਿੱਚ ਭੀ ਮਾਲਕਾਂ ਦੀ ਰਜਾ ਨਾਲ ਤਲੇ ਘੋੜਿਆਂ ਤੇ ਉਪਰ ਆਪਣੇ ਤੇ ਸਿੱਖਾਂ ਦੇ ਰਹਿਣ ਜੋਗ ਜਗ੍ਹਾ ਬਣਾਈ ਹੋਈ ਹੈ, ਕਰਾਇਆ ਭਰ। ਪਹਿਲੀ ਕੋਠੀ ਵੱਲੋਂ ਰਸਤਾ ਵੀ ਬਦਲ ਗਿਆ ਹੋਇਆ ਸੀ। ਕਿਉਂਕਿ ਉਹ ਮਾਲਕ ਕਹਿੰਦੇ ਸੀ, ਸਾਡੀ ਕੋਠੀ ਇੰਜ ਕਰਾਏ ਤੇ ਕੋਈ ਨਹੀ ਲੈਂਦਾ ਕਹਿੰਦੇ ਹਨ ਰਸਤਾ ਕੋਲੋਂ ਪੈਂਦਾ ਹੈ।

ਮੰਡੀ ਸਤਿਗੁਰੂ ਜੀ ਦੇ ਪਾਸ ਇਸ ਫੇਰੀ ਸੰਤ ਰਤਨ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਸੰਤ ਮੰਗਲ ਸਿੰਘ ਜੀ ਲਾਂਗਰੀ ਗਲੋਟੀਆਂ ਵਾਲੇ, ਸੰਤ ਪ੍ਰੀਤਮ ਸਿੰਘ ਜੀ ਪੱਦੀ ਤੇ ਦਿਆਲਾ ਸਿੰਘ ਜੀ ਚੰਦੋਵਾਲੀਏ ਜੋ ਲੁਧਿਆਨੇ ਦੇ ਗੁਰਦਵਾਰੇ ਹਨ ਤੇ ਠਾਕੁਰ ਦਲੀਪ ਸਿੰਘ

ਜੀ ਸਨ। ਸਤਿਗੁਰੂ ਜੀ ਠਾਕੁਰਾਂ ਨਾਲ ਕਈ ਵਾਰ ਪ੍ਰੇਮ ਕਰਦੇ ਹਸਦੇ ਖੇਡਦੇ ਤੇ ਦੇਖਣ ਵਾਲੇ ਸਿੱਖ ਫੋਟੋ ਭੀ ਲੈਂਦੇ। ਜੋ ਪ੍ਰੇਮ ਝਾਕੀ ਦੇ ਨਾਮ ਨਾਲ ਨੰਗੇ ਸਿਰ ਠਾਕੁਰ ਜੀ ਦੇ ਮੁਖ ਵੱਲ ਦੇਖਕੇ ਸਤਿਗੁਰੂ ਜੀ ਦੀ ਮਿਲਦੀ ਹੈ।

ਸੋਹਣ ਸਿੰਘ ਮੁੱਛਲ ਸਿਆਮ ਪੁਰ ਦੇ ਨੂੰ ਇੱਕ ਦਿਨ ਬੱਲ ਵਿੱਚ ਗਿਆਂ ਆਪ ਜੀ ਨੇ ਆਪਣੇ ਖੇਤਾਂ ਵਿੱਚ ਕਿਹਾ ਸੀ, ਤੂੰ ਸਾਡੇ ਵੱਲੋਂ ਏਥੇ ਖੇਤਾਂ ਦੀ ਸੰਭਾਲ ਲਈ ਰਹਿਣਾ ਹੈ। ਬੜਾ ਹੋਸ਼ ਨਾਲ ਪਹਾੜਨਾਂ ਤੋਂ ਬਚ ਕੇ ਰਹੀ, ਭੇਖ ਨੂੰ ਦਾਗ ਨ ਲਗੇ।

ਸੰਤ ਇੰਦ੍ਰ ਸਿੰਘ ਚੱਕਰਵਰਤੀ ਜੀ ਨੂੰ ਪਟਿਆਲਿਓਂ ਮੰਗਾ ਕੋਲ ਰਖਿਆ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮਿਆਂ ਦਾ ਪਾਠ ਸੁਣਦੇ ਤੇ ਉਨ੍ਹਾਂ ਦੇ ਆਉਣ ਦੀ ਅਗੇਤ ਪਿਛੇਤ ਦਾ ਵਿਚਾਰ ਕਰਦੇ।

ਸਤਿਗੁਰੂ ਜੀ ਕਿਸੇ ਕਿਸੇ ਦਿਨ ਤੀਹ ਵਿਘੇ ਰੱਤੀ ਖੱਡ ਤੇ ਲਈ ਜਮੀਨ ਤੇ ਰਾਤ ਜਾ ਰਹਿੰਦੇ, ਕਿਸੇ ਦਿਨ ਘੋੜੇ ਤੇ ਚੜ੍ਹ ਥੋੜਾ ਸੈਰ ਭੀ ਕਰ ਆਉਂਦੇ, ਕਿਸੇ ਦਿਨ ਗਊਸ਼ਾਲਾ ਭੀ ਮੰਡੀ ਵੱਲੋਂ, ਪਹਾੜਾਂ ਤੇ ਵੈਸਾਖੀ ਜਾ ਵੇਖਦੇ। ਸੰਤ ਪ੍ਰੀਤਮ ਸਿੰਘ ਜੀ ਤੋਂ ਆਸਾ ਦੀ ਵਾਰ ਤੋਂ ਬਿਨਾਂ ਵੀ ਇੱਕ ਦੋ ਸ਼ਬਦ ਉਚੀ ਰਸੀਲੀ ਸੁਰ ਵਿੱਚ ਸੁਣਦੇ। ਘੰਟਾ ਨਾਮ ਸਿਮਰਨ ਸੰਗਤ ਵਿੱਚ ਬੈਠ ਕਰਦੇ ਕਿਸੇ ਦਿਨ ਇਕਲੇ ਹੀ ਬਿਆਸ ਕੰਢੇ ਠੰਡੇ ਥਾਂ ਸਿਲ ਤੇ ਜਾ ਕਰਦੇ।

ਸਵਰਨ ਸਿੰਘ ਸੰਤ ਜਰਨੈਲ ਸਿੰਘ ਦੇ ਜਵਾਈ ਪਾਸੋਂ ਗੁਰਬਾਣੀ ਦਾ ਪਾਠ ਵੀ ਸੁਣਦੇ। ਸਵਰਨ ਸਿੰਘ ਨੇ ਦਾੜ੍ਹੀ ਨੂੰ ਵੱਟ ਚਾੜ ਗੰਜੀ ਕਰ ਉਤਾਂਹ ਨੂੰ ਦੁਹਰਿਆ ਹੋਇਆ ਸੀ। ਸਤਿਗੁਰੂ ਜੀ ਇੱਕ ਦਿਨ ਸਹਿਜ ਨਾਲ ਕਹਿਆ ਤੂੰ ਦਾੜ੍ਹੇ ਨੂੰ ਵੱਟ ਚਾੜ੍ਹ ਕੇ ਗੁੰਜੀ ਕਰਕੇ ਵਿੱਚ ਦਬਾਇਆ ਨ ਕਰ। ਹਰੀ ਸਿੰਘ ਨਲਵੇ ਤੇ ਮਹਾਰਾਜਾ ਰਣਜੀਤ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਾੜ੍ਹੇ ਨੂੰ ਦੇਖੋ ਕੈਸੇ ਸੋਨੇ ਚਾਂਦੀਆਂ ਤਾਰਾਂ ਤਰਾਂ ਸਿੱਧੇ ਲਿਸ਼ਕਦੇ ਕੇਸ ਹਨ। ਕਿਸੇ ਨੇ ਲਿਖਿਆ ਹੈ ਕੇਸਾਂ ਦਾੜੇ ਬਾਬਤ:—

ਸੁਣ ਤੂੰ ਪੜ੍ਹਨੇ ਵਾਲਿਆ ਸਿੱਧੀ ਰੱਖੀ ਦਾੜ੍ਹੀ
ਕਹਿਣਾ ਮੰਨੀ ਗੁਰਾਂ ਦਾ ਵੱਟ ਮੂਲ ਨ ਚ੍ਹਾੜੀ

ਤੇ ਕਿਹਾ ਮੈ ਰੋਜ ਵੇਖਦਾ ਤੇ ਸਾਂ ਪਰ ਸੋਚਦਾ ਸਾਂ ਮਤੇ ਕਿਹਾਂ ਔਖ ਨ ਮੰਨੇ। ਅਜ ਤੈਨੂੰ ਪ੍ਰਸੰਨ ਮੰਨ ਹੋਇਆ ਜਾਣ ਹਿਤ ਨਾਲ ਕਿਹਾ ਹੈ। ਸਵਰਨ ਸਿੰਘ ਸਤਿ ਬਚਨ ਕੀਤਾ ਤੇ ਪਿਛਲੀ ਭੁਲ ਮੰਨੀ। ਸਵਰਨ ਸਿੰਘ ਜੀ ਮੈਨੂੰ ਦੱਸਿਆ ਹੈ ਸਤਿਗੁਰਾਂ ਕਿਹਾ ਸੀ ਸੁੰਦਰ ਸਰੂਪ ਨੂੰ ਸਾਦਗੀ ਸਗੋਂ ਹੋਰ ਸੋਹਣਾ ਬਨਾਂਦੀ ਹੈ।

## *ਅੰਤਿਮ ਦਿਨ ਭੈਣੀ ਸਾਹਿਬ ਵਿਖੇ*

ਸਤਿਗੁਰੂ ਜੀ ੨੮ ਹਾੜ ੨੦੧੬, ੧੨ ਜੁਲਾਈ, ੧੯੫੯ ਭੈਣੀ ਸਾਹਿਬ ਆਏ

ਮੰਡੀਓਂ। ਤਾਪ ਤੇ ਜੰਗਲਾਂ ਤੇ ਉਨ੍ਹਾਂ ਦੀ ਦੇਹ ਨੂੰ ਤਕਲੀਫ ਸੀ। ਗੋਲ ਮੰਦਰ ਵਿੱਚ, ਰਾਮ ਸਰੋਂ ਚੜ੍ਹਦੇ, ਡੇਰਾ ਲਾਇਆ ਤੇ ਤਾਰਾਂ ਜਲੰਧਰ ਜੀਵਨ ਨਗਰ, ਗੁਰੂਸਰ ਦਿੱਲੀ ਆਦਿ ਵਲ ਪਵਾਈਆਂ ਤੇ ਉਚੇਚੇ ਸ੍ਰੀਰ ਸਾਧੂ ਸਿੰਘ, ਸੂਬਾ ਵਰਿਆਮ ਸਿੰਘ ਜੀ, ਬਾਬਾ ਜਗਜੀਤ ਸਿੰਘ ਜੀ, ਨਾਹਰ ਸਿੰਘ ਜੀ, ਸੰਤ ਗੰਡਾ ਸਿੰਘ ਜੀ ਆਏ ਤੇ ਹੋਰ ਬਹੁਤ ਸੰਗਤਾਂ ਭੈਣੀ ਸਾਹਬ ਪੁਜੀਆਂ। ਬਾਬਾ ਬੀਰ ਸਿੰਘ ਜੀ ਬਹੁਤ ਸਤਿਗੁਰੂ ਜੀ ਦੇ ਪਾਸ ਹੀ ਰਹਿੰਦੇ। ਬਾਬਾ ਜਗਜੀਤ ਸਿੰਘ ਜੀ ਨੂੰ ਕੋਲ ਸੱਦ ਸਤਿਗੁਰੂ ਜੀ ਖਾਸ ਖਾਸ ਬਚਨ ਭੀ ਕਰਦੇ। ਸਤਿਗੁਰੂ ਜੀ ਇੱਕ ਇੱਕ ਪੱਕੀ ਕਿਤੀ, ਸਵਾ ਲੱਖ ਪਾਠ ਅਰੰਭਿਆ ਜਿਵੇਂ ਕਿਵੇਂ ਜਰੂਰ ਸਿਰੇ ਚਾੜ੍ਹਨਾ। ਮੇਰਾ ਉਮਰ ਭਰਾ ਦਾ ਨੇਮ ਚੰਡੀ ਦੀ ਵਾਰ ਤੇ ਆਸਾ ਦੀ ਵਾਰ ਦੇ ਪਾਠ ਦਾ ਇਯ ਸਾਲ ਦੇਹ ਦੀ ਤੰਗੀ ਕਰ ਭੰਗ ਹੋ ਗਿਆ ਏ। ਸਤਿਗੁਰੂ ਬਖਸ਼ਿੰਦ ਹੈ ਮੈਨੂੰ ਇਸ ਬੇਵੱਸੀ ਦੀ ਤੇ ਉੱਕ ਦੀ ਬਖਸ਼ਸ਼ ਕਰੇਗਾ।

## *ਕਚਹਿਰੀ ਕੌਣ ਪੇਸ਼ ਹੋਵੇਗਾ*

ਬਾਬਾ ਜਗਜੀਤ ਸਿੰਘ ਨੂੰ ਨੇੜੇ ਬਹਾ ਕਿਹਾ ਮੇਰੇ ਕੋਲ ੨ ਹਾੜ ਅਵਤਾਰ ਸਿੰਘ ਮੰਡੀ ਗਿਆ ਸੀ ਤੇ ਰੋ ਪਿਆ ਸੀ। ਜਦ ਮੈਂ ਪੁਛਿਆ ਸੀ ਜੋ ਕਮਿਸ਼ਨ ਮੇਰੇ ਬਿਆਨ ਲੈਣ ਲਈ ਮਨਜੂਰ ਹੋਣਾ ਸੀ ਉਸਦਾ ਕੀ ਬਣਿਆ ਹੈ? ਮੇਰੇ ਹੌਸਲਾ ਦੇਣ ਤੇ ਅਵਤਾਰ ਸਿੰਘ ਦੱਸਿਆ ਸੀ, ਜਜ ਦੇਵ ਭੂਸ਼ਨ ਗੁਪਤਾ ਨੇ ਮੈਨੂੰ ਕਿਹਾ ਹੈ ਮੈਂ ਮਜਬੂਰ ਹਾਂ। ਮੈਂ ਤੇ ਜਾ ਕੇ ਸਤਿਗੁਰੂ ਜੀ ਦੇ ਬਿਆਨ ਲੈਣ ਨੂੰ ਤਿਆਰ ਸਾਂ, ਪਰ ਉਪਰੋਂ ਕਰੜਾ ਹੁਕਮ ਆਇਆ ਹੈ, ਉਨ੍ਹਾਂ ਨੂੰ ਪੇਸ਼ ਕਰ ਬਿਆਨ ਲਵੋ। ਹੁਣ ਆਪ ਨੂੰ ਕਚੈਹਰੀ ਵਿੱਚ ਪੇਸ਼ ਹੋਣਾਂ ਹੀ ਪਵੇਗਾ, ਕਹਿੰਦਾ ਅਵਤਾਰ ਸਿੰਘ ਰੋ ਰੋ ਬੇਸੁਧ ਹੋ ਗਿਆ ਸੀ ਤੇ ਮੈਂ ਧਰਵਾਸ ਦੇ ਉਸ ਨੂੰ ਕਿਹਾ ਸੀ, ਤੂੰ ਫਿਕਰ ਨ ਕਰ, ਮੈਨੂੰ ਕੋਈ ਕਰੜਾਈ ਨਾਲ ਪੇਸ਼ ਨਹੀ ਕਰ ਸਕਦਾ।

ਭਾਈ ਵਜੀਰ ਸਿੰਘ ਜੀ ਦਾ ਸ਼ਰੀਰ ਵੀ ਨਰਮ ਪੈ ਗਿਆ ਹੋਇਆ ਸੀ। ਇਹ ਦਿਲ ਦਾ ਨਰਮ ਹੋਣ ਕਰ ਸਤਿਗੁਰੂ ਜੀ ਦੇ ਦੇਹ ਦੀ ਤੰਗੀ ਨੂੰ ਦੇਖ ਨ ਸਹਾਰਦਾ ਕਰ, ਦੂਰ ਹੀ ਰਹਿੰਦਾ ਸੀ। ਸੰਤ ਰਤਨ ਸਿੰਘ ਜੀ ਰਾਤ ਦਿਨ ਹਾਜਰ ਰਹਿੰਦੇ ਤੇ ਸੇਵਾ ਕਰਦੇ। ਗ਼ਮ ਖੇਚਲ ਨਾਲ ਸੁਕ ਲਕੜ ਵਾਂਗੂੰ ਹੋ ਗਏ ਸੀ। ਸਤਿਗੁਰੂ ਜੀ ਰਤਨ ਸਿੰਘ ਨੂੰ ਜੀਵਨ ਨਗਰੋਂ ਲੈ ਮੰਡੀ ਤੇ ਭੈਣੀ ਸਾਹਿਬ ਆਏ ਥੋੜੀ ਲੋੜ ਥੁੜ ਤੋਂ ਬਹੁਤਾ ਕਾਹਲੇ ਪੈ ਝਾੜ੍ਹਦੇ ਸੀ। ਰਤਨ ਸਿੰਘ ਜੀ ਇੱਕ ਦਿਨ ਭਾਈ ਜੀ ਪਾਸ ਰੋ ਰੋ ਝੂਰੇ, ਮੈਂ ਕੀ ਕਰਾਂ ਮੇਰੀ ਮੱਤ ਅਗੇ ਹੀ ਥੋੜੀ ਹੈ। ਤੇ ਮੈਨੂੰ ਡਰ ਲਗਦਾ ਹੈ ਰਹਿੰਦੀ ਵੀ ਨ ਮਾਰੀ ਜਾਏ। ਭਾਈ ਵਜੀਰ ਸਿੰਘ ਜੀ ਰਤਨ ਸਿੰਘ ਜੀ ਨੂੰ ਧਰਵਾਸ ਦਿੱਤਾ ਤੂੰ ਤੌਖਲਾ ਨ ਕਰ। ਤੇਰੇ ਤੇ ਸੱਚੇ ਪਾਤਸ਼ਾਹ ਨਰਾਜ਼ ਨਹੀਂ। ਜੇ ਨਰਾਜ ਹੋਣ ਤਾਂ ਤੈਨੂੰ ਆਖ ਨ ਦੇਣ ਤੂੰ ਸੇਵਾ ਤੋਂ ਹਟ ਜਾਹ? ਰਤਨ ਗੱਲ ਹੋਰ ਹੈ ਵਿੱਚੋਂ

ਮੈਂ ਮੂੰਹੋਂ ਨਹੀ ਡਰਦਾ ਕਢਦਾ ਮਤੇ ਤੈਥੋਂ ਅਗਾਂਹ ਨਿਕਲ ਜਾਵੇ। ਆਖ, ਭਾਈ ਜੀ ਭੁਬਾਂ ਮਾਰ ਰੋਣ ਲਗ ਪਏ ਤਾਂ ਰਤਨ ਸਿੰਘ ਜੀ ਨੇ ਭਾਈ ਜੀ ਦੇ ਪੈਰ ਫੜ ਕਿਹਾ, ਮੈਂ ਕਿਤੇ ਧੂੰ ਨਹੀ ਕੱਢਦਾ ਤੂੰ ਮੈਨੂੰ ਅਸਲ ਗੱਲ ਦੱਸ ਜੋ ਮੇਰੀ ਸਮਝ ਵਿੱਚ ਨਹੀ ਆਉਂਦੀ। ਤਾਂ ਭਾਈ ਜੀ ਰਤਨ ਸਿੰਘ ਜੀ ਨੂੰ ਦੱਸਿਆ, ਰਤਨ ਸਤਿਗੁਰੂ ਜੀ ਸਾਥੋਂ ਮੋਹ-ਤਰੋੜੀ ਕਰ ਰਹੇ ਹਨ। ਇਨ੍ਹਾਂ ਦੇਹ ਦਾ ਓਹਲਾ ਕਰ ਜਾਣਾ ਹੈ। ਸੰਤ ਰਤਨ ਸਿੰਘ ਜੀ ਭਾਈ ਜੀ ਦੀ ਤੇ ਸਤਿਗੁਰੂ ਜੀ ਦੀ ਰੂਹ ਰਲੀ ਸਮਝਦੇ ਸੀ, ਸਚ ਮੰਨ, ਸੋਚ ਸੋਚ ਚੁਪ ਕਰ ਗਏ ਤੇ ਸਤਿਗੁਰੂ ਜੀ ਵੱਲੋਂ ਝਿੜਕ-ਤਾੜਨਾਂ ਨੂੰ ਸਬਰ ਨਾਲ ਜਰਨ ਲੱਗੇ। ਇਹ ਬਚਨ ਮੈਨੂੰ ਸੰਤ ਰਤਨ ਸਿੰਘ ਜੀ ਨੇ ਸਤਿਗੁਰੂ ਜੀ ਦੇ ਜੋਤੀ ਜੋਤ ਸਮੋਣ ਦੇ ਬਾਅਦ ਦੱਸਿਆ ਹੈ।

ਅਵਤਾਰ ਸਿੰਘ ਜੀ ਝੱਬਰ ਨੇ ਮੈਨੂੰ ਦੱਸਿਆ ਸਰਸੇ ਕਚੈਹਰੀ ਵਿੱਚ ਅਸਲ ਗੱਲ ਇਹ ਸੀ ਕਿ ਕੈਰੋਂ ਸ਼ਾਹੀ ਦੇ ਅਧੀਨ ਬਾਬਾ ਬੀਰ ਸਿੰਘ ਜੀ ਦੇ ਕੇਸ ਵਿੱਚ ਤਾਂ ਸਤਿਗੁਰ ਜੀ ਨੇ ਈਨ ਨਾ ਮੰਨੀ। ਹੁਣ ਹੋਰ ਬਿਧ ਕਾਨੂੰਨੀ ਬਣਾ ਜੋਧ ਸਿੰਘ ਵਕੀਲ ਵੱਲੋਂ ਕਚੈਹਰੀ ਵਿੱਚ ਪੇਸ਼ ਕਰ ਸਤਿਗੁਰੂ ਜੀ ਨੂੰ ਕੈਰੋਂ ਤੇ ਵਕੀਲ ਜਲੀਲ ਕਰਨਾ ਚਾਹੁੰਦੇ ਹਨ ਤੇ ਏਨ੍ਹਾਂ ਸੋਚਿਆ ਹੈ ਜਾਂ ਸਾਡਾ ਤਰਲਾ ਕਰਨਗੇ, ਪੇਸ਼ ਨ ਕਰੋ, ਮੇਰਾ ਨੇਮ ਨ ਭੰਨੋਂ ਜਾਂ ਨੇਮ ਭੰਨਣਗੇ ਤਾਂ ਸੱਤਾ ਗਵਾ ਬਹਿਣਗੇ ਤੇ ਅਣਖੀ ਨ ਰਹਿਣਗੇ।

ਅਵਤਾਰ ਸਿੰਘ ਇਹ ਭੀ ਦੱਸਿਆ, ਜਦ ਮੈਂ ੨੪ ਹਾੜ ਮੰਡੀ ਜਾ ਸਤਿਗੁਰੂ ਜੀ ਨੂੰ ਦੱਸਿਆ ਸੀ ਹੁਣ ਸਰਕਾਰ, ਕੈਰੋਂ ਤੇ ਕਰਮਚਾਰੀਆਂ ਤੇ ਜੋਧ ਸਿੰਘ ਵਕੀਲ ਨੇ ਇਹ ਬਿਧ ਆਪ ਦੇ ਕਚਿਹਰੀ ਪੇਸ਼ ਹੋਣ ਦੀ ਬਣਾਈ ਹੈ। ਜੇ ਸੰਮਨਾਂ ਦੇ ਸੱਦੇ ਤੇ ਪੇਸ਼ ਨਹੀ ਹੁੰਦੇ ਤਾਂ ਵਾਰੰਟ ਗਿਰਫਤਾਰੀ ਜਾਰੀ ਕਰ ਆਪ ਨੂੰ ਤੰਗ ਕਰ ਆਪ ਦਾ ਨੇਮ ਭੰਗ ਕਰਨ ਤੇ ਤੁਲੇ ਹਨ। ਵਾਰੰਟ ੨੪ ਅਗਸਤ ਨੂੰ ਜਾਰੀ ਹੋਣਗੇ ਤਾਂ ਸਤਿਗੁਰੂ ਜੀ ਤੇਜੀ 'ਚ ਹੋ ਕਿਹਾ ਸੀ, ਜੇ ਵਰੰਟਾਂ ਤੇ ਜਿਦ ਨਾਲ ਮੈਨੂੰ ਪੇਸ਼ ਕਰ ਸਕਦੇ ਹਨ ਤੇ ਕਰ ਲੈਣ, ਪੇਸ਼ ਤੇ ਮੈਂ ਵੀ ਨਹੀ ਹੋਣਾ। ਜਦ ਮੈਂ ਏਨ੍ਹਾਂ ਅਦਾਲਤਾਂ ਨੂੰ ਝੂਠੀਆਂ ਸਮਝਦਾ ਹਾਂ ਤੇ ਮੈਂ ਸਤਿਗੁਰਾਂ ਦੇ ਸੱਚ ਤੱਖਤ ਤੇ ਹਾਂ ਮੈਂ ਏਨ੍ਹਾਂ ਝੂਠਿਆਂ ਦੇ ਅਧੀਨ ਪੇਸ਼ ਕਿਉਂ ਹੋਵਾਂ ਮੇਰੀ ਪਤ ਉਹ ਗੁਰੂ ਸਾਹਿਬ ਆਪ ਰੱਖਣਗੇ ਜਿਨ੍ਹਾਂ ਦਾ ਇਹ ਤਖਤ ਹੈ। ਆਖ ਸਤਿਗੁਰੂ ਜੀ ਕਿਹਾ ਸੀ ਅਵਤਾਰ ਸਿੰਘ ਤੂੰ ਵੇਖ ੨੪ ਅਗਸਤ ਆਉਣ ਦੇ ਵੇਲੇ ਨੂੰ ਕੀ ਬਣਦਾ ਏ। "ਨਾਨਕ ਭਲਕ ਦੂਰ ਹੈ।"

## *ਛਿਨ ਛਿਨ ਅਉਧ ਬਿਹਾਤ ਹੈ*

ਭੈਣੀ ਸਾਹਿਬ ਸੰਗਤ ਦੀ ਬਹੁਤ ਭੀੜ ਰਹਿੰਦੀ ਸੀ। ਭਾਵੇਂ ਗੋਲ ਮੰਦਰ ਵਿੱਚ ਸਤਿਗੁਰੂ ਜੀ ਦੇ ਕੋਲ ਕਿਸੇ ਨੂੰ ਘੱਟ ਜਾਣ ਦਾ ਹੁਕਮ ਸੀ, ਤਾਂ ਭੀ ਸਤਿਗੁਰੂ ਜੀ ਪ੍ਰੀਤਮ ਦੇ ਪ੍ਰੇਮ ਵਿੱਚ ਸਭ ਨੂੰ ਇੱਕ ਖਿਚ ਜੇਹੀ ਬੰਨ੍ਹ ਰੱਖਿਆ ਹੋਇਆ ਸੀ। ਸਤਿਗੁਰੂ ਜੀ ਦੀ ਦੇਹ

Namdhari Elibrary NamdhariElibrary@gmail.com

ਸਫੇਦ ਪੂਣੀ ਵਰਗੀ ਹੋਈ ਮੰਜੇ ਤੇ ਪਈ ਦਿਸਦੀ ਸੀ ਤੇ ਕਦੇ ਕਦੇ ਬੇਹੋਸ਼ੀ ਭੀ ਹੋ ਜਾਂਦੀ ਸੀ ਤੇ ਕਦੇ ਸੁਰਤ ਸੰਭਾਲ ਤੁਰੰਤ ਹੰਭਲਾ ਮਾਰ ਉਠ ਕੇ ਆਖਦੇ ਸੀ, ਛੋਟੇ ਬਾਬਾ ਜੀ ਨੂੰ ਜੋ ਹਰ ਵੇਲੇ ਮੰਜੇ ਪਾਸ ਹੀ ਬੈਠੇ ਰਹਿੰਦੇ ਸੀ, ਕਾਕਾ ਸ਼ਬਦ ਸੁਣਾਉ। ਬਾਬਾ ਜੀ ਤੇ ਚੰਦਰ ਹੰਸ ਜੀ ਸ਼ਬਦ ਸੁਣਾਂਦੇ। ਕਦੇ ਠਾਕੁਰਾਂ ਨਾਲ ਸਤਿਗੁਰੂ ਜੀ ਮਿਠੀਆਂ ਗੱਲਾਂ ਭੀ ਕਰਨ ਲਗ ਪੈਂਦੇ, ਹੱਛਾ ਜੀ ਦਸੋ ਖਾਂ, ਅੱਜ ਕੀ ਛਕਿਆ ਜੇ ਤੇ ਕਿਥੇ ਕਿਥੇ, ਕਿਹੜੇ ਕਿਹੜੇ ਨਾਲ ਖੇਡੇ ਹੋ ਆਦਿ।

## *ਕਿਰਪਾ ਯੋਗ ਨੂੰ ਕਿਰਪਾ*

ਇੱਕ ਦਿਨ ਸਤਿਗੁਰੂ ਜੀ ਹਜੂਰ ਸਿੰਘ ਚੰਦਰਹਾਸ ਤੇ ਛੋਟੇ ਬਾਬਾ ਜੀ ਤੋਂ ਸ਼ਬਦ ਪੁਰਾਣੀ ਰੀਤ ਵਿੱਚ, ਪੱਕੇ ਰਾਗ ਦੇ ਸੁਣੇ ਤੇ, ਵੱਡੇ ਬਾਬਾ ਜੀ ਕੋਲ ਬੈਠਿਆਂ ਵੱਲ ਇਸ਼ਾਰਾ ਕਰ ਬਚਨ ਕੀਤਾ ਮੈਂ ਸ਼ਿਮਲੇ ਤੇ ਜਲੰਧਰ ਆਦਿ ਰਾਗ ਸਭਾ ਸੁਣੀਆਂ ਹਨ ਤੇ ਆਪ ਭੈਣੀ ਸਾਹਿਬ ਕੀਤੀਆਂ ਵੀ ਹਨ। ਮੇਰੀ ਸਮਝ 'ਚ ਜੋ ਆਇਆ ਹੈ ਕਹਿੰਦਾ ਹਾਂ, ਤੁਹਾਡੇ ਜਿਹਾ ਲੈ ਦੇ ਹਿਸਾਬ ਤੇ ਸੁਰ ਵਿੱਚ ਰਹਿ ਕੋਈ ਭਾਰਤ ਵਿੱਚ ਗੌ ਨਹੀ ਸਕਦਾ। ਜੇ ਅਭਿਆਸ ਰਖੋਗੇ ਤਾਂ ਹੋਰ ਵਧੋਗੇ ਇਸ ਗੁਣ ਵਿੱਚ।

ਦੋ ਦਿਨ ਰਾਜੀ ਰਹੇ ਤੇ ਕਿਹਾ, ਮੰਡੀ ਜਾਣ ਨੂੰ ਜੀਅ ਕਰਦਾ ਏ, ਏਥੇ ਗਰਮੀ ਬਹੁਤ ਹੈ। ਸਭ ਨੇ ਸੁਣ ਚਿੰਤਾ ਕੀਤੀ ਕਿ ਦੇਹ ਬਹੁਤ ਮਾੜੀ ਹੈ। ਪਰ ਉਜਰ ਕੋਈ ਨ ਕਰ ਸਕੇ।

ਸਤਿਗੁਰੂ ਜੀ ਵਡੇ ਬਾਬਾ ਜਗਜੀਤ ਸਿੰਘ ਜੀ ਨੂੰ ਕੋਲ ਸਦਾਇਆ। ਨਿਕੇ ਮੰਜੇ ਤੇ ਮਗਰ ਬੈਠੇ ਸੀ। ਵੱਡੇ ਆਏ ਤੇ ਸੀਸ ਨਿਵਾ ਕੋਲ ਬੈਠ ਗਏ। ਸਤਿਗੁਰੂ ਜੀ ਇਸ਼ਾਰਾ ਕਰ ਚੌਕੀ ਤੇ ਬਹਿਣ ਲਈ ਕਿਹਾ ਤੇ ਬਚਨ ਕਰਨ ਲੱਗੇ, ਕਾਕਾ ਤੁਸਾਂ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਆਰੰਭੇ ਜਰੂਰ ਸਿਰ ਚਾਹੜਨੇ, ਭਾਵੇਂ ਕੋਠਿਆਂ ਦੀਆਂ ਕੜੀਆਂ ਭੀ ਵਿਕ ਜਾਣ ਤੇ ਗਊ ਮੱਝ ਘੋੜੇ ਪੁਜਦੇ ਰਖਣੇ ਤੇ ਵਡਾ ਹੌਸਲਾ ਕਰਕੇ ਰਹਿਣਾ। ਤੁਹਾਡੇ ਤੇ ਬੜੇ ਭਾਰ ਹਨ। ਆਪੋ ਵਿੱਚ ਭਰਾਵਾਂ ਹਿਤ ਰੱਖਣਾਂ। ਵੱਡੇ ਚੌਕੀ ਤੇ ਬਹਿ ਹੌਸਲਾ ਕਰ ਸੁਣ ਨ ਸਕੇ। ਨਰਮ ਦਿਲ ਹੋਣ ਕਰ ਕੋਲੋਂ ਚੁਪ ਕੀਤੇ ਤੁਰ ਆਏ ਤੇ ਚੁਬਾਰੇ ਵਿੱਚ ਆ ਮੂੰਹ ਵਲ੍ਹੇਟ ਰੋਣ ਲਗ ਪਏ। ਕੋਠੀ ਤੇ ਰਾਮਸਰ ਸੰਗਤ ਦੀ ਬਹੁਤ ਭੀੜ ਸੀ। ਸਤਿਗੁਰੂ ਜੀ ਨਿਕੇ ਬਾਬਾ ਜੀ ਨੂੰ ਕਿਹਾ, ਕਾਕੇ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ। ਉਹਦੇ ਸਿਰ ਤੇ ਬੜੀਆਂ ਜ਼ੁੰਮੇਵਾਰੀਆਂ ਪੈਣੀਆਂ ਹਨ ਜੇ ਹੌਸਲਾ ਵਡਾ ਨਾ ਕਰੇਗਾ ਤਾ ਕਿਵੇਂ ਨਿਭਾ ਹੋਵੇ ਗਾ। ਛੋਟੇ ਬਾਬਾ ਜੀ ਅਰਜ ਕੀਤੀ, ਆਪ ਸਭ ਕੁਝ ਜਾਣਦੇ ਹੋ, ਉਹ ਨਰਮ ਦਿਲ ਹਨ, ਆਪਦੇ ਬਚਨ ਸੁਣ ਸਹਾਰ ਨਹੀ ਸਕੇ, ਗਮ ਡਰ ਖਾ ਗਏ ਹਨ।

## ਵਡੇ ਤੇ ਬਹੁਤ ਜਿੰਮੇਵਾਰੀਆਂ ਹਨ

ਸਤਿਗੁਰੂ ਜੀ ੬ ਸੌਣ ਭੈਣੀ ਸਾਹਿਬੋਂ ਮੰਡੀ ਨੂੰ ਤਿਆਰ ਹੋ ਪਏ। ਨਾਲ ਡਰੈਵਰ ਮਹਿੰਦਰ ਸਿੰਘ ਢਪਾਲੀ ਦਾ, ਛੋਟੇ ਬਾਬਾ ਜੀ, ਰਤਨ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਠਾਕੁਰ ਦਲੀਪ ਸਿੰਘ ਜੀ ਸੀ। ਸਤਿਗੁਰੂ ਜੀ ਨੂੰ ਸੜਕ ਤੇ ਚੰਨਣ ਸਿੰਘ ਜੀ ਥਰਾਜ ਵਾਲੇ ਉਨ੍ਹਾਂ ਦੀ ਭੈਣ ਬੀਬੀ ਸੰਤ ਕੌਰ ਜੀ ਮਿਲੇ ਤੇ ਚਰਨੀ ਲੱਗੇ। ਸਤਿਗੁਰੂ ਜੀ ਉਨ੍ਹਾਂ ਨੂੰ ਕਿਹਾ, ਮੈਂ ਅਰਦਾਸਾ ਕਰ ਮੰਡੀ ਨੂੰ ਹੁਣੇ ਤੁਰ ਪਿਆ ਹਾਂ। ਏਥੇ ਗਰਮੀ ਬਹੁਤ ਹੈ। ਪਰ ਵੱਡੇ ਕਾਕੇ ਨਾਲ ਕੁਝ ਗੱਲਾਂ ਕਰਨੀਆਂ ਸੀ ਉਹ ਕੋਲ ਹੀ ਨਹੀਂ ਖੜੋ ਸਕਿਆ। ਉਸ ਨੂੰ ਬੜਾ ਵੱਡਾ ਹੌਸਲਾ ਕਰਕੇ ਰਹਿਣਾਂ ਚਾਹੀਦਾ ਹੈ। ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਸ ਤੇ ਬੜੇ ਭਾਰ ਤੇ ਜ਼ੁੰਮੇਵਾਰੀਆਂ ਪੈਣੀਆਂ ਹਨ। ਚੰਨਣ ਸਿੰਘ ਜੀ ਤੇ ਬੀਬੀ ਸੰਤ ਕੌਰ ਚੁਬਾਰੇ ਵਿੱਚ ਆ ਬਾਬਾ ਜਗਜੀਤ ਸਿੰਘ ਜੀ ਨੂੰ ਦੱਸਿਆ ਕਿ ਸਾਨੂੰ ਸਤਿਗੁਰੂ ਜੀ ਕਿਹਾ ਹੈ ਵੱਡੇ ਕਾਕੇ ਨੂੰ ਬੜਾ ਵੱਡਾ ਹੌਸਲਾ ਕਰ ਰਹਿਣਾ ਚਾਹੀਦਾ ਏ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ, ਉਸ ਤੇ ਬੜੇ ਭਾਰ ਤੇ ਜ਼ੁੰਮੇਵਾਰੀਆਂ ਪੈਣੀਆਂ ਹਨ।

ਮੈਨੂੰ ਵੱਡੇ ਬਾਬਾ ਜੀ ਆਪ ਦੱਸਿਆ ਹੈ, "ਇਹ ਸੁਨੇਹਾ ਸਤਿਗੁਰੂ ਜੀ ਦਾ ਸੁਨਣ ਸਾਰ ਮੇਰੇ ਦਿਲ ਨੂੰ ਐਸਾ ਧਰਵਾਸ ਹੋਇਆ ਕਿ ਡੋਲਨ ਵਾਲੀ ਅਵਸਥਾ ਹੀ ਮੇਰੀ ਬਦਲ ਗਈ। ਜਿਵੇਂ ਸਤਿਗੁਰੂ ਜੀ ਆਪਣੇ ਵੱਲੋਂ ਵਡਾ ਹੌਸਲਾ ਮੇਰੇ ਵੱਲ ਭੇਜ ਦਿੱਤਾ ਹੈ।"

ਮੈਂ ਆਪ ਭੈਣੀ ਸਾਹਿਬ ਜਾ ਦੇਖਿਆ ਸੀ ਸਤਿਗੁਰੂ ਜੀ ਦੇ ਜੋਤੀ ਜੋਤਿ ਸਮੌਣ ਬਾਦ ਕਿ ਵੱਡੇ ਬਾਬਾ ਜੀ ਆਪ ਘੱਟ ਹੀ ਡੋਲੇ ਸੀ ਤੇ ਹੋਰ ਡੋਲੇ ਨੂੰ ਹੌਸਲਾ ਹੀ ਦੇਂਦੇ ਸੀ।

## ਮੰਡੀ ਨੇ ਫੇਰ ਖਿਚ ਲਿਆ

ਸਤਿਗੁਰੂ ਜੀ ਦਾ ਖਾਸ ਪ੍ਰੇਮ ਠਾਕੁਰ ਦਲੀਪ ਸਿੰਘ ਜੀ, ਰਾਗ-ਸ਼ਬਦ ਤੇ ਗਊਆਂ ਨਾਲ ਸੀ। ਰਾਹੇ ਇੱਕ ਦੋ ਥਾਈ ਗਊਆਂ ਦੇਖੀਆਂ ਤੇ ਛੋਟੇ ਬਾਬਾ ਜੀ ਤੋਂ ਰਾਗ 'ਚ ਸ਼ਬਦ ਸੁਣਿਆ ਤੇ ਠਾਕੁਰ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਤੇ ਬਿਰਧਾਂ ਸਾਧਾਂ ਤੋਂ ਸੁਣੀਆਂ ਸਾਖੀਆਂ ਤੇ ਸ਼ਹੀਦਾਂ ਦੇ ਸਾਕਿਆਂ ਦੇ ਬਚਨ ਕਰਦੇ ਸੁਣਾਂਦੇ ਰਹੇ ਤੇ ਮੰਡੀ ਪੁਜ ਬਿਆਸ ਦੇ ਕੰਢੇ ਤੇ ਜਾ ਟਿਕੇ। ਕੁਝ ਰਾਜ਼ੀ ਭੀ ਜਾਪੇ। ਇੱਕ ਦਿਨ ਕੁਝ ਮੀਲਾਂ ਤੇ ਉਚਾ ਸਰਕਾਰੀ ਫਾਰਮ ਗਊਆਂ ਪਾਲਨ ਵਾਲਾ ਭੀ ਜਾ ਵੇਖਿਆ। ਸੰਗਤ ਮੰਡੀ ਦੀ ਬਿਆਸ ਕੰਢੇ ਹੀ ਆਵੇ। ਸਵਰਨ ਸਿੰਘ ਹਜਰੋਂ ਪਾਠ ਸੁਨਾਣ ਹਿਤ ਆਵੇ ਪਰ ਉਸ ਨਾਲ ਸਤਿਗੁਰੂ ਜੀ ਨਾ ਬੋਲਣ ਕਿਉਂਕਿ ਉਹ ਸੇਠਾਂ ਦੇ ਕੀਤੇ ਜਗਤ ਰੀਤ ਸਮਾਗਮ ਵਿੱਚ ਗਿਆ ਸੀ।

## *ਸੇਠਾਂ ਨੇ ਭੁੱਲ ਮੰਨੀ*

ਸੇਠ ਮਹਿਲ ਸਿੰਘ ਜੀ ਗੁਜਰਾਂ ਵਾਲੀਏ ਤੇ ਜੈਮਲ ਸਿੰਘ ਜੀ ਹੱਥ ਜੋੜ ਗਲਤ ਵਿਆਹ ਬਾਰੇ ਆਏ ਚਰਨੀ ਲੱਗੇ। ਤੇ ਹੱਥ ਜੋੜ ਅਰਜ ਕੀਤੀ, ਦੂਰੋਂ ਆਇਆਂ ਦੀ ਮਰਜੀ, ਉਨ੍ਹਾਂ ਦੇ ਸੁਆਗਤ ਆਦਰ ਵਜੋਂ ਵਰਤੀ ਹੈ। ਜੇ ਨ ਵਰਤਦੇ ਤਾਂ ਉਨ੍ਹਾਂ ਰਿੰਜ ਰਹਿਣਾ ਸੀ। ਹੁਣ ਆਪ ਨਰਾਜ ਹੋ ਤੇ ਅਸੀਂ ਭੀ ਅਉਖੇ ਹਾਂ, ਆਪ ਕ੍ਰਿਪਾ ਕਰੋ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਮਾੜੀਆਂ ਦੇ ਬਚਾ ਲਈ ਬਹੁਤ ਮਿਹਨਤ ਔਖ ਕਰ ਜਗਤ ਰੀਤਾਂ ਘਟਾ ਮਸਾਂ ਵਾਧੂ ਖਰਚੀਲਾ ਜਗਤ ਜੰਗੀਲਾ ਰਿਵਾਜ ਘਟਾਇਆ ਹੈ। ਜੇ ਤੁਸੀਂ ਤਕੜੇ ਹੀ ਨ ਸੋਚੋ, ਇਸ ਵਿੱਚ ਕੀ ਸਾਰ ਹੈ, ਤਾਂ ਮਾੜੀਆਂ ਦਾ ਭਾਰ ਕਿਵੇਂ ਹਉਲਾ ਰਹੇਗਾ। ਸੇਠ ਮਹਿਲ ਸਿੰਘ ਜੀ ਬੜੇ ਬਿਹਬਲ ਤੇ ਹਿਤ ਦੇ ਸੁਭਾ ਵਿੱਚ ਹੱਥ ਜੋੜ ਅਰਜ ਕੀਤੀ, ਮੈਂ ਆਪ ਤੋਂ ਉਮਰੋਂ ਵੱਡਾ ਹਾਂ ਤੇ ਆਪ ਮੈਥੋਂ ਕਰਨੀਓਂ ਵੱਡੇ ਹੋ। ਮੈਂ ਭੁੱਲ ਮੰਨਦਾ ਹਾਂ ਅਸਾਂ ਉਨ੍ਹਾਂ ਆਇਆਂ ਨੂੰ ਆਪਦੀ ਮਤ ਆਸਰੇ ਆਡੰਬਰ ਵੱਲੋਂ ਰੋਕਣਾ ਸੀ। ਭੁਲ ਕੀਤੀ ਹੈ ਜੋ ਉਨ੍ਹਾਂ ਦੇ ਵਾਂਗੂੰ ਹੋ ਵਰਤੇ ਹਾਂ। ਸਤਿਗੁਰੂ ਜੀ ਕਿਹਾ, ਮੈਂ ਤੁਹਾਡੇ ਕਾਰਜ ਲਈ ਔਖਾ ਹੋ ਇਥੇ ਆ ਕੁਝ ਦਿਨ ਟਿਕਿਆ ਸਾਂ। ਹੁਣ ਜਿਵੇਂ ਆਪਦੀ ਰਜਾ ਹੈ ਮੇਰੇ ਵੱਲੋਂ ਤੇ ਬਖਸ਼ਿਸ਼ ਹੀ ਹੈ ਜੇ ਅਗੋਂ ਨਾ ਐਸਾ ਕਰੋ। ਸੇਠਾਂ ਸਤਿਬਚਨ ਕੀਤਾ। ਸਤਿਗੁਰੂ ਜੀ ਸਵਰਨ ਸਿੰਘ ਨੂੰ ਕਿਹਾ, ਲਿਆ ਕਾਕਾ ਤੂੰ ਭੀ ਅਜ ਪਾਠ ਸੁਣਾ। ਤੂੰ ਅੰਨਜਾਣ ਸੈਂ ਜਿਸ ਕਰਕੇ ਤੂੰ ਕਿਸੇ ਨੂੰ ਕੁਝ ਕਹਿ ਨਹੀ ਸਕਿਆ, ਮੈਂ ਤੇਰੇ ਤੇ ਮਨੋਂ ਨਾਰਾਜ਼ ਨਹੀ ਪਰ ਠਾਠਾਂ ਬਾਗਾ ਕਰਨਾ ਹੀ ਪੈਂਦਾ ਹੈ।

## *ਸਤਿਗੁਰੂ ਅਕਾਲ ਪੁਰਖ*

ਇੱਕ ਦਿਨ ਸਤਿਗੁਰੂ ਜੀ ਟੱਬ ਵਿੱਚ ਬੈਠੇ ਸੀ ਤੇ ਸਵਰਨ ਸਿੰਘ ਪਾਠ ਸੁਣਾ ਰਿਹਾ ਸੀ। ਪੰਡਿਤ ਗੁਪਾਲ ਸਿੰਘ ਜੀ ਤੇ ਭਾਈ ਵਜੀਰ ਸਿੰਘ ਜੀ ਨੇੜੇ ਹੀ ਬੈਠੇ ਸੀ ਤੇ ਪਰਮਾਰਥ ਦੇ ਬਚਨ ਹੋ ਰਹੇ ਸੀ। ਪੰਡਿਤ ਜੀ ਕਿਹਾ, "ਗੁਰ ਪ੍ਰਮੇਸ਼ਰ ਏਕੋ ਜਾਣ। ਜੋ ਤਿਸੁ ਭਾਵੈ ਸੋ ਪਰਵਾਣੁ !" ਗੁਰਵਾਕ ਕਹਿੰਦਾ ਹੈ ਸਤਿਗੁਰੂ ਅਕਾਲ ਪੁਰਖ ਹੁੰਦੈ। ਸਤਿਗੁਰੂ ਜੀ ਕਿਹਾ, "ਠੀਕ ਹੈ, ਠੀਕ ਹੈ। ਨੇੜੇ ਬੈਠੇ ਭਾਈ ਵਜੀਰ ਸਿੰਘ ਜੀ ਕਿਹਾ ਜੋ ਆਪਨੇ ਕਿਹਾ ਹੈ ਸਤਿਗੁਰੂ ਹੀ ਅਕਾਲ ਪੁਰਖ ਹੁੰਦਾ ਹੈ। ਮੈਂ ਹੱਥ ਜੋੜ ਅਰਜ ਕਰਦਾ ਹਾਂ, ਆਪਦੇ ਹੁੰਦਿਆਂ ਮੇਰਾ ਆਹ ਹਾਲ ਹੈ। ਕਹਿ ਕੇ ਭਾਈ ਚੁਪ ਕਰ ਗਿਆ। ਸਵਰਨ ਸਿੰਘ ਕੋਲੋਂ ਕਿਹਾ, "ਭਾਈ ਜੀ ਤੁਹਾਡੇ ਜਿੰਨੀ ਸਤਿਗੁਰੂ ਜੀ ਕਿਸੇ ਦੀ ਨਹੀ ਸੁਣਦੇ, ਰਹਿੰਦੀ ਭੀ ਗਲ ਕਰੋ, ਜੋ ਕਰਨ ਲਗੇ ਸੌ।" ਭਾਈ ਜੀ ਕਿਹਾ, "ਮੈਨੂੰ ਪ੍ਰਤੀਤ ਤੇ ਪਤਾ ਹੈ, ਇਹ ਅਕਾਲ ਪੁਰਖ ਹਨ, ਜੋ ਚਾਹੁਣ ਕਰ ਸਕਦੇ ਹਨ। ਪਰ ਅਸਲੀ ਗਲ ਕਰਨ ਵਾਲੀ ਨਹੀ ਕਿਉਂਕਿ ਮੇਰੀ ਇਹ ਪ੍ਰਤੀਤ ਦ੍ਰਿੜ ਵਰਤੋਂ ਵਿੱਚ

ਅਜੇ ਬਣੀ ਨਹੀਂ। ਇਹ ਸੁਣ ਸਾਰੇ ਚੁਪ ਹੋ ਗਏ ਤੇ ਆਪੋ ਆਪਣੇ ਮਨਾਂ ਵਿੱਚ ਝਾਤੀਆਂ ਪੈ ਗਈਆਂ, ਕਿ ਜਿਸਦੀ ਦ੍ਰਿੜ ਪ੍ਰਤੀਤ ਵਰਤੋਂ ਵਿੱਚ ਹੋਵੇ ਉਹੋ ਅਗਲੀ ਗੱਲ ਪੁਛੇ। ਮੈਂ ਭਾਈ ਵਜੀਰ ਸਿੰਘ ਜੀ ਤੋਂ ਇਸ ਬਚਨ ਦਾ ਨਿਰਣਾ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੇ ਬਹੁਤ ਚਿਰ ਬਾਦ ਪੁਛਿਆ ਭਾਈ ਜੀ ਦੱਸਿਆ ਸੀ ਹੋਰ ਅਕਾਲ ਪੁਰਖ ਸਤਿਗੁਰੂ ਜੀ ਬਿਨਾਂ ਹੁੰਦਾ ਹੀ ਨਹੀਂ। ਪਰ ਸਿੱਖ ਦੀ ਪ੍ਰਤੀਤ ਦੀ ਘਾਟ ਇਸ ਨੂੰ ਸਭ ਦੁੱਖ ਵਿੱਚ ਪਾਈ ਰੱਖਦੀ ਹੈ। ਜਿਵੇਂ ਮੈਨੂੰ ਤਦੋਂ ਜਾਪਦਾ ਸੀ ਮੇਰੀ ਦੇਹ ਭੀ ਗੁਆਚ ਗਈ ਹੋਈ ਹੈ ਤੇ ਮਤ ਭੀ ਪੂਰੀ ਨਿਰਮਲ ਨਹੀਂ ਹੋਈ। ਸਤਿਗੁਰੂ ਜੀ ਦੇ ਦੇਹ ਦੇ ਉਹਲੇ ਕਰਨ ਦਾ ਭੀ ਦੁੱਖ ਵਿਆਪ ਰਿਹਾ ਹੈ। ਜੇ ਪੂਰੀ ਪ੍ਰਤੀਤ ਦ੍ਰਿੜ ਵਰਤੋਂ ਵਿੱਚ ਹੋ ਜਾਵੇ ਤਾਂ ਸਿੱਖ ਨੂੰ ਕੋਈ ਦੁਖ ਨਹੀ ਰਹਿੰਦਾ, ਉਹ ਹਰ ਹਾਲ ਵਿੱਚ ਇੱਕ ਰੱਸ ਰਹਿੰਦਾ ਹੈ।

"ਕਰਿ ਕਿਰਪਾ ਕਰਹੁ ਪ੍ਰਭ ਦਾਤਿ, ਤੁਮ੍ਹਰੀ ਉਸਤਤਿ ਕਰਉ ਦਿਨ ਰਾਤਿ।
ਤੈ ਸਾਹਿਬ ਕੀ ਕਰਹਿ ਸੇਵ, ਪਰਮ ਸੁਖ ਪਾਵਹਿ ਆਤਮ ਦੇਵ।
ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ, ਸ੍ਰਵਨੀ ਕਥਾ ਸੁਨਾਏ।"

ਮੈ ਐਸੇ ਗੁਰਵਾਕ ਤਦੋਂ ਵਿਚਾਲੇ ਲਿਖਦਾ ਹਾਂ, ਜਦੋਂ ਮਨ ਗੁਰੂ ਜਸ ਵੱਲੋਂ ਗਾਫਲੀ ਆਲਸ ਕਰ ਅਕਦਾ ਥੱਕਦਾ ਹੈ। ਸਤਿਗੁਰੂ ਜੀ ਕ੍ਰਿਪਾ ਕਰਦੇ ਹਨ। ਮੈਂ ਅਜਮਾਇਆ ਹੋਇਆ ਹੈ। ਫੁਰਨਾ ਤਾਜਾ ਹੋ ਤੁਰ ਪੈਂਦਾ ਹੈ।

ਸਤਿਗੁਰੂ ਜੀ ਦੀ ਦੇਹ ਢਿਲੀ ਦੀ ਸੋ ਸੁਣ ਸਭ ਜਿਲਿਆਂ ਦੇ ਤੇ ਜੀਵਨ ਨਗਰ ਤੇ ਵੱਲੋਂ ਪ੍ਰੇਮੀ ਸ਼ਰਧਾਲੂ ਸੱਦੇ, ਬਿਨ ਸੱਦੇ ਆਪੇ ਬਹੁਤ ਪਹੁੰਚਦੇ ਸੀ ਭੈਣੀ ਸਾਹਿਬ ਤੇ ਮੰਡੀ ਬਿਆਸ ਦਾ ਕੰਢਾ ਬਹੁਤ ਸਭ ਨੇ ਨੇੜੇ ਹੀ ਕੀਤਾ ਜਾਤਾ ਹੋਇਆ ਸੀ। ਮੰਡੀ ਦੀ ਸੰਗਤ ਸਤਿਗੁਰੂ ਜੀ ਦੀ ਦੇਹਿ ਅਰੋਗਤਾ ਲਈ ਅਖੰਡ ਪਾਠ ਭੀ ਤੋਰ ਰਖਿਆ ਸੀ। ਜੋਤ ਅਰਦਾਸਾ ਕਰਨ ਤੋਂ ਪਹਿਲਾਂ ਜਗਾਨ ਸਮੇਂ ਤਿੰਨ ਵਾਰੀ ਬੁਝੀ ਸੀ ਪਾਠ ਭੀ ਚਾਰਾ ਕਰਦਿਆਂ ਛੇ ਵਜੇ ਪਿਛਲੇ ਪਹਿਰ ਹੀ ਭੋਗ ਤੇ ਅਪੜਿਆ ਸੀ ਸਭ ਦੇ ਦਿਲ ਵਿੱਚ ਆਈ ਹੋਈ ਸੀ ਕੁਦਰਤ ਏਸ ਤਰ੍ਹਾਂ ਹੀ ਜਨਾਂਦੀ ਹੈ, ਜੋ ਰਾਮ ਨੂੰ ਭਾਵੇ।

## *ਸਭ ਕੁਛ ਬਹੁਤ ਅੱਛਾ ਮਿਲਿਆ ਹੈ*

ਸੰਤ ਇੰਦ੍ਰ ਸਿੰਘ ਚੱਕਰਵਰਤੀ ਮੰਡੀ ਸਤਿਗੁਰੂ ਜੀ ਪਾਸ ਪੁਜੇ ਹੋਏ ਸੀ ਤੇ ਸਤਿਗੁਰੂ ਜੀ ਦੇ ਨੇੜੇ ਹੀ ਰਹਿੰਦੇ ਸੀ ਤੇ ਦੇਖਦੇ ਕਿ ਦੇਹ ਰੰਗ ਬਦਲਦੀ ਰਹਿੰਦੀ ਹੈ। ਕਦੇ ਸਤਿਗੁਰੂ ਸਭ ਹੋਸ਼ ਸੁਰਤ ਹੌਸਲੇ ਦੀਆਂ ਤੇ ਧੀਰਜ ਭਰੀਆਂ ਗੱਲਾਂ ਕਰਦੇ ਕਦੇ ਚੁੱਪ ਹੋ ਚਿੱਟੇ ਹੋਏ

ਨਿਮੋਝੂਣ ਜਹੇ ਹੋ ਦਰਸ਼ਕਾਂ ਨੂੰ ਹੈਰਾਨ ਪ੍ਰੇਸ਼ਾਨ ਕਰ ਦਿੰਦੇ। ਸੰਤ ਜੀ ਨੇ ਅਰਜ ਕੀਤੀ ਅਜੇ ਆਪ ਦੀ ਸਾਧ ਸੰਗਤ ਨੂੰ ਬੜੀ ਲੋੜ ਹੈ ਤੇ ਬਾਬਾ ਜੀ ਅੰਞਾਣੇ ਹਨ। ਸਤਿਗੁਰੂ ਜੀ ਸੰਤ ਜੀ ਨੂੰ ਉੱਤਰ ਦਿੱਤਾ, ਜਿਵੇਂ ਮੇਰੀ ਮਾਤਾ ਜੈਸੀ ਮਾਤਾ ਕਿਸੇ ਗੁਰੂ ਦੀ ਨਹੀ ਹੋਈ। ਤਿਵੇਂ ਮੇਰੇ ਭਰਾਵਾਂ ਜਿਹੇ ਭਰਾ ਵੀ ਨਹੀ ਹੋਏ। ਦੇਖੋ ਮਹਾਰਾਜ ਗੁਰਦਿਆਲ ਸਿੰਘ ਜੀ 'ਸਤਿਜੁਗ' ਨੂੰ ਜਨਮ ਦਿੱਤਾ ਤੇ ਤੇਰੇ ਤੇ ਆਲਿਮ ਜਿਹੇ ਲਿਖਾਰੀ ਪੈਦਾ ਕਰ ਦਿੱਤੇ ਤੇ ਨਾਮਧਾਰੀ ਸੇਵਕ ਦਲ ਬਣਾ ਨਾਮਧਾਰੀ ਦਰਬਾਰ ਦੀ ਨੀਂਹ ਰੱਖੀ ਤੇ ਮਹਾਰਾਜ ਨਿਹਾਲ ਸਿੰਘ ਨੂੰ ਦੇਸ਼ ਭਗਤੀ ਦੀ ਸੇਵਾ ਕਰਨ ਦਾ ਆਹਰ ਦਿੱਤਾ। ਮਹਾਰਾਜ ਨਿਹਾਲ ਸਿੰਘ ਨੇ ਕਾਂਗਰਸ ਨਾਲ ਰਲ ਕੈਦਾਂ ਕੱਟ ਸਾਬਤ ਕਰ ਦਿੱਤਾ ਕਿ ਦੇਸ਼ ਭਗਤੀ ਦਾ ਕੰਮ ਸਾਡਾ ਮੁੱਢ ਤੋਂ ਅਰੰਭਿਆ ਕੰਮ ਹੈ। ਅੱਜ ਉਹ ਉਨ੍ਹਾਂ ਦੇ ਤੇ ਸੰਤ ਮੰਗਲ ਸਿੰਘ ਜੀ ਦੇ ਨਾਮਨੇ ਕਰ ਨਾਮਧਾਰੀ ਪੰਥ ਕਹਿ ਸਕਦਾ ਹੈ ਕਿ ਨਾਮਧਾਰੀ ਪੰਥ ਦੇਸ਼ ਹਿਤ ਉਦਮ ਕੀਤੇ ਵਿੱਚ ਪੂਰਾ ਹਿਸਾ ਪਾਇਆ ਹੈ। ਤਿਵੇਂ ਹੀ ਮੇਰੇ ਪੁੱਤਰਾਂ ਜਹੇ ਪੁੱਤਰ ਭੀ ਕਿਸੇ ਗੁਰੂ ਦੇ ਨਹੀ ਹੋਏ। ਇਸ ਗੱਲ ਵਿੱਚ ਕੋਈ ਕਮੀ ਨਹੀਂ। ਕਹਿ ਸਤਿਗੁਰੂ ਜੀ ਨੇ ਸੰਤ ਜੀ ਨੂੰ ਧਰਵਾਸ ਦਿੱਤਾ। ਸੰਤ ਜੀ ਨੇ ਇਹ ਬਚਨ 'ਅਟੱਲ ਪ੍ਰਤਾਪੀ ਸਤਿਗੁਰੂ' ਪੁਸਤਕ ਵਿੱਚ ਲਿਖੇ ਹਨ ਜੋ ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਵਾਲੇ ਦਿਨ ਭੈਣੀ ਸਾਹਿਬ ਛਪਵਾ ਵੰਡੀ ਸੀ।

## *ਹੋਰ ਕੋਈ ਸਬੀਲ ਨਹੀਂ*

ਸਿੱਖ ਰੋਜ ਭੈਣੀ ਸਾਹਿਬ ਜੀਵਨ ਨਗਰ ਵੱਲੋਂ ਸੁਰਤ ਸੁੱਖ ਕੇ ਪਤੇ ਵਜੋਂ ਪੁਜਦੇ ਸੀ। ਸਰਦਾਰ ਅਵਤਾਰ ਸਿੰਘ ਝਬਰ, ਗੰਗਾ ਬਿਸ਼ਨ ਵਕੀਲ ਵੱਲੋਂ ਕਮਿਸ਼ਨ ਮਿਥੇ ਜਾਣ ਤੀ ਤਾਰ ਲੈ ਮੰਡੀ ਪੁੱਜਾ ਕਿ ਹਾਲੇ ਤੇ ਜੋ ਮੈਂ ਤੇ ਗੰਗਾ ਬਿਸ਼ਨ ਕਮਿਸ਼ਨ ਮੁਕਰਰ ਹੋਣ ਹਿਤ ਚਾਰਾ ਕਰਦੇ ਹਾਂ, ਸਾਡੀ ਕੋਈ ਦਰਖਾਸਤ ਮਨਜ਼ੂਰ ਨਹੀ ਹੋਈ ਜਿਵੇਂ ਹਰ ਇਤਲਾ, ਮੰਗਣ ਕੁਰਕੀ ਆਦਿ ਦੀ ਮਿਆਦ ਦਾ ਕਾਨੂੰਨ ਹੈ ਤਿਵੇਂ ਅਜੇ ੨੪ ਅਗਸਤ ਤਕ ਮਿਆਦ ਹੈ ਉਚਰ ਵਾਰੰਟ ਨਹੀ ਜਾਰੀ ਹੁੰਦੇ ਤੇ ਕਿਹਾ ਸਰਕਾਰੀ ਲੋਕ ਜਾਣਕੇ ਇਨਕਾਰੀ ਕਰਦੇ ਹਨ। ਅਵਤਾਰ ਸਿੰਘ ਹੋਰ ਕੁਝ ਨਾ ਕਿਹਾ ਤੇ ਸਤਿਗੁਰੂ ਜੀ ਸੁਣ ਕੇ ਕੁਝ ਉੱਤਰ ਨਾ ਦਿੱਤਾ। ਕਿਉਂਕਿ ਹੁਣ ਇੱਕ ਤੇ ਸਤਿਗੁਰੂ ਜੀ ਦੀ ਦੇਹ ਹੀ ਬਹੁਤ ਢਿੱਲੀ ਸੀ, ਤੇ ਦੂਜਾ ਇਹ ਗੱਲ ਅੱਗੇ ਹੋ ਚੁੱਕੀ ਹੋਈ ਸੀ ਕਿ ਮੈਂ ਪੇਸ਼ ਨਹੀ ਹੋਣਾ।

ਮੇਰੀ ਸਮਝ ਜਿਵੇਂ ਖਾਲਸਾ ਪੰਥ ਤੇਗ ਚੋਂ ਪੈਦਾ ਹੋਇਆ ਤੇ ਤੇਗਾਂ ਥੱਲੇ ਹੀ ਪਲ ਚਲਦਾ ਰਿਹਾ ਤੇ ਧਰਮ ਹਿਤ ਕੁਰਬਾਨੀਆਂ ਦਿੰਦਾ ਪੰਜੇ ਸਾਹਿਬ ਦੀ ਗੱਡੀ ਖੜ੍ਹਾਣ ਤਕ ਪੁੱਜਾ ਹੈ ਤੇ ਨਾਮਧਾਰੀਆਂ ਜੋਗ ਵਾਧੇ ਜਿਸ ਤਰ੍ਹਾਂ ਕਾਵਨ ਕੀਤੇ ਸਨ ਕਿ ਅੰਬਾਲੇ ਵੱਲੋਂ ਫੋਰਸਾਈਥ ਦੀ ਤਾਰ ਦੀ ਕਾਰਵਾਈ ਰੋਕ ਦੇਣ ਦੀ ਥੋਝੇ ਵਿੱਚ ਪਾਈ ਸਿੰਘਾਂ ਨੂੰ ਤੋਪਾਂ ਨਾਲ

ਉਡਾ ਦਿੱਤਾ ਸੀ ਤੇ ਜੀਵਨ ਨਗਰ ਕੁਰਕੀ ਦਾ ਸਟੇਆਡਰ ਬੋਝੇ ਚ ਪਾ ਤਸੀਲਦਾਰ ਸਿਪਾਹੀਆਂ ਨੂੰ ਆਖਦਾ ਸੀ ਸਰਸੇ ਨੂੰ ਮਾਲ ਹਿਕੋ ਤੇ ਸਟੇਆਡਰ ਦੇ ਮਜਿਸਟ੍ਰੇਟ ਨੂੰ ਪੱਕੀ ਕੀਤੀ ਸੀ ਕਿ ਨਾਮਧਾਰੀਆਂ ਨੂੰ ਤੰਗ ਜਰੂਰ ਕਰਨਾ ਹੈ ਤਿਵੇਂ ਹੀ ਹੋ ਰਿਹਾ ਸੀ। ਕਾਨੂੰਨ ਤੇ ਹੈ ਸੀ ਕਿ ਸਤਿਗੁਰੂ ਜੀ ਪਾਸੋਂ ਭੈਣੀ ਸਾਹਿਬ ਜਾ ਬਿਆਨ ਲਏ ਜਾਂਦੇ ਪਰ ਜਾਣਕੇ ਤੰਗ ਕਰਨ ਲਈ ਉਜਰ ਪਾ ਹੇਠੋਂ ਉਪਰੋਂ ਕਹਿੰਦੇ ਸੀ, ਨਹੀਂ ਕਚਹਿਰੀਏ ਪੇਸ਼ ਹੀ ਹੋਣਾ ਪਵੇਗਾ। ਅਸਲ ਗੱਲ ਦੇਵ ਭੂਸ਼ਨ ਗੁਪਤਾ ਨੇ ਦੱਸ ਹੀ ਦਿੱਤੀ ਹੋਈ ਸੀ ਕਿ ਮੈਨੂੰ ਹੁਕਮ ਹੀ ਐਸਾ ਆਉਂਦਾ ਹੈ, ਨਹੀਂ ਤਾਂ, ਮੈਂ ਭੈਣੀ ਸਾਹਿਬ ਜਾ ਬਿਆਨ ਲੈ ਸਕਦਾ ਹਾਂ ਜੋ ਅਵਤਾਰ ਸਿੰਘ ਸਤਿਗੁਰੂ ਜੀ ਨੂੰ ਆਕੇ ਦੱਸਿਆ ਹੋਇਆ ਸੀ।

## *ਰੱਤੀ ਖੱਡ ਵੱਲ ਫੇਰੀ*

ਇੱਕ ਦਿਨ ਸਤਿਗੁਰੂ ਜੀ ਸੁਰੰਗ (ਲਾਲ ਰੰਗ ਕੀ ਝਲਕ ਨਾਲ ਭੂਰਾ) ਘੋੜੀ ਤੇ ਸਵਾਰ ਹੋ ਸੈਰ ਕਰਨ ਨੂੰ ਤੁਰੇ, ਨਾਲ ਲਾਭ ਸਿੰਘ ਫਤੇਵਾਲੀਆ ਘੋੜੀ ਦੀ ਲਗਾਮ ਫੜ ਤੁਰਿਆ। ਘੋੜੀ ਉਚੇਰਾ ਰਾਹ ਚੜਨੋਂ ਅੁਜਕੀ ਤੇ ਸਤਿਗੁਰੂ ਜੀ ਲਾਭ ਸਿੰਘ ਨੂੰ ਕਿਹਾ, ਮੈਂ ਤੁਰਕੇ ਹੀ ਸੜਕ ਤੇ ਚਲਾ ਜਾਂਦਾ ਹਾਂ। ਲਾਭ ਸਿੰਘ ਨੇ ਸਹਿਜ ਨਾਲ ਥੰਮ੍ਹ ਕੇ ਉਤਾਰੇ ਤੇ ਸਤਿਗੁਰੂ ਜੀ ਲਾਭ ਸਿੰਘ ਦੇ ਕੰਧੇ ਦੇ ਸਹਾਰੇ ਚਰਨੀ ਚੱਲ ਉਪਰ ਸੜਕ ਤੇ ਕਾਰ ਤੇ ਜਾ ਚੜੇ ਤੇ ਰੱਤੀ ਖੱਡ ਤੇ ਜਾ ਆਪਣੇ ਖੇਤਾਂ ਵਿੱਚ ਸੰਤ ਗੰਡਾ ਸਿੰਘ ਜੀ ਜੋ ਕਾਰ ਤੇ ਨਾਲ ਹੀ ਗਏ ਸੀ ਨਾਲ ਸਲਾਹ ਮੇਲੀ ਕਿ ਏਨਾਂ ਆਪਣੇ ਖੇਤਾ ਜੋਗ ਪੰਪ ਨਾਲ ਪਾਣੀ ਖੱਡ ਵਿੱਚੋਂ ਖਿੱਚ ਲਿਆ ਕਰੀਏ ਤਾਂ ਫਸਲ ਬਹੁਤ ਹੋਵੇ।

## *ਵੱਡਾ ਕਾਕਾ ਜ਼ਿਮੇਵਾਰੀ ਸੰਭਾਲੇ*

ਸਤਿਗੁਰੂ ਜੀ ਇੱਕ ਦਿਨ ਰਵਾਲ ਸਰ ਭੀ ਹੋ ਆਏ। ਇੱਕ ਦਿਨ ਫੇਰ ਉਚੇ ਥਾਂ (ਕਟੌਲਾ) ਇੱਕ ਗਊਸ਼ਾਲਾ ਜਾ ਦੇਖ ਆਏ। ਇੱਕ ਦਿਨ ਇੱਕ ਪਹਾੜੀ ਤੇ ਘੋੜਿਆਂ ਜੋਗ ਘਾਹ ਜਾ ਦੇਖ ਆਏ। ਸਤਿਗੁਰੂ ਜੀ ਮੰਡੀਉਂ ਪੰਡਤ ਗੋਪਾਲ ਸਿੰਘ ਜੀ ਤੇ ਚੱਕਰਵਰਤੀ ਜੀ ਨੂੰ ਭੈਣੀ ਸਾਹਿਬ ਭੇਜਿਆ ਤੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਵੱਲ ਸੁਨੇਹਾ ਦਿੱਤਾ ਕਿ ੨੧ ਸਉਣ ਰਾਏਕੋਟ ਵਾਲੇ ਸ਼ਹੀਦਾਂ, ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਦੇ ਮੇਲੇ ਤੇ ਸ਼ਬਦੀ ਜਥੇਦਾਰ ਲੈ ਕੇ ਜਾਵੇ ਤੇ ਅੰਮ੍ਰਿਤਸਰ ਵਾਲੇ ਤੇ ਮਲੇਰ ਕੋਟਲੇ ਵਾਲੇ ਸ਼ਹੀਦਾਂ ਦੀ ਦਿਨਾਂ ਜੋਗ ਭੀ ਆਪ ਚੇਤਾ ਕਰਾਵੇ ਕਿ ਏਸੇ ਤਰ੍ਹਾਂ ਉਨ੍ਹਾਂ ਅਸਥਾਨਾਂ ਤੇ ਜਾ ਉਨ੍ਹਾਂ ਦਿਨਾਂ ਤੇ ਸੰਗਤ ਸ਼ਹੀਦਾਂ ਦੀ ਯਾਦ ਮਨਾਵੇ ਤੇ ਸੰਸਾਰ ਨੂੰ ਸੁਨਾਵੇ ਉਹ ਸੱਚੇ ਧਰਮੀ

ਸ਼ਹੀਦ ਐਸੇ ਹੋਏ ਹਨ।

ਸਤਿਗੁਰੂ ਜੀ ਦੋ ਵੇਲੇ ਸੰਗਤ ਤੋਂ ਕੀਰਤਨ ਭੀ ਗੁਰਬਾਣੀ ਦਾ ਸੁਣਦੇ ਤੇ ਘੰਟਾ ਨਾਮ ਸਿਮਰਨ ਭੀ ਸੰਗਤ ਵਿੱਚ ਬੈਠ ਕਰਦੇ, ਜੇ ਲੋੜ ਹੋਵੇ ਤਾਂ ਵਿੱਚੋਂ ਉਠ ਜਰਾ ਅਰਾਮ ਭੀ ਕਰ ਲੈਂਦੇ।

## *ਸ਼ਹੀਦਾਂ ਦੇ ਮੇਲੇ*

੨੧ ਸਾਉਣ, ੫ ਅਗਸਤ, ਬੁਧਵਾਰ ਬਾਬਾ ਜਗਜੀਤ ਸਿੰਘ ਜੀ ਪੰਡਤ ਜੀ ਤੇ ਚੱਕਰਵਰਤੀ ਜੀ ਬਾਲਮ ਜੀ ਤੇ ਹੋਰ ਪ੍ਰਚਾਰਕਾਂ ਰਾਗੀਆਂ ਨੂੰ ਸਾਥ ਲੈ ਰਾਏਕੋਟ ਪੁਜੇ ਤੇ ਰਾਏਕੋਟ ਵਾਲੇ ਸ਼ਹੀਦਾਂ ਨਮਿਤ ਬਹੁਤ ਪ੍ਰਚਾਰ ਤੇ ਲੰਗਰ ਹੋਇਆ, ਕੜਾਹ ਪ੍ਰਸ਼ਾਦ ਹੋਇਆ, ਹਵਨ ਕਰ ਤਿੰਨਾਂ ਪਾਠਾਂ ਦੇ ਭੋਗ ਸ਼ਹੀਦਾਂ ਨਮਿਤ ਪਾਏ ਤੇ ਬਾਬਾ ਜੀ ਆਪ ਅੰਮ੍ਰਿਤਸਰ ਮਲੇਰ ਕੋਟਲੇ ਵਾਲੇ ਸ਼ਹੀਦਾਂ ਦੇ ਮੇਲੇ ਏਸੇ ਤਰ੍ਹਾਂ ਸੰਗਤ ਨੂੰ ਹੁੰਮ ਹੁੰਮਾ ਉਤਸ਼ਾਹ ਨਾਲ ਆਕੇ ਮਨਾਉਣ ਦੀ ਪ੍ਰੇਰਨਾ ਦਿੱਤੀ ਤੇ ਕਿਹਾ, ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ-ਪਾਤਸ਼ਾਹ ਵੱਲੋਂ ਸੰਗਤ ਨੂੰ ਤੇ ਮੈਨੂੰ ਬੜੀ ਪੱਕੀ ਹੈ ਸ਼ਹੀਦਾਂ ਦੇ ਮੇਲੇ ਮਨਾਣ ਦੀ।

## *ਨਜ਼ਰ ਸਾਨੀਓਂ ਬਰੀ ਬਾਬਾ ਜੀ*

੨੨ ਸਾਵਣ ੨੦੧੬ ਬਿਕ੍ਰਮੀ, ੬ ਅਗਸਤ, ੧੯੫੯, ਬਾਬਾ ਬੀਰ ਸਿੰਘ ਜੀ ਦੀ ਨਿਗਰਾਨੀ ਕੀਤੀ ਦੀ ਪੇਸ਼ੀ ਚੰਡੀਗੜ੍ਹ ਸੀ। ਇਸ ਦਿਨ ਸੁਰਜੀਤ ਸਿੰਘ ਵੱਲੋਂ ਨਿਗਰਾਨੀ ਕੀਤੀ ਦਾ ਫੈਸਲਾ ਸੁਣਾਇਆ ਜਾਣਾ ਸੀ। ਬਾਬਾ ਬੀਰ ਸਿੰਘ ਜੀ ਸਤਿਗੁਰੂ ਜੀ ਤੋਂ ਆਗਿਆ ਲੈ ੨੧ ਸਾਵਨ ਚੰਡੀਗੜ੍ਹ ਆਏ ਮੰਡੀਓਂ। ਬਾਬਾ ਜੀ ੨੨ਸਾਵਨ ਨੂੰ ਬਰੀ ਹੋਏ ਤੇ ਬਾਕੀਆਂ ਦੀ ਸਜਾ ਫਾਂਸੀ ਤੇ ੨੦-੨੦ ਸਾਲ ਬਹਾਲ ਰਹੀ। ਅਗੋਂ ਨਿਮਰਾਨੀ ਨਾ ਹੋਣ ਦਾ ਹੁਕਮ ਸੁਣਾਇਆ ਗਿਆ। ਸਤਿਗੁਰੂ ਜੀ ਬਾਬਾ ਜੀ ਤੋਂ, ਮੰਡੀ ਗਿਆਂ, ਫੈਸਲਾ ਸੁਣ ਕਿਹਾ, ਧੜਾ ਕੁੱਟਾਂ ਨੇ ਬੜਾ ਅਨੱਰਥ ਕੀਤਾ ਹੈ।

## *ਵਾਰੰਟ ਜਾਰੀ ਹੋਣ ਦੀ ਤਾਰੀਖ*

੨੯ ਸਾਵਣ ਬੁਧਵਾਰ, ੧੨ ਅੱਗਸਤ ਸਰਸੇ ਫੈਸਲਾ ਹੋਇਆ ਉਸ ਸੰਮਣ ਤੇ ਵਿਚਾਰ ਹੋ ਕੇ ਜਿਸ ਤੇ ਸਤਿਗੁਰੂ ਜੀ ਵੱਲੋਂ ਵਾਪਸ ਲਿਖਿਆ ਆਉਂਦਾ ਸੀ ਸਰਕਾਰੀ ਪਿਆਦੇ ਰਾਹੀਂ ਕਿ ਉਹ ਬਿਮਾਰ ਹਨ, ਪੇਸ਼ ਨਹੀਂ ਹੋ ਸਕਦੇ। ਅਵਤਾਰ ਸਿੰਘ, ਸਰਦਾਰ ਤੇਜਾ ਸਿੰਘ, ਰੰਗਾ

ਬਿਸ਼ਨ ਵਕੀਲ ਵੱਲੋਂ ਜਤਨ ਕੀਤਾ ਹੋਇਆ ਸੀ ਕਿ ਭੈਣੀ ਸਾਹਿਬ ਪੁਜ ਕੇ ਸਤਿਗੁਰੂ ਜੀ ਦੇ ਬਿਆਨ ਹਾਕਮ ਲਵੇ। ਪਰ ੨੪ ਅਗਸਤ ਭੀ ਨਾ ਪੇਸ਼ ਹੋਏ ਤਾਂ ਵਾਰੰਟ ਗ੍ਰਿਫਤਾਰੀ ਦੇ ਜਾਰੀ ਕੀਤੇ ਜਾਣਗੇ। ਇਸ ਲਈ ਮਹਾਰਾਜ ਪ੍ਰਤਾਪ ਸਿੰਘ ਜੀ ਜਰੂਰ ਹੀ ਪੇਸ਼ ਹੋਣ। ਸਿੱਖ ਤੇ ਆਮ ਏਧਰ ਉਧਰ ਜਾਂਦੇ ਸੀ, ਸੋ ਸਤਿਗੁਰੂ ਜੀ ਮੰਡੀ ਇਹ ਫੈਸਲਾ ਸੁਣਿਆ ਤਾਂ ਬਚਨ ਕੀਤਾ, "੨੪ ਆਵੇਗੀ ਤੇ ਵੇਖੀ ਜਾਵੇਗੀ ਪੇਸ਼ ਤੇ ਮੈਂ ਭੀ ਨਹੀ ਹੋਣਾ, ਇਹ ਬਾਬਰ ਕੇ ਬਾਬੇ ਕੇ ਤਖ਼ਤ ਨੂੰ ਆਪਣੇ ਤਹਿਤ ਵਿੱਚ ਚਲਾਉਣਾ ਚਾਹੁੰਦੇ ਹਨ। ਪਰ ਗੁਰੂ ਨਾਨਕ ਜੀ ਜਿਵੇਂ ਬਾਬਰ ਨੂੰ ਕਿਹਾ ਸੀ, 'ਕਹਿ ਨਾਨਕ ਸੁਣ ਬਾਬਰ ਮੀਰ, ਤੁਝ ਤੇ ਮਾਂਗੇ ਸੋ ਅਹਿਮਕ ਫਕੀਰ', ਤੇ ਜਿਵੇਂ ਗੁਰੂ ਹਰਿ ਕ੍ਰਿਸ਼ਨ ਜੀ ਔਰੰਗਜ਼ੇਬ ਦੀ ਝੇਪ ਵਿੱਚ ਨਾ ਆਏ ਸੀ। ਬੇਮੁਹਤਾਜ ਰਹੇ ਸੀ ਤੇ ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਦਾ ਤਰਲਾ ਨਾ ਕੀਤਾ ਸੀ, ਜਿਵੇਂ ਦਸਮੇਸ਼ ਜੀ ਮੁਗਲਾਂ ਤੋਂ ਤੇ ਸਤਿਗੁਰੂ ਰਾਮ ਸਿੰਘ ਜੀ ਜਿਵੇਂ ਗੋਰਿਆਂ ਤੋਂ, ਬੇ ਮੁਹਤਾਜ ਰਹੇ ਸੀ ਮੈਂ ਭੀ ਬੇ-ਮੁਹਤਾਜ ਰਹਾਂਗਾ ਤੇ ਆਪਣੇ ਨੇਮ ਧਾਰੇ ਨੂੰ ਲਾਜ ਨਹੀ ਲਾਵਾਂਗਾ।" ਕਹਿ ਚੁੱਪ ਕਰ ਗਏ। ਸੇਵਕ ਦੁਆਲੇ ਬੈਠੇ ਕੁਝ ਸਾਫ ਸ਼ਬਦ ਨਾ ਸੁਣ ਸਕੇ। ਪਰ ਭਾਈ ਵਜ਼ੀਰ ਸਿੰਘ ਜੀ ਮੈਨੂੰ ਦੱਸਿਆ ਸੀ ਮੈਂ ਸਤਿਗੁਰੂ ਜੀ ਦੇ ਚਿਹਰੇ ਦਾ ਰੰਗ ਤੇਜ਼ ਹੋਇਆ ਦੇਖ, ਕੰਨ ਲਾ ਸੁਨਣ ਦਾ ਜਤਨ ਕੀਤਾ ਸੀ। ਇਤਨ੍ਹਾਂ ਹੀ ਸੁਣ ਸਕਿਆ ਸਾਂ, ਜਿਵੇਂ ਗੁਰੂ ਨਾਨਕ ਬਾਬਰ ਨੂੰ ਕਿਹਾ ਸੀ, "ਤੁਝ ਤੇ ਮਾਂਗੇ ਸੋ ਅਹਿਮਕ ਫਕੀਰ" ਤੇ ਆਪਣੇ ਸੁਭਾ ਸੋਝੀ ਅਨੁਸਾਰ ਮੈਂ ਹਿਸਾਬ ਲਾ ਲਿਆ ਸੀ ਕਿ ਸਤਿਗੁਰੂ ਜੀ ਹੁਣ ਛੇਤੀ ਹੀ ਦੇਹ ਦਾ ਉਹਲਾ ਕਰ ਜਾਣਗੇ।

## *ਪ੍ਰਯੋਗ ਮੇਲਾ ਆਰੰਭ ਕਰਵਾਣਾ*

ਸਤਿਗੁਰੂ ਜੀ ਨੇ ਭੈਣੀ ਸਾਹਿਬ ਬਾਬਾ ਜਗਜੀਤ ਸਿੰਘ ਵੱਲ ਹੁਕਮ ਭੇਜ, ਸਦਾ ਵਾਲੇ ਨੇਮ ਭਜਨ ਬਾਣੀ ਦਾ ਅਰੰਭ ੨੨ ਸਾਉਣ ਤੋਂ ਅਰਦਾਸਾ ਕਰ ਦਿੱਤਾ ਸੀ ਤੇ ਸਤਿਜੁਗ ਵਿੱਚ ਛਪਵਾ ਕੇ ਸਭ ਜਥੇਦਾਰ ਸੱਦੇ ਸੀ।* ਤੇ ਜੋ ਪੱਕੀ ਕੀਤੀ ਸੀ, ਪਿਛੇ ਜਿਹੇ ਨੁਸ਼ੈਹਰੇ ਮੇਲਾ ਸੰਤ ਹਰਨਾਮ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਦੇ ਕਰਨ ਦਾ ਅਸਰ ਉਤਾਰਨ ਲਈ, ਪ੍ਰਚਾਰ ਕਰੋ, ਉਸਦੀ ਪੁਛ ਕੀਤੀ। ਸਭ ਆਏ ਸਿੱਖ ਸਾਧਾਂ ਨੂੰ ਸਵਾ ਲੱਖ ਪਾਠ ਵਿੱਚੋਂ ਰਹਿੰਦੇ ਪੌੜ੍ਹਿਆਂ ਦੀਆਂ ਤੁਕਾਂ ਸ਼ਬਦਾਂ ਦਾ ਪਾਠ ਦੇ ਕੇ ਕਰਾਣ ਅਰੰਭਿਆ ਹੋਇਆ ਸੀ। ਬਾਬਾ ਬੀਰ ਸਿੰਘ ਜੀ ਦੇ ਚੰਡੀਗੜ੍ਹੋਂ ਪੇਸ਼ੀ ਤੋਂ ਹੋ ਆਏ ਤੇ ਕਮਿਸ਼ਨ ਦੇ ਫੈਸਲੇ ਹੋਏ ਸੁਣੇ ਤੋਂ ਬਾਅਦ ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਨੂੰ ਕਹਿੰਦੇ, "ਰਤਨ ਇਹ ਸਤਿਗੁਰੂ ਜੀ ਦੀ ਦੇਹ ਭੈਣੀ ਸਾਹਿਬ ਤੇ ਨਾਮਧਾਰੀ ਪੰਥ ਦੀ ਇਮਾਨਤ ਸਾਨੂੰ ਭੈਣੀ ਸਾਹਿਬ ਜਿਵੇਂ ਕਿਵੇਂ ਲੈਕੇ ਪੁਜਣਾ ਚਾਹੀਦਾ ਏ। ਜੇ ਜਰਾ ਭੀ ਏਦੂੰ ਦੇਰ-ਢਿੱਲ ਹੋ ਗਈ ਤਾਂ ਸਾਨੂੰ ਫੇਰ ਕੁਝ ਨਹੀ ਸੁਝਣਾ।"

* ੨੫, ੨੬ ਭਾਦੋਂ ਦੀ ਨੂੰ ਨੇਮ ਤੇ ਮੇਲੇ ਦਾ ਭੋਗ ਪਵੇਗਾ, ਛਪਵਾ ਦਿੱਤਾ ਹੋਇਆ ਸੀ।

ਭਾਈ ਜੀ ਆਪ ਭੀ ਅੰਨ ਜਲ ਛਕਣਾ ਛੱਡ ਬੈਠੇ ਸੀ ਤੇ ਬਾਬਾ ਬੀਰ ਸਿੰਘ ਜੀ ਭੀ ਕੋਲ ਤੇ ਬੈਠੇ ਰਹਿੰਦੇ ਸੀ ਪਰ ਸਤਿਗੁਰੂ ਜੀ ਨੂੰ ਕਹਿ ਨਾ ਸਕਦੇ ਸੀ ਕਿ ਸਚੇ-ਪਾਤਿਸ਼ਾਹੋ ਭੈਣੀ ਸਾਹਿਬ ਚੱਲੀਏ। ਅੰਤ ੩੧ ਸਾਵਣ ਭਾਈ ਵਜ਼ੀਰ ਸਿੰਘ ਜੀ ਰਾਤ ਦੇ ੧ ਵਜੇ ਮੰਡੀ ਬਿਆਸ ਕੰਢੇ ਜਾਗਦੇ ਸੰਤ ਰਤਨ ਸਿੰਘ ਜੀ ਮੈਨੂੰ ਦੱਸਿਆ ਹੈ। ਮੈਨੂੰ ਜਗਾ ਕੇ ਭਾਈ ਜੀ ਕਿਹਾ, "ਰਤਨ ਮੈਂ ਭੀ ਅੰਦਰੋਂ ਅਰਜ਼ ਕਰਦਾ ਹਾਂ, ਤੂੰ ਭੀ ਕਰ, ਹੇ ਸੱਚੇ ਪਾਤਸ਼ਾਹੋ ਸਾਡੀ ਭੈਣੀ ਸਾਹਿਬ ਤੇ ਨਾਮਧਾਰੀ ਪੰਥ ਵੱਲੋਂ ਪੱਤ ਰਖੋ, ਬਖਸ਼ਿਸ਼ ਕਰੋ ਤੇ ਭੈਣੀ ਸਾਹਬ ਚਲੋ"—ਕਹਿ ਭਾਈ ਜੀ ਆਪ ਕੁਝ ਸਬਾਬ ਲੈ ਸੜਕ ਤੇ ਕਾਰ ਵਿੱਚ ਆ ਬੈਠੇ। ਬਾਬਾ ਬੀਰ ਸਿੰਘ ਜੀ ਕਿਹਾ, ਹੌਸਲਾ ਨਹੀਂ ਪੈਂਦਾ ਅਰਜ਼ ਕਰਨ ਦਾ, ਮੈਂ ਭੀ ਗੁਪਤ ਅਰਦਾਸ ਕਰਦਾ ਹਾਂ ਸੱਚੇ ਪਾਤਸ਼ਾਹੋ ਭੈਣੀ ਸਾਹਬ ਚੱਲੋ ! ਸੰਗਤ ਨੂੰ ਦਰਸ਼ਨ ਦੇਵੋ। ਥੋੜ੍ਹੇ ਚਿਰ ਬਾਅਦ ਹੀ ਸਤਿਗੁਰੂ ਜੀ ਬਾਬਾ ਬੀਰ ਸਿੰਘ ਜੀ ਨੂੰ ਕਿਹਾ, ਸਬਾਬ ਕਾਰ ਵਿੱਚ ਧਰੋ ਭੈਣੀ ਸਾਹਬ ਚਲੀਏ ਤੇ ਸਾਧ ਸੰਗਤ ਦਾ ਦਰਸ਼ਨ ਕਰੀਏ।

## *ਚਲੋ ਭੈਣੀ ਸਾਹਿਬ ਨੂੰ*

ਸਤਿਗੁਰੂ ਜੀ ਨੇ ਗੁਪਤ ਅਰਜ਼ ਸੁਣੀ ਤੇ ਤੁਰੰਤ ਸੇਵਕਾਂ ਹੁਕਮ ਸੁਣਾਇਆ ਵਿੱਚ ਸੜਕ ਕਾਰ ਤੇ ਸਬਾਬ ਧਰਿਆ। ਇਤਨੇ ਨੂੰ ਮੰਡੀਓਂ ਸਾਧੂ ਆਏ ਤੇ ਉਨ੍ਹਾਂ ਸਤਿਗੁਰੂ ਜੀ ਨੂੰ ਚਰਨ ਬੰਦਨਾ ਕੀਤੀ ਤੇ ਆਸਾ ਦੀ ਵਾਰ ਦਾ ਕੀਰਤਨ ਅਰੰਭਿਆ। ਸਤਿਗੁਰੂ ਜੀ ਜਲ ਗਰਮ ਕਰਾ ਇਸ਼ਨਾਨ ਕਰ ਸਦਾ ਵਾਂਗੂੰ ਚੌਂਕੜਾ ਲਾ ਆਸਣ ਤੇ ਬੈਠ ਆਸਾ ਕੀ ਵਾਰ ਸੁਣੀ। ਵਾਰ ਦੇ ਭੋਗ ਬਾਅਦ ਸਤਿਗੁਰੂ ਜੀ ਸਭ ਸੰਗਤ ਨਾਲ ਖੁਸ਼ ਹੋ ਬਚਨ ਬਿਲਾਸ ਕਰਦਿਆਂ ਚੰਗੀ ਧੁਪ ਚੜ੍ਹੀ ਸਮੇਂ ਨਾਲ ਲਾਲ ਬਲੀ ਘੋੜੇ (ਮੈਰੀਜ਼ ਬੁਆਇ) ਤੇ ਅਸਵਾਰ ਹੋ, ਸੜਕ ਤੇ ਕਾਰ ਕੋਲ ਆ ਉਤਰੇ ਤੇ ਅਰਦਾਸ ਕਰ ਸਤਿ ਸ੍ਰੀ ਅਕਾਲ ਕਹਿ ਖੁਸ਼ੀ ਖੁਸ਼ੀ ਮੰਡੀ ਦੀ ਸੰਗਤ ਨੂੰ ਸੋਹਣੇ ਦਰਸ਼ਨ ਦੇ ਵਿਦਾ ਹੋਏ।

ਸੰਤ ਰਤਨ ਸਿੰਘ ਜੀ ਦੱਸਦੇ ਸਨ, ਭਾਈ ਵਜ਼ੀਰ ਸਿੰਘ ਜੀ ਮੰਡੀ ਘੋੜੇ ਤੇ ਚੜ੍ਹਿਆਂ ਕਾਰ ਕੋਲ ਅਰਦਾਸੇ ਵਿੱਚ ਖੜ੍ਹਿਆਂ ਦਾ ਸੋਹਣੇ ਦਰਸ਼ਨ ਕਰ ਕਹਿੰਦੇ ਸੀ, 'ਏਹੋ ਜਿਹਾ ਦਰਸ਼ਨ ਫੇਰ ਨਹੀ ਏਧਰ ਹੋਣਾ।' ਤੇ ਹੱਥ ਜੋੜ ਭਾਈ ਜੀ ਕਹਿੰਦੇ ਸੀ, 'ਅਸਾਂ ਫੇਰ ਨਹੀ ਤੁਹਾਡੇ ਇਸ ਤਰ੍ਹਾਂ ਦਰਸ਼ਨ ਕਰਨੇ।' ਸੰਤ ਰਤਨ ਸਿੰਘ ਜੀ ਦਸਦੇ ਹਨ, ਸਤਿਗੁਰੂ ਜੀ ਭੀ ਮੰਡੀ ਇੱਕ ਦਿਨ ਕਿਹਾ ਸੀ, 'ਜੇ ਭਾਈ ਅਗਦੀ ਚੜ੍ਹ ਜਾਂਦਾ ਤਾਂ ਚੰਗਾ ਸੀ, ਪਿਛੋਂ ਦੁਖੀ ਹੋਵੇਗਾ।' ਭਾਂਵੇਂ ਮੈਂ ਭਾਈ ਜੀ ਤੇ ਸਤਿਗੁਰੂ ਜੀ ਦੀ ਰੂਹ ਰਲੀ ਸਮਝਦਾ ਸਾਂ ਪਰ ਮੈਂ ਭਾਈ ਜੀ ਦੇ ਕਹਿਣ ਤੋਂ, ਕਿ ਸਤਿਗੁਰੂ ਜੀ ਦੇਹ ਦਾ ਉਹਲਾ ਕਰ ਜਾਣਾ ਹੈ ਤੇ ਸਤਿਗੁਰੂ ਜੀ ਦੇ ਕਹਿਣ ਤੇ ਕਿ ਭਾਈ ਜੀ ਪਿਛੋਂ ਦੁਖੀ ਹੋਵੋਗੇ, ਮੈਨੂੰ ਇਤਬਾਰ ਨ ਹੁੰਦਾ ਸੀ। ਮਨ ਚਾਹੁੰਦਾ ਤੇ ਕਹਿੰਦਾ

ਸੀ, ਏਡਾ ਸੱਲ ਸਤਿਗੁਰੂ ਜੀ ਹਾਲੇ ਸਾਨੂੰ ਨਹੀ ਲਾਣਗੇ।

ਸਤਿਗੁਰੂ ਜੀ ੩੨ ਸੌਣ ਨਗਰੋਟੇ ਪਲ ਦੋ ਭਰ ਆਰਾਮ ਕਰ ਭੈਣੀ ਸਾਹਿਬ ਤਾਰ ਪਵਾਈ, ਕਿ ਗੋਲ ਮੰਦਰ ਸਾਫ ਕਰ ਠੰਢਾ ਕੀਤਾ ਜਾਏ ਤੇ ਸੰਗਤ ਓਧਰ ਘਟ ਜਾਏ। ਅਸੀ ਅੱਜੋ ਭੈਣੀ ਸਾਹਿਬ ਆ ਰਹੇ ਹਾਂ। ਸਤਿਗੁਰੂ ਜੀ ਨਗਰੋਟੇ ਤੋਂ ਅਰਦਾਸਾ ਕਰ ਕਾਰ ਵਿੱਚ ਬੈਠੇ ਕਿਹਾ, "ਬਸ ਹੁਣ ਸਾਡਾ ਗੁਰੂ ਨਾਲ ਰਸ ਰਹੈ" ਕਹਿ ਚੁਪ ਕਰ ਗਏ। ੩੨ ਸੌਣ ਮੰਡੀਓਂ ਆਉਂਦਿਆਂ ਪੱਦੀ ਤੇ ਫਗਵਾੜੇ ਦੇ ਵਿਚਾਲੇ ਸੰਤ ਪ੍ਰੀਤਮ ਸਿੰਘ ਜੀ ਦੀ ਅਰਜ਼ ਕਾਰਨ ਪਲ ਦੀ ਪਲ ਠਹਿਰੇ, ਇੱਕ ਸਾਧੂ ਹਕੀਮ ਕੋਲ। ਸੰਤ ਰਤਨ ਸਿੰਘ ਜੀ ਦੇ ਪਿਤਾ ਠਾਕਰ ਸਿੰਘ ਜੀ ਭੀ ਉਸ ਸਾਧੂ ਪਾਸ ਆਏ ਹੋਏ ਸੀ। ਉਨ੍ਹਾਂ ਸਤਿਗੁਰੂ ਜੀ ਦੀ ਚਰਨੀ ਲਗ ਚਿੱਟਾ ਪੂਣੀ ਵਰਗਾ ਰੰਗ ਹੋਇਆ ਵੇਖ ਬੜਾ ਬੈਰਾਗ ਕੀਤਾ ਤੇ ਕਿਹਾ, ਹੁਣ ਇਹ ਦੇਹ ਨਹੀ ਰਹਿੰਦੀ ਜਾਪਦੀ।

## *ਅੰਤਿਮ ਘੜੀਆਂ ਭੈਣੀ ਸਾਹਿਬ ਵਿਖੇ*

ਸਤਿਗੁਰੂ ਜੀ ੩੨ ਸੌਣ ਥੋੜ੍ਹਾ ਦਿਨ ਰਹਿੰਦੇ ਭੈਣੀ ਸਾਹਿਬ ਦਰਸ਼ਨ ਦਿੱਤੇ ਤੇ ਗੋਲ ਮੰਦਰ ਵਿੱਚ ਡੇਰੇ ਲਾਏ। ਪਹਿਰਾ ਬਾਬਾ ਜਗਜੀਤ ਸਿੰਘ ਜੀ ਲਾਇ ਰਖਿਆ। ਸਤਿਗੁਰੂ ਜੀ ਦੇ ਪਾਸ ਬਾਬਾ ਬੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਸੰਤ ਰਤਨ ਸਿੰਘ ਜੀ ਰਹਿੰਦੇ। ਕਦੇ ਕਦੇ ਸੂਬਾ ਵਰਿਆਮ ਸਿੰਘ ਜੀ ਭੀ ਆਉਂਦੇ ਸੀ। ਭਾਈ ਜੀ ਦੂਰੋਂ ਹੀ ਸੁਖ ਪੁੱਛਦੇ ਸੁਣਦੇ, ਨੇੜੇ ਆ ਦਰਸ਼ਨ ਕਰਨ ਦਾ ਹੌਸਲਾ ਹੀ ਨਾ ਕਰਦੇ ਸੀ। ਬਾਬਾ ਜਗਜੀਤ ਸਿੰਘ ਜੀ ਗੋਲ ਮੰਦਰ ਵਿੱਚ ਆਉਂਦੇ, ਬੈਠ-ਖਲੋ ਨਮਸਕਾਰ ਦਰਸ਼ਨ ਕਰ ਚਲੇ ਜਾਂਦੇ। ਸੰਗਤ ਦੀ ਸੇਵਾ ਵੱਲ ਭਾਵੇਂ ਚਿਤ ਲਾਉਂਦੇ ਪਰ ਚੈਨ ਨਾ ਆਉਂਦਾ। ਸੰਤ ਦੀਵਾਨ ਸਿੰਘ ਜੀ ਡਾਲਟਨ ਗੰਜ ਵਾਲੇ ਤੇ ਲਾਭ ਸਿੰਘ ਫਤੇ ਵਾਲੀਆ ਕੋਲ ਤੇ ਜਾਂਦੇ ਸੀ ਪਰ ਕਿਸੇ ਨੂੰ ਬੋਲਣ ਬੁਲਾਣ ਦਾ ਹੁਕਮ ਨਾ ਸੀ। ਸਤਿਗੁਰੂ ਜੀ ਜਲ, ਦੁਧ ਜਾਂ ਫਲਾਂ ਦਾ ਰਸ ਸੰਤ ਰਤਨ ਸਿੰਘ ਜੀ ਜਾਂ ਛੋਟੇ ਬਾਬਾ ਜੀ ਤੋਂ ਇਸ਼ਾਰੇ ਨਾਲ ਜਦੋਂ ਲੋੜ ਹੋਵੇ ਲੈ ਛਕਦੇ। ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਚੌਰ ਨਾਲ ਚੇਹਰੇ ਤੋਂ ਮੱਖੀ ਝਲਦੇ ਤੇ ਹੋਰ ਲੋੜ ਦਾ ਖਿਆਲ ਮੰਜੇ ਪਾਸ ਖਲੋ ਰਖਦੇ। ਸੰਤ ਮੋਹਕਮ ਸਿੰਘ ਜੀ ਸਤਿਗੁਰੂ ਜੀ ਦੇ ਤਪ ਅਸਥਾਨ ਪਾਸ ਉੱਧੀ ਪਾ ਬੈਠੇ ਬੇਕਰਾਰ ਹੋਇ ਕਦੇ ਗੋਲ ਮੰਦਰ ਵੱਲ ਆਉਂਦੇ ਕਦੇ ਉਥੇ ਜਾ ਬੈਠਦੇ ਗੋਡਿਆਂ ਵਿੱਚ ਸਿਰ ਦੇ। ਭਾਈ ਵਜ਼ੀਰ ਸਿੰਘ ਜੀ ਦੂਰ ਬੈਠੇ ਹੀ ਹਉਕੇ ਭਰਦੇ ਤੇ ਹੋਰ ਸਿੱਖ ਗੋਲ ਮੰਦਰ ਵਿੱਚੋਂ ਹੋ ਆਏ ਤੋਂ ਸਤਿਗੁਰੂ ਜੀ ਦੀ ਸੁਖ ਸਾਂਦ ਪੁਛਦੇ, ਕਨਸੋ ਲੈਂਦੇ।

ਬਾਬਾ ਬੀਰ ਸਿੰਘ ਜੀ ਜਿਵੇਂ ਮੰਡੀ ਮੰਜੇ ਤੇ ਬੈਠੇ ਰਹਿੰਦੇ ਸੀ ਤੇ ਲੋੜ ਨੂੰ ਸਤਿਗੁਰੂ ਜੀ ਦੇ ਨਾਲ ਗਰਮਾਈ-ਨਿੱਘ ਦੇਣ ਲਈ ਪੈ ਜਾਂਦੇ ਸੀ। ਤਿਵੇਂ ਭੈਣੀ ਸਾਹਿਬ ਆ ਭੀ ਕਈ

ਦਿਨ-ਰਾਤਾਂ ਉਨੀਂਦਰੇ ਗੁਜ਼ਾਰਦੇ। ਸਤਿਗੁਰੂ ਜੀ ਦੇ ਮੰਜੇ ਤੇ ਬੈਠੇ ਰਹਿੰਦੇ, ਮਗਰ ਬੈਠੇ ਵੱਡੇ ਬਾਬਾ ਜੀ ਚੁਪ ਕੀਤੇ ਆਈ ਸੰਗਤ ਦੀ ਸੰਭਾਲ ਸੇਵਾ ਤੇ ਪਾਠਾਂ ਦੇ ਕੰਮ ਵਿੱਚ ਰੁਝਦੇ ਪਰ ਕੁਝ ਸੁਝਦਾ ਨਾ। ਕਦੇ ਗੋਲ ਮੰਦਰ ਵੱਲ ਆਉਂਦੇ ਕਦੇ ਰਾਮ ਸਰ ਕੋਠੀ ਵੱਲ ਆਉਂਦੇ। ਦਵਾਈ ਕਟਾਣੀ ਤੋਂ ਆਏ ਡਾਕਟਰ ਹਰਦਾਸ ਦੀ ਦਿੱਤੀ, ਮਾਫਕ ਨਾ ਆਈ। ਫੇਰ ਲੁਧਿਆਨਿਓਂ ਗੁੱਜਰ ਮਲ ਡਾਕਟਰ ਆਂਦਾ ਉਸ ਦੀ ਦਵਾਈ ਭੀ ਨਾ ਸੁਖਾਈ ਸਗੋਂ ਦੇਹ ਔਖੀ ਹੀ ਸਤਿਗੁਰੂ ਜੀ ਦੀ ਹੋਵੇ। ਸੰਤ ਪ੍ਰੀਤਮ ਸਿੰਘ ਜੀ ਪੱਦੀ ਪਾਸ ਇੱਕ ਸਾਧ ਰਹਿੰਦਾ ਸੀ, ਉਸਨੂੰ ਲਿਆਂਦਾ, ਉਸ ਦੀ ਦਵਾਈ ਨਾਲ ਭੀ ਕੋਈ ਫਾਇਦਾ ਨਾ ਹੋਇਆ। ਲੁਧਿਆਨਿਓਂ ਹੋਰ ਡਾਕਟਰ ਆਂਦਾ। ਸਭਨੇ ਏਹੋ ਕਹਿਆ, ਮਰਜ਼ ਕੋਈ ਜਾਪਦੀ ਨਹੀਂ, ਦਿਲ ਕਦੀ ਕੰਮ ਕਰਦਾ ਹੈ ਕਦੋਂ ਕੰਮ ਕਰਨੋਂ ਅਟਕਦਾ ਹੈ। ਜੋ ਵੇਦਨ ਹੈ ਦਿਲ ਹੀ ਦਿਲ ਵਿੱਚ ਹੈ। ਸਾਨੂੰ ਮਰਜ਼ ਭੀ ਕੋਈ ਨਹੀਂ ਜਾਪਦੀ ਤੇ ਭੇਦ ਭੀ ਕੋਈ ਨਹੀਂ ਆਉਂਦਾ, ਕਹਿ ਪਰੇਸ਼ਾਨ ਹੋਏ ਪਰੇ ਜਾ ਖਲੋਂਦੇ ਸਨ।

## *ਜੋਤੀ ਜੋਤਿ ਮਿਲੀ*

੩੨ ਸੌਣੋ ਇਤਨੇ ਦਿਨ ਇਸ ਤਰ੍ਹਾਂ ਔਖ ਵਿੱਚ ਬੀਤੇ ਤੇ ਪੰਜ ਭਾਦਰੋਂ ੨੦੧੬, ਬਿਕ੍ਰਮੀ ਭਾਦਰੋਂ, ਵਦੀ ਤੀਜ ੪੯੦ ਸੰਮਤ ਨਾਨਕ ਸ਼ਾਹੀ, ੨੬੧ ਖਾਲਸਾ ਤੇ ੧੪੩ ਸੰਮਤ ਸਤਿਗੁਰੂ ਰਾਮ ਸਿੰਘ ਜੀ ਸ਼ੁੱਕਰ ਵਾਰ ੨੧ ਅੱਗਸਤ ੧੯੫੯ ਈਸਵੀ ਰਾਤ ਦੇ ੧੨ ਵਜਕੇ ੨ ਮਿੰਟਾਂ ਤੇ ਗੋਲ ਮੰਦਰ ਵਿੱਚ ਭੈਣੀ ਸਾਹਿਬ ਰਾਮ ਸਰੋਂ ਚੜ੍ਹਦੇ ਵੱਲ ਕੋਲ ਬੈਠਿਆਂ ਬਾਬਾ ਬੀਰ ਸਿੰਘ ਜੀ ਕੋਲ ਖੜ੍ਹਿਆਂ ਬਾਬਾ ਜਗਜੀਤ ਸਿੰਘ ਜੀ, ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ, ਗੁਰਬਖਸ਼ ਸਿੰਘ ਅਮਲੀ (ਬਾਬੇ ਲਹਿਣਾ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਦੇ ਪੋਤਰੇ ਕਿਸ਼ਨ ਸਿੰਘ ਦੇ ਪੁੱਤਰ) ਤੇ ਲਾਭ ਸਿੰਘ ਫਤੇ ਵਾਲ ਦੇ—ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਅਜੀਤ ਸਿੰਘ ਚੀਮਾ ਮਾਸਟਰ ਤੇ ਸਾਧੂ ਸਿੰਘ ਜਲੰਧਰ ਵਾਲੇ ਆਦਿ ਕਈ ਸਿੱਖ ਮੰਦਰੋਂ ਬਾਹਰ ਬੈਠੇ ਸੀ। ਸੰਤ ਰਤਨ ਸਿੰਘ ਜੀ, ਜਦ ਝੱਟ ਕੁ ਪਹਿਲਾਂ ਸਤਿਗੁਰੂ ਜੀ ਹੱਥ ਦੇ ਇਸ਼ਾਰੇ ਨਾਲ ਬਸ ਕਿਹਾ ਸੀ, ਸੁਣ ਸਾਡੇ ਸੇਵਕਾਂ ਦਾ ਕੰਮ ਮੁੱਕਾ ਕਹਿ ਮੰਦਰੋਂ ਬਾਹਰ ਆਏ ਤੇ ਭਾਈ ਜੀ ਨੂੰ ਉਨ੍ਹਾਂ ਦਾ ਚਿਹਰਾ ਵੇਖ ਹੀ ਸਾਰੇ ਅਨ੍ਹੇਰਾ ਹੋ ਗਿਆ ਸੀ। ਜੋ ਸੰਤ ਮੋਹਕਮ ਸਿੰਘ ਜੀ ਸਤਿਗੁਰੂ ਜੀ ਦੇ ਤਪ ਅਸਥਾਨ ਤੋਂ ਮੰਦਰ ਵੱਲ ਗੇੜੇ ਸੌ-ਸੁਖ ਲੈਣ ਨੂੰ ਮਾਰਦੇ ਸੀ, ਜੋ ਭੀ ਸਭ ਸਮਾਂ ਬੀਤਿਆ ਸਪਝ ਜਾਂ ਉਧੀ ਪਾ ਕੇ ਉਸੇ ਤਪਸਥਾਨ ਕੋਲ ਹੀ ਬਹਿ ਗਏ।

ਦੋਨਾਂ ਬਾਬਾ ਜੀ ਤੇ ਸੁਹੇਲ ਸਿੰਘ ਧੀਰ ਤੇ ਸੁੱਚਾ ਸਿੰਘ ਜੀ ਦਿੱਲੀ ਵਾਲਿਆਂ ਤੇ ਸਾਧੂ ਸਿੰਘ ਜਲੰਧਰ, ਗੁਰਦੇਵ ਸਿੰਘ ਡਰਾਈਵਰ ਰਾਮ ਪੁਰ ਆਦਿ ਨੇ ਮਤਾ ਮੇਲ ਉਸੇ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭੈਣੀ ਸਾਹਿਬ ਦਾ ਪਤਾ ਤੇ ਵਕਤ ਲਿਖ ਜਲੰਧਰ ਤੇ ਦਿੱਲੀ ਰੇਡੀਓ ਸਟੇਸ਼ਨਾਂ ਤੇ ਲੁਧਿਆਣੇ ਜਲੰਧਰ ਅੰਮ੍ਰਿਤਸਰ ਆਦਿ ਅਖਬਾਰਾਂ ਵਾਲਿਆਂ ਨੂੰ ਕਾਰਾਂ

ਤੇ ਜਾ ਪਤੇ ਦਿੱਤੇ। ਸਵੇਰੇ ੬ ਭਾਦਰੋਂ ਨੂੰ ਰੇਡੀਓ ਜਲੰਧਰ ਤੇ ਦਿੱਲੀ ਤੋਂ ਬੋਲੇ। ਦਿੱਲੀ ਲੁਧਿਆਣੇ, ਜਲੰਧਰੋਂ, ਅੰਮ੍ਰਿਤਸਰੋਂ ਅਖਬਾਰਾਂ ਲਿਖ ਦਿੱਤੀਆਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਤ ਦੇ ੧੨ ਵਜਕੇ ੨ ਮਿੰਟਾਂ ਤੇ ਜੋਤੀ ਜੋਤ ਸਮਾਂ ਗਏ ਹਨ। ਇਹ ਖਬਰਾਂ ਸੁਣ ਰੇਡੀਓ ਤੋਂ ਸਿੱਖਾਂ ਵੱਲੋਂ ਤਾਰਾਂ ਏਧਰ ਓਧਰ ਨੂੰ ਖੜਕੀਆਂ ਤੇ ਪ੍ਰੇਮੀਆਂ ਦੀਆਂ ਰੂਹਾਂ ਵੱਡਕੀਆਂ ਤੇ ਭੈਣੀ ਸਾਹਿਬ ਨੂੰ ਜਿਵੇਂ ਕਿਸੇ ਦਾ ਚਾਰਾ ਚੱਲਿਆਂ ਸਭ ਸੁਣਦਾ ਨੱਸ ਪਿਆ।

## *ਸਸਕਾਰ ਸਮਾਂ*

ਦਿੱਲੀਓਂ, ਜਲੰਧਰੋਂ, ਅੰਮ੍ਰਿਤਸਰੋਂ, ਸਰਸਿਓਂ, ਲੁਧਿਆਣਿਓਂ ਅਰਥਾਤ ਜਿੱਥੋਂ ਜਿਸ ਨੂੰ ਕੋਈ ਬੱਸਾਂ ਕਾਰਾਂ, ਮੋਟਰਾਂ, ਗੱਡੀ, ਟਰੱਕ, ਸਾਈਕਲ, ਪੈਦਲ ਦਾ ਪ੍ਰਬੰਧ ਬਣਿਆ ਸਭ ਸੰਗਤਾਂ ਭੈਣੀ ਸਾਹਿਬ ਨੂੰ ਭੱਜ ਤੁਰੀਆਂ। ਭੈਣੀ ਸਾਹਿਬ ਛੇ ਭਾਦਰੋਂ ਜਿੱਥੋਂ ਜਿੰਨੀ ਚੰਦਨ ਦੀ ਲਕੜ ਮਿਲੀ ਸੋ ਲਈ ਤੇ ਬੇਰੀ ਦੀਆਂ ਸਮਧਾਂ ਤੇ ਹਵਨ ਦੀ ਸਮੱਗ੍ਰੀ, ਘਿਓ, ਬਦਾਮ, ਮੇਵੇ, ਛੁਹਾਰੇ ਆਦਿ ਜਮ੍ਹਾਂ ਕੀਤੇ। ਰਾਤੋਂ ਰਾਤ ਲੁਧਿਆਣਿਓ ਬਰਫ ਲਿਆ ਸਤਿਗੁਰੂ ਜੀ ਦੀ ਦੇਹ ਬਰਫ ਤੇ ਕੂਲੇ ਰਮਾਲਾਂ ਵਿੱਚ ਰੱਖੀ। ਸਭ ਸੰਗਤ ਨੇ ਮਿਲ ਕੀਰਤਨ ਕਰਨਾ ਗੁਰਬਾਣੀ ਦਾ ਅਰੰਭਿਆ। ਸਤਿਗੁਰੂ ਜੀ ਦੀ ਦੇਹ ਦਾ, ਸੋਧੀਆਂ ਸੋਧ ਦਾ ਜਲ ਲਿਆ, ਇਸ਼ਨਾਨ ਕਰਾਇਆ, ਸਫੈਦ ਪੁਸ਼ਾਕਾ ਪਹਿਰਾਇਆ, ਸੀਸ ਤੇ ਚਰਨਾਂ ਪਰ। ਉਪਰ ਸਫੈਦ ਚਾਦਰਾ ਤੇ ਚੌਰ ਕਰਦਿਆਂ ਫੁੱਲਾਂ ਲੱਦੇ ਬਬਾਨ ਤੇ ਦੇਹ ਧਰ ਸਿੱਖਾਂ ਤੇ ਬਾਬਿਆਂ ਕੰਧਿਆਂ ਤੇ ਬਬਾਨ ਚੁਕ ਅੱਗੇ ਪਿੱਛੇ ਕੀਰਤਨ ਕਰਦਿਆਂ ਗੋਲ ਮੰਦਰੋਂ ਰਾਮਸਰ, ਕੋਠੀ, ਭੈਣੀ ਸਾਹਿਬ ਦੇ ਦਰਵਾਜ਼ੇ ਸੜਕ ਬੋਹੜਾਂ ਤੋਂ ਸੰਗਤ ਦਾ ਪਰਾ ਬੇਅੰਤ। ਦੁਆਲੇ ਦੇ ਪਿੰਡਾਂ ਤੋਂ ਸ਼ਰਧਾਲੂ ਸੰਵਾਨੂ ਮੇਲੀ ਅਗਿਣਤ ਆਇਆਂ ਵੈਰਾਗ ਰੂਪ ਹੋਇਆਂ ਨੇ ਸਤਿਗੁਰੂ ਜੀ ਦਾ ਬਬਾਨ ਤਪ ਅਸਥਾਨ ਪਾਸ ਸ਼ਹੀਦੀ ਬੁੰਗੇ ਲਿਆ ਅੰਬ ਦਾ ਬੂਟਾ ਪੁਟ ਬੁੰਗੇ ਤੇ ਤਪ ਅਸਥਾਨ ਦੇ ਵਿਚਾਲੇ ਚੰਨਣ ਤੇ ਬੇਰੀ ਦੀਆਂ ਲੱਕੜਾਂ ਦੀ ਚਿਖਾ ਬਣਾਈ ਤੇ ਦੇਹ ਧਰੀ। ਸਭ ਹਵਨ ਸਮੱਗਰੀ ਉਪਰ ਪਾਣ ਤੋਂ ਪਹਿਲਾਂ ਸੁੰਦਰ ਚੇਹਰਾ ਲੁਸ ਲੁਸ ਕਰਦੇ ਸਰੀਰ ਦਾ, ਸਭ ਨੂੰ ਦਰਸ਼ਨ ਕਰਾਇਆ ਤੇ ਹਾਰਾਂ ਫੁਲਾਂ ਭਰੇ ਸਰੂਪ ਦੀਆਂ ਫੋਟੂਆਂ ਲਈਆਂ। ਅਰਦਾਸਾ ਬਾਰਾਂ ਪਾਤਿਸ਼ਾਹੀਆਂ ਦਾ ਕਰ, ਤੇ ਗੁਰੂ ਹਰੀ ਸਿੰਘ ਜੀ ਦਾ ਨਾਮ ਲੈ ਕਰ ਛੋਟੇ ਬਾਬਾ ਜੀ ਅਗਨ ਦਾਹ ਦੇਣ ਲੱਗੇ। ਮੁਖ ਧ੍ਰੂ ਵੱਲ ਸੀ ਤੇ ਚਰਨਾਂ ਵੱਲੋਂ ਹੋਏ ਸੀ ਬਾਬਾ ਜੀ ਤਾਂ ਠਾਕੁਰ ਦਲੀਪ ਸਿੰਘ ਨੇ ਬਾਬਾ ਜੀ ਤੋਂ ਲਾਂਬੂ ਲੈ ਕੇ, "ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ।" ਪੜ੍ਹ ਲਾਇਆ। ਪਹਿਰਾ ਦੁਆਲੇ ਕਰੜਾ ਕੀਤਾ—ਮਤ ਕੋਈ ਮਸਤ ਜਾਂ ਪ੍ਰੇਮੀ, ਵੈਰਾਗੀ ਅਗਨ ਵਿੱਚ ਛਾਲ ਮਾਰ ਦੇਵੇ। ਕਿਉਂਕਿ ਕਈ ਦੇ ਮਨ ਵਿੱਚ ਗੁਰਬਾਣੀ ਦੀ ਤੁਕ, "ਜਿਸ ਪਿਆਰੇ ਸਿਉ ਨੇਹੁੰ ਤਿਸੁ ਆਗੈ ਮਰਿ ਚਲੀਏ। ਧ੍ਰਿਗੁ ਜੀਵਨ ਸੰਸਾਰ ਤਾਕੈ ਪਾਛੈ ਜੀਵਨਾ।" ਉਸ ਵੇਲੇ ਚੇਤੇ ਆ ਹਿਤ ਉਬਾਲੇ ਦੇ ਰਿਹਾ ਸੀ।

## ਤਖਤ ਬਹੈ ਤਖਤੈ ਕੀ ਲਾਇਕ

ਬਾਬਾ ਬੀਰ ਸਿੰਘ ਜੀ ਨੇ ਆਪਣੇ ਗਲ ਵਾਲੀ ਰੁਮਾਲੀ ਆਸਣ ਦੀ ਤਰ੍ਹਾਂ ਸਸਕਾਰ ਹੁੰਦੇ ਪਾਸ ਹੀ ਵਿਛਾ ਦਿੱਤੀ ਤੇ ਉਪਰ ਮਹਾਰਾਜ ਜਗਜੀਤ ਸਿੰਘ ਜੀ ਨੂੰ ਬੈਠਾ ਆਪ ਹਥ ਜੋੜ ਉਨ੍ਹਾਂ ਨੂੰ ਮੱਥਾ ਟੇਕ ਦਿੱਤਾ। ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਖੜੇ ਬੋਲੇ, "ਮੈਂ ਮਹਾਰਾਜ ਨਿਹਾਲ ਸਿੰਘ ਨੂੰ ਪੁਛਿਆ ਹੈ, ਜੋ ਦਿੱਲੀਓਂ ਸਮੇਤ ਪਰਵਾਰ ਆਏ, ਸੰਗਤ ਵਿੱਚ ਬੈਠੇ ਹੋਏ ਹਨ—'ਜੇ ਆਪ ਇਹ ਆਸਣ ਸਤਿਗੁਰੂ ਜੀ ਵਾਲਾ ਚਾਹੋ ਉਹਨਾਂ ਕਿਹਾ ਹੈ, ਮੈਂ ਜਿਹਾ ਮੁੱਢੋਂ ਵਿਹਾਰੀ ਹਾਂ ਤੇਹਾ ਰਹਿ ਕੇ ਰਾਜ਼ੀ ਹਾਂ। ਇਹ ਹੱਕ ਮਹਾਰਾਜ ਜਗਜੀਤ ਸਿੰਘ ਜੀ ਦਾ ਹੈ। ਮੈਂ ਭੀ ਮੱਥਾ ਟੇਕਣ ਨੂੰ ਤਿਆਰ ਹਾਂ।' ਮੈਂ ਸਾਧ ਸੰਗਤ ਨੂੰ ਦੱਸਦਾ ਹਾਂ ਜੋ ਗੁਰੂ ਨਾਨਕ ਜੀ ਦਾ ਵਾਕ ਹੈ, ਜਨਮ ਸਾਖੀ 'ਚ, 'ਖਾਲੀ ਤਖਤ ਨਾ ਰਹੇ ਹੈ ਮਹਾਂਪੁਰਖ ਕਾ ਜੋਇ। ਦੀਵੇ ਤੇ ਦੀਵਾ ਬਲੇ ਜੋਤੀ ਘੱਟ ਨ ਹੋਇ।' 'ਅਰਜੁਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ' ਤੇ 'ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤਿ, ਐਸੇ ਸਰਗੁਣ ਸਾਖੀ ਭੂਤ ਗੁਰ ਧਿਆਨ ਹੈ।' ਭਾਈ ਗੁਰਦਾਸ ਦੇ ਵਾਕ ਤੇ ਉਸ ਅਨੁਸਾਰ ਹੁਣ ਸਾਧ ਸੰਗਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੰਨਣਾ ਚਾਹੀਦਾ ਹੈ ਤੇ ਉਨ੍ਹਾਂ ਦਾ ਦਰਸ਼ਨ ਇਨ੍ਹਾਂ ਵਿੱਚੋਂ ਦੇਖਣਾ ਚਾਹਦਾ ਹੈ। ਜਿਵੇਂ ਭਰਤ ਵਾਂਗੂੰ ਮਹਾਰਾਜ ਬੀਰ ਸਿੰਘ ਜੀ ਮੱਥਾ ਟੇਕ ਮੰਨਿਆ ਹੈ।"

ਸਤਿਗੁਰੂ ਜੀ ਦੇ ਮੰਡੀਓਂ ਭੈਣੀ ਸਾਹਿਬ ਆਉਣ ਸਮੇਂ ਹੀ ਪਾਠ ਜੋ ਸਤਿਗੁਰੂ ਜੀ ਦੇ ਨੀਮਿਤ ਬਾਬਾ ਜੀ ਤੇ ਸਾਧ ਸੰਗਤ ਅਰਦਾਸਾ ਤੇ ਕੜਾਹ ਪ੍ਰਸ਼ਾਦਿ ਸਜਾ ਟੋਰੇ ਸੀ। ਦਾਹ ਸੰਸਕਾਰ ਬਾਅਦ ੧੯ ਆਦਿ ਦੇ ਤੇ ੪ ਦਸਮ ਗ੍ਰੰਥ ਸਾਹਿਬ ਦੇ ਭੋਗ, ਹਰੀ ਮੰਦਰ ਵਿੱਚ ਆ ਇਸ਼ਨਾਨ ਕਰ ਪਾਏ ਤੇ ਕੜਾਹ ਪ੍ਰਸ਼ਾਦਿ ਵਰਤਾਇਆ। ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ ਆਪਣੇ ਬਹੁਤ ਸੰਗੀਆਂ ਸਮੇਤ ਆਏ ਤੇ ਮਹਾਰਾਜ ਨਿਹਾਲ ਸਿੰਘ ਜੀ ਭੀ ਸਮੇਤ ਪਰਿਵਾਰ ਆਏ ਸੀ। ੪-੫ ਵਜੇ ਦੇ ਵਿਚਾਲੇ ਢਲੇ ਦਿਨ ਸਸਕਾਰ ਹੋਇਆ ਸੀ।

ਸਤਿਗੁਰੂ ਜੀ ਜਿਸ ਦਿਨ ਤੋਂ ਭੈਣੀ ਸਾਹਿਬ ਹੁਣ ਮੰਡਿਓਂ ਆਏ ਦਰਸ਼ਨ ਦਿੱਤੇ ਸੀ ਬੱਦਲ ਰੋਜ਼ ਹੀ ਥੋੜੀ ਬਹੁਤ ਵਰਖਾ ਕਰ ਜਾਂਦੇ ਸੀ। ਛੇ ਭਾਦਰੋਂ ਵੀ ਸਾਰਾ ਦਿਨ ਬੱਦਲ ਹੀ ਰਹੇ ਸੀ। ਮੇਲਾ ਹੋਲੇ ਵਾਂਗੂੰ ਦਾ ਭਰਿਆ ਜਾਪਦਾ ਸੀ। ਸਾਧਾਂ ਦੱਸਿਆ ਹੈ, ਇੱਕ ਮੋਨਾ ਕੁੱਲੇ ਵਾਲੀ ਪੱਗ ਵਾਲਾ ਸਤਿਗੁਰੂ ਜੀ ਦੀ ਚੜ੍ਹਾਈ ਰੇਡੀਓ ਤੋਂ ਸੁਣਦਾ ਹੀ ਭੈਣੀ ਸਾਹਿਬ ਆ ਸਤਿਗੁਰੂ ਜੀ ਦੇ ਤੱਪ ਅਸਥਾਨ, ਗੋਲ ਮੰਦਰ ਤੇ ਰਾਹਾਂ ਵੱਲ ਝਾੜੂ ਦੇਂਦਾ ਫਿਰਿਆ ਸੀ। ਫੋਟੋ ਸਮੇਂ ਖੜ੍ਹਾ ਤੇ ਅਗੇ ਸੀ ਪਤਾ ਨਹੀਂ ਕਿਵੇਂ ਉਸਦੀ ਫੋਟੋ ਵਿੱਚ ਜਰਾ ਪਿਛੇ ਕਿਉਂ ਆਈ ਹੈ। ਜੋ ਸਾਬਤ ਕਰਦੀ ਹੈ-ਸਤਿਗੁਰੂ ਜੀ ਨਾਲ ਸਭ ਸਨੇਹ ਕਰਦੇ ਸੀ।

ਬਾਬਾ ਬੀਰ ਸਿੰਘ ਜੀ ਜਿਸ ਵਕਤ ਸੁੱਚਾ ਬਸਤਰ ਵਿਛਾ ਉਪਰ ਬਾਬਾ ਜਗਜੀਤ

Namdhari Elibrary NamdhariElibrary@gmail.com

ਸਿੰਘ ਜੀ ਨੂੰ ਬਹਾ ਆਪ ਉਨ੍ਹਾਂ ਨੂੰ ਮੱਥਾ ਟੇਕਿਆ। ਬਾਬਾ ਜਗਜੀਤ ਸਿੰਘ ਨੇ ਮੈਨੂੰ ਆਪ ਦੱਸਿਆ ਸੀ-'ਮੈਨੂੰ ਉਸ ਸਮੇਂ ਆਪਣੇ ਸਿਰ ਤੇ ਬੜਾ ਭਾਰ ਪਿਆ ਜਾਪਿਆ ਸੀ, ਤੇ ਇੱਕ ਭਰਾ ਤੋਂ ਵੱਖ ਹੋ ਬਹਿਣ ਦੀ ਭਾਨ ਪਈ ਸੀ ਤੇ ਸਿਰ ਤੋਂ ਪ੍ਰਤਾਪੀ ਪਿਤਾ ਸਤਿਗੁਰੂ ਜੀ ਦਾ ਸਾਇਆ ਲਾਂਭੇ ਹੋਇਆ ਜਾਪਿਆ ਸੀ ਤੇ ਬੜਾ ਮਨੋ ਤਨੋਂ ਨਿਮੋਝੂਣਾ ਹੋਇਆ, ਜਿਵੇਂ ਤਦੋਂ ਸਭ ਅਪਣੇ, ਪਰਾਏ, ਵਿਰੋਧੀ ਤੇ ਦੁਸ਼ਮਨ ਮਾਰੂ ਬਣੇ ਹੋਏ ਸੀ, ਹੁਣ ਭੀ ਕੋਈ ਕਸਰ ਨਹੀ ਹੈ। ਪਰ ਉਸੇ ਖਿਨ ਇੱਕ ਧਰਵਾਸ ਸੀ। ਜਿਹਨੇ ਮੈਨੂੰ ਹੌਸਲਾ ਜੇਰਾ ਦਿੱਤਾ ਸੀ। ਦੇਖ ਇਹੋ ਜਿਹਾ ਮਾਂ ਜਣਿਆ ਵੀਰ-ਭਰਾ ਜਿਦ੍ਹੇ ਕੋਲ ਹੋਵੇ ਜੋ ਸਭ ਤੋਂ ਪਹਿਲੋਂ ਵਡੇ ਵੀਰ ਨੂੰ ਭਰਤ, ਲਛਮਣ ਵਾਂਗੂੰ ਪ੍ਰਭੂ ਪੂਰਨ ਮੰਨ ਮੱਥਾ ਟੇਕਣ ਵਾਲਾ ਹੋਵੇ ਉਸਨੂੰ ਡੋਲਨ ਦੀ ਕੀ ਲੋੜ ਏ। ਤੇ 'ਬਾਬਾ ਬਕਾਲੇ' ਕਹਿਣ ਵਾਂਗੂੰ ਸਤਿਗੁਰੂ ਜੀ ਧੀਰਜ ਤੈਨੂੰ ਸੁਨੇਹੇਂ ਨਾਲ ਬਖਸ਼ਿਸ ਕਰਕੇ ਗਏ ਹਨ।

ਸੰਤ ਮੋਹਕਮ ਸਿੰਘ ਜੀ ਭੀ ਅੱਗੇ ਹੀ ਉਧੀ ਪਾਈ ਤੱਪ ਅਸਥਾਨ ਸਤਿਗੁਰੂ ਜੀ ਦੇ ਪਾਸ ਬੈਠੇ ਸੀ। ਹੋਰ ਭੀ ਬਹੁਤ ਸਾਧੂ ਸਤਿਗੁਰੂ ਜੀ ਦੇ ਜਲਦੇ ਅੰਗੀਠੇ ਪਾਸ ਬੈਠੇ ਰਹੇ ਤੇ ਰਾਤ ਭੀ ਕੋਲ ਹੀ ਰਹੇ। ਸਵੇਰੇ ਜਲ-ਦੁੱਧ ਨਾਲ ਸੁਵਾਹ ਭਸਮ ਸ਼ਾਂਤ ਕਰ ਅੰਗੀਠੇ ਵਾਲੇ ਥਾਂ ਦੁਆਲੇ ਬਾਲੇ ਗੱਡ ਕੇ ਜਾਲੀ ਲਾ ਦਿੱਤੀ। ਕਿਹਾ ਕੋਈ ਉਪਰ ਦੀ ਨਾ ਲੰਘੇ।

## *ਭਤੀਜਾ ਸਤਿਗੁਰੂ, ਚਾਚਾ ਜੀ ਨਾਲ*

ਸੱਤ ਭਾਦਰੋਂ ਮਹਾਰਾਜ ਨਿਹਾਲ ਸਿੰਘ ਜੀ ਦੇ ਦਿੱਲੀ ਨੂੰ ਤੁਰਨ ਤੋਂ ਪਹਿਲਾਂ ਮਹਾਰਾਜ ਜਗਜੀਤ ਸਿੰਘ ਜੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਕੋਠੀ ਕੋਲ ਦੇ ਘਰ ਵਾਲੇ ਚੁਬਾਰੇ ਤੇ ਸੱਦ, ਹੱਥ ਜੋੜ ਕੇ ਕਿਹਾ, ਪਿਛੇ ਜੋ ਹੋਇਆ ਸੋ ਹੋਇਆ, ਹੁਣ ਆਪ ਵੱਲੋਂ ਸਾਡੇ ਨਾਲ ਕੋਈ ਵਿੱਥ ਨਾ ਰਹੇ। ਮਹਾਰਾਜ ਨਿਹਾਲ ਸਿੰਘ ਜੀ ਕਿਹਾ, ਮੇਰੇ ਵੱਲੋਂ ਨਾ ਅੱਗੇ (ਵਿੱਥ) ਸੀ ਨਾ ਹੁਣ (ਵਿਥ) ਹੋਵੇਗੀ।

ਸਤਿਗੁਰੂ ਜਗਜੀਤ ਸਿੰਘ ਜੀ ਕਿਹਾ, ਇਸਦਾ ਇਹ ਮਤਲਬ ਹੋਇਆ ਕਿ ਤੁਸੀ ਅੱਗੇ ਵਾਂਗੂੰ ਹੀ ਰਹਿਣਾ ਏ। ਤਾਂ ਜ਼ਮੀਨ ਤੁਸੀ ਲੈ ਲਵੋ ਪਰ ਬਾਗੋਂ ਅਗੋਂ ਬਾਹਰ ਬਾਹਰ ਪੂਰੀ ਕਰ ਲਵੋ ਸੜਕ ਨੇੜਿਓਂ। ਮਹਾਰਾਜ ਜੀ ਕਿਹਾ, ਏਸ ਤਰ੍ਹਾਂ ਮੇਰਾ ਖੂਹ ਵਿੱਚ ਹਿੱਸਾ ਨਹੀ ਰਹਿੰਦਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਕਿਹਾ ਟਿਊਬਵੈਲ ਲੁਆ ਦੇਂਦੇ ਹਾਂ। ਮਹਾਰਾਜ ਜੀ ਕਿਹਾ, ਹੁਣ ਕੋਠੀ ਖਾਲੀ ਹੋ ਗਈ ਹੈ, ਦੇਵੋ ਮੈਨੂੰ। ਗੁਰੂ ਜੀ ਉੱਤਰ ਦਿੱਤਾ, ਕੋਠੀ ਗੁਰੂ ਹਰੀ ਸਿੰਘ ਜੀ ਤੋਂ ਲੈ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਵਾਸ ਸਥਾਨ ਹੋਣ ਕਰਦੇ ਇਤਿਹਾਸਕ ਜਗ੍ਹਾ ਹੋ ਗਈ ਹੈ। ਤੁਹਾਨੂੰ ਕੋਠੀ ਪਵਾ ਦੇਂਦੇ ਹਾਂ। ਮਹਾਰਾਜ ਜੀ ਕਿਹਾ, ਮੇਰੀ ਉਨੀ ਜਮੀਨ ਘਟੇਗੀ। ਗੁਰੂ ਜੀ ਕਿਹਾ, ਮੈਂ ਉਤਨੀ ਆਪਣੀ ਚੋਂ ਦੇਵਾਂਗਾ ਜਮੀਨ। ਮਹਾਰਾਜ ਜੀ ਤੁਰੰਤ

ਉੱਤਰ ਤੇ ਕੋਈ ਨਾ ਦੇ ਸਕੇ ਪਰ ਪਲ ਭਰ ਬਾਅਦ ਕਿਹੋ ਨੇ, ਮੇਰੇ ਕੋਲ ਭੈਣੀ ਸਾਹਿਬ ਘਰ ਭੀ ਮਾੜਾ ਹੈ ਤੇ ਲੋਕ ਆਖਦੇ ਹਨ ਉਸ ਵਿੱਚ ਭੂਤ ਰਹਿੰਦੇ ਹਨ। ਤਾਂ ਸਤਿਗੁਰੂ ਜੀ ਕਿਹਾ, ਹੁਣ ਮੇਰੀ ਹੋਰ ਕੋਈ ਏਦੂੰ ਉਤੇ ਵਾਹ ਨਹੀਂ। ਜੋ ਆਪ ਦੀ ਰਜ਼ਾ। ਇਤਨੇ ਨੂੰ ਸ੍ਰ. ਤੇਜਾ ਸਿੰਘ ਸਰਸੇ ਵਾਲੇ ਤੇ ਸਾਧੂ ਸਿੰਘ ਜਲੰਧਰ ਵਾਲਾ ਤੇ ਚਕਰਵਰਤੀ ਜੀ ਕੋਲ ਆਏ ਤਾਂ ਸਤਿਗੁਰੂ ਜੀ ਕਿਹਾ, ਜੇ ਹੋਰ ਕੁਝ ਨਹੀਂ ਮੰਨਦੇ ਤਾਂ ੨੫ ਭਾਦਰੋਂ ਸਤਿਗੁਰੂ ਜੀ ਦੇ ਮਿਥੇ ਦਿਨ ਦੇ ਮੇਲੇ ਤਕ ਤੇ ਜ਼ਰੂਰ ਰਵ੍ਹੋ। ਤੇ ਸਭ ਕੰਮ ਵਿੱਚ ਹੋ ਕੇ ਕਰੋ ਤਾਂ ਮਹਰਾਜ ਜੀ ਨਾਲ ਆਏ ਤਿੰਨਾਂ ਵੱਲ ਇਸ਼ਾਰਾ ਕਰ ਕਿਹਾ, ਤੂੰ ਇਨ੍ਹਾਂ ਨੂੰ ਰੱਖ ਲੈ ਮੇਰਾ ਰਹਿਣ ਨਹੀਂ। ਤਾਂ ਗੁਰੂ ਜੀ ਕਿਹਾ, ਚੰਗਾ ਜੇ ਆਪ ਰਹਿੰਦਿਓਂ ਤਾਂ ਚੰਗਾ ਨੀ ਇਹ ਤਾਂ ਮੇਰੇ ਕੋਲ ਹੀ ਹਨ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਭ ਕੁਝ ਹੋ ਹੀ ਜਾਵੇਗਾ। ਪਰ ਆਪ ਨੇ ੨੪ ਭਾਦ੍ਰੋਂ ਨੂੰ ਸਮੇਤ ਪਰਵਾਰ ਦਰਸ਼ਨ ਜਰੂਰ ਦੇਣੇ। ਇਸ ਦਾ ਮਹਾਰਾਜ ਨਿਹਾਲ ਸਿੰਘ ਜੀ ਨੇ ਕੁਝ ਉੱਤਰ ਨਾ ਦਿੱਤਾ ਤੇ ਸਣੇ ਪਰਵਾਰ ਦਿੱਲੀ ਚਲੇ ਗਏ।

## *ਇੱਕ ਮਹੱਤਵ ਪੂਰਣ ਇਕੱਤਰਤਾ*

ਕੁਝ ਭੀੜ ਘਟੀ ਤਾਂ ਮਹਾਰਾਜ ਬੀਰ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਚੁਬਾਰੇ ਤੇ ਚੋਣਵੇਂ ਸਿੱਖ ਸਾਧ ਸੱਦ, ਚਕਰਵਰਤੀ ਜੀ ਦੀ ਸਲਾਹ ਨਾਲ, ਸਭ ਤੋਂ ਮਤਾ ਪੁਛਿਆ, ਕਿ ਇਸ ੨੮ ਸੌਣ ਤੋਂ ਟੋਰੇ ਨੇਮ ਭਜਨ ਬਾਣੀ ਦਾ ੨੫ ਭਾਦ੍ਰੋਂ ਨੂੰ ਭੋਗ ਕਿਵੇਂ ਪਾਨਾ ਹੈ ਤੇ ਜਿਨ੍ਹਾਂ ਵਿਰੋਧੀਆਂ ਦੀ ਜਿਦ ਪਾਰੋਂ ਸਤਿਗੁਰੂ ਜੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਹਰਿਕ੍ਰਿਸ਼ਨ ਦੇਵ ਜੀ ਦੀ ਤਰ੍ਹਾਂ ਅਪਣਾ ਪ੍ਰਣ ਨਿਭਾ ਦੇਹ ਦਾ ਉਹਲਾ ਕੀਤਾ ਹੈ। ਉਨ੍ਹਾਂ ਨਾਲ ਕਿਵੇਂ ਦਾ ਵਰਤਾਵ ਕਰਨਾ ਹੈ।

ਸਾਧ ਸੰਗਤ ਮਤਾ ਮੇਲ ਕਿਹਾ, ਜਿਨ੍ਹਾਂ ਵਿਰੋਧਤਾ ਤੇ ਖਾਰ ਵਾਧਾ ਅਨਿਆਂ ਆਦਿ ਸਤਿਗੁਰਾਂ ਨਾਲ ਕੀਤੇ ਹਨ, ਜੇ ਉਹ ਭੁੱਲ ਮੰਨਣ, ਮਾਫੀ ਮੰਗਣ ਤੇ ਅੱਗੋਂ ਚੰਗੇ ਵਰਤਨ ਦੀ ਪਰਤੀਤ ਦੇਣ ਦਾ ਆਪ ਮਾਫ਼ ਕਰ ਸਾਫ਼ ਰਵ੍ਹੋ। ਜੇ ਉਹ ਬੇਪ੍ਰਵਾਹ ਹੋਣ ਤਾਂ ਆਪ ਵੀ ਬੇਪ੍ਰਵਾਹ, ਬੇਮੁਹਤਾਜ ਰਵ੍ਹੋ। ਮਹਾਰਾਜ ਨਿਹਾਲ ਸਿੰਘ ਜੀ ਨਾਲ ਜਿਵੇਂ ਅੱਗੇ ਵੱਡਾ ਹੌਸਲਾ ਕਰ ਸੁਲਹ ਦਾ ਜਤਨ ਕੀਤਾ ਜੇ ਅੱਗੋਂ ਵੀ ਤੁਸੀ ਇਹੋ ਸੁਭਾ ਰਖੋ। ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਹੋ ਜਤਨ ਰਖਿਆ ਹੈ। ਗੁਰੂ ਹਰਿਕ੍ਰਿਸ਼ਨ ਜੀ ਜੇ ਬਾਲ ਉਮਰਾ ਵਿੱਚ ਹੀ ਅਪਣਾ ਨੇਮ ਨਿਭਾਂ ਨਿਭੇ ਹਨ ਤਾਂ ਤੁਸਾਂ ਤਾਂ ਇਤਨੀ ਉਮਰ ੩੭-੩੮ ਸਾਲ ਸਤਿਗੁਰੂ ਜੀ ਦੇ ਸਾਥ ਗੁਜ਼ਾਰੀ ਹੈ। ਆਪ ਨੂੰ ਕਿਸ ਗੁਰਮਤ ਤੇ ਜਗਤ ਜੁਗਤ ਦੀ ਕਮੀਂ ਹੈ। ਆਪ ਸਤਿਗੁਰੂ ਜੀ ਦੇ ਕਹੇ ਮੇਲੇ ਤੇ ਪਾਠਾਂ ਦੇ ਪੂਰਾ ਕਰਨ ਦਾ ਦ੍ਰਿੜ੍ਹ ਇਰਾਦਾ ਰੱਖੋ, ਤੁਹਾਨੂੰ ਕਾਹਦਾ ਘਾਟਾ ਹੈ।

ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ਨੇ ਸਾਧੂ ਸਿੱਖ ਸੰਗਤ ਵਿੱਚੋਂ ਚੋਣਵੇਂ ਇਕੱਠੇ ਕਰ ਕਿਹਾ, ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਿਤੋਂ ਹਰ ਜ਼ਿਲੇ ਵਿੱਚੋਂ ਵਿਤੋਂ ਵਧ ਉਦਮ ਉਤਸਾਹ ਕਰ ੨੫ ਭਾਦਰੋਂ ਮੇਲੇ ਦੇ ਭੋਗ ਵਾਲੇ ਦਿਨ ਸਭ ਜ਼ਿਲਿਆਂ ਚੋਂ ਲਿਆਂਦੀ ਮਾਇਆ ਇਕੱਠੀ ਕਰ ਮੱਥਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੇਕਣਾ ਚਾਹੀਦਾ ਹੈ। "ਨੇਕ ਸਲਾਹ ਤੇ ਸੋਚਾਂ ਕੀ" ਤੇ "ਨਹੀਂ ਬਿਲੰਬ ਧਰਮੰ" ਅਨੁਸਾਰ ਸਭ ਨੇ ਸਤ ਬਚਨ ਕੀਤਾ ਤੇ ਸਭ ਸੂਬੇ ਤੇ ਜਥੇਦਾਰ ੭ ਭਾਦ੍ਰੋਂ ਹੀ ਆਪਣੇ ਜ਼ਿਲਿਆਂ ਵੱਲ ਉਗਰਾਹੀ ਕਰਨ ਭੈਣੀ ਸਾਹਿਬੋਂ ਵਿਦਾ ਹੋਏ। ੭ ਭਾਦ੍ਰੋਂ ਹੀ ਪਿਛਲੇ ਪਹਿਰ ਦੇ ਦੀਵਾਨ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ ਤੇ ਸਸਕਾਰ ਅਸਥਾਨ ਪਾਸ ਬਾਬਾ ਬੀਰ ਸਿੰਘ ਜੀ ਆਪ ਆਸਨ ਵਿਛਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਹਿ ਉਧਰ ਬਹਾ ਮੱਥਾ ਟੇਕਿਆ। ਤੇ ਸੰਤ ਗੰਡਾ ਸਿੰਘ ਜੀ ਗੁਜਰਾਂ ਵਾਲੀਆਂ ਜੋ ਦਿੱਲੀ ਰਹਿੰਦੇ ਹਨ, ਕਪੜੇ ਦੀ ਰੁਮਾਲੀ ਨਾਲ ਪਾਸ ਬੈਠ ਚੌਰ ਦੀ ਤਰ੍ਹਾਂ ਝੁਲਾਣਾਂ, ਮੱਖੀ ਦਾ ਉਡਾਣਾ ਸਤਿਗੁਰੂ ਜੀ ਦੇ ਮੁਖ ਤੇ ਆਸਣ ਸੀਸ ਤੋਂ ਸ਼ੁਰੂ ਕੀਤਾ, ਤੇ ਹੋਰ ਸੰਗਤ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਜਾਣ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾਂ ਧਰ ਨਮਸਕਾਰ ਕਰਨੀ ਸ਼ੁਰੂ ਕੀਤੀ। ਮੇਰੀ ਸਮਝ ਵਿੱਚ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਤ ਬੀਰ ਬਿੰਘ ਜੀ ਚੁੰਨੀ ਤੇ ਹੀਰਾ ਸਿੰਘ ਜੀ ਟਿੱਕਾ ਮੁੰਡੀਆ ਨੇ ਆਸਣ ਤੇ ਬਹਾ ਚੌਰ ਕਰਕੇ ਮੱਥਾ ਸਭ ਤੋਂ ਪਹਿਲਾਂ ਬਤੌਰ ਸਨਮਾਨ ਟੇਕਿਆ ਸੀ ਤਿਵੇਂ ਮਹਾਰਾਜ ਬੀਰ ਸਿੰਘ ਜੀ ਤੇ ਚਕਰਵਰਤੀ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਭ ਤੋਂ ਪਹਿਲਾਂ ਆਸਣ ਵਿਛਾ ਮੱਥਾ ਟੇਕ ਸੱਚਾ ਪੂਜਨ ਕੀਤਾ ਤੇ ਪ੍ਰਚਾਰ ਸਤਕਾਰ ਕੀਤਾ।

ਦੀਵਾਨ ਦੀ ਸਮਾਪਤੀ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਦਾ ਮੰਡੀ ਜਾਣ ਤੋਂ ਪਹਿਲਾਂ ਆਪ ਨੂੰ ਸੱਦਣਾ ਤੇ ਚੌਕੀ ਤੇ ਬਹਾ ਕੁਝ ਕਹਿਣ ਲਈ ਇਸ਼ਾਰਾ ਕਰਨਾ ਤੇ ਉਹ ਦ੍ਰਿਸ਼ ਨਾ ਸਹਿਆ ਜਾਣ ਤੇ ਚੁਬਾਰੇ ਵਿੱਚ ਚਲੇ ਜਾਣਾ ਤੇ ਮਹਾਰਾਜਾ ਬੀਰ ਸਿੰਘ ਜੀ ਦਾ ਸਤਿਗੁਰੂ ਜੀ ਨੂੰ ਦੱਸਣਾ ਕਿ ਉਹ ਨਰਮ ਦਿਲ ਹੋਣ ਕਰ ਕੋਲ ਨਹੀ ਆਪ ਦੇ ਬਹਿ ਸੱਕੇ। ਫਿਰ ਸਤਿਗੁਰੂ ਜੀ ਦਾ ਚੰਨਣ ਸਿੰਘ ਜੀ ਤੇ ਬੀਬੀ ਸੰਤ ਕੌਰ ਨੂੰ ਕਹਿਣਾ ਕਿ ਉਸਨੂੰ ਹੌਸਲਾ ਰੱਖਣਾ ਚਾਹੀਦਾ ਹੈ, ਫਿਰ ਮਹਾਰਾਜ ਬੀਰ ਸਿੰਘ ਜੀ ਨੂੰ ਕਹਿਣਾ ਕਿ ਉਸਨੂੰ ਇਸ ਤਰ੍ਹਾਂ ਨਹੀ ਰੋਣਾ ਚਾਹੀਦਾ, ਵੱਡਾ ਹੌਸਲਾ ਕਰਨਾ ਚਾਹੀਦਾ ਹੈ। ਇਹ ਕਹਿਕੇ ਹੀ ਮੈਨੂੰ ਧੀਰਜ ਬਖਸ਼ ਦਿੱਤਾ ਹੈ। ਤਕ ਤੋਂ ਰੋਣਾ ਨਹੀ ਅੰਦਰ ਆਇਆ। ਇਹ ਸਾਰੀ ਗੱਲ ਦੱਸ, ਸਭ ਸੰਗਤ ਨੂੰ ਉਪਦੇਸ਼ ਦਿੱਤਾ, "ਸੰਤ ਮੁਏ ਕਿਆ ਰੋਈਐ, ਰੋਵਣ ਸਗਲ ਵਿਕਾਰੋ", ਫਿਰ ਕਿਹਾ, "ਸਤਿਗੁਰੂ ਜੀ ਨਾਲ ਸਾਡਾ ਸਹੀ ਪਿਆਰ ਦਾ ਸਬੂਤ ਇਹ ਹੈ ਕਿ ਅਸੀ ਉਨ੍ਹਾਂ ਦੇ ਕਹੇ ਅਨੁਸਾਰ ਸੱਵਾ ਲੱਖ ਪਾਠ ਵਿੱਚੋਂ ਰਹਿੰਦਾ ਪਾਠ ਪੂਰਾ ਕਰੀਏ ਤੇ ਉਨ੍ਹਾਂ ਦੇ ਨਮਿਤ ੨੫ ਭਾਦਰੋਂ ਦੇ ਮੇਲੇ ਤੇ ਪਾਠਾਂ ਦੇ ਭੋਗ ਪਾਈਏ ਤੇ ਉਨ੍ਹਾਂ ਦੀ ਮੌਤ ਵਰਤੀਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਮ੍ਰਿਤ ਕਥਾ ਚੋਂ ਰਿਕਾਰਡ ਕੀਤਾ ਭਾਸ਼ਣ ਵੀ ਕੁਝ ਸੰਗਤ ਨੂੰ ਸੁਣਾਇਆ ਗਿਆ ਪਰ ਸੰਗਤ ਵਿੱਚ ਬਹੁਤ ਵੈਰਾਗ ਤੇ ਬੇਹਬਲਤਾ ਵਰਤ ਜਾਣ ਕਰ ਛੇਤੀ ਸਮਾਪਤੀ ਕੀਤੀ ਗਈ। ਘਿਓ ਦੀ ਜੋਤ ਸਾਰੀ ਰਾਤ ਜਗਦੀ ਰਹੀ ਸਸਕਾਰ ਅਸਥਾਨ ਤੇ।

## *ਯਾਦਾਂ ਆਪ ਦੀਆਂ ਸਦਾ ਰਹਿਣ ਗੀਆਂ*

੮ ਭਾਦਰੋਂ ਦੀ ਆਸਾ ਦੀ ਵਾਰ ਦੇ ਦੀਵਾਨ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਬੇ-ਹੌਸਲੀ ਦੀ ਵਾਰਤਾ ਤੇ ਸਤਿਗੁਰੂ ਜੀ ਵੱਲੋਂ ਧੀਰਜ ਦੀ ਬਖਸ਼ਿਸ਼ ਦੀ ਵਾਰਤਾ ਫਿਰ ਸੰਗਤ ਨੂੰ ਸੁਣਾਈ ਕਿਉਂਕਿ ਸੰਗਤ ਬਹੁਤ ਨਵੀ ਆਉਂਦੀ ਸੀ ਗੁਰੂ ਜੀ ਪਾਸ ਤੇ ਮਹਾਰਾਜ ਜੀ ਪਾਸ। ਦੁਆਲੇ ਦੇ ਨਗਰਾਂ ਦੀ ਬਹੁਤ ਸੰਗਤ ਦੀ ਭੀੜ ਰਹਿੰਦੀ।

ਦੋਨੋ ਮਾਤਾ ਚੰਦ ਕੌਰ ਜੀ ਅਤੇ ਬੇਬੇ ਦਲੀਪ ਕੋਰ ਜੀ ਪਾਸ ਭੀ ਭੈਣੀ ਸਾਹਿਬ ਤੇ ਨੇੜੇ ਦੇ ਨਗਰਾਂ ਦੀਆਂ ਆਈਆਂ ਬੀਬੀਆਂ ਦੀ ਸੰਗਤ ਭੀ ਜੁੜੀ ਰਹਿੰਦੀ। ਭਾਵੇਂ ਸਿੱਖ ਸਾਧ ਸਤਿਗੁਰੂ ਜੀ ਦਾ ਹੁਕਮ ਦੱਸ ਧੀਰਜ ਦੇਂਦੇ ਪਰ ਫੇਰ ਭੀ ਬੇ-ਬੱਸ ਕਈਆਂ ਦੀਆਂ ਚੀਕਾਂ ਤੇ ਭੁੱਬਾਂ ਨਿਕਲ ਹੀ ਜਾਂਦੀਆਂ।

ਸਿੱਖ ਸਾਧ ਵੱਖ ਵੱਖ ਬਿਰਛਾਂ ਥੱਲੇ ਬੈਠ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰ ਕਹਿੰਦੇ, ਇੱਕ ਸਤਿਗੁਰੂ ਜੀ ਹੀ ਸੀ ਜਿੰਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਆਸ਼ਕੀ ਆਪ ਰੱਖੀ ਹੈ ਤੇ ਸੰਗਤ ਨੂੰ ਉਨ੍ਹਾਂ ਦੇ ਆਉਣ ਦੀ ਆਸ ਬੰਧਾਈ ਰੱਖੀ ਹੈ। ਨਹੀ ਤੇ ਹੁਣ ਇਸ ਸਮੇਂ ਵਿੱਚ ਕਿਹੜਾ ਹੈ ਜੋ ਪੁਰਾਣੇ ਸਾਧਾਂ ਤੇ ਗੁਰੂ ਹਰੀ ਸਿੰਘ ਦੇ ਕਹੇ ਅਨੁਸਾਰ ਜੋ ਸਿੱਖ ਚੌਹ ਪਹਿਰਾਂ, ਅੱਠਾਂ ਪਹਿਰਾਂ ਵਿੱਚ ਇੱਕ ਦੋ ਵਾਰੀ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੇ ਭਾਣੇ ਦੇ ਬਚਨ ਨਹੀ ਕਰਦਾ, ਉਹ ਸਿੱਖ ਸਾਦਿਕ ਨਹੀ ਰਹਿ ਜਾਂਦਾ।

ਸਰਸੇ ੯ ਭਾਦਰੋਂ ੨੪ ਅਗਸਤ ਤੋਂ ਪਹਿਲਾਂ ਸਤਿਗੁਰੂ ਜੀ ਜੋਤੀ ਜੋਤ ਸਮਾਂ ਗਏ ਸੁਣ ਦੇਵ ਭੂਸ਼ਣ ਗੁਪਤੇ ਨੇ ਜੋਧ ਸਿੰਘ ਨੂੰ ਸੱਦ ਦਿਹਾ, ਦੱਸੋ ਹੁਣ ਕੀ ਹੱਥ ਆਇਆ ਹੈ। ਤੁਸੀਂ ਆਪ ਵੀ ਪਰੇਸ਼ਾਨ ਹੋਏ ਤੇ ਮੈਨੂੰ ਵੀ ਕੀਤਾ ਜੇ। ਜੇ ਮੈਂ ਭੈਣੀ ਸਾਹਿਬ ਜਾ ਬਿਆਨ ਲੈ ਲੈਂਦਾ ਤੁਹਾਡਾ ਕੁਝ ਬਣ ਹੀ ਜਾਂਦਾ। ਤੁਸੀਂ ਚੰਦੂ ਵਾਂਗੂੰ ਕੁਝ ਹੋਰ ਚਾਹੁੰਦੇ, ਜਿਦ ਕਮਾਂਦੇ ਰਹੇ ਹੋ ਤੇ ਉਹ ਗੁਰੂ ਅਰਜਨ ਦੇਵ ਜੀ ਵਾਂਗੂੰ ਆਪਣਾ ਨੇਮ ਧਾਰਿਆ ਨਿਭਾ ਸਾਰਿਆਂ ਤੋਂ ਨਿਆਰੇ ਹੋ, ਗੁਰੂਆਂ ਵਾਲੀ ਗੱਲ ਤੇ ਅਟਲ ਰਹਿ ਚਲੇ ਗਏ ਹਨ। ਗੁਰੂ ਕੇ ਵਿਰੋਧੀਆਂ ਤੇ ਜੋਧ ਸਿੰਘ ਕਿਹਾ, ਤੂੰ ਜੋ ਕੁਝ ਹੋ ਸਕਦਾ ਹੈ ਕਰ ਉਨ੍ਹਾਂ ਦੇ ਵੱਡੇ ਸਾਹਿਬਜਾਦੇ ਨੂੰ ਸੱਦ, ਸਾਡਾ ਕੁਝ ਬਣਾਓ। ਉਸ ਕਿਹਾ, ਉਹ ਗੱਲ ਤੇ ਉਨ੍ਹਾਂ ਦੇ ਬਿਆਨਾ ਨਾਲ ਹੀ ਤੁਹਾਡੇ ਨਾਲ ਬਣਨੀ ਸੀ, ਜੋ ਤੁਸੀ ਚਾਹੁੰਦੇ ਸੋ, ਪਰ ਹੁਣ ਤੇ ਤੁਹਾਨੂੰ ਉਨ੍ਹਾਂ ਨਾਲ ਰਸਕੇ ਹੀ ਹੈ ਜੋ ਕੁਝ

ਹਾਸਲ ਹੋਵੇ। ਤੁਸੀ ਊਠ ਦਾ ਬੁਲ੍ਹ ਡਿਗਣ ਤੇ ਗੋਸ਼ਤ ਘਰ ਲੈ ਜਾਣ ਦੀ ਲਾਲਸਾ ਵਾਲੇ ਵਾਗੂੰ ਜਿਵੇਂ ਉਹ ਸਾਰਾ ਲੈ ਜਾਣੋ ਰਿਹਾ ਸੀ ਤਿਵੇਂ ਦੇ ਰਹਿ ਗਏ ਹੋ।

## *ਤੇਜਾ ਸਿੰਘ ਭੁੱਲ ਮੰਨੀ*

ਮੈਂ ਵੇਖ ਰਿਹਾ ਹਾਂ ਅੱਠ ਸਾਲ ਬੀਤ ਗਏ ਹਨ ਕੋਈ ਵਿਰੋਧੀ ਹੁਣ ਤੱਕ ਸਤਿਗੁਰੂ ਜੀ ਦੀ ਕੀਤੀ ਵੰਡ ਖਰੀਦੇ ਪਿੰਡਾਂ ਦੀ, ਰਾਜਾ-ਪਰਜਾ ਕਾਨੂੰਨ ਨਹੀ ਭੰਨ ਸਕਿਆ। ਜੇ ਸਤਿਗੁਰੂ ਪ੍ਰਤਾਪ ਸਿੰਘ ਜੀ ਕਚੈਹਰੀ ਪੇਸ਼ ਹੋ ਬਿਆਨ ਦੇਂਦੇ ਤਾਂ ਕੀਤੀ ਵੰਡ ਜ਼ਮੀਨ ਦੀ ਭੱਜ ਸਿੱਖਾਂ ਦਾ ਬੇਓੜਕ ਨੁਕਸਾਨ ਹੋਣਾ ਸੀ। ਤੇ ਵਿਰੋਧੀਆਂ ਤੇ ਸਰਕਾਰੀਆਂ ਨੇ ਲੁਟ ਖਾਣਾ ਸੀ। ਨਾਲੇ ਹਾਸੀ ਕਰ ਕਰ ਜਤਾਣਾ ਸੀ। ਮੈਂ ਵੇਖਿਆ ਹੈ ਤੇਜਾ ਸਿੰਘ ਬੁੰਡਾਲੀਆ, ਭੁੱਲ ਮੰਨ, ਲਿਖਕੇ ਸਰਸੇ ਜਾਕੇ ਕਚਹਿਰੀ ਵਿੱਚ ਦੇ ਫੇਰ ਸੰਗਤ ਵਿੱਚ ਖੜ੍ਹੋ, ਮਾਫੀ ਮੰਗ ਕੇ ੨੦੧੯ ਬਿ: ਦੇ ਹੋਲੇ ਸੰਤ ਨਗਰ ਦੇ ਸੰਗਤ ਵਿੱਚ ਮਿਲਿਆ ਹੈ।

## *ਲੇਖਕ ਦੀ ਇੱਛਾ*

ਜੇ ਮੇਰੀ ਜਿੰਦਗੀ ਰਹੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦਾ ਭੀ ਇਤਹਾਸ ਲਿਖਾਂਗਾ। ਜਿਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਾਅਦ ਦਾ ਸਮਾਂ ਹੋਵੇਗਾ। ਹਾਲੇ ਇਹ ਸਤਿਗੁਰੂ ਜੀ ਦਾ 'ਜੱਸ ਜੀਵਨ' ਪੂਰਾ ਕਰ ਹੋਰ ਚਾਰ ਪੁਸਤਕਾਂ ਸੁਹੇਵਾ ਸਾਹਿਬ-ਪ੍ਰੇਮ ਅਖੱਰ, ਅੱਖੀਆਂ ਤੇ ਪ੍ਰਧਾਇ ਕਰੌਂ ਆਦਿ ਨੂੰ ਛਪਵਾਵਾਂਗਾ। ਪੱਕੀ ਆਸਾ ਤੇ ਏਹ ਹੀ ਹੈ ਕਿ ਚਾਰ ਪੁਸਤਕ ਇਹ ਤੇ ਅੱਠ ਅੱਗੇ ਛਪਾਏ। ਪੰਜ ਨਿਰਨੇ, ਸੋਰਠਿ ਬੀਜਾ ਤੇ ਪ੍ਰੇਮ ਕਥਾਵਾਂ, ਗੁਰਪ੍ਰਕਾਸ਼, ਸਾਫ ਪਾਣੀ। ਨਦੇੜੋਂ ਬਾਦ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਸਚਹੁੰ ਓਰੈ ਸਭ ਕੋ। ਨਾਮਧਾਰੀ ਇਤਹਾਸ ਕਾਵਿ ਸੰਗਰਹਿ ਤੇ ਇਛਾ ਪੂਰਕ ਹਨ। ਤੇ ਬਾਰਾਂ ਪੂਰੇ ਹੋਇਆ ਤੋਂ ਬਾਅਦ ਤੇਰ੍ਹਵਾਂ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਸ ਜੀਵਨ ਛਪਵਾ ਮੈਂ ਕਵ੍ਹਾਂਗਾ-. "ਮੈਂ ਤੇਰਾ ਵਾਂ,-ਮੈਂ ਤੇਰਾ ਵਾਂ" ਕਰਦਾ ਇਸ ਸੰਸਾਰ ਤੇ ਰਵ੍ਹਾਂ ਤੇ ਭਾਵੇਂ ਰਵਾਂ ਹੋਵਾਂ। ਤੇ ਹੋ ਸਕਦਾ ਏ ਮੈਂ ਪਿਛਲੇ ਛਪਵਾਏ ਪੁਸਤਕਾਂ ਚੋਂ ਭੀ ਕੋਈ ਦੁਬਾਰਾ ਛਪਵਾਵਾਂ ਕਿਉਂਕਿ ਕਈ ਮੁਕ ਚੁਕੇ ਹਨ।

੯ ਭਾਦ੍ਰੋਂ ਮੈਂ ਤੇ ਸੰਤ ਗੁਰਦਿਆਲ ਸਿੰਘ ਜੀ ਤੇ ਫਰੀਦ ਜੀ ਸੰਤ ਨਗਰ ਵਾਲੇ ਦੋਹਾਂ ਬੇਬੇ ਜੀ ਹੁਰਾਂ ਪਾਸ ਗਏ ਤੇ ਉਨ੍ਹਾਂ ਦੱਸਿਆ ੨੯ ਵੈਸਾਖ ਸਤਿਗੁਰੂ ਜੀ ਰਾਤ ਸਭ ਕਾਗਤ ਮੰਗਾ ਸਮਝਾ ਬਹੁਤ ਚਿਰਕੇ ਬਿਰਾਜੇ ਸੀ ਜੀਵਨ ਨਗਰ। ਪਰ ਅਸੀ ਸਮਝ ਹੀ ਨਾ ਸਕੇ ਕਿ ਇਹ ਕੀ ਕਰ ਤੇ ਜਣਾ ਰਹੇ ਹਨ ਕਿ ਅਸਾਂ ਫੇਰ ਏਧਰ ਜੀਵਨ ਨਗਰ ਵੱਲ ਨਹੀ ਆਉਣਾ

ਤੇ ਇਹ ਤੁਹਾਡਾ ਕੰਮ ਹੈ ਤੁਸੀ ਜਾਣੋ।

## *ਬਿਰਹੋਂ ਕੁੱਠੇ*

ਭੈਣੀ ਸਾਹਿਬ ਦੁਆਲੇ ਦੇ ਦੂਰ ਨੇੜੇ ਦੇ ਨਗਰਾਂ ਵਿੱਚ ਸਿੱਖ ਸ਼ਰਧਾਲੂ ਸਨੇਹੀਆਂ ਦੇ ਦੋਨੋ ਭਾਈਆਂ ਦੇ ਆਦਰ ਵਜੋਂ ਤੇ ਰਾਮਸਰ ਵਾਲੀ ਕੋਠੀ ਦੇ ਮੂਹਰੇ ਹੀ ਬੈਠੇ ਰਹਿੰਦੇ। ਤੇ ਸਭ ਆਏ ਨੂੰ ਸਤਿਗੁਰੂ ਜੀ ਦੀ ਸਿਖਿਆ ਅਨੁਸਾਰ ਸਬਰ ਧੀਰਜ ਦੇਂਦੇ। ਪਰ ਫੇਰ ਭੀ ਬੇਬਸ ਕਿਸੇ ਕਿਸੇ ਪ੍ਰੇਮੀ ਦੀ ਚੀਕ, ਬੁਲਕ, ਅੱਥਰੂ, ਅੱਖਾਂ, ਮੂੰਹ ਵਿੱਚੋਂ ਛਲਕ ਨਿਕਲ ਹੀ ਜਾਂਦੇ ਸੀ। ਦੋਵੇਂ ਭਾਈ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਪਹਿਲੇ ਪਿਛਲੇ ਪਹਿਰ ਭਾਈ ਜੀ ਤੇ ਸੰਤ ਰਤਨ ਸਿੰਘ ਜੀ ਪਾਸ ਗੋਲ ਮੰਦਰ ਨੇੜੇ ਉਦਾਸ ਬੈਠਿਆਂ ਕੋਲ ਭੀ ਜਾਂਦੇ ਤੇ ਉਚੇਚਾ ਬੁਲਾਂਦੇ ਤੇ ਸਲਾਹ ਪੁਛਦੇ ਰਾਤ ਭੀ ਉਨ੍ਹਾਂ ਕੋਲ ਹੀ ਬਿਰਾਜਦੇ ਪਰ ਭਾਈ ਜੀ ਤੇ ਰਤਨ ਸਿੰਘ ਜੀ ਕਿਤੇ ਬੇਚੈਨ ਹੋਏ ਹੀ ਦਿਸਦੇ।

ਮੈਂ ਮਸਾਂ ਹੌਸਲਾਂ ਕਰ ਭਾਈ ਜੀ ਨੂੰ ਪੁਛਿਆ, ਕੋਈ ਤੇ ਬਚਨ ਕਰੋ। ਤਾਂ ਭਾਈ ਜੀ ਕਿਹਾ, ਕੀ ਦੱਸਾਂ ਸਜਨ ਬਿਨਾਂ ਸਭ ਸੰਸਾਰ ਹੀ ਸੁੰਨਾ ਹੋ ਗਿਆ ਹੈ, ਜਿਵੇਂ ਕੁਝ ਤੇ ਕੋਈ ਆਪਣਾ ਰਹਿ ਹੀ ਨਹੀਂ ਗਿਆ ਸਭ ਕੁਝ ਹੀ ਉਜੜ ਪੁਜੜ ਗਿਆ ਹੈ। ਗੁਰੂ ਜੀ ਅਰਜ ਕਰ ਰਤਨ ਸਿੰਘ ਜੀ ਨੂੰ ਲੰਗਰ ਵੱਲ ਲਿਆਂਦਾ ਪਰ ਉਹ ਪਲ ਭਰ ਖਲੋ, ਅੱਖਾਂ ਭਰ, ਹਉਕੇ ਲੈ, ਗੋਲ ਮੰਦਰ ਕੋਲ ਹੀ ਪਰਤ ਗਏ।

## *ਖਿਮਾਂ ਯਾਚਨਾ*

੧੦ ਭਾਦੋਂ, ਏਸ ਦਿਨ ਹੀ ਭਾਈ ਵਜੀਰ ਸਿੰਘ ਜੀ ਨੇ ਵਡਿਆਂ ਅਗੇ ਹੱਥ ਜੋੜ ਅਰਜ਼ ਕੀਤੀ, ਮੇਰੇ ਤੇ ਮੇਰੀ ਭਾਰੀ ਭੁੱਲ ਦੀ ਬਖਸ਼ਿਸ਼ ਕਰੋ। ਮੈਂ ਜਿਵੇਂ ਆਪ ਨੂੰ ਜਾਣਦਾ ਸੀ ਮੁਢੋਂ, ਜਾਣ ਨਹੀਂ ਸਕਿਆ, ਮਨੋਂ ਫਰਕ ਰੱਖਿਆ ਹੈ। ਇਹ ਸੁਣ ਸਤਿਗੁਰੂ ਜਗਜੀਤ ਸਿੰਘ ਬੜੇ ਪ੍ਰੇਮ ਭਰੇ ਸੁਭਾ ਨਾਲ ਬੈਠ ਕਿਹਾ, ਆਪ ਨੂੰ ਇਹ ਖਿਆਲ ਆਇਆ ਹੀ ਕਿਉਂ ਹੈ? ਮੈਂ ਕੀ ਹੋਇਆ, ਤੁਸੀਂ ਤੇ ਜਿਨ੍ਹਾਂ ਸਤਿਗੁਰੂ ਪੁਰਖ ਮਨਾਇਆ 'ਤਿਨ ਪੂਜੇ ਸਭ ਕੋਈ' ਅਨੁਸਾਰ ਸਭ ਸੰਸਾਰ ਦੇ ਜੀਆਂ ਦੇ ਪੂਜਨ ਜੋਗ ਹੋ ਫਿਰ ਕਿਹਾ, ਤੁਸੀ ਬਿਭੂਤੀ ਨਹਿਰ ਵਿੱਚ ਪ੍ਰਵਾਹੁਣ ਜਾਣ ਲਈ ਸਤਿਗੁਰਾਂ ਦੀ, ਸਾਡੇ ਨਾਲ ਚੱਲੋ ਤਾਂ ਭਾਈ ਜੀ ਉੱਤਰ ਦਿੱਤਾ, ਮੈਂ ਸਹਾਰ ਨਹੀਂ ਸਕਦਾ।

## ਬਿਭੂਤ ਪ੍ਰਵਾਹ

੧੧ ਭਾਦ੍ਰੋਂ ਕਾਰ ਤੇ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਪੰਡਤ ਗੋਪਾਲ ਸਿੰਘ ਜੀ, ਗੰਡਾ ਸਿੰਘ ਜੀ ਮਿਸਤਰੀ, ਲਾਭ ਸਿੰਘ ਫੱਤਾ ਤੇ ਡਰਾਈਵਰ ਗੁਰਦੇਵ ਸਿੰਘ ਜੀ ਨੇ ਰੋਪੜ ਵਾਲੀ ਨਹਿਰ ਵਿੱਚ ਢੀਂਡਿਆਂ ਦੇ ਪਤਣ ਤੋਂ ਬੇੜੀ ਤੇ ਚੜ੍ਹ ਸਭ ਬਿਭੂਤ ਸਤਿਗੁਰੂ ਜੀ ਦੀ ੧੦ ਵਜ ਕੇ ੨੫ ਮਿੰਟ ਤੇ ਨਹਿਰ ਦੇ ਵਿਚਕਾਰ ਪਰਵਾਹੀ।

## ਮਹਾਰਾਜ ਨਿਹਾਲ ਸਿੰਘ ਬੀਮਾਰ

ਡਾਕਟਰ ਲੁਧਿਆਣੇ ਦੇ ਪਤਾ ਦਿੱਤਾ ਕਿ ਮਹਾਰਾਜ ਨਿਹਾਲ ਸਿੰਘ ਜੀ ਦਿੱਲੀ ਬਿਮਾਰ ਹਨ। ਮਹਾਰਾਜ ਬੀਰ ਸਿੰਘ ਜੀ, ਚਕਰਵਰਤੀ ਜੀ, ਸਾਧੂ ਸਿੰਘ ਜਲੰਧਰ ਵਾਲਾ ਤੇ ਡਾਕਟਰ ਗੁਰਦਿਆਲ ਸਿੰਘ ਦਿੱਲੀ ਗਏ। ਮਹਾਰਾਜ ਨਿਹਾਲ ਸਿੰਘ ਜੀ ਦੀ ਸੁਖ ਸੁਰਤ ਪੁੱਛੀ। ਬੇਬੇ ਸਤਵੰਤ ਕੌਰ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਘਰੋਂ ਮਹਾਰਾਜ ਬੀਰ ਸਿੰਘ ਜੀ ਤੇ ਸਭ ਨੂੰ ਚੰਗਾ ਆਦਰ ਦੇ ਬਹਾਇਆ। ਜਲ, ਦੁਧ, ਪ੍ਰਸ਼ਾਦ ਆਦਿ ਛਕਣ ਦੀ ਅਰਜ਼ ਕੀਤੀ। ਕੁਝ ਚਿਰ ਪਾਸ ਬਹਿ ਆਗਿਆ ਲੈ ਸਭ ਭੈਣੀ ਸਾਹਿਬ ਆਏ।

## ਅਪਾਰ ਸ਼ਕਤੀ

ਸਤਿਗੁਰੂ ਜਗਜੀਤ ਸਿੰਘ ਜੀ ਪਾਸ ੧੨ ਭਾਦ੍ਰੋਂ ਪਰਚਾਵਨੀ ਹਿਤ ਆਇਆਂ ਭੈਣੀ ਸਾਹਿਬ ਦੇ ਹਰਦੇਵ ਸਿੰਘ ਬਖਸ਼ੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਾਲ ਸਖਾਈ ਮਿੜ੍ਹ ਦੇ ਵਡੇ ਭਰਾ ਚਿੰਤ ਰਾਮ ਨੇ ਬਚਨ ਸੁਣਾਏ (ਚਿੰਤ ਰਾਮ ਨੂੰ ਤਮਾਕੂ ਹੁੱਕਾ ਭੀ ਸਤਿਗੁਰੂ ਪ੍ਰਤਾਪ ਸਿੰਘ ਜੀ ਛੁਡਾਇਆ ਸੀ) ਕਿ ਇਸ ਕੋਠੀ ਵਾਲੇ ਖੂਹ ਦਾ ਪਾਣੀ ਬਹੁਤ ਡੂੰਘਾ ਸੀ ਹੋਰ ਜਵਾਨ ਮਸਾਂ ੮-੯ ਗੇੜੇ ਹੀ ਲਿਔਂਦੇ ਸੀ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ੪੦ ਗੇੜੇ ਲਿਔਂਦੇ ਸੀ ਤੇ ਰੋਪੜ ਵਾਲੀ ਨਹਿਰ ਸਿੱਧਾ ਨਿਸ਼ਾਨਾ ਰੱਖ ਪਾਰ ਕਰਦੇ ਸੀ, ਰਤਾ ਵਿੰਗ ਨ ਪੈਣ ਦੇਂਦੇ ਸੀ, ਭਾਂਵੇਂ ਪਾਣੀ ਕਿੰਨ੍ਹਾਂ ਤੇਜ਼ ਚਲਦਾ ਹੋਵੇ, ਤੇ ਸਤਿਗੁਰੂ ਜੀ ਤਰਨ ਤਾਰਨ ਵਾਲਾ ਤਲਾ ਤਰ ਕੇ ਪਾਰ ਜਾਂਦੇ ਸੀ। ਏਕ ਸਮੇਂ ਇੱਕ ਨਿਹੰਗ ਵੀ ਇਸ ਤਲਾ ਨੂੰ ਆਪ ਜੀ ਨਾਲ ਪਾਰ ਕਰਨ ਲਈ ਜਿਦਿਆ ਸੀ। ਔਧੋਂ ਪਾਰ ਜਾਕੇ ਡੁਬਣ ਲੱਗਾ ਤਾਂ ਸਤਿਗੁਰੂ ਜੀ ਉਸ ਨੂੰ ਬਾਹੋਂ ਫੜ, ਹੌਸਲਾ ਦੇ, ਅਪਣਾ ਮੋਢਾ ਫੜਾ ਪਾਰ ਕੀਤਾ ਸੀ। ਤੇ ਇੱਕ ਸਮੇਂ ਇੱਕ ਸਾਹਣ (ਸਾਨ੍ਹ) ਜੋ ਆਕੀ ਹੋ ਲੋਕਾਂ ਦਾ ਉਚੇਚਾ ਖੇਤ ਖਾਂਦਾ ਸੀ ਰਾਹ ਭੀ ਰੋਕਦਾ ਸੀ, ਇਕੋ ਸੋਟਾ

Namdhari Elibrary NamdhariElibrary@gmail.com

ਮਾਰ ਭਜਾ, ਚਲਾ ਨਸਾ ਦਿੱਤਾ ਸੀ ਸਤਿਗੁਰੂ ਜੀ। ਬਾਅਦ ਲੋਕ ਚਿੱਟੇ ਬਸਤਰ ਪਹਿਰ ਜਦ ਉਸ ਵੱਲ ਜਾਂਦੇ ਸੀ ਤਾਂ ਉਹ ਨੱਸ ਜਾਂਦਾ ਸੀ।

ਦੂਲੋ ਰਾਮ ਸਿਆੜ੍ਹ ਨੇ ਸੁਣਾਈ ਕਿ ਮੇਰਾ ਨੰਦ ਸਿੰਘ ਨੰਬਰਦਾਰ ਨਾਲ ਕੰਧ ਦਾ ਝੇੜਾ ਸੀ। ਉਹ ੪੦ ਰੁ ਮੰਗੇ ਮੈਂ ਰਾਤ ਚਿੰਤਾ ਕਰਦਾ ਸੁੱਤਾ ਤੇ ਧਾਰੀ, ਭੈਣੀ ਸਾਹਿਬ ਵਾਲੇ ਸਤਿਗੁਰੂ ਜੀ ਹੀ ਹੁਣ ਜੇ ਇਸਨੂੰ ਸਮਝਾਣ। ਰਾਤ ਸਤਿਗੁਰੂ ਜੀ ਦਰਸ਼ਨ ਦਿੱਤਾ ਤੇ ਕੰਧ ਦਾ ਫੈਸਲਾ ਮੇਰੇ ਹੱਕ ਵਿੱਚ ਕੀਤਾ ਹੈ। ਨੰਦ ਸਿੰਘ ੪੦ ਰੁ ਭੀ ਨਾ ਲਏ, ਤੇ ਮੈਨੂੰ ਕਿਹਾ, ਤੂੰ ਕਦੀ ਭੀ ਮੇਰੀ ਇਹ ਸ਼ਿਕਾਇਤ ਸਤਿਗੁਰੂ ਅੱਗੇ ਨਹੀਂ ਕਰਨੀ ਕਿ ਇਹ ੪੦ ਰੁ ਮੰਗਦਾ ਸੀ, ਕਿਉਂਕਿ ਮੈਨੂੰ ਪਤਾ ਹੈ ਸਤਿਗੁਰੂ ਜੀ ਗਰੀਬ ਤੋਂ ਵੱਡੀ ਰਕਮ ਲੈਣ ਨੂੰ ਬੜਾ ਬੁਰਾ ਜਾਣਦੇ ਹਨ।

## *ਕ੍ਰਿਪਾ ਰਾਮ ਤੇ ਕਿਰਪਾ*

ਮਲੋਹ ਦੀ ਮਾਈ ਮਾਲਣ ਬ੍ਰਿਧ ਆਈ, ਜੋ ਕ੍ਰਿਪਾ ਸਿੰਘ ਛੀਂਬੇ ਦੇ ਘਰੋਂ ਸੀ। ਮੈਂ ਪੁੱਛਿਆ, ਇਹ ਮਾਈ ਕਿਥੋਂ ਹੈ? ਸੰਤਾ ਸਿੰਘ ਦਰੋਗੇ ਬੀੜ ਦੇ ਨੇ ਵਾਰਤਾ ਸੁਣਾਈ। ਕ੍ਰਿਪਾ ਰਾਮ ਤਲੇ ਦੁਕਾਨ ਵਿੱਚ ਬੈਠਾ ਚੁਬਾਰੇ ਤੋਂ ਨੜੀ ਹੁੱਕੇ ਦੀ ਲਾ ਰੱਖਦਾ ਤੇ ਪੀਂਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਬੀੜ ਮਰਾਰਤੂ ਚੋਂ ਅਮਲੋਹ ਨਰੇਲ ਸਮਗਰੀ ਹੱਵਨ ਲਈ ਲੈਣ ਗਏ। ਉਸ ਕ੍ਰਿਪਾ ਰਾਮ ਅਰਜ਼ ਕੀਤੀ, ਮੈਂ ਦੇਂਦਾ ਹਾਂ। ਸਤਿਗੁਰੂ ਜੀ ਕਿਹਾ, ਜੇ ਤਮਾਕੂ ਛੱਡ, ਭਜਨ ਪੁੱਛ ਲਵੇਂ ਤਾਂ ਲਵਾਂਗੇ। ਕ੍ਰਿਪਾ ਰਾਮ ਸੱਤ ਬਚਨ ਕੀਤਾ ਤੇ ਸਿੱਖ ਸਜ ਕਿਆ। ਹੁੱਕੇ ਪਿੱਤਲ ਚਾਂਦੀ ਦੇ ਵੇਚ ੧੫੦ ਰੁ ਉਨ੍ਹਾਂ ਦੇ ਭੀ ਤੇ ਨਾਭੇ ਜਾ, ਹਵੇਲੀ, ਚੁਬਾਰੇ ਸਭ ਗੁਰੂ ਕੀ ਲੋਹ ਭੈਣੀ ਸਾਹਿਬ ਦੇ ਨਾਮ ਲਿਖ ਕੇ ਦੇ ਆਇਆ। ਪੁਤ ਕੋਈ ਨਾ ਸੀ। ਉਸ ਕ੍ਰਿਪਾ ਸਿੰਘ ਦੇ ਚੜਾਈ ਦੇ ਭੋਗਾਂ ਤੇ ਮਾਈ ਇਸ ਦੀ ਨੇ ਸਤਿਗੁਰੂ ਜੀ ਨੂੰ ਘਰ ਸੱਦ ਉਠ, ਘੋੜੇ ਉਸ ਦੇ ਤੇ ਹੋਰ ਬਹੁਤ ਪਦਾਰਥ ਮੱਥਾ ਟੇਕ ਦਿੱਤਾ ਸੀ। ਇੱਕ ਸਮੇਂ ਇਸ ਮਾਈ ਮਰਨ ਲੱਗੀ ਨੇ ਕਿਹਾ ਸੀ, ਇਤਨਾਂ ਪਦਾਰਥ ਉਸ ਥਾਂ ਦੱਬਿਆ ਹੈ, ਸੋ ਸਤਿਗੁਰੂ ਜੀ ਨੂੰ ਮੱਥਾ ਟੇਕ ਦੇਣਾ ਪਰ ਬਚ ਰਹੀ ਸੀ ਹੁਣ ਸਤਿਗੁਰੂ ਜੀ ਵੱਲੋਂ ਕਣਕ ਦੁੱਧ ਬਾਲਣ ਆਦਿ ਸਭ ਰੱਸਦ ਇਸ ਮਾਈ ਨੂੰ ਪੁਚਾਣ ਦਾ ਹੁਕਮ ਹੈ। ਬੀੜ ਵਿੱਚ ਕਈ ਘਰ ਸਿੱਖਾਂ ਦੇ ਸਤਿਗੁਰੂ ਜੀ ਵਸਾਏ ਹਨ ਤੇ ਸਭ ਨੂੰ ਘਰ ਪ੍ਰਤੀ ਗਊ ਚੰਗੀ ਰੱਖਣ ਦਾ ਹੁਕਮ ਹੋਇਆ ਹੈ ਤੇ ਖੇਤਾਂ ਵਿੱਚੋਂ ਲੱਕੜ ਭੈਣੀ ਸਾਹਿਬ ਬਾਲਣ ਜੋਗ ਪੁਟ ਪੁਚਾਉਣ ਦਾ ਹੁਕਮ ਹੈ।

੧੫ ਭਾਦੋਂ ਅਫਰੀਕਾ ਨਰੋਬੀ ਵੱਲੋਂ ਭੂਮਣ ਸਿੰਘ ਜੀ ਕਮਲ ਤੇ ਹੋਰ ਕਈ ਸੀਰ ਆਏ ਤੇ ਸਿਆਮ ਵੱਲੋਂ ਭੀ ਕਈ ਸੀਰ ਸੇਠਾਂ ਵਿੱਚੋਂ ਆਏ। ਮਹਾਰਾਜ ਬੀਰ ਸਿੰਘ ਜੀ ਭਾਈ ਜੀ ਨੂੰ ਅਖਾਂ ਦੀਆਂ ਐਨਕਾਂ ਲਵਾਣ ਲਈ ਤੇ ਕਿਤੇ ਰਤਾ ਹੋਰ ਪਾਸੇ ਖਿਆਲ ਪਾਣ ਲਈ

ਭੀ ਤੇ ਸੰਤ ਰਤਨ ਸਿੰਘ ਜੀ ਨੂੰ ਕਾਰ ਤੇ ਲੁਧਿਆਣੇ ਲੈ ਗਏ। ਭਾਈ ਜੀ ਤੇ ਸੰਤ ਰਤਨ ਸਿੰਘ ਜੀ ਜ਼ਰਾ ਕਿਸੇ ਵੇਲੇ ਠਾਕੁਰ ਦਲੀਪ ਸਿੰਘ ਜੀ ਨਾਲ ਹੀ ਬੋਲਦੇ ਨਹੀ ਤੇ ਅਠੋਂ ਪਹਿਰ ਹਉਕੇ ਭਰਦੇ ਗੋਲ ਮੰਦਰ ਪਾਸ ਹੀ ਪਏ ਉਦਾਸ ਉਭੇ ਸਾਸ ਲੈ ਫਿਰਦੇ। ਚਿਟੇ ਰੰਗ, ਮੁਰਝਾਏ ਮੁਖ ਹੀ ਰਹਿੰਦੇ। ਕਿਉਂਕਿ "ਧੀਰਜ ਬੁਧਿ ਬਿਬੇਕ ਬਲ ਗਤ ਮਿਤ ਅਉਸਰ ਬਾਤ। ਪ੍ਰੀਤਮ ਬਿਛੁਰੇ ਹੇ ਸਖੀ ਭੂਲ ਗਈ ਸੁਧ ਸਾਂਤ।" ਵਾਲੀ ਭਾਈ ਤੇ ਸੰਤ ਜੀ ਦੀ ਅਵਸਥਾ ਹੋ ਗਈ ਸੀ। ਸੰਤ ਮੋਹਕਮ ਸਿੰਘ ਜੀ ਕਦੇ ਸਤਿਗੁਰੂ ਜੀ ਦੇ ਤਪ ਅਸਥਾਨ ਤੇ ਕਦੀ ਕੋਈ ਪਾਸ ਮਹਾਰਾਜ ਤੇ ਸਤਿਗੁਰੂ ਜੀ ਪਾਸ ਆ ਬੈਠਦੇ ਸੀ ਤੇ ਬੋਲਦੇ ਉੱਕਾ ਨਾ ਸੀ।

## *ਜੀਵਨ ਨਗਰ ਇਲਾਕੇ ਵਿੱਚ*

੧੫ ਭਾਦੋਂ, ੩੧ ਅਗਸਤ, ਸਰਸੇ ਸਕਿੰਨਰੀ ਨਾਲੇ ਵਾਲੇ ਮੁਕੱਦਮੇਂ ਵਿੱਚ ਬੇ ਕਨੂੰਨੇ ਧੱਕੇ ਨਾਲ ਫਾਸੇ ਕੁਝ ਸਿੱਖ ਹਾਕਮ ਨੇ ਬਰੀ ਕੀਤੇ। ਤੇ ਕੁਝ ਨੂੰ ਡੇਢ ਡੇਢ ਸਾਲ ਕੈਦ ਨਾਹੱਕ ਸੁਣਾਈ। ਵਿਰੋਧੀ ਦਰਸ਼ਨ ਸਿੰਘ ਪੰਡੋਰੀ ਵਾਲਾ ਮਾਸੀ ਸ਼ਰਾਬੀ ਸੰਤ ਨਗਰੋਂ ਤੇ ਦਸੌਂਧਾ ਸਿੰਘ ਤੇ ਉਮਰਾਓ ਸਿੰਘ ਨਕੌੜਿਓਂ ਸੀ। ਸਜ਼ਾ ਸ਼ਰਧਾ ਸਿੰਘ ਤੇ ਗੁਰਮੇਲ ਸਿੰਘ ਨਕੌੜੇ ਦੇ, ਵਰਿਆਮ ਸਿੰਘ ਜੀਵਨ ਨਗਰ ਦਾ ਗੁਰੂ ਕੇ ਮਾਲ ਦਾ ਮੁਖਤਿਆਰ, ਹੀਰਾ ਸਿੰਘ ਭਿੰਡਰ ਸੰਤ ਨਗਰੋਂ। ਸੁਮਿੰਦਰ ਸਿੰਘ ਸੰਤਾਂਵਾਲੀ ਤੇ ਗੁਰਦਿਆਲ ਸਿੰਘ ਘੁੱਦਾਂ ਵਾਲੀ ਦਾ ਜੀਵਨ ਨਗਰ ਰਹਿੰਦਾ ਅਤੇ ਜੋ ਹੁਣ ਭੜੋਲਿਆਂ ਵਾਲੀ ਹੈ ਅਪਣੀ ਜਮੀਨ ਤੇ ਆਦਿ ਨੂੰ ਹੋਈ ਸੀ। ਅਨਿਆਂ ਇਸ ਵਾਸਤੇ ਸੀ ਕਿ ਮੂੰਜੀ ਤੇ ਹੜ੍ਹ ਨਾਲੀ ਦਾ ਚੜ੍ਹ ਡਬੋ ਮਾਰ ਗਿਆ ਸੀ ਨਕੌੜੇ ਦੀ ਜ਼ਮੀਨ, ਤੇ ਸਕਿੰਨਰੀ ਨੂੰ ਬੰਨ੍ਹ ਮਾਰਨ ਜੋਗ ਪੁਲ ਪੁਰਾਣਾ ਹੀ ਮਿ: ਸਕਿੰਨਰੀ ਵੇਲੇ ਦਾ ਬਣਿਆ ਹੋਇਆ ਸੀ। ਜਿਸ ਦਾ ਮਤਲਬ ਸੀ ਜਦ ਪਾਣੀ ਨ ਸਕਿੰਨਰੀ ਵਿੱਚ ਲਿਜਾਣ ਦੀ ਲੋੜ ਹੋਵੇ ਏਥੋਂ ਬੰਦ ਕਰ ਸਕੀਦਾ ਏ। ਜਿਵੇਂ ਸੂਏ ਤਲਿਓਂ ਸੰਤ ਨਗਰ ਨੂੰ ਪਾਣੀ ਲਿਜਾਨ ਲਈ ਪੱਕਾ ਮੋਘਾ ਵਡਾ ਸਾਰਾ ਬਣਾਇਆ ਹੋਇਆ ਸੀ ਤੇ ਹੱਦ ਤੇ ਲੋਹੇ ਦੇ ਖੰਭੇ ਗੱਡੀ ਹੋਏ ਸੀ। ਸਰਕਾਰ ਨੇ ਸਾਬਤ ਕਰ ਦਿੱਤਾ ਤੇ ਜਿਵੇਂ ਮੁਦੋਂ ਨਾਮਧਾਰੀਆਂ ਜੋਗ ਕਾਨੂੰਨ ਨਹੀ ਕਿੜ ਦਾ ਜਨੂੰਨ ਅੰਗ੍ਰੇਜ਼ਾਂ ਵੱਲੋਂ ਵਰਤਿਆ ਜਾਂਦਾ ਸੀ ਤਿਵੇਂ ਹੀ ਅਸਾਂ ਕੀਤਾ ਹੈ। ਨਜਾਇਜ਼ ਸਜ਼ਾ ਦਿੱਤੀ ਵਾਲੇ ਸਭ ਤੁਰੰਤ ਜਮਾਨਤ ਕਰਾ ਖੁਲੇ ਹੋ ਗਏ ਸੀ। ਅਪੀਲੋਂ ਬਰੀ ਭੀ ਹੋ ਗਏ ਸੀ।

## *ਦੀਵਾਨ ਵਿੱਚ ਸੰਤ ਫਤਹਿ ਸਿੰਘ ਜੀ ਦੇ ਵਿਚਾਰ*

੧੬ ਭਾਦੋਂ ਠਾਕੁਰ ਦਲੀਪ ਸਿੰਘ ਦਾ ਗੋਲ ਮੰਦਰ ਨੇੜੇ ਰਤਨ ਸਿੰਘ ਜੀ ਇਸ਼ਨਾਨ ਕਰਾਇਆ। ਕਿਉਂਕਿ ਘੰਟਾ ਨਾਮ ਸਿਮਰਨ ਵਿੱਚ ਸੋਧ ਦਾ ਇਸ਼ਨਾਨ ਕਰ ਪਊਏ ਪੈਰੀਂ ਪਾ

ਠਾਕੁਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਜਾਂਦੇ ਸੀ। ਠਾਕੁਰਾਂ ਕਿਹਾ, ਤੂੰ ਭੀ ਰਤਨ ਮੇਰੇ ਨਾਲ ਅਜ ਸੰਗਤ ਵਿੱਚ ਚੱਲ,ਰਤਨ ਸਿੰਘ ਜੀ ਕਿਹਾ, ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਨ ਨਹੀਂ ਹੋਣਾ ਜਿਸ ਕਰਕੇ ਮੈਂ ਦੁਖੀ ਹੁੰਦਾ ਹਾਂ। ਠਾਕੁਰਾਂ ਕਿਹਾ, ਤੂੰ ਅਜ ਮੇਰੇ ਕਹੇ ਜ਼ਰੂਰ ਚੱਲ ਭਾਂਵੇਂ ਛੇਤੀ ਪਰਤ ਆਂਵੀ। ਰਤਨ ਸਿੰਘ ਜੀ ਸੰਗਤ ਵਿੱਚ ਜਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਟੇਕ ਪਿੱਛੇ ਹੱਟ ਉੂੰਧੀ ਪਾ ਬੈਠ ਉਠਕੇ ਗੋਲ ਮੰਦਰ ਕੋਲ ਹੀ ਭਾਈ ਜੀ ਕੋਲ ਜਾ ਬੈਠੇ। ਇਸ ਪਿਛੋਂ ਸੰਤ ਫਤਹ ਸਿੰਘ ਜੀ ਮਾਂਗੋ ਵਾਲਿਆਂ ਪ੍ਰਚਾਰ ਕੀਤਾ। ਗੁਰੂ ਦੇ ਪਿਆਰੇ ਸਾਧੋ (ਅਰਜਨ ਕਾਇਆ ਪਲਟ ਕੇ ਮੂਰਤਿ ਹਰਿ ਗੋਬਿੰਦ ਸਵਾਰੀ) ਦੇ ਸਾਰ ਹਿਰਦੇ ਵਿਚਾਰ ਸਭ ਸੰਗਤ ਨੇ ਸਤਿਗੁਰੂ ਪ੍ਰਤਾਪ ਸਿੰਘ ਦੇ ਸਰੂਪ ਹੁਣ ਇਨ੍ਹਾਂ ਸਤਿਗੁਰਾਂ ਨੂੰ (ਸਤਿਗੁਰੂ ਜਗਜੀਤ ਸਿੰਘ ਜੀ ਨੂੰ) ਜਾਨਣਾ ਚਾਹੀਦਾ ਹੈ। ਤੇ ਭਾਈ ਗੁਰਦਾਸ ਜੀ ਦੇ ਵਾਕ ਨੂੰ "ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤ ਤੈਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ" ਨੂੰ ਵਿਚਾਰ ਏਹਨਾਂ ਸਤਿਗੁਰਾਂ ਵਿੱਚੋਂ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਦੇਖਣਾ ਚਾਹੀਦਾ ਹੈ। ਸਾਧ ਸੰਗਤ ਨੂੰ ਪਤਾ ਸੀ-ਸਤਿਗੁਰੂ ਜੀ ਅੱਗੇ ਭੀ ਅਪਣੇ ਥਾਂ ਤੇ ਭੇਜਦੇ ਸੀ ਸੰਗਤ ਵਿੱਚ। ਏਕ ਸਮੇਂ ਦੜਪ ਦੇ ਦੌਰੇ ਸਮੇਂ ਅਪਣੀ ਦੇਹ ਢਿੱਲੀ ਹੋਣ ਕਰ ਏਨ੍ਹਾਂ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਹੀ ਸਿਆਲ ਕੋਟ ਜਿਲੇ ਵਿੱਚ ਦੌਰੇ ਨਾਲ ਛੱਡ ਆਪ ਭੈਣੀ ਸਾਹਬਿ ਆ ਗਏ ਸੀ। ਤੇ ਇੱਕ ਸਮੇਂ ਗੁਰਾਏ ਸਟੇਸ਼ਨ ਤੋਂ ਮੁਠੱਡੀ ਏਨ੍ਹਾ ਨੂੰ ਹੀ ਛੱਡ ਅਪਣੇ ਥਾਂ ਟੋਰਿਆ ਸੀ ਤੇ ਸੰਗਤ ਸਤਿਗੁਰੂ ਜੀ ਵਾਂਗੂੰ ਹੀ ਏਨ੍ਹਾਂ ਨੂੰ ਆਸਣ ਤੇ ਸਜਿਆ ਦੇਖ ਮੱਥੇ ਟੇਕਦੀ ਰਹੀ ਸੀ। ਦੋਹੀਂ ਥਾਈਂ, ਦੜਪ ਤੇ ਮੁੱਠਡੀਂ। ਏਕ ਸਮੇਂ ਰਾਣੀਆਂ ਸਤਿਗੁਰੂ ਜੀ ਦੀ ਕਾਰ ਨਾ ਚਲਦੀ ਸੀ ਤੇ ਹੈਂਡਲ ਮਾਰਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਥ ਲਇਓ ਨੇ ਤਾਂ ਕਾਰ ਚੱਲ ਪਈ ਤਾਂ ਸਤਿਗੁਰੂ ਜੀ ਕਿਹਾ ਸੀ, "ਭਾਈ ਹੁਣ ਤੇਰੇ ਹੱਥੋਂ ਹੀ ਕਾਰ ਚੱਲਣੀ ਹੈ, ਮੈਂ ਬੁੱਢਾ ਹੋ ਗਿਆ ਹਾਂ।" ਮੇਰੀ ਜਾਚੇ ਜਿਵੇਂ ਗੰਗਾ ਤੇ ਸਤਿਗੁਰੂ ਰਾਮ ਸਿੰਘ ਮੋਲੀ ਚੁਕ ਕੇ ਵਗਾਣ ਵਾਲਾ ਚੋਜ ਗੁਰੂ ਹਰੀ ਸਿੰਘ ਜੀ ਨਾਲ ਲਾ ਕੀਤਾ ਸੀ ਤੇ ਕਿਹਾ ਸੀ ਭਾਈ ਇਹ ਕੰਮ ਮੇਰਾ ਤੇ ਤੇਰਾ ਹੀ ਹੈ। ਤਿਵੇਂ ਹੀ ਏਨ੍ਹਾਂ ਨੂੰ ਸਤਿਗੁਰੂ ਜੀ ਕਿਹਾ ਸੀ, ਹੁਣ ਤੇਰੇ ਹੱਥੋਂ ਹੀ ਕਾਰ ਚੱਲਣੀ ਹੈ।

ਸੰਤ ਫਤਹ ਸਿੰਘ ਜੀ ਕਿਹਾ, ਗੁਰਬਾਣੀ ਦੇ ਵਾਕ "ਗੁਰ ਕੀ ਮੂਰਤਿ ਮਨ ਮਹਿ ਧਿਆਨੁ" ਤੇ ਨਾਮਧਾਰੀ ਧਰਮ ਦੇ ਆਸ਼ੇ ਅਨੁਸਾਰ ਜੋ ਗੁਰੁਵਾਕ ਹਨ "ਬਿਨ ਪੇਖਹਿ ਕਹੁ ਕੈਸੇ ਧਿਆਨ", ਬਿਨਾ ਦਰਸਨ ਕੀਤੇ ਤੋ ਦੇ ਧਿਆਨ ਕਿਸ ਤਰ੍ਹਾਂ ਧਾਰ ਸਕੀਦਾ ਏ। ਇਸੇ ਲਈ ਭਾਈ ਗੁਰਦਾਸ ਜੀ ਕਿਹਾ ਹੈ, "ਸਹਿਜ ਸਮਾਧ ਸੰਗਤ ਮੈਂ ਸੱਚ ਖੰਡ ਸਤਿਗੁਰੂ ਪੂਰਨ ਬ੍ਰਹਮ ਕੋ ਨਿਵਾਸ ਹੈ। ਦਰਸ ਧਿਆਨ ਸਰਗੁਣ ਅਕਾਲ ਮੂਰਤਿ ਪੂਜ ਫਲ ਫੂਲ ਚਰਨਾਂਮ੍ਰਿਤ ਬਿਵਾਸ ਹੈ।" ਇਹ ਗੁਰਵਾਕ ਹੈ "ਕਰ ਪੂਜਾ ਹੋਮ ਇਹ ਮਨੂਆਂ ਅਕਾਲ ਮੂਰਤਿ ਗੁਰਦੇਵਾ" ਇਹ ਸੰਤ ਜੀ ਕਿਹਾ, ਅਸੀ ਕੋਈ ਅੰਗ੍ਰੇਜ਼ੀ ਮਤੀਏ ਸਿੰਘ ਸਭੀਏ, ਚੀਫ ਖਾਲਸੀਏ, ਭਦੌੜੀਏ ਜਾਂ ਅਕਾਲੀ ਨਹੀਂ,

ਸੰਤ ਜਨੋ, ਤੁਸੀਂ ਨਾਮਧਾਰੀ ਹੋ। ਇਸ ਵਾਸਤੇ ਸੋਚੋ ਜਿਸਨੇ ਸਤਿਗੁਰੂ ਜੀ ਦਾ ਦਰਸ਼ਨ ਕੀਤਾ ਹੀ ਨਹੀਂ, ਉਹ ਧਿਆਨ ਕਿਸ ਦਾ ਧਾਰੇਗਾ? ਫੋਟੋ ਤੇ ਕਈ ਪ੍ਰਕਾਰ ਦੇ ਹਨ ਤੇ ਸਿੱਖ ਭੀ ਜੋ ਅਗੋਂ ਹੋਣ ਸੋ ਆਪ ਦੇ ਸਮੇਂ ਦਾ ਸਾਖਯਾਤ ਸਤਿਗੁਰੂ ਭੀ ਬਿਨਾ ਧਿਆਨ ਕਿਵੇਂ ਧਾਰਨ। ਇਹ ਨਾਮਧਾਰੀ ਦਾ ਗੁਰਬਾਣੀ ਦੇ ਮਤ ਅਨੁਸਾਰ ਆਸ਼ਾ ਹੈ। ਸੋ ਜਿਸਦੀ ਆਸ਼ਕੀ ਸਤਿਗੁਰੂ ਰਾਮ ਸਿੰਘ ਜੀ ਜਾਂ ਹੋਰ ਗੁਰੂ ਪਰ ਏ, ਸੋ ਸਿੱਖ ਭਾਈ ਗੁਰੂ ਕਾ ਕਥਨ, "ਜੈਸੇ ਦਰਪਨ ਬਿਖੈ ਬਦਨ ਬਿਲੋਕੀਅਤਿ ਐਸੇ ਸਰਗੁਨ ਸਾਖੀ ਗੁਰ ਧਿਆਨ ਹੈ।" ਤੇ ਸਤਿਗੁਰੂ ਦਰਸ਼ਨ ਦੇਖਤ ਪਰਮਾਤਮ ਦੇਖੇ। ਪਾਰਬ੍ਰਹਮੁ ਪ੍ਰਮੇਸਰ ਅਨੂਪ ਸਫਲ ਮੂਰਤਿ ਗੁਰੁ ਤਿਸ ਕਾ ਰੂਪ।" ਗੁਰਬਾਣੀ ਦੇ ਵਾਕ ਨੂੰ ਵਿਚਾਰੇ, ਸਭ ਦਾ ਧਰਮ ਹੈ, ਕਿ ਹਾਜਰ ਗੁਰੂ ਦਾ ਦਰਸ਼ਨ ਕਰੋ ਤੇ ਸਰਧਾ ਧਾਰੋ ਤਾਂ ਪਰਮ ਗਤੀ ਪਾਵੋਗੇ। ਜਿਵੇਂ ਧੀਰਮਲ ਨੇ ਗੁਰੂ ਤੇਗ ਬਹਾਦੁਰ ਜੀ ਦਾ ਅਰਦਾਸ 'ਚ ਨਾਮ ਲੈ ਹੀ ਗ੍ਰੰਥ ਸਾਹਿਬ ਨੂੰ ਬਿਆਸਾਂ ਵਿੱਚੋਂ ਪ੍ਰਾਪਤ ਕੀਤਾ ਸੀ। ਗ੍ਰੰਥ ਸਾਹਿਬ ਤਾਂ ਆਖਦਾ ਹੈ, "ਜਿਨਿ ਗੁਰੂ ਨਹਿ ਦੇਖਿਉ ਨਹਿ ਕੀਉ ਤੇ ਅਕਯਥ ਸੰਸਾਰ ਮਹਿ ਤੇ ਅਬਿਚਲ ਨੀਵ ਧਰਾਈ ਸਤਿਗੁਰ, ਕਬਹੂ ਡੋਲਤ ਨਾਹੀਂ" ਇਤ ਆਦਿ ਗੁਰਮਤ ਗੁਰਪੂਜਾ , ਗੁਰ ਧਿਆਨ ਦਾ ਉਪਦੇਸ਼ ਸੰਤ ਜੀ ਕੀਤਾ ਤੇ ਸਭ ਨੇ ਸਤਿ ਸਤਿ ਕਰ ਮੰਨਿਆ।

ਸੰਤ ਫਤਹ ਸਿੰਘ ਜੀ ਦੇ ਬੋਲਣ ਬਾਅਦ ਸੰਤ ਇੰਦਰ ਸਿੰਘ ਜੀ ਚਕਰਵਤੀ ਬੋਲੇ ਤੇ ਕਿਹਾ, ਸੰਤ ਫਤਹ ਸਿੰਘ ਜੀ ਅਜ ਤਾਂ ਨਾਮਧਾਰੀ ਧਰਮ ਤੇ ਗੁਰਬਾਣੀ ਅਨੁਸਾਰ ਸਾਧ ਸੰਗਤ ਨੂੰ ਸਮਝਾਇਆ ਹੈ, ਨਹੀ ਤੇ ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁੰਦਰ ਸਰੀਰ ਤੇ ਸੁੰਦਰ ਗੁਣਾਂ ਨੂੰ ਹੀ ਲਾਸਾਨੀ ਦੱਸ ਕੇ ਵਖਿਆਨ ਕਰਿਆ ਕਰਦੇ ਸਨ ਮਨਮਤੀਆਂ ਨੂੰ ਕਿ ਦੱਸੋ ਐਸੇ ਝਿਮ ਝਿਮ ਕਰਦੇ ਸੀਤਲਤਾ ਦੇ ਖਿਮਾਂ ਦੇ ਸਰੂਪ ਜਿਨ੍ਹਾਂ ਦਾ ਨੂਰ ਭਰਿਆ ਮੁਖ ਮਸਤਕ ਹੈ ਤੇ ਰਸਨਾ ਹਰਿ ਗੁਣ ਜੋਗ ਅੰਮ੍ਰਿਤ ਤੇ ਉੱਤਮ ਸੁਰਤ ਰੱਖਦੀ ਤੇ ਬੋਲਦੀ ਹੈ, ਕਹਿੰਦਿਆਂ ਸੰਤ ਜੀ ਦਾ ਗਲਾ ਭਰ ਗਿਆ ਤੇ ਚੁਪ ਕਰ ਗਏ।

## ਬਚਨ ਸਤਿਗੁਰਾਂ ਦੇ

੧੭ ਭਾਦ੍ਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਕੀਤੇ ਭਾਸ਼ਨ ਵਿੱਚ ਬਚਨ ਆਇਆ ਜੋ ਬੀੜ ਵਿੱਚ ੧੧੭ ਜਾਂ ੧੨੦ ਘਰ ਸਿੱਖਾਂ ਦੇ ਵਸਾਏ ਹਨ ਤੇ ਜਿਨ੍ਹਾਂ ਨੂੰ ਜੀਵਨ ਨਗਰ ਦੇ ਦੁਆਲੇ ਜਮੀਨ ਮੁਫਤ ਦਿੱਤੀ ਹੈ ਉਨ੍ਹਾਂ ਨੂੰ ਪੱਕੀ ਕੀਤੀ ਹੈ ਕਿ ਚੰਗੀ ਨਸਲ ਦੀ ਗਊ ਹਰ ਸਿੱਖ ਪ੍ਰਤੀ ਘਰ ਜਰੂਰ ਰੱਖੇ ਤੇ ਚੰਗੀ ਸਾਂਭ ਕਰੇ ਤੇ ਬਿਨ ਪ੍ਰਤੀਤ ਕਿਤੇ ਨਾ ਵੇਚੇ। ਇਸ ਬਚਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਸਭ ਸੰਗਤ ਨੂੰ ਸੁਣਾ ਕਿਹਾ, ਜੋ ਸਿੱਖ ਘਰ ਪ੍ਰਤੀ ਚੰਗੀ ਨਸਲ ਦੀ ਗਊ ਰੱਖੇਗਾ ਤੇ ਚੰਗੇ ਸਨੇਹ ਨਾਲ ਸਾਂਭੇਗਾ ਤੇ ਬਿਨਾਂ ਪ੍ਰਤੀਤ ਵੇਚੇਗਾ ਭੀ ਨਹੀਂ ਉਹ ਸਤਿਗੁਰੂ ਜੀ ਦੀ ਖੁਸ਼ੀ ਹਾਸਲ ਕਰੇਗਾ।

Namdhari Elibrary NamdhariElibrary@gmail.com

ਮੈਂ ਸਾਧ ਸੰਗਤ ਅਗੇ ਅਰਜ਼ ਕਰਦਾ ਹਾਂ। ਜੋ ਗੁਰਵਾਕ ਹੈ, "ਸ਼ਬਦਿ ਸੁਰਤਿ ਸਚ ਸਾਖੀ" ਸ਼ਬਦ ਗੁਰੂ ਕੇ ਵੱਲ ਸੁਰਤ ਜੋੜ ਕੇ ਸਚੀ ਸਾਖੀ ਸੁਣਨ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ। "ਨਿਕਟ ਵਰਤਣ ਸਾ ਸਦਾ ਸੁਹਾਗਣ ਦਹਿ ਦਿਸ ਸਾਈ ਜਾਨੀ।" ਗੁਰੂ ਵਾਕ ਨੂੰ ਵਿਚਾਰਿਆਂ ਤੇ, "ਮਨ ਮੁਖ ਬਹਿ ਸਤਿਗੁਰ ਪਾਸੈ" ਗੁਰੂ ਵਾਕ ਨੂੰ ਵਿਚਾਰਿਆਂ ਇਹੋ ਪ੍ਰੇਰਨਾ ਮਿਲਦੀ ਹੈ ਕਿ ਸਮੇਂ ਦੇ ਸਤਿਗੁਰੂ ਜੀ ਨਾਲ ਸਾਫ ਦਿਲੋਂ ਹੋ ਕੇ ਹੀ ਸ਼ਰਧਾ ਧਾਰਨ ਕੀਤਿਆਂ ਤੇ ਉਸਦੇ ਨਿਕਟ ਵਰਤੀ ਹੋਇਆਂ ਹੀ ਪ੍ਰਮੇਸ਼ਰ ਦੇ ਦਰ ਤੇ ਸੰਗਤ ਵਿੱਚ ਪ੍ਰਵਾਨਗੀ ਪ੍ਰਾਪਤ ਹੁੰਦੀ ਹੈ।

## *ਰਿਹਾਈਆਂ ਦਾ ਜੁਗ*

੧੯ ਭਾਦੋਂ, ੪ ਸਤੰਬਰ ਹਿਸਾਰੋਂ ਅਪੀਲ ਕੀਤੀ ਪਾਰੋਂ ਸ੍ਰ: ਰਵੇਲ ਸਿੰਘ ਤੇ ਅਵਤਾਰ ਸਿੰਘ, ਗੁਰਬਚਨ ਸਿੰਘ, ਉਜਾਗਰ ਸਿੰਘ, ਕਰਨੈਲ ਸਿੰਘ, ਭਗਵਾਨ ਸਿੰਘ ਹਾਰਨੀ ਦੇ ਤੇ ਜੋਗਿੰਦਰ ਸਿੰਘ ਕਾਲਾ, ਖੂਹ ਅਮਰਾਸਰੀਆਂ ਵਾਲਾ ਬਰੀ ਹੋਏ ਮਜਿਸਟ੍ਰੇਟ ਸਰੂਪ ਲਾਲ ਝੂਠੇ ਗਵਾਹ ਦੀ ਝੂਠੀ ਅਰਜ਼ੀ ਤੇ ਮਹਾਰਾਜ ਬੀਰ ਸਿੰਘ ਜੀ ਦੇ ਬੀਰ ਹੋ ਜਾਣ ਤੋਂ ਬਾਅਦ ਆਪਣੀ ਮੰਦੀ ਆਦਤ ਪੂਰੀ ਕਰਨ ਪਾਰੋਂ ਬੰਨ੍ਹ ਦਿੱਤੇ ਸੀ। ਇਹ ਜਮਾਨਤਾਂ ਕਰਾ ਬਾਹਰ ਫਿਰਦੇ ਸੀ। ਇਸੇ ਦਿਨ ਗਿਆਨੀ ਕਰਤਾਰ ਸਿੰਘ ਸਾਡੇ ਛੇ ਵਜੇ ਭੈਣੀ ਸਾਹਿਬ ਪੁੱਜਾ ਤੇ ਕੁਝ ਚਿਰ ਦੋਨਾਂ ਭਰਾਵਾਂ ਪਾਸ ਬੈਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਸ ਕਰ ਸੁਣ ਅਰਜ਼ ਕੀਤੀਓ ਸੁ ਸ੍ਰਿਰੋਮਣੀ ਕਮੇਟੀ ਵੱਲੋਂ ਅਸਾਂ ਦਸਤਾਰ ਲਿਆਉਣੀ ਹੈ ਮੇਲੇ ਦੇ ਭੋਗ ਵਾਲੇ ਦਿਨ, ਕੋਈ ਆਪ ਵੱਲੋਂ ਇਤਰਾਜ਼ ਤੇ ਨਹੀ? ਸਤਿਗੁਰੂ ਜਗਜੀਤ ਸਿੰਘ ਜੀ ਉੱਤਰ ਦਿੱਤਾ, ਉਸਦੀਆਂ ਸਭ ਦਸਤਾਰਾਂ ਹੀ ਹਨ ਜੋ ਵਿਹਾਰਾਂ ਵਿੱਚ ਚੰਗਾ ਵਰਤੇ।

## *ਸਾ ਸੇਵਾ ਕੀਤੀ ਸਫਲ*

ਮੈਂ ਤੇ ਪ੍ਰੀਤਮ ਸਿੰਘ ਕਵੀ, ਸੰਤ ਰਤਨ ਸਿੰਘ ਜੀ ਕੋਲ ਜਾਂ ਬੈਠੇ ਤੇ ਅਰਜ਼ ਕੀਤੀ, ਕੋਈ ਸਤਿਗੁਰੂ ਜੀ ਦਾ ਮੰਡੀ ਵੱਲ ਹੁਣ ਗਿਆਂ ਦਾ ਜਾਂ ਪੁਰਾਣਾਂ ਬਚਨ ਸੁਣਾਓ। ਸੰਤ ਜੀ ਦੱਸਿਆ ਮੇਰੇ ਵਡੇ ਭਾਈ ਪ੍ਰੀਤਮ ਸਿੰਘ ਜੀ ਨੂੰ ਇੱਕ ਰਾਤੀ ਸਤਿਗੁਰੂ ਜੀ ਕਿਹਾ ਸੀ, ਮੈਨੂੰ ਠੰਢ ਲਗਦੀ ਹੈ ਮੇਰੇ ਨਾਲ ਮੰਜੇ ਤੇ ਲੰਮਾ ਪਓ। ਪ੍ਰੀਤਮ ਸਿੰਘ ਜੀ ਝੱਕਣ ਮੈਂ ਕੋਲੋਂ ਕਿਹਾ ਤੁਸੀ ਝਕੋ ਨਾ ਬੱਚਨ ਮੰਨਦਿਆਂ ਕੋਈ ਸੇਵਾ ਕਰਦਿਆਂ ਐਸਾ ਦੋਸ਼ ਨਹੀ ਲਗਦਾ। ਇੱਕ ਸਮੇਂ ਸੰਤ ਚਵਿੰਡੇ ਵਾਲਿਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਸੀ ਮੇਰੇ ਪਾਸ ਮੰਜੇ ਤੇ ਸੰਤ ਜੀ ਬੈਠੋ। ਸੰਤ ਜੀ ਮੰਜੇ ਤੇ ਬੈਠ ਪਲ ਭਰ ਫੇਰ ਪਾਸ ਸੱਫ ਤੇ ਹੋ ਬੈਠੇ। ਸੰਗਤ ਕਿਹਾ,

ਤੁਸੀਂ ਆਖਦੇ ਹੋ ਸਤਿਗੁਰੂ ਜੀ ਦੇ ਬਰੋਬਰ ਨਹੀਂ ਬੈਠੀਦਾ ਤੇ ਆਪ ਅੱਜ ਬੈਠੇ ਹੋ। ਸੰਤ ਜੀ ਉੱਤਰ ਦਿੱਤਾ, ਸਤਿਗੁਰੂ ਜੀ ਦੀ ਰਜ਼ਾ ਵਿੱਚ ਬਚਨ ਮੰਨ ਕੇ ਪਾਸ ਬੈਂਹਦਿਆਂ ਕੋਈ ਦੋਸ਼ ਨਹੀ ਲੱਗਦਾ। ਇਹ ਬੱਚਲ ਸੁਣ ਸੰਤ ਪ੍ਰੀਤਮ ਸਿੰਘ ਜੀ ਸਤਿਗੁਰੂ ਜੀ ਦੇ ਨਾਲ ਮੰਜੇ ਤੇ ਪੈ ਗਰਮਾਈ ਨਿੱਘ ਪੁਚਾਇਆ। ਮਹਾਰਾਜ ਬੀਰ ਸਿੰਘ ਜੀ ਭੀ ਸਤਿਗੁਰੂ ਜੀ ਦੇ ਮਗਰ ਬੈਠੇ ਹੀ ਰਹਿੰਦੇ ਤੇ ਲੋੜ ਪਈ ਨੂੰ ਮੰਜੇ ਤੇ ਨਾਲ ਲੇਟ ਗਰਮਾਈ ਨਿੱਘ ਭੀ ਦੇਂਦੇ ਰਹੇ ਹਨ। ਮੈਨੂੰ ਸੰਤ ਜੀ ਤੋਂ ਇਹ ਬਚਨ ਸੁਣ ਦਸਮ ਜੀ ਦਾ ਬੱਚਨ ਚੇਤੇ ਆਇਆ ਕਿ ਇੱਕ ਸਿੱਖ ਨੂੰ ਗੁਰੂ ਜੀ ਕਿਹਾ ਸੀ, "ਸਾਨੂੰ ਤੂੰ ਲਿਤਾੜ" ਤਾਂ ਉਸ ਉਜਰ ਕੀਤਾ ਤਾਂ ਗੁਰੂ ਜੀ ਕਿਹਾ ਸੀ, "ਵਾਹ ਸਿੱਖਾ, ਇਹ ਅਕਲ ਤੇਰੀ ਤੇ ਵਾਹ ਸਫੈਦ ਦਾੜ੍ਹੀ, ਤਨ ਤੇ ਕਦਮ ਰੱਖਣੋਂ ਝੱਕੇ ਜਾਵੇ ਜੀਭ ਲਤਾੜੀ।" ਤੇ ਚੇਤੇ ਆਇਆ ਕਿ ਇੱਕ ਸਮੇਂ ਸੰਤ ਇੰਦਰ ਸਿੰਘ ਜੀ ਨਾਲ ਰੇਲ ਵਿੱਚ ਸਫਰ ਕਰਦਿਆਂ ਸਤਿਗੁਰੂ ਜੀ ਆਪਣੇ ਤੋਂ ਉਪਰ ਫੱਟੇ ਤੇ ਪੈ ਜਾਣਾ ਕਿਹਾ ਸੀ ਤੇ ਸੰਤ ਜੀ ਝਕੇ ਸੀ ਤਾਂ ਸਤਿਗੁਰੂ ਜੀ ਕਿਹਾ ਸੀ, ਬਚਨ ਮੰਨ ਤੂੰ, ਸੋਚ ਨਾ ਕਰ। ਉਚੇ ਜਾਂ ਨੀਵੇਂ ਦੀ ਨਾ ਸੋਚ। ਇੱਕ ਸਮੇਂ ਉਜਾਗਰ ਸਿੰਘ ਧੂੜ ਕੋਟੀ ਨੂੰ ਨੇੜੇ ਸੱਦ ਸਫ ਤੇ ਬਰੋਬਰ ਬਹਿਣ ਨੂੰ ਕਿਹੋ ਨੇ। ਉਹ ਝਕਿਆ ਸੀ ਤਾਂ ਸ੍ਰੀ ਸਤਿਗੁਰੂ ਜੀ ਕਿਹਾ, ਮੈਂ ਤੇਰਾ ਦਰਦ ਕਰਦਾ ਹਾਂ ਤੂੰ ਗੋਡਿਆਂ ਦਾ ਕਮਜ਼ੋਰ ਹੈਂ ਤਾਂ ਤੂੰ ਸਾਹਵੇਂ ਸਫ ਤੇ ਬੈਠਣੋਂ ਕਿਉਂ ਝਕਦਾ ਹੈਂ?

ਸੰਤ ਰਤਨ ਸਿੰਘ ਜੀ ਦੱਸਿਆ, ਪੰਜ ਭਾਦਰੋਂ ਜਦ ਬੋਲਦੇ ਨਾ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਚੇ-ਪਾਤਸ਼ਾਹ ਅੰਤ੍ਰਜਾਮੀ ਮੈਂ ਹੋਰ ਜਿਹਾ ਸਰੂਪ ਹੋਇਆ ਦੇਖ, ਹਠ ਕਰਕੇ ਅਰਜ਼ ਕੀਤੀ, ਇਹ ਕੀ ਸਾਂਗ ਵਰਤਾਣ ਲੱਗੇ ਹੋ, ਤਾਂ ਸਤਿਗੁਰੂ ਜੀ ਮੂੰਹੋਂ ਤਾਂ ਨਾ ਬੋਲੇ ਤਾਂ ਮੇਰੇ ਵੱਲ ਬਾਹਾਂ ਉਲਾਰ ਮੈਨੂੰ ਹਿੱਕ ਨਾਲ ਲਾ ਮਿੰਟ ਭਰ ਅੰਤਲਾ ਪਿਆਰ ਦਿੱਤਾ ਤੇ ਇਸ਼ਾਰੇ ਨਾਲ ਕਿਹਾ, ਹੁਣ ਜਾਹ ਤੂੰ। ਮੈਨੂੰ ਭਾਈ ਵਜੀਰ ਸਿੰਘ ਜੀ ਦਾ ਬੱਚਨ ਚੇਤੇ ਆਇਆ- ਰਤਨ ! ਸਤਿਗੁਰੂ ਜੀ ਤੇਰੇ ਤੇ ਨਰਾਜ ਨਹੀਂ ਹਨ, ਇਨ੍ਹਾਂ ਹੁਣ ਦੇਹ ਦਾ ਉਹਲਾ ਕਰ ਜਾਣਾ ਹੈ ਤੇ ਮੋਹ ਤੋੜੀ ਕਰ ਰਹੇ ਹਨ। ਜੇ ਜੀਓਂ ਤੇਰੇ ਤੇ ਨਰਾਜ਼ ਹੁੰਦੇ ਤਾਂ ਕਹਿ ਦਿੰਦੇ ਤੂੰ ਮੇਰੇ ਕੋਲੋਂ ਚਲਿਆ ਜਾਹ। ਜਿਵੇਂ ਇੱਕ ਤਸੱਲੀ ਹੋਈ ਕਿ ਸਤਿਗੁਰੂ ਜੀ ਮੇਰੇ ਤੇ ਨਰਾਜ਼ ਨਹੀਂ। ਉਵੇਂ ਇਹ ਵੀ ਸਬਰ ਆ ਗਿਆ ਕਿ ਹੁਣ ਦੇਹ ਦਾ ਓਹਲਾ ਭੀ ਜ਼ਰੂਰ ਛੇਤੀ ਹੀ ਸਤਿਗੁਰੂ ਜੀ ਕਰ ਜਾਣਗੇ, ਸੋ ਉਸੇ ਰਾਤ ਜੋਤੀ ਜੋਤਿ ਸਮਾ ਗਏ।

## *ਮਹਾਂ ਪ੍ਰਤਾਪੀ ਸਤਿਗੁਰੂ*

ਸੰਤ ਜੀ ਏਤਨੇ ਬਚਨ ਸੁਣਾ ਮੇਰੇ ਤੇ ਕਵੀ ਪ੍ਰੀਤਮ ਸਿੰਘ ਜੀ ਤੋਂ ਪੁਛਿਆ, ਤੁਸੀ ਦੱਸੋ ਖਾਂ ਅਗੇ ਭੀ ਐਸਾ ਪ੍ਰਤਾਪੀ ਤੇ ਰਾਮ ਦਾ ਪ੍ਰੇਮੀ ਸਤਿਗੁਰੂ ਹੋਇਆ ਹੈ? ਤਾਂ ਮੈਂ ਤੇ ਕਵੀ ਜੀ ਉੱਤਰ ਦਿੱਤਾ, ਕਿਸੇ ਗੁਰੂ ਸਰੂਪ ਨੂੰ ਘੱਟ ਵੱਧ ਕਹਿਨਾ ਗੁਨਾਹ ਹੈ। ਪਰ ਪ੍ਰਤਾਪ ਦਾ

Namdhari Elibrary NamdhariElibrary@gmail.com

ਸੰਸਾਰ ਤੇ ਵਿਖਾਲਾ ਵਿਰਲੇ ਸਤਿਗੁਰੂ ਜੀ ਦਾ ਹੀ ਐਸਾ ਹੋਇਆ ਹੈ। ਹਾਂ ਗੁਰੂ ਹਰਿ ਗੋਬਿੰਦ ਜੀ ਦਾ ਪ੍ਰਤਾਪ ਐਸਾ ਅਝੱਕ ਅਭੁਕ ਹੀ ਹੋਇਆ ਹੈ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਤਾਪ ਹੋਇਆ ਹੈ। ਕਿਸੇ ਸਰਕਾਰ ਕਾਣ ਨਹੀਂ ਸਤਿਗੁਰੂ ਜੀ ਮੰਨੀ। ਤੇ ਜੋ ਆਸ਼ਕੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਸਤਿਗੁਰੂ ਜੀ ਨਿਭਾਈ ਹੈ ਉਹ ਬੇਮਿਸਾਲ ਹੈ। ਸਹੇਵੇ ਸਾਹਬ ਜਾ ਦੋ ਤਿੰਨ ਵਾਰ ਇਤਨੇ ਪਾਠ ਕਰਾਏ ਹਨ ਤੇ ਦੋ ਵਾਰ ਸਵਾ ਸਵਾ ਲੱਖ ਪਾਠ ਆਦਿ ਗ੍ਰੰਥ ਸਾਹਿਬ ਦਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਭੋਗ ਪਵਾ, ਤੀਜੀ ਵਾਰੀ ਅਰੰਭਿਆ ਥੋੜੇ ਪਾਠ ਰਹਿੰਦੇ ਹੋਣ ਵਾਲਿਆਂ ਦੀ ਪੱਕੀ ਕਰ ਗਏ ਹਨ ਜਿਵੇਂ ਕਿਵੇਂ ਹੋਵੇ ਸਿਰੇ ਚਾੜ੍ਹਿਓ। ਆਪ ਸਤਿਗੁਰੂ ਜੀ ਹੋਸ਼ ਸੰਭਲੀ ਤੋਂ ਲੈ ਭਜਨ ਬਾਣੀ ਜਿਤਨੀ ਕੀਤੀ ਹੈ ਤੇ ਸੰਗਤ ਤੋਂ ਕਰਾਈ ਹੈ ਤੇ ਆਪ ਸਤਿਗੁਰੂ ਜੀ ਦੇ ਦਰਸ਼ਨ ਦੇ ਵਿਯੋਗ ਵਿੱਚ ਜੋ ਉਨ੍ਹਾਂ ਸੁਣਿਆ ਹੈ ਸੋ ਕੀਤਾ ਹੈ। ਤੇ ਸ਼ਬਦ ਕੀਰਤਨ ਕਰਦਿਆਂ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਦਿਆਂ ਵੈਰਾਗੀ ਹੋ ਸਭ ਦਰਸ਼ਕਾਂ ਨੂੰ ਜਿਵੇਂ ਸਤਿਗੁਰੂ ਜੀ ਵੈਰਾਗੀ ਕਰ ਦਿੰਦੇ ਸੀ ਐਸਾ ਹੁਣ ਦੁਰਲਭ ਹੈ, ਕਿਉਂਕਿ ਪੁਰਾਣੇ ਕੂਕੇ ਬ੍ਰਿਧ ਸਾਧੂ ਚੜ੍ਹ ਗਏ ਹਨ।

੨੦ ਭਾਦੋਂ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰ ਦਾ ਬੱਧਾ ਚੌਧਰੀ ਬਿਸ਼ਨ ਸਿੰਘ ਜਾਟ ਰੋਹਤਕ ਦਾ ਜੋ ਅਲਾਟਾਂ ਸਮੇਂ ਤਸੀਲਦਾਰ ਲੱਗਾ ਸੀ ਸਰਸੇ ਤੋਂ ਭੈਣੀ ਸਾਹਿਬ ਆਇਆ ਇਹ ਕਿਸੇ ਦਾ ਅੰਨਜਲ ਨਾਂ ਛੱਕਦਾ ਸੀ ਆਪਣੇ ਹੱਥ ਦਾ ਪੱਲੇ ਪਾਸ ਦਾ ਛਕਦਾ ਸੀ। ਸਤਿਗੁਰੂ ਜੀ ਦੇ ਲੰਗਰ ਦਾ ਜਲ ਦਾਲਾ ਪ੍ਰਸ਼ਾਦ ਛੱਕਿਆ ਤੇ ਕਿਹਾ ਸਾ ਸੂ, ਇਹ ਧਰਮ ਅਸਥਾਨ ਪੁੰਨ ਦਾਨ ਹੋਣ ਕਰਕੇ ਮਹਾਂ ਪਵਿੱਤਰ ਹੋਇਆ ਹੋਇਆ ਹੈ ਤੇ ਲੰਗਰ ਦਾ ਸ਼ਰਧਾ ਨਾਲ ਛੱਕਿਆਂ ਮੱਤ ਉੱਜਲ ਹੁੰਦੀ ਹੈ। ਜਿਵੇਂ ਨਰਮ ਕਿਰਤ ਦਾ ਛੱਕ ਮੱਤ ਮਾਰੀ ਭੀ ਜਾਂਦੀ ਹੈ ਤੇ ਕਿਹਾ ਸਾ ਸੂ, ਹੁਣ ਤੇ ਇਹ ਵਿਚਾਰ ਕੋਈ ਕਰਦਾ ਹੀ ਨਹੀਂ, ਅਗੇ ਤੇ ਉੱਤਮ ਪੁਰਸ਼ ਬੜਾ ਕੁਝ ਸੋਚਦੇ ਸੀ, "ਜਿਹਾ ਖਾਈਏ ਅੰਨ ਤੈਸਾ ਹੋਵੇ ਮਨ, ਜਿਹਾ ਪੀਵੇ ਪਾਣੀ ਤੇਹੀ ਬੋਲੇ ਬਾਣੀ" ਤੇ "ਮਲਨ ਅੰਨ ਤੇ ਮਲਨ ਮਨ ਸੁਧ ਅੰਨ ਕਰ ਸੁਧ। ਜਲਵਤ ਚਿੱਤ ਜਾ ਸਿਉਂ ਮਿਲੇ ਤੱਥਾ ਹੋਤ ਬਿਧਿ ਬੁਧ।" ਇਹ ਸਿਫਤ ਸੁਣੀ ਉਸਦੀ ਤਦ ਤੋਂ ਹੁਣ ਤੱਕ ਦੀ। ਜਦ ਕਿ ਇਹ ਮਾਲ ਅਫਸਰ ਮੁਤਨਾਜਾ ਇੰਤਕਾਲ ਦਾ ਹੈ ਤੇ ਰਹਿਤ ਉਹ ਹੀ ਸੂ। ਇੱਕ ਸਿੱਖ ਭਰਥਰੀ ਦੇ ਜੀਵਨ ਵਿੱਚੋਂ ਇੱਕ ਬੈਂਤ ਸੁਣਾਇਆ। ਗੁਰੂ, ਚੇਲੇ ਨੂੰ ਸਿਖਿਆ ਦੇ ਟੋਰਿਆ ਸੀ :-

ਕਿਸੇ ਨੀਚ ਦੇ ਘਰੋਂ ਨਾ ਅੰਨ ਲੈਣਾ ਭਾਈ ਖਾਦਿਆਂ ਸਾਰ ਵਿਕਾਰ ਕਰਦੈ।
ਬਿਰਤੀ ਆਤਮਾ ਵਿੱਚ ਨਾ ਲੱਗਦੀ ਹੈ ਜਿਹੜੀ ਘੜੀ ਮਨੁੱਖ ਅਹਾਰ ਕਰਦੈ।
ਉਸ ਬੀਜ ਥੀ ਬੁਰੀ ਸੰਤਾਨ ਹੋਵੇ ਜੋ ਕੋਈ ਇਸਤ੍ਰੀ ਸੰਗ ਵਿਹਾਰ ਕਰਦੈ।
ਜਾਣੋਂ ਉਸ ਮਨੁੱਖ ਦੀ ਬਿਰਤ ਮਾੜੀ ਜਿਹੜਾ ਕਿਰਤ ਦੀ ਨਹੀਂ ਵਿਚਾਰ ਕਰਦੈ।

ਸੱਦਾ ਸਤੀ ਮਨੁੱਖ ਦਾ ਅੰਨ ਖਾਈਏ, ਦਸਾਂ ਨਹੁੰਆਂ ਦੀ ਦੇਖੀਏ ਕਾਰ ਕਰਦੈ।
ਕਾਲੀ ਦਾਸ ਕੁਸੱਤੀ ਦਾ ਅੰਨ ਡੋਬੇ ਅਤੇ ਸਤੀ ਮਨੁਖ ਦਾ ਪਾਰ ਕਰਦੈ।

ਸੜਕ ਤੋਂ ਪੈਰੀਂ ਟੁਰਦਾ ਭੈਣੀ ਸਾਹਿਬ ਇਹ ਬਿਸ਼ਨ ਸਿੰਘ ਆਇਆ ਸੀ, ਤੇ ਜਤਨ ਕਰਨ ਤੇ ਭੀ ਵਾਪਸ ਪੈਰੀਂ ਟੁਰ ਹੀ ਸੜ ਤਕ ਗਿਆ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰ ਤੇ ਸਤਿਕਾਰ ਵਜੋਂ।

੨੦ ਭਾਦਰੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਈ ਵਜ਼ੀਰ ਸਿੰਘ ਤੇ ਭਾਈ ਰਤਨ ਸਿੰਘ ਜੀ ਜੋਗ ਸੰਗਤ ਵਿੱਚ ਅਰਦਾਸ ਕਰਾਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਕ੍ਰਿਪਾ ਕਰਨ ਉਨ੍ਹਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ਜਿਵੇਂ ਮੇਰੇ ਤੇ ਕੀਤੀ ਹੈ।

ਸ਼ਿਵ ਕਰਨ ਚੁਟਾਲੇ ਵਾਲਾ, ਵੈਦ ਰਾਮ ਦਿਆਲ ਡੱਬਵਾਲੀ ਦਾ ਤੇ ਹਰਬੰਸ ਸਿੰਘ ਸਰਸੇ ਵਾਲਾ ਭੈਣੀ ਸਾਹਿਬ ਆਏ ਤੇ ਧੀਰੇ ਤੇ ਸਨੇਹ ਦੇ ਬਚਨ ਕੀਤੇ ਅਤੇ ਰਾਤ ਰਹੇ।

੨੧ ਭਾਦਰੋਂ ਲੁਧਿਆਣਿਉਂ ਡਾ: ਗੁਰਦਿਆਲ ਸਿੰਘ, ਮਾ: ਨਿਹਾਲ ਸਿੰਘ ਜੀ ਦਾ ਮਿਤ੍ਰ ਆਇਆ ਤੇ ਲਿਫਾਫਾ ਲਿਆਇਆ। ਮਹਾਰਾਜ ਨਿਹਾਲ ਸਿੰਘ ਜੀ ਦੇ ਦੇਹ ਢਿੱਲੀ ਹੋਣ ਕਾਰਨ ਆਪ ਤੇ ਨਹੀਂ ਮੇਲੇ ਦੇ ਭੋਗ ਤੇ ਆ ਸਕਦੇ ਤੇ ਉਨ੍ਹਾਂ ਦੇ ਘਰੋਂ ਸਤਵੰਤ ਕੌਰ ਤੇ ਸਪੁਤ੍ਰ ਆਉਣਗੇ। ਸਤਿਗੁਰੂ ਜਗਜੀਤ ਸਿੰਘ ਜੀ ਲਿਫਾਫਾ ਪੜ੍ਹ ਕਿਹਾ, ਆਪ ਆਉਂਦੇ ਤਾਂ ਬੜਾ ਚੰਗਾ ਹੁੰਦਾ ਪਰ ਹੱਛਾ ਸਭ ਪ੍ਰੋਗ੍ਰਾਮ ਸਤਿਗੁਰੂ ਦੀ ਰਜ਼ਾ ਵਿੱਚ ਹਨ ਕਿਸੇ ਕੀ ਵੱਸ ਹੈ।

ਏਸੇ ਦਿਨ ਪੰਡਿਤ ਨਿਹਚਲ ਸਿੰਘ ਜੀ ਜਗਾਧਰੀ ਕੋਲ ਦੇ ਸੰਤ ਪੁਰੇ ਵਾਲੇ ਕੁਝ ਸੇਵਕਾਂ ਸਮੇਤ ਆਏ। ਏਹ ਸੰਤ ਜੀ ਸੇਵਾ ਪੰਥ ਭੇਖ ਦੇ ਸਾਧੂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਸਭ ਮੰਡਲੀ ਦਾ ਆਦਰ ਕੀਤਾ। ਸੰਤ ਜੀ ਸਤਿਗੁਰੂ ਜੀ ਦਾ ਧੀਰਜ ਵੇਖਕੇ ਬਚਨ ਕੀਤਾ, ਮਹਾਂ-ਪੁਰਖਾਂ ਦੀ ਸੰਗਤ ਦਾ ਇਹੋ ਫਲ ਹੈ ਕਿ ਉਨ੍ਹਾਂ ਦੀ ਮੱਤ ਤੇ ਚੱਲਿਆ ਜਾਵੇ। ਇਹ ਸੰਤ ਜੀ ਦਵੈਤ ਰਹਿਤ ਮਤ ਵਾਲੇ ਹਨ ਸਤਿਗੁਰੂ ਜੀ ਜਦ ਭੀ ਏਨ੍ਹਾ ਦੇ ਡੇਰੇ ਜਾਂਦੇ ਤਾਂ ਇਹ ੧੧ਰੁ ਤੇ ਲੱਠੇ ਦਾ ਥਾਨ ਭੇਟਾ ਕਰਦੇ ਤੇ ਸਤਿਗੁਰੂ ਜੀ ਕਹਿੰਦੇ, ਤੁਸੀ ਸੰਤ ਹੋ, ਸਗੋਂ ਸਾਡਾ ਪੂਜਣ ਦਾ ਥਾਂ ਹੋ, ਤਾਂ ਇਹ ਸੰਤ ਜੀ ਕਹਿੰਦੇ, ਆਪ ਸਤਿਗੁਰੂ ਹੋ। "ਪਵਹਿ ਪੈਰੀ ਸਤਿਗੁਰੂ ਕੇਰੀ" ਸਭ ਸਿੱਖਾਂ ਨੂੰ ਤੇ ਅਸੀ ਸਭ ਆਪਦੇ ਸਿੱਖ ਹੋਏ ਤੇ ਸੰਤ ਜੀ ਕਹਿੰਦੇ, ਭਾਵੇਂ ਮੈਂ ਸੇਵਾ ਪੰਥੀ ਹਾਂ ਮਨੋਂ ਮੰਨਦਾ ਹਾਂ ਕਿ ਦਸੋਂ ਪਾਤਸ਼ਾਹੀਆਂ ਦਾ ਚੌਰ ਗੱਦੀ ਲਾ ਨਿਸ਼ਾਨ ਆਪ ਹੀ ਕਾਇਮ ਰਖਿਆ ਹੋਇਆ ਹੈ ਤੇ "ਅਬਚਲ ਨੀਵ ਧਰਾਈ ਸਤਿਗੁਰੂ ਕਬਹੂ ਡੋਲਤ ਨਾਹੀ ਦਾ ਜੋ ਸਾਰ ਹੈ।

ਰਾਤ ਰਾਮਸਰ ਵਾਲੀ ਕੋਠੀ ਤੇ ਦੋਨਾਂ ਭਰਾਵਾਂ ਸੰਗਤ ਚੋਂ ਆਗੂ ਸੱਦੇ, ਤੇ ਕਿਹਾ, ਸਭ ਸਤਿਗੁਰੂ ਜੀ ਅੱਗੇ ਅਰਦਾਸ ਕਰੋ ਕਿ ਸਤਿਗੁਰੂ ਜੀ ਕ੍ਰਿਪਾ ਕਰਨ ਤੇ ਇਹ ਆਪਣਾ ਮਿਥਿਆ ਮੇਲਾ ਸਾਥੋਂ ਸੇਵਾ ਕਰਾ ਨਿਰਵਿਘਨ ਨਿਭਾਣ। ਫਿਰ ਕਿਹਾ, ਜੋ ਅਸੀ ਇਹ ਮੇਲਾ ਪਹਿਲਾਂ

ਅਤੇ ਸਤਿਗੁਰੂ ਜੀ ਤੋਂ ਬਾਅਦ ਦਾ ਹੌਸਲੇ ਤੇ ਹੋਸ਼ ਨਾਲ ਨਿਰਵਿਘਨ ਸਿਰੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਚਾੜ੍ਹ ਲਿਆ, ਜਾਣੋਂ ਜ਼ਿੰਦਗੀ ਦਾ ਅੱਧਾ ਪੰਥ ਮੁਕਾ ਲਿਆ। ਸਭ ਨੇ ਇੱਕ ਮਨ ਹੋ, ਹਥ ਜੋੜ, ਖੜੇ ਸਤਿਗੁਰੂ ਜੀ ਅਗੇ ਅਰਦਾਸ ਕੀਤੀ ਕਿ ਆਪ ਕ੍ਰਿਪਾ ਕਰਕੇ ਮੇਲਾ ਨਿਰਵਿਘਨ ਸਿਰੇ ਚਾੜ੍ਹੋ ਜੀ।

## *ਪਹੁੰਚ ਆਪੋ ਆਪਣੀ*

ਸੰਤ ਹਰਨਾਮ ਸਿੰਘ ਕਿਲ੍ਹੇ ਵਾਲਿਆਂ ਵੱਲ ਸੂਬਾ ਸਾਧੂ ਸਿੰਘ ਜੀ ਸੰਤਾਂਵਾਲੀ ਤੇ ਮਹੰਤ ਖੇੜਾ ਸਿੰਘ ਜੀ ਉਗ੍ਰਾਹੀਏ ਭੇਜੇ ਸੀ ਕਿ ਆਪਨੇ ੨੫ ਭਾਦਰੋਂ ਮੇਲੇ ਤੇ ਦਰਸ਼ਨ ਜ਼ਰੂਰ ਦੇਣੇ। ਸੰਤ ਜੀ ਨੇ ੧੦੦ਰੁ ਦਸਤਾਰ ਵਜੋਂ ਭੇਜ ਦਿੱਤਾ ਸੀ ਮੇਲੇ ਤੇ ਪੁੱਜਣ ਦੀ ਕਾਰ ਖਲੀ ਰਹੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਫੇਰ ਪੰਡਤ ਗੁਪਾਲ ਸਿੰਘ ਜੀ ਤੇ ਗਿਆਨ ਸਿੰਘ ਜੀ ਵੀਰੋਕੇ ਨੂੰ ਉਚੇਚੇ ਨੁਸ਼ੈਹਰੇ ਮੱਜਾ ਸਿੰਘ ਦੇ ਭੇਜਿਆ, ਕਿ ਆਪ ਨੇ ਸਮੇਤ ਸੰਗਤ ੨੫ ਭਾਦਰੋਂ ਮੇਲੇ ਤੇ ਦਰਸ਼ਨ ਜ਼ਰੂਰ ਦੇਣੇ।

## *ਇੱਕ ਵਿਸ਼ੇ ਤੇ ਬੋਲਣਾ*

੨੨ ਭਾਦਰੋਂ ਰਾਮਸਰ ਵਾਲੀ ਮਹਾਰਾਜ ਬੀਰ ਸਿੰਘ ਦੀ ਪ੍ਰਧਾਨਗੀ ਵਿੱਚ ਜਥੇਦਾਰਾਂ ਦੀ ਇਕਤ੍ਰਤਾ ਹੋਈ ਤੇ ਇੱਕ ਥਿਊਰੀ ਦੱਸੀ ਤੇ ਬੋਲਨ ਦਾ ਵਾਰੋ ਵਾਰੀ ਹੁਕਮ ਦਿੱਤਾ। ਨਾਮ ਬਾਣੀ ਤੇ ਸੁਚ ਸੋਧ ਤੇ ਬੋਲਣ ਦਾ ਹੁਕਮ ਸੀ। ਕਈਆਂ ਨੇ ਕਮਾਲ ਕਰ ਵਿਖਾਇਆ। ਪ੍ਰਚਾਰਕ ਇਕੱਠੇ ਹੋਇ ਬੋਲੇ ਸੀ। ਸੰਤ ਫਤਹ ਸਿੰਘ ਜੀ ਮਾਂਗੇ ਵਾਲੇ, ਸੰਤ ਇੰਦ੍ਰ ਸਿੰਘ ਚਕਰਵਰਤੀ ਸੰ: ਆਤਮਾ ਸਿੰਘ ਅਹੀਆ ਪੁਰ, ਗਿਆਨ ਸਿੰਘ ਜੀ ਬਹਾਦਰ ਹੁਸੈਣ, ਅਮਰ ਸਿੰਘ ਨਕੌੜਾ, ਰਾਇ ਸਿੰਘ ਗੁਰੂ ਸਰ, ਜਿਉਣ ਸਿੰਘ ਵਲਟੋਹਾ, ਬੰਤਾ ਸਿੰਘ ਖਾਨੋਵਾਲ, ਬੂਟਾ ਸਿੰਘ ਨੰਗਲ, ਸੇਵਾ ਸਿੰਘ ਭਗਤਾ, ਬਹਾਲ ਸਿੰਘ ਰੋਡੇ, ਮੱਸਾ ਸਿੰਘ ਚੁਗਾਵਾਂ, ਪ੍ਰੀਤਮ ਸਿੰਘ ਗੜ੍ਹਦਿਵਾਲਾ, ਹਜਾਰਾ ਸਿੰਘ ਲਖਨਉ, ਆਸਾ ਸਿੰਘ ਵੈਰਾਗੀ, ਸੂਬਾ ਇੰਦ੍ਰ ਸਿੰਘ ਸਰਸਾ, ਕਿਸ਼ਨ ਸਿੰਘ ਚੂਹੇ ਭਾੜ, ਟਹਿਲ ਸਿੰਘ ਦਸੂਹਾ, ਪੰ: ਗੁਪਾਲ ਸਿੰਘ, ਕਰਮ ਸਿੰਘ ਬਾਲਮ, ਮਾ: ਨਿਹਾਲ ਸਿੰਘ ਤੇ ਕਰਤਾਰ ਸਿੰਘ ਬਿਜਲੀ ਵਾਲ ਦਿੱਲੀ ਆਦਿ ਤੇ ਉਸ ਸਮੇਂ ਸਭ ਪ੍ਰਚਾਰਕਾਂ ਜੱਥੇਦਾਰਾਂ ਜੋਗ ਇਹ ਨਿਯਮ ਜ਼ਰੂਰੀ ਲਿਖ ਕੇ ਦਿੱਤਾ ਸੀ ਕਿ ਇੱਕ ਘੰਟਾ ਨਾਮ ਸਿਮਰਨ ਜਰੂਰ ਰੋਜ਼ਾਨਾ ਹੋਵੇ। ਚਾਹ ਨਲਕੇ ਦਾ ਤਿਆਗ, ਵਾਜਾ ਮੇਜ ਤੇ ਧਰ ਕੋਈ ਸ਼ਬਦ ਨਾ ਪੜ੍ਹੇ। ਵੇਲ ਕੋਈ ਨਾ ਲਵੇ। ਦੇਹਧਾਰੀ ਗੁਰੂ ਦਾ ਪ੍ਰਚਾਰ ਮੰਡਨ ਰੂਪ ਵਿੱਚ ਹੋਵੇ। ਗੁਰਬਾਣੀ ਤੋਂ ਬਿਨਾ ਪ੍ਰਮਾਣ ਰੂਪ ਵਿੱਚ ਹੋਰ ਤੁਕ ਨ ਪੜ੍ਹੇ। ਵਿੱਚੋਂ ਕੁਝ ਜਥੇਦਾਰਾਂ ਰਿਐਤ ਮੰਗੀ ਤਾਂ ਉੱਤਰ ਦਿੱਤੇ ਨੇ,

ਅਸੀਂ ਜਿਸ ਮਾਹੌਲ ਵਿੱਚ ਪਲੇ ਹਾਂ ਇਹੋ ਸਿੱਖੇ ਹਾਂ। ਜੋ ਕਹਿ ਜਾਂ ਲਿਖ ਕੇ ਦਿੱਤਾ ਹੈ, ਠੀਕ ਹੈ। ਬਚਨ ਸੁਨਾਇਓ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਇੱਕ ਘੋੜਾ ਇੱਕ ਸਮੇਂ ਗਾਹਕ ਨੂੰ ੨੦ ਹਜ਼ਾਰ ਤੋਂ ਦੇਵਾਂਗੇ, ਕਿਹਾ। ਉਸ ੧੯ ਹਜ਼ਾਰ ਕਿਹਾ ਸੀ ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜੇ ਮੈਂ ਪਹਿਲ ਤੇਰੇ ਤੇ ਪਾ ਦੇਂਦਾ ਤਾਂ ਠੀਕ ਸੀ, ਹੁਣ ਤਾਂ ਜੋ ਮੈਂ ਕਿਹਾ ਹੈ, ਸੋਈ ਲੈਣਾ ਹੈ।

## *ਦਸਤਾਰ ਭੇਟ ਇਕੱਠ*

੨੩ ਭਾਦਰੋਂ ਸਭ ਸੂਬੇ ਤੇ ਪੰਥਕ ਹਿਤੀਆਂ ਦਾ ਸਭ ਜ਼ਿਲ੍ਹਿਆਂ ਤੇ ਦੇਸ ਬਦੇਸ ਤੋਂ ਆਇਆਂ ਦਾ ਦੋਹਾਂ ਭਰਾਵਾਂ ਦੇ ਰੂਬਰੂ ਇਕੱਠ ਹੋਇਆ ਕਿ ਦਸਤਾਰ ਭੇਟ ਕਿਸ ਵੱਲੋਂ ਕੀਤੀ ਜਾਏ। ਕਿਉਂਕਿ ਕਈ ਚਾਹੁੰਦੇ ਸੀ, ਮਾਤਾ ਜੀਊਣ ਕੌਰ ਦੇ ਪਿਉਕੇ ਇਲਾਕੇ ਵੱਲੋਂ ਹੋਵੇ। ਕੋਈ ਕਵ੍ਹੇ ਗੁਰੂ ਸਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੌਹਰਿਆਂ ਵੱਲੋਂ ਹੋਵੇ। ਕੋਈ ਕਹਿੰਦਾ, ਮਹਾਰਾਜ ਬੀਰ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੌਹਰਿਆਂ ਵੱਲੋਂ ਦਸਤਾਰ ਭੇਟ ਹੋਵੇ। ਕੋਈ ਭੈਣੀ ਸਾਹਿਬ ਦੀ ਪੰਚਾਇਤ ਵੱਲੋਂ ਕਹੇ, ਜੋਗ ਹੈ। ਇਸ ਤੇ ਵਿਚਾਰ ਅੰਤ ਗਿਆਰਾਂ ਸਰੀਰਾਂ—ਸੂਬਾ ਵਰਿਆਮ ਸਿੰਘ ਜੀ, ਸੰਤ ਤੇਜਾ ਸਿੰਘ ਜੀ ਸੰਤ ਨਗਰੋਂ, ਸੰਤ ਪ੍ਰੀਤਮ ਸਿੰਘ ਜੀ ਚੇਲੇਕੇ, ਸ੍ਰ: ਤੇਜਾ ਸਿੰਘ ਜੀ ਸਰਸਾ, ਸਾਧੂ ਸਿੰਘ ਜਲੰਧਰ, ਸੁਹੇਲ ਸਿੰਘ ਜੀ ਧੀਰ, ਸ: ਕੇਹਰ ਸਿੰਘ ਜੀ ਮਾਨ, ਸੂਬਾ ਗੁਰਬਖਸ਼ ਸਿੰਘ ਚਕ ਕੂਕਿਆਂ, ਰਵੇਲ ਸਿੰਘ ਜੀ ਮੋਰੀ ਵਾਲਾ, ਫੁੰਮਣ ਸਿੰਘ ਜੀ ਨੈਰੋਬੀ, ਸੁੱਚਾ ਸਿੰਘ ਜੀ ਦਿੱਲੀ ਨੂੰ ਅਖਤਿਆਰ ਦਿੱਤਾ ਗਿਆ। ਜਿਸ ਨੂੰ ਇਹ ਸਰਬ ਸੰਮਤੀ ਨਾਲ ਪ੍ਰਵਾਨ ਕਰਨ ਸੋ ਹੀ ਦਸਤਾਰ ਭੇਟ ਕਰੇ।

ਇਨ੍ਹਾਂ ਸਭਨਾਂ ਨੇ ਬਾਬੇ ਬੁਢੇ ਜੀ ਸਮਾਨ ਜਾਨ ਭਾਈ ਵਜੀਰ ਸਿੰਘ ਜੀ ਨੂੰ* ਦਸਤਾਰ ਭੇਟ ਜੋਗ ਚੁਣਿਆਂ। ਪਰ ਇਹ ਮਤਾ ਹਾਲੇ ਗੁਪਤ ਰਖਣ ਦੀ ਭੀ ਸਲਾਹ ਸਭ ਨੇ ਪਰਵਾਨ ਕੀਤੀ, ਕਿਉਂਕਿ, "ਮਨ ਮੇਂ ਕਾਰਜ ਚਿਤਵੀਏ ਕਹੀਏ ਨ। ਪ੍ਰਗਟਾਏ ਗੋਪ ਰਖੀਏ ਮੰਤਰ ਜਿਉਂ ਪ੍ਰਗਟ ਬਿਫਲ ਹੋ ਜਾਏ।"

੨੪ ਭਾਦਰੋਂ ਸਭ ਜ਼ਿਲਿਆਂ ਤੇ ਦੇਸ ਪ੍ਰਦੇਸਾਂ ਤੋਂ ਆਈ ਮਾਇਆ ਦਾ ਹਿਸਾਬ ਲਾ, ਸੰਗਤ ਮਤਾ ਬਣਾਇਆ, ਕਿ ਇਹ ਮਾਇਆ ਗੁਪਤ ਤੌਰ ਹੀ ਭੇਟ ਕੀਤੀ ਜਾਏ ਮੁਖੀਆਂ ਦੇ ਹੱਥੀਂ। ਸਮੁੱਚੀ ਸੰਗਤ ਨੂੰ ਜਲ ਪ੍ਰਸ਼ਾਦਿ ਭੈਣੀ ਸਾਹਿਬ ਜਾ ਵਡੇ ਲੰਗਰ ਛਕਣ ਦਾ ਹੁਕਮ ਹੋਇਆ ਤੇ ਮਾਨਨੀਜ ਆਇ ਸੱਜਣਾਂ ਦਾ ਕੋਠੀ ਹੀ ਪ੍ਰਬੰਧ ਕੀਤਾ ਗਿਆ। ਦਾਲ ਪ੍ਰਸ਼ਾਦਾ ਭੈਣੀ ਸਾਹਿਬੋਂ ਹੀ ਲਿਜਾ ਸੇਵਾ ਸੰਤ ਪ੍ਰਵਾਰ ਸਿਆਮੋਂ ਆਏ ਸਭ ਨੇ ਸੰਭਾਲੀ-ਬਾਲੇ ਮਾਂਜਣ ਤੇ ਜਲ ਪ੍ਰਸ਼ਾਦਾ ਦਾਲਾ ਵਰਤਾਣ ਤੇ ਆਦਰ ਨਾਲ ਆਇਆਂ ਨੂੰ ਬਹਾਣ ਤੇ ਚੂਲਾ ਕਰੌਣ ਦੀ।

---

* ਇਹ ਰਜ਼ਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੀ।

Namdhari Elibrary NamdhariElibrary@gmail.com

## *ਦਸਤਾਰਬੰਦੀ ਮੇਲਾ*

੨੫ ਭਾਦਰੋਂ, ੨੦੧੬, ੧੦ ਸਿਤੰਬਰ, ੧੯੫੯, ਭੈਣੀ ਸਾਹਿਬ ਕੋਠੀ ਵਾਲੇ ਬਾਗ ਤੇ ਮਜਬ੍ਹੀਆਂ ਦੇ ਡੇਰੇ ਤੋਂ ਚੜ੍ਹਦੇ ਸਾਇਬਾਨ ਸੋਹਣੇ ਲਾਏ ਤੇ ਕਈ ਮੰਦਰ ਕਨਾਤਾਂ ਭੀ ਦੁਆਲੇ ਲਾਈਆਂ ਤੇ ਵਿਚਾਲੇ ਥੜ੍ਹੇ ਤੇ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਹੀ ਉਚੇ ਥੜ੍ਹੇ ਬਣਾਏ ਤੇ ਪਹਾੜ ਮੁਖ ਕਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸਣ ਤੇ ਬਿਰਾਜਮਾਨ ਹੋਏ। ਕੋਲ ਮਹਾਰਾਜ ਬੀਰ ਸਿੰਘ ਜੀ ਸਜੇ। ਇੱਕ ਤਰਫ ਕਈ ਗ੍ਰੰਥ ਸਾਹਿਬਾਂ ਦੇ ਪ੍ਰਕਾਸ਼ ਕਰ ਪਾਠੀ ਸਲੋਕ ਪੜ੍ਹਨ ਲਾਏ। ਭੈਣੀ ਸਾਹਿਬ ਕੋਲ ਤੇ ਦੀਵਾਨ ਕੋਲ ਚਿੱਟੇ ਤੰਬੂਆਂ ਦੇ ਦੋ ਤਿੰਨ ਪਿੰਡ ਵੱਸੇ ਜਾਪਦੇ ਸੀ। ਦੀਵਾਨ ਤੇ ਹਰ ਤੰਬੂ ਵਿੱਚ ਬਿਜਲੀ ਦੇ ਲਾਟੂਆਂ ਦਾ ਚਾਨਣ ਸੀ। ਸਭ ਸੰਗਤ ਚੌਫੇਰਿਉਂ ਰਸਤੇ ਰੱਖਿਆ ਤੋਂ ਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਸਪੁਤ੍ਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਤਿਗੁਰੂ ਜੀ ਦਾ ਹੀ ਸਰੂਪ ਜਾਣ ਮੱਥੇ ਟੇਕਦੀ ਤੇ ਮੁਖ ਮਸਤਕ ਵੱਲ ਵੇਖਦੀ ਦੀਵਾਨ ਵਿੱਚ ਸਜਦੀ ਸੀ। ਡੇਢ੍ਹ ਲੱਖ ਦੀ ਹਾਜ਼ਰੀ ਸੀ। ਜਲ ਦੀ ਸਹੂਲਤ ਲਈ ਕਈ ਨਲਕੇ ਵੀ ਤੰਬੂਆਂ ਵਿੱਚਾਲੇ ਲਾਏ ਸੀ। ਹਵਨ ਹੋਇਆ, ਅੰਮ੍ਰਿਤ ਬਣਿਆ, ਸੋਧੀ ਸਾਧਾਂ ਗੁਰਮੁਖਾਂ ਨੇ ਹੋਕਾ ਦਿੱਤਾ, ਆਉ ਜਿਸ ਅੰਮ੍ਰਿਤ ਛਕ ਸਿੱਖ ਸਜਣਾ ਏ ਭਜਨ ਪੁਛ। ਅਨੇਕਾਂ ਸਕੇਸ਼ ਇਸ਼ਨਾਨ ਕਰ ਆ ਭਜਨ ਪੁਛਿਆ ਤੇ ਅੰਮ੍ਰਿਤ ਛਕਿਆ ਸਾਧਾਂ ਤੋਂ।

## *ਦਸਤਾਰ ਭੇਟ ਭਾਈ ਜੀ ਵੱਲੋਂ*

ਆਸਾ ਦੀ ਵਾਰ ਭੋਗ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੜ੍ਹਵਈ ਅਨਿਨ ਭਗਤ, ਪਰਮ ਸੇਵਕ ਭਾਈ ਵਜੀਰ ਸਿੰਘ ਜੀ ਇੱਕ ਲਿਸ਼ਕੇ ਉੱਤਮ ਥਾਲੇ ਵਿੱਚ ਖੱਦਰ ਦੀ ਦਸਤਾਰ ਸਾਰੇ ਨਾਮਧਾਰੀ ਪੰਥ ਵੱਲੋਂ ਤੇ ਮੇਵੇ ਬਦਾਮਾਂ ਦੀ ਝੋਲੀ ਨਾਲ ਸੰਤ ਰਤਨ ਸਿੰਘ ਜੀ ਤੇ ਠਾਕੁਰ ਦਲੀਪ ਸਿੰਘ ਨੂੰ ਸਾਥ ਲੈ, ਅਰਥਾਤ ਸਤਿਗੁਰੂ ਜੀ ਵੱਲੋਂ ਸਾਰੇ ਸੇਵਾ ਪ੍ਰੇਮ ਨੂੰ ਸਾਥ ਲੈ ਸਤਿਗੁਰੂ ਜਗਜੀਤ ਸਿੰਘ ਨੂੰ ਆਪਣੇ ਪ੍ਰੀਤਮ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੂਪ ਮੰਨ ਭਰੇ ਦੀਵਾਨ ਵਿੱਚ ਆ ਮੱਥਾ ਟੇਕਿਆ। ਦਸਤਾਰ ਸਤਿਗੁਰੂ ਜੀ ਨੇ ਆਦਰ ਨਾਲ ਕਰ ਕਮਲਾਂ ਵਿੱਚ ਚੁਣਕੇ ਸੀਸ ਪਰ ਰੱਖੀ ਤੇ ਪ੍ਰਸ਼ਾਦ ਸੰਤ ਪ੍ਰੀਤਮ ਸਿੰਘ ਜੀ ਨੂੰ ਹੁਕਮ ਕੀਤੋ ਨੇ ਸਾਧ ਸੰਗਤ ਵਿੱਚ ਵਰਤਾਂ ਦੇਵੋ। ਉਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਤੇਜ ਚੜ੍ਹਦੇ ਸੂਰਜ ਸਮਾਨ ਸੋਨੇ ਦੇ ਚੱਕਰ ਤਰ੍ਹਾਂ ਘਿਰਿਆ ਸੁੰਦਰ ਸੋਹੰਦਾ ਸੀ।

ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਨੇ ਸਭ ਸ਼ਰੇਣੀਆਂ, ਸਭ ਪਾਰਟੀਆਂ, ਸਭ ਸ਼ਰਧਾਲੂ, ਸਭ ਪ੍ਰੇਮੀਆਂ, ਸਭ ਨਾਮਧਾਰੀ ਸੰਗਤ ਨੂੰ ਸੁਣਾ ਕਿਹਾ, "ਇਹ ਮੇਰੇ ਉਸ ਵਡ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਤਾਪ ਹੈ ਜੋ ਆਪ ਦੇ ਮਿਥੇ ਮੇਲੇ ਤੇ ਜੋਤੀ ਜੋਤ ਸਮਾਣ

ਦੇ ਭੋਗ ਸਮੇਂ ਇਤਨੇ ਭੇਖਾਂ, ਪੰਥਾਂ ਪਾਰਟੀਆਂ ਦੇ ਇਕੱਠ ਵਿੱਚ ਸਤਿਗੁਰੂ ਜੀ ਦੇ ਪਰਮ ਸੇਵਕ ਭਾਈ ਵਜ਼ੀਰ ਸਿੰਘ ਦੇ ਹੱਥੀ ਨਾਮਧਾਰੀ ਪੰਥ ਦੇ ਸਿਰਤਾਜ ਮੰਨ ਉਨ੍ਹਾਂ ਦੇ ਸਪੁੱਤ੍ਰ ਜੀ ਨੂੰ ਦਸਤਾਰ ਭੇਟਾ ਹੋਈ ਹੈ। ਭਾਈ ਜੀ ਦਾ ਦਰਜਾ ਨਾਮਧਾਰੀ ਪੰਥ ਵਿੱਚ ਬਾਬੇ ਬੁੱਢੇ ਜੀ ਜੇਡਾ ਹੀ ਹੈ। ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਨ ਬਾਅਦ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਸਤਾਰ ਭੇਟ ਹੋਈ ਸੀ ਗਿਣਤੀ ਦੇ ਸਿੱਖ ਸਾਧ ਤੇ ਮਾਤਾਵਾਂ ਹੀ ਹਾਜਰ ਸਨ। ਇਹ ਉਸ ਵਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਪ੍ਰਤਾਪ ਹੈ ਕਿ ਆਪ ਦੇ ਸਪੁਤ੍ਰ ਨੂੰ ਡੇੜ੍ਹ ਲੱਖ ਸੰਗਤ ਵਿੱਚ ਸਨਮਾਨ ਪ੍ਰਾਪਤ ਹੋਇਆ ਹੈ। ਸਭ ਗੱਜ ਕੇ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ, ਜਿਨ੍ਹਾਂ ਕਿਹਾ ਸੀ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ ਤੇ ਧੰਨ ਗੁਰੂ ਹਰੀ ਸਿੰਘ ਜੀ। ਸਭ ਸੰਗਤ ਗੱਜ ਕੇ ਆਖੋ, ਜਿਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਗਟ ਹੋਣ ਸਮੇਂ ਹੀ ਕਿਹਾ ਸੀ, ਇਹ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ ਤੇ ਇਸ ਦੀ ਛਤਰ ਛਾਇਆ ਸੰਗਤ ਬੜੇ ਸੁਖ ਮਾਣੇਗੀ, ਇਹ ਘਰ ਦਾ ਮਾਲਕ ਤੇ ਬੜੇ ਪ੍ਰਤਾਪ ਵਾਲਾ ਆਇਆ ਹੈ। ਸੰਤਾਂ ਦੇ ਸਾਥ ਸਾਥ ਹੀ ਸਭ ਸੰਗਤ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਤੇ ਧੰਨ ਸਤਿਗੁਰੂ ਹਰੀ ਸਿੰਘ ਜੀ ਗੱਜ ਕੇ ਬੋਲਦੀ।

ਸਲੋਕ ਤੇ ਰਾਮ ਮਾਲਾ ਪੜ੍ਹ ਸੰਗਤ ਤੇ ਦੋਹਾਂ ਭਰਾਵਾਂ ਵੱਲੋਂ ੯੦੮ ਭੋਗ ਪਾਉਣ ਆਦਿ, ਤੇ ੧੨ ਦਸਮ ਗ੍ਰੰਥ ਸਾਹਿਬ ਜੀ ਦੇ ਭੋਗ, ਸੱਦ ਪੜ੍ਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿੱਤ ਪਾਏ ਗਏ। ਸਭ ਸਨੇਹੀਆਂ ਵੱਲੋਂ ਦਸਤਾਰਾਂ ਭੇਟ ਕੀਤੀਆਂ ਗਈਆਂ। ਆਪੋ ਆਪਣੇ ਖਿਆਲ ਮੁਤਾਬਿਕ ਸ਼ਰਧਾਂਜਲੀ ਭੇਟਾ ਕਰਨ ਦਾ ਸਮਾਂ ਸ਼ੁਰੂ ਹੋਇਆ। ਸਭ ਆਇਆਂ ਦਾ ਨਾਮ ਠਾਕੁਰ ਸ਼ਮਸ਼ੇਰ ਸਿੰਘ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁੱਤਰ ਤੋਂ ਲੈ ਸੰਤ ਹਰਨਾਮ ਸਿੰਘ . ਜੀ ਕਿਲ੍ਹੇ ਵਾਲਿਆਂ ਦਾ ਸਮੇਤ ਮਸਤ ਮੰਡਲੀ ਤੇ ਸੰਗਤ ਸ਼ਬਦ ਪੜ੍ਹਦੀ ਦੇ ਔਣੇ ਆਦਿ ਦੱਸਿਆ।

## *ਫੋਟੋ ਦੇਣੀ ਪ੍ਰਥਮ ਦਰਸ਼ਨ ਦੀ*

ਸ਼ਰਧਾਂਜਲੀਆਂ ਦੇ ਸਮੇਂ ਦੇ ਭੁਗਤਾਨ ਦੀ ਕਾਰਵਾਈ ਸਾਰੀ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਜੀ ਹੀ ਨਭਾਈ। ਸਭ ਆਇਆਂ ਦੇ ਆਸ਼ੇ ਨੂੰ ਮੁਖ ਰੱਖ ਸੰਤ ਜੀ ਅਰਜ਼ ਕੀਤੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਉਠ ਕੇ, ਖੜੇ ਹੋ, ਹੱਥ ਜੋੜ, ਸਭ ਸੰਗਤ ਵੱਲ ਨਿਗਾਹ-ਮੁਖ ਫੇਰ ਦਰਸ਼ਨ ਦਿੱਤਾ। ਫੋਟੋ ਕਾਰ ਹਰ ਮਿੰਟ ਫੋਟੋ ਲੈਂਦੇ ਰਹਿੰਦੇ ਸੀ ਇਹ ਫੋਟੋ ਭੀ ਤੇਜ ਤੇ ਨਿੰਮ੍ਰਤਾ ਸ਼ਾਂਤੀ ਦਾ ਸਮੂਹ ਆਮ ਮਿਲਦੀ ਹੈ ਸਤਿਜੁਗ ਪ੍ਰੈਸ ਵਿੱਚੋਂ।

## ਸ਼ਰਧਾਂਜਲੀ ਦੇਣ ਵਾਲੇ

ਜਲ ਪ੍ਰਸ਼ਾਦਿ ਸਵਾਇਆ ਕੁ ਛਕ, ਭੋਗਾਂ ਤੇ ਦਸਤਾਰ ਭੇਟਾ ਬਾਅਦ ਸ਼ਰਧਾਂਜਲੀਆਂ ਭੇਟ ਦਾ ਸਮਾਂ ਭੀ ਸੰਤ ਇੰਦਰ ਸਿੰਘ ਜੀ ਸਭ ਦਾ ਨਾਮ ਧਾਮ ਸੰਗਤ ਨੂੰ ਸੁਣਾਂ ਭੁਗਤਾਇਆ। ਪਟਿਆਲੇ ਦੇ ਮਹਾਰਾਜਾ ਯਾਦਵਿੰਦਰ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ, ਸ. ਅਮਰ ਸਿੰਘ ਦੁਸਾਂਝ, ਸ਼ਰੋਮਣੀ ਕਮੇਟੀ ਵੱਲੋਂ ਪ੍ਰਤੀਨਿਧ, ਸ. ਸਵਰਨ ਸਿੰਘ ਵਜੀਰ, ਗਿਆਨੀ ਜੈਲ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਸ: ਗਿਆਨ ਸਿੰਘ ਰਾੜੇ ਵਾਲੇ, ਕਾਮਰੇਡ ਸੋਹਣ ਸਿੰਘ ਜੋਸ਼, ਭਾਈ ਸਾਹਿਬ ਰਿਪੁਦਮਨ ਸਿੰਘ ਜੀ ਬਾਗੜੀਆਂ, ਭਾਈ ਸਾਹਿਬ ਅਰਜਨ ਸਿੰਘ ਜੀ ਦੇ ਸਪੁਤ੍ਰ। ਮਹੰਤ ਹਾਕਮ ਸਿੰਘ ਜੀ ਨਿਰਮਲੇ, ਸ. ਕਰਤਾਰ ਸਿੰਘ ਜੀ ਦੀਵਾਨਾ, ਸਤਿਕਾਰ ਯੋਗ ਪਰਮ ਮਹਾਰਾਜ ਚਰਨ ਸਿੰਘ ਜੀ, ਮਹਾਰਾਜ ਕ੍ਰਿਪਾਲ ਸਿੰਘ ਜੀ ਰਾਧਾ ਸੁਆਮੀ, ਪੰਡਿਤ ਠਾਕੁਰ ਦੱਤ ਸ਼ਰਮਾ, ਸ੍ਰੀ ਰਾਮ ਦਿਆਲ ਵੈਦ, ਸ: ਰਵੇਲ ਸਿੰਘ ਜੀ, ਸ: ਤੇਜਾ ਸਿੰਘ ਜੀ, ਕਾਮਰੇਡ ਹਰਿਕ੍ਰਿਸ਼ਨ ਸਿੰਘ ਸੁਰਜੀਤ ਜੀ, ਭੂੰਮਣ ਸਿੰਘ ਕੰਵਲ, ਸ. ਅਰਜਨ ਸਿੰਘ ਜੀ ਵਿਰਦੀ, ਸੇਠ ਦਿਆਲ ਸਿੰਘ ਜੀ ਗੁਜਰਾਂਵਾਲੀਏ, ਸਿਆਮ ਰਹਿੰਦੇ, ਸ੍ਰ. ਕਿਹਰ ਸਿੰਘ ਜੀ ਮਾਨ, ਸ. ਗਨੇਸ਼ਾ ਸਿੰਘ ਪਖਤੂਨ, ਲਾਲਾ ਹਰਦੇਵ ਸਹਾਇ ਜੀ, ਸ. ਦਰਬਾਰਾ ਸਿੰਘ ਜੀ, ਚੀਫ ਖਾਲਸਾ ਦੀਵਾਨ, ਗੁਰੂ ਕੁਲ ਕਾਂਗੜੀ ਆਦਿ ਦੇ ਨੁਮਾਇੰਦੇ। ਲੋਕ ਸਭਾ ਦਿੱਲੀ ਵੱਲੋਂ ਸੇਠ ਗੋਬਿੰਦ ਦਾਸ ਜੀ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਪੰਥ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਣ ਉਤੇ ਬੋਲੇ ਤੇ ਕਿਹਾ, ਜਿਵੇਂ ਉਨ੍ਹਾਂ ਦੇ ਅਰਥਾਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਇਸ ਭੈਣੀ ਸਾਹਿਬ ਨੂੰ ਸਭ ਪੰਥਾਂ ਤੋਂ ਵਡਿਆਈ ਮਿਲੀ ਹੋਈ ਹੈ ਕਿ ਸਭ ਪੰਥ ਇੱਕ ਥਾਂ ਜੁੜ ਆਪੋ ਆਪਣੇ ਮਾਰਗ ਦਾ ਪ੍ਰਚਾਰ ਮੰਡਣ ਰੂਪ ਵਿੱਚ ਕਰ ਸਕਦੇ ਹਨ ਤੇ ਖੰਡਨ ਕਿਸੇ ਦਾ ਨਾ ਕਰਨਾ — ਇਥੋਂ ਅਰੰਭ ਹੋਇਆ ਹੈ ੧੯੩੪ ਈ: ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾਇ ਕਾਨਫਰੰਸ ਤੋਂ ਕਿਵੇਂ ਹੀ ਹੁਣ ਇਹ ਨਾਮਧਾਰੀ ਪੰਥ ਅਗੋਂ ਇਤਫਾਕ ਤੇ ਇਕੱਠਾਂ ਲਈ ਉੱਦਮ ਇਨ੍ਹਾਂ ਸਤਿਗੁਰਾਂ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਸਮੇਂ ਵਿੱਚ ਉਤਸ਼ਾਹ ਨਾਲ ਜਾਰੀ ਰੱਖੇਗਾ ਤੇ ਜੋ ਗਊ ਨਸਲ ਦੇ ਸੁਧਾਰ ਤੇ ਪਾਲਣਾ ਪਿਆਰ ਦੀ ਜਾਗ ਲਾਗ ਉਨ੍ਹਾਂ ਸੰਸਾਰ ਨੂੰ ਦਿੱਤੀ ਹੈ ਉਸ ਦੀ ਪੈਰਵੀ ਨਾਮਧਾਰੀ ਪੰਥ ਤੇ ਇਸ ਸਮੇਂ ਦੇ ਸਤਿਗੁਰੂ ਜੀ ਤਨੋਂ ਮਨੋਂ ਕਰਨਗੇ।

ਸਰਕਾਰੀ ਲੋਕਾਂ, ਭਾਈ ਜੋਧ ਸਿੰਘ ਐਮ. ਏ., ਸ. ਗੁਰਮੁਖ ਨਿਹਾਲ ਸਿੰਘ, ਸ੍ਰੀ ਗੋਪੀ ਚੰਦ ਭਾਰਗਵ, ਸ੍ਰ. ਪ੍ਰਤਾਪ ਸਿੰਘ ਕੈਰੋਂ ਆਦਿ ਵੱਲੋਂ ਚਿੱਠੀਆਂ ਆਈਆਂ ਸ: ਕੇਹਰ ਸਿੰਘ ਜੀ ਮਾਨ ਨੇ ਪੜ੍ਹ ਸੁਣਾਈਆਂ।

Namdhari Elibrary NamdhariElibrary@gmail.com

## ਯਾਦਾਂ ਭਰਿਆ ਕਵੀ ਦਰਬਾਰ

੨੫ ਭਾਦਰੋਂ ਰਾਤ ਕਵੀ ਦਰਬਾਰ ਭੀ ਹੋਇਆ ਜਿਸ ਵਿੱਚ ਸੰਤ ਰਾਮ ਉਦਾਸੀ ਗਏ ਸਨ, ਜਸਵੰਤ ਸਿੰਘ ਜਸ ਸੰਤ ਨਗਰ, ਅਜੀਤ ਸਿੰਘ ਮਾਸਟਰ ਚੀਮਾਂ, ਹਰਬੰਸ ਲਾਲ ਮੁਜਰਮ ਦਸੂਹੀ, ਇੰਦਰਜੀਤ ਸਿੰਘ ਤੁਲਸੀ ਦਿੱਲੀ, ਬਲਵੰਤ ਸਿੰਘ ਗਜਰਾਜ ਪਟਿਆਲਾ, ਸ੍ਰ: ਵਿਧਾਤਾ ਸਿੰਘ ਜੀ ਤੀਰ ਅੰਮ੍ਰਿਤਸਰ, ਅਜੀਤ ਸਿੰਘ ਡਲ, ਬੂਟਾ ਸਿੰਘ ਨੰਗਲ, ਬੀਬੀ ਰੁਪਿੰਦਰ ਕੌਰ ਮਾਨ ਸ੍ਰ: ਕਿਹਰ ਸਿੰਘ ਜੀ ਦੀ ਧੀ, ਕਰਮ ਸਿੰਘ ਜੀ ਬਾਲਮ, ਆਤਮਾ ਸਿੰਘ ਜੀ ਸਨਖੜ੍ਹਾ ਜਿਊਣ ਸਿੰਘ ਜੀ ਕਵੀਸ਼ਰ ਵਲਟੋਹਾ, ਦੁਆਰਕਾ ਸਿੰਘ ਭੱਲਾ ਕੂਕਾ, ਖਾਨਗਾਜੀ, ਮੋਹਨ ਸਿੰਘ ਮਤਵਾਲਾ, ਵਰਿਆਮ ਸਿੰਘ ਮਸਤ ਤੇ ਸਾਰਸ, ਤੇ ਰਣਬੀਰ ਐਡੀਟਰ ਮਿਲਾਪ ਆਦਿ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਤੇ ਉਪਮਾ ਕਾਰੀ ਜੀਵਨ ਇਤਿਹਾਸ ਵਰਨਣ ਕੀਤੀ ੮ ਵਜੇ ਤੋਂ ੧੨ ਵਜੇ ਰਾਤ ਤਕ।

## ਭੋਗ ਮੇਲੇ ਦਾ

੨੬ ਭਾਦਰੋਂ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਹੀ ਹਵਨ ਹੋਇਆ। ਅੰਮ੍ਰਿਤ ਸਾਧਾਂ ਤਿਆਰ ਕੀਤਾ ਤੇ ੧੮ ਜੋੜਿਆਂ ਨੂੰ ਭਜਨ ਦੱਸ ਅੰਮ੍ਰਿਤ ਛਕਾ ਗੰਢ ਚਿਤ੍ਰਾਵੇ ਕਰ ਆਨੰਦ ਹੋਏ ਤੇ ਬਾਅਦ ਅਨੰਦ ਹੋਇਆਂ ਜੋਗ—ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੰਡਿਤ ਗੋਪਾਲ ਸਿੰਘ ਜੀ ਨੇ ਲੈਕਚਰ ਦਿੱਤਾ, ਕਿ ਅਨੰਦ ਹੋਣ ਵਾਲੇ ਜੋੜਿਆਂ ਦੇ ਮਾਪਿਆਂ ਤੇ ਜੋੜਿਆਂ ਨੂੰ ਚਾਹੀਦਾ ਹੈ ਕਿ ਇਸ ਉਚ ਗੁਰ ਮਰਿਆਦਾ ਅਨੰਦ ਦੀ ਹੋਈ ਨੂੰ ਘਰੀਂ ਜਾ ਕੇ ਕੋਈ ਨੀਵੀਂ ਘੁਸਰ ਮੁਸਰ ਵਿੱਚ ਪਏ ਕੋਝਾ ਨਾ ਕਰੇ। ਘੁੰਡ ਟੂੰਬਾਂ ਫੈਸ਼ਨ ਦਾਜ ਲਾਜ ਵਿੱਚ ਇਸ ਸ਼ੁਭ ਕਾਜ ਦੇ ਸਰੂਪ ਨੂੰ ਕੁਕਾਜ ਦਾ ਧੱਬਾ ਨਾ ਲਾਵੇ। ੪ ਪਾਠ ਅਨੰਦਾਂ ਵੱਲੋਂ ਤੇ, ੮ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟਾਂ ਜੋਗ ਕੀਤਿਆਂ ਦੇ ਸਲੋਕ ਰਾਗਮਾਲਾ ਪੜ੍ਹ ਭੋਗ ਪਾਏ ਤੇ ਸਭ ਨਾਮਧਾਰੀ ਪੰਥ ਜੋਗ ਬਖਸ਼ਸ਼ ਦਾ ਹੁਕਮ ਅਵਾਜਾ ਸਤਿਗੁਰੂ ਜੀ ਵੱਲੋਂ ਹੋਇਆ, ਪਰ ਪੰਡਿਤ ਜੀ ਕਿਹਾ ਬਖਸ਼ਿਸ਼ ਦੇ ਨਾਲ ਹੀ ਹੁਕਮ ਹੈ, ਜਿਸ ਕਿਸੇ ਦਾ ਕਰਜ ਦੇਣਾ ਹੈ ਦੇਵੇ ਤੇ ਜਿਸ ਕਿਸੇ ਦਾ ਮਨ ਦੁਖਾਇਆ ਹੈ ਉਸ ਤੋਂ ਬਖਸ਼ਾਵੇ ਤਾਂ ਸੱਚੀ ਬਖਸ਼ਿਸ਼ ਹੁੰਦੀ ਹੈ। ਨਹੀਂ ਤੇ "ਊਂਧੇ ਭਾਂਡੇ ਕਛੁ ਨ ਸਮਾਵੈ" ਹੀ ਹੋਵੇਗਾ।

ਜਿਨ੍ਹਾਂ ਅਨੰਦਾ ਵਾਲਿਆਂ ਜੋੜਿਆਂ ਪਾਠ ਨਾ ਕਰ ਆਂਦੇ ਸੀ ਸਤਿਗੁਰੂ ਜੀ ਵੱਲੋਂ ਉਨ੍ਹਾਂ ਨੂੰ ਚਾਲੀ ਦਿਨਾਂ ਅੰਦਰ ਪਾਠ ਕਰਾਉਣ ਦਾ ਹੁਕਮ ਕੀਤਾ ਗਿਆ ਤੇ ਅਰਦਾਸਾ ਹੋ ੨੮ ਸੌਣ ਤੋਂ ਨੇਮ ਭਜਨ ਬਾਣੀ ਦੇ ਟੋਰੇ ਦਾ ਭੋਗ ੨੬ ਭਾਦਰੋਂ ਨੂੰ ਪਾ ਕੜਾਹ ਪ੍ਰਸ਼ਾਦਿ ਵਰਤਾਇਆ ਗਿਆ।

## ਪੰਥ ਵੱਲੋਂ ਵਖਰੀ ਭੇਟਾ

੨ ਭਾਦਰੋਂ ਹੀ ਕੋਠੀ ਰਾਮਸਰ ਵਾਲੀ ਪਾਸ ਗੁਰੂ ਕੇ ਲੰਗਰ ਵਾਲੇ ਚੁਬਾਰੇ ਤੇ ਹਰ ਜਿਲੇ ਤੇ ਪੰਥ ਨਾਮਧਾਰੀ ਦੇ ਚੋਣਵੇਂ ਸਾਧਾਂ ਦਾ ਇਕੱਠ ਹੋਇਆ ਤੇ ਨਾਮਧਾਰੀ ਪੰਥ ਵੱਲੋਂ ੧ ਲਖ ੨੭ ਹਜ਼ਾਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਕੀਤਾ ਗਿਆ ਤੇ ਹਿਤ ਮਾਨ ਸਤਿਕਾਰ ਦਾ ਹਿੱਸਾ ਸਤਿਗੁਰੂ ਜੀ ਦੇ ਮੇਲੇ ਵਿੱਚ ਪਾਇਆ ਗਿਆ।

## ਕੁਛ ਜਾਣਕਾਰੀਆਂ

ਇਸ ਮੇਲੇ ਵਿੱਚ ੧੯ ਭਾਦਰੋਂ ਨੂੰ ਸਭ ਸੰਗਤ ਦਾ ਲੰਗਰ ਸੰਤ ਜਿਊਣ ਸਿੰਘ ਜੀ ਪੱਖ ਵੱਲੋਂ ਹੋਇਆ। ੨੦ ਭਾਦਰੋਂ ਨੂੰ ਸੰਤ ਰੀਡਾ ਸਿੰਘ ਜੀ ਮਿਸਤ੍ਰੀ ਦਿੱਲੀ ਵਾਲਿਆਂ ਵੱਲੋਂ। ੨੫ ਭਾਦਰੋਂ ਸੇਠ ਗੁਰਬਖਸ਼ ਸਿੰਘ ਜੀ ਸਿਆਮ ਵਾਲਿਆਂ ਵੱਲੋਂ ਹੋਇਆ।

ਆਸਾ ਦੀ ਵਾਰ ਵਾਲੇ ਜਥੇ ਇਸ ਮੇਲੇ ਵਿੱਚ, ਸੰਤ ਦਲੀਪ ਸਿੰਘ ਜੀ ਸੰਤ ਨਗਰ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ, ਆਤਮਾ ਸਿੰਘ ਜੀ ਜੱਟ ਤੇ ਬਲਵੰਤ ਸਿੰਘ ਜੀ ਜੀਵਨ ਨਗਰ ਵਾਲੇ, ਸੇਵਾ ਸਿੰਘ, ਸੋਹਣ ਸਿੰਘ ਜੀ ਮੰਡੀ, ਸੰਤਾ ਸਿੰਘ, ਭੈਣੀ ਸਾਹਿਬ ਦਾ ਰਵਿਦਾਸੀਆ, ਦਰਸ਼ਨ ਸਿੰਘ, ਖਜਾਨ ਸਿੰਘ ਜੀ ਹਜੂਰੀ ਰਾਗੀ, ਗੁਰਮੁਖ ਸਿੰਘ, ਸਰਮੁਖ ਸਿੰਘ ਮਹਾਵੀਏ, ਸੋਹਣ ਸਿੰਘ ਜੀ ਪੰਨਵਾਂ ਵਾਲੇ, ਭਜਨ ਸਿੰਘ ਸੂਰਮਾਂ ਤੇ ਉਸਤਾਦ ਸ਼ਗਿਰਦ ਕੇਹਰ ਸਿੰਘ ਰਵਿਦਾਸੀ ਜੋ ਗੁਰਬਖਸ਼ ਸਿੰਘ ਕਕਰਾਲੇ ਵਾਲੇ ਦੇ ਚੜ੍ਹਨ ਬਾਦ ੩੦ ਰੁ ਤੋਂ ੫੦ ਰੁ ਮਹੀਨਾ ਤੇ ਲੰਗਰੋਂ ਪ੍ਰਸ਼ਾਦ ਰੋਜ਼ ਲਾਇ ਸਤਿਗੁਰੂ ਜੀ ਰੱਖੇ ਹਨ ਸ੍ਰੀ ਭੈਣੀ ਸਾਹਿਬ। ਗੁਰਬਖਸ਼ ਸਿੰਘ ਪਿਛਲੇ ਸਾਲ ੧੫ ਅਸੂੰ ਚੜ੍ਹਿਆ ਸੀ ਮੇਲੇ ਤੋਂ ਪਹਿਲਾਂ ਢਾਡੀ ਗਜਾ ਸਿੰਘ ਭੀ ਵਾਰ ਸੁਣਾਂਦਾ ਸੀ। ਮੇਲੇ ਵਿੱਚ ਭੈਰਵੀ ਦੀ ਚੌਂਕੀ ਨਨਕਾਣੇ ਸਾਹਿਬ ਵਾਲੇ ਰਾਗੀ ਸੁਮੰਦ ਸਿੰਘ ਜੀ ਮੇਹਰ ਸਿੰਘ ਤਾਨ ਤੇ ਕਰਤਾਰ ਸਿੰਘ ਜੀ ਕਰਦੇ, ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜੂਰ ਬਾਬਾ ਬਤਨ ਸਿੰਘ ਜੀ ਸੂਰਮੇ ਮੇਹਲੀ (ਫਗਵਾੜੇ ਪਾਸ) ਵਾਲੇ ਪਕੇ ਰਾਗ ਸਣਾਂਦੇ ਸੀ।

## ਫੇਰਾ ਜੀਵਨ ਨਗਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੨੬ ਭਾਦਰੋਂ ਹੀ ਭਾਈ ਵਜੀਰ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਤੇ ਠਾਕੁਰ ਦਲੀਪ ਸਿੰਘ ਜੀ ਨੂੰ ਜੀਵਨ ਨਗਰ ਕਾਰ ਤੇ ਭੇਜ ਦਿੱਤਾ ਸੀ ਤੇ ਆਪ ੧ ਅਸੂੰ, ਅੰਮ੍ਰਿਤਸਰ ਵਾਲੇ ਸ਼ਹੀਦਾਂ ਦਾ ਮੇਲਾ ਕਰ ਜੀਵਨ ਨਗਰ ਆਏ।

Namdhari Elibrary NamdhariElibrary@gmail.com

## *ਲੇਖਕ ਵੱਲੋਂ*

ਸ੍ਰੀ ਗੁਰੂ ਜੀ ਦਾ ਜਸਜੀਵਨ ਸੰਪੂਰਨ ਹੋਇਆ ਜਾਨ ਤੇ ਅਗੋਂ ਸਤਿਗੁਰੂ ਜੀ ਦੇ ਸਪੁਤ੍ਰ ਨੂੰ "ਤਖਤਿਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ" ਗੁਰਵਾਕ ਅਨੁਸਾਰ ਹੀ ਜੋ ਹੋਇਆ ਹੈ ਸਹੀ ਜਾਣ ਲਿਖਦਾ ਹਾਂ। ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਹਰ ਕਥਾ ਕੌਤਕ ਚਰਿਤਰ ਵਿੱਚ ਉਤਮ ਵਿਚਾਰ ਰਾਜ ਨੀਤ ਤੇ ਪ੍ਰਭੂ ਪ੍ਰੀਤ ਤੇ ਦੁਰਮਤ ਦਲਜੀਤਨ ਦੀ ਸਿਖਿਆ ਦੇਂਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਥਨ ਅਨੁਸਾਰ, "ਕਿ ਜਦ ਤਕ ਦਸਮ ਗ੍ਰੰਥ ਪੜ੍ਹਿਆ ਤੇ ਵਿਚਾਰਿਆ ਨ ਪੂਰੀ ਸਰਧਾ ਸੋਚ ਨਾਲ ਆਵੇ, ਆਦਿ ਗ੍ਰੰਥ ਸਾਹਿਬ ਦੀਆਂ ਕਥਾਵਾਂ ਤੇ ਭਾਵਾਂ ਦੀ ਸਮਝ ਹੀ ਨਹੀ ਆ ਸਕਦੀ।" ਇੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਤਖਤ ਤੇ ਨਾਮਧਾਰੀ ਪੰਥ ਦਾ ਸਟੇਜ ਹੈ ਜਿਸ ਤੇ ਹਰ ਪੰਥ ਉਪਦੇਸ਼ਕ ਆਪੋ ਆਪਦੇ ਧਰਮ ਦਾ ਮੰਡਨ ਰੂਪ ਵਿੱਚ ਪ੍ਰਚਾਰ ਕਰ ਸਕਦਾ ਹੈ। ਤੇ ਜਿਵੇਂ ਹੈ "ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ।। ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤਿ ਅਘਾਣੇ।। ਗੁਰੂ ਨਾਨਕ ਅੰਗਦੁ ਅਮਰੁ ਭਗਤ ਹਰਿ ਸੰਗ ਸਮਾਣੇ।।ਇਹੁ ਰਾਜ ਜੋਗ ਗੁਰ ਰਾਮ ਦਾਸ ਤੁਮ੍ਹ ਰਸੁ ਜਾਵੈ"

ਤੇ "ਅਜੈ ਗੰਗ ਜਲ ਅਟਲੁ ਸਿੱਖ ਸੰਗਤਿ ਸਭ ਨਾਵੈ। ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ। ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ। ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪ੍ਰਮੇਸ਼ਰਿ ਦੀਅਉ" ਅਰਥਾਤ ਪ੍ਰਮੇਸਰ ਵੱਲੋਂ ਪ੍ਰਵਾਨ ਛਤਰ ਹੀ ਸਤਿਗੁਰੂ ਜੀ ਦੇ ਸਪੁਤਰ ਨੂੰ ਮਿਲਿਆ ਹੈ। ਸਤਿਗੁਰੂ ਜੀ ਵੱਲੋਂ ਦਿੱਤਾ ਗਿਆ ਹੈ।

"ਪਿਊ ਦਾਦੇ ਜੇਵਿਹਾ ਪੋਤਾ ਪਰਵਾਣੁ।। ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ।।" ਵਾਕ ਅਨੁਸਾਰ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਦਾਦੇ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਜਿਹਾ ਪੋਤ੍ਰਾ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਾਣ ਹੋਇਆ ਹੈ।

ਮਹੱਲੇ ਪੰਜਵੇਂ ਦਾ ਜੋ ਗੁਰੂ ਵਾਕ ਏ, "ਅੰਗੀਕਾਰਿ ਕੀਓ ਮੇਰੈ ਕਰਤੈ ਗੁਰਿ ਪੂਰੇ ਕੀ ਵਡਿਆਈ।। ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ।" "ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤਿ ਨਾਹੀ। ਗੁਰੂ ਨਾਨਕ ਜਬ ਭਏ ਦਇਆਰਾ ਸਰਬ ਸੁਧਾ ਨਿਧਿ ਪਾਹੀ" ਤੇ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ। 'ਇਹ ਨੀਵ ਸ਼ਬਦਿ ਸਕਤਿ ਨਾਲ ਪਤਾਲੋਂ ਰੱਖੀ ਹੈ ਕਿਸੇ ਦੇ ਹਿਲਾਇਆਂ ਹਿਲਦੀ ਨਹੀ।" ਜੋ ਇਸ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਪੰਥ ਵਿੱਚ ਇਹ ਉਹ ਗੁਰੂ ਨਾਨਕ ਜੀ ਵਾਲਾ ਤਖਤ ਚੌਰ ਜੇ ਨਾ ਹੋਵੇ ਤਾਂ ਹੋਰ ਕਿੱਥੇ ਕੋਈ ਨਿਸ਼ਾਨ ਤੇ ਸਬੂਤ ਹੈ। ਕਿ ਗੁਰੂ ਜੀ ਦਾ ਐਸੇ ਦੀਵਾਨ ਚੌਰ ਅਸਥਾਨ ਹੁੰਦਾ ਸੀ ਜੋ ਦਸਮ ਜੀ ਦਾ ਵਾਕ ਹੈ, "ਕੁਲਿਜੁਗਿ ਮਹਿ ਸਤਿਜੁਗਿ ਵਰਤਾਊਂ। ਤਬੀ ਬਾਹਰਵਾਂ ਬਪ ਕਹਾਊ" ਤੇ "ਕਲਿਜੁਗਿ ਤੇ ਸਤਿਜੁਗਿ ਕਰ ਠਾਨੋਂ। ਤਬੀ ਬਾਹਰਵਾਂ ਬਪ ਪਹਿਚਾਨੋਂ।" ਸੋ ਸਤਿਜੁਗੀ ਸਫੈਦ ਬਾਣਾ ਤੇ ਸਤਿਜੁਗੀ ਅਹਿੰਸਕ ਤੇ ਪਵਿੱਤਰ ਖਾਣਾ

ਨਾਮਧਾਰੀ ਪੰਥ ਦਾ ਪ੍ਰਤੱਖ ਵਰਤਦਾ ਦੇਖ ਮੰਨਣਾ ਪੈਂਦਾ ਹੈ ਕਿ ਕਲਿਜੁਗ ਦੇ ਵਿੱਚ ਸਤਿਜੁਗ ਬਾਹਰਵੇਂ ਗੁਰਾਂ ਨੇ ਇਹ ਲਾਇਆ ਹੈ। ਤੇ ਆਪ ਦਸਮ ਜੀ ਦਾ ਹੀ ਸਰੂਪ ਹਨ ਤੇ ਪ੍ਰਸਿਧ ਇਤਿਹਾਸਕਾਰ ਭੀ ਤਦੇ ਹੀ ਲਿਖਿਆ ਹੈ, "ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ, ਠੱਗੀ ਤਜ ਥੀਏ ਸੰਤ ਸਤਿਜੁਗਿ ਆਗਿਉ।"

ਇਹ "ਅਬਿਚਲ ਨੀਵ" "ਸਚੇ ਤਖਤ ਰਚਾਇਆ ਸਤ ਸੰਗਤ ਮੇਲਾ ਤੇ ਸਤਿਗੁਰ ਦਰਸ਼ਨ ਦੇਖਤੇ ਪਰਮਾਤਮ ਦੇਖੇ ਵਾਲੇ ਤਖਤਚੌਰ ਪ੍ਰਕਾਸ਼ ਪੱਥ ਮਾਰਗ ਸਮਾਗਮ ਦੀ ਉਪਮਾਂ ਇੱਕ ਮੁਖ ਤੋਂ ਮੈਂ ਕੀ ਕਰ ਸਕਦਾ ਹਾਂ ਜੋ ਅਨੇਕ ਦਰਸ਼ਕਾਂ ੨੫ ਭਾਦਰੋਂ ੨੦੧੬ ਬਿ:, ੧੦ ਸਿਤੰਬਰ, ੧੯੫੯ ਈ: ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੇ ਭੋਗ ਤੇ ਪੁੱਜ ਆਪਣੇ ਵੱਲੋਂ ਮਨੋਂ ਹਿਰਦਿਓਂ ਕੀਤੀ ਹੈ ਜਿਵੇਂ ਦਾ ਸਤਿਗੁਰੂ ਜੀ ਨੂੰ ਕਿਸੇ ਵੇਖਿਆ ਜਾਣਿਆਂ ਸੋਚਿਆ ਸਮਝਿਆ ਤਿਵੇਂ ਦਾ ਉੱਤਮ ਅਸਥਾਨ ਤੇ ਸਾਧ ਸੰਗਤ ਮਹਾਨ ਵਿੱਚ ਵਿਖਿਆਨ ਕਰ ਕਹਿਆ। ਅਨੇਕ ਅਖਬਾਰਾਂ ਰਸਾਲਿਆਂ ਵਾਲਿਆਂ ਸਤਿਗੁਰੂ ਜੀ ਦੀ ਸਚੀ ਸਿਫਤ ਸੁਣੀ ਵੇਖੀ ਲਿਖੀ ਤੇ ਦੇਸਾਂ ਪ੍ਰਦੇਸਾਂ ਵਿੱਚ ਪ੍ਰਚਾਰ ਕਰ ਪਸਾਰੀ ਸੋ ਸਹੀ ਤੇ ਮੈਂ ਏਤਨੇ ਗ੍ਰੰਥ ਵਡੇ ਵਿੱਚ ਨਹੀ ਲਿਖ ਸਕਿਆ ਤੇ ਜੇ ਹੋਰ ਕੋਈ, ਭੀ ਲਿਖੇ ਤਾਂ ਨਹੀਂ ਲਿਖ ਸਕਦਾ। ਪਰ ਨਮੂਨੇ ਮਾਤ੍ਰ ਮੈਂ ਅਗਲੇ ਵਾਕਾਂ ਵਿੱਚ ਭਾਵ ਦੱਸਦਾ ਹਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੈਸੇ ਸੀ, ਐਸੇ ਹੀ ਕਹੇ ਸਭ ਨੇ ਸਰਾਹੇ।

ਸਤਿਗੁਰੂ ਜੀ ਕਰਤੇ ਪੁਰਖ ਨੇ ਮਾਨਸ ਚਰਿਤ੍ਰ ੧੯੪੬ ਬਿ: ਚੇਤ੍ਰ ਵਦੀ ਤੀਜ ਤੋਂ ਇਸ ਸੰਸਾਰ ਤੇ ਅਵਤਾਰ ਧਾਰ ਅਰੰਭੇ ੨੦੧੬ ਬਿ: ਭਾਦਰੋਂ ਵਦੀ ਤੀਜ ਤਕ ਜੈਸੀ ਜੈਸੀ ਕਿਸੇ ਦੀ ਭਾਵਨਾ ਤੈਸਾ ਤਿਸੁ ਨੂੰ ਦਰਸ਼ਨ ਭਾਗ ਵਰਤਾਉ ਦਖਾਲ ਕੇ ਵਰਤ ਪਰਤ ਆਪਣੇ ਨਿਜ ਅਸਥਾਨ ਨੂੰ ਪਧਾਰੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਪ੍ਰਤਾਪ ਵਾਲੇ ਉਪਮਾ ਅਸਾਧ ਵਾਲੇ ॥

ਚੌਪਈ॥ ਦੁਆਦਸ ਗੁਰਿੰਡ ਜੋ ਕੀਆ ਸੁਧਾਰ। ਬਡ ਪ੍ਰਤਾਪੀ ਕਰ ਪ੍ਰਚਾਰ। ਉਨਤ੍ਰ ਬਰਸ ਪੂਰੇ ਪੰਜ ਮਹੀਨੇ॥ ਦਰਸ਼ਨ ਦਿੱਤੇ ਗੁਰਦੇਵ ਨਗੀਨੇਂ॥

ਦੋਹਰਾ॥ ਆਏ ਚੇਤ ਵਦੀ ਤੀਜ ਤੀਜ ਕੋ ਗਏ ਭਾਦੋਂ, ਵਦੀ ਤੀਜ॥ ਤਰਨ ਸਿੰਘ ਜਹੇ ਕਈ ਕਰੇ ਨਰਮ ਨਚੀਜੇ ਚੀਜ।

ਅੜਿਲ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿੱਚ ਆਪ ਹੈ॥
ਇਸ ਅਟਲ ਪ੍ਰਤਾਪੀ ਗ੍ਰੰਥ ਉਪਮਾ ਅਮਾਪਕੋ॥
ਹੈ ਆਦਤਿ ਯਾਦ ਕਰਾਇ ਲਿਖਾਇਆ ਦਾਸ ਤੇ॥
ਹੋ ਜੀਵਨ ਕੌਰ ਜੀ ਮਾਤ ਔ ਗੁਰ ਬਿਸਵਾਸ ਤੇ॥

ਮੈਂ ਛੱਡੀ ਸਾਲ ਤੇ ਪੂਛਨ ਖੋਜਨ ਗੁਰੂ ਕਰ॥
ਹੈ ਚਾਰ ਸਾਲ ਮੈਂ ਕੁਛ ਸੁਣਾਈ ਕਰੀਧਰ॥
ਗੁਰਧਨ ਸਰਧਨ ਹੇਤ ਨ ਕਣ ਇੱਕ ਸਿਦਕ ਕੋ॥
ਹੋ ਸਭ ਦੀਆਂ ਸਿੱਖੀ ਧਰਮ ਸੇਵਕੀ ਸਿਦਕ ਕੋ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਸਜੀਵਨ ਦੇ ਕੁਝ ਅਧਿਕ ਅਧਿਕ ਪ੍ਰਸਿਧ ਕਾਰਨਾਮੇਂ।

ਕਬਿਤ

ਜੈਸਾ ਨਾਮ ਵੈਸੋ ਕਾਮ ਕੀਏ ਹੈਂ ਜੋ ਆਪ ਆਮ,
ਕੋਊ ਨ ਆਪ ਕਹੈ ਸਕੈ ਜੋ ਵਡਾਈ ਹੈ।
ਬਾਲਪਨ ਹੂੰ ਸੇ ਜਿਨ ਜਿਨ ਸੋ ਮਿਲਾਇਉ ਮਨ
ਸੋਈ ਮਾਨੈ ਮੇਰੋ ਹੀ ਸੈ ਹਿਤੀ ਓ ਸਹਾਈ ਹੈ।
ਕਿਸੀ ਸੰਗ ਮੇਲਾ ਖੇਲਾ, ਕਿਸੇ ਸੇ ਮਦਾਨ ਬੀਰ
ਸੀਚ ਜਲ ਪੇਲਾ ਨਹਿਰ ਜ਼ੀਜ ਜੋ ਕਨ੍ਹਾਈ ਹੈ।
ਬੋਲੀਅਨ ਕਾ ਬੋਲੀ ਮੇਲੀ ਮੱਲਕ ਦਾ ਮੱਲ ਭਨ
ਕੀਨੇ ਕਈ ਛਬੀਲੇ ਹੀਲੇ ਅਤਿ ਉਤਲਾਈ ਹੈ।
ਬਦਲ ਨਿਮਾਣੀ ਹੂੰ ਤੇ ਬਦਲ ਬਹਾਰ ਮਾਹਿ ਚਾਹਿ
ਕੈ ਉਮਹਿ ਚਾਲੀ ਦਿਨ ਕੈ ਮਹੀਨਾ ਹੈ।
ਸੰਗਤ ਬੇਅੰਤ ਜੰਤ ਜੋੜ ਕੈ ਇਕਾਂਤ ਹੋਇ
ਸੋਹੇ ਰਾਮ ਨਾਮ ਰਸ ਮਹਾਂ ਮਨ ਭੀਨਾ ਹੈ।
ਕਾਲ ਕੋ ਬਿਚਾਰਕੇ ਹਕਾਰ ਗੁਰ ਪਰਵਾਰ
ਇੱਕ ਸਾਰ ਸਭ ਕੋ ਪਿਆਰ ਸਾਰ ਦੀਨਾ ਹੈ।
ਆਇਆ ਸਭ ਨੇ ਸਰਾਹਿਆ ਧੰਨ ਮਾਤ ਜਿਨ ਜਾਇਆ
ਸਭ ਮਨ ਭਾਇਆ ਪਰਤਾਪੀ ਸੋ ਨਗੀਨਾ ਹੈ।

ਸਵੱਯਾ:ਹੋਇ ਰਾਮ ਕੋ ਸੇਵਕ ਸਗਨ ਉਸੇ ਏਕੋ ਟੇਕ ਟਿਕੇ ਸਿੱਖ ਸਿਉਂ ਪ੍ਰਗਟਾਇਉ।
ਗੋਰੇ, ਸਿੰਘ ਸਭੀ, ਸਤਿਗੁਰੂ ਕੋ ਨਾਮ, ਨ ਆਮ ਸੁਨੇ ਇਹ ਤੌਰ ਬਨਾਇਉ।
ਉਸ ਰਾਮ ਕੇ ਨਾਮ ਕੋ ਆਪ ਜੀਆਂ ਕੋ ਸਨਾਵਨ ਕੋ ਸਤਜੁਗ ਉਪਾਇਉ।
ਗੁਰਦਿਆਲ ਹੋਇ ਗੁਰਦਿਆਲ ਹਰੀ ਨਿਜ ਵੀਰ ਸੋ ਲੇਖ ਗੰਭੀਰ ਲਖਾਇਉ।

ਸ੍ਰੀ ਆਲਿਮ ਭਗਤ ਹਰੀ ਅਰਸ਼ੀ ਸ੍ਰੀ ਮੰਗਲ ਸਿੰਘ ਜੀ, ਇੰਦ੍ਰ ਹਰੀ ਸੇ
ਲੇਖ ਲਿਖਾਏ ਸੁਨਾਇ ਦੀਵਾਨਸਹਾਇ ਦਬਾਨ ਨ ਬਾਣ ਟਰੀਕੇ।
ਅਤਿ ਕਸ਼ਟ ਸਹੇ ਨਿਜ ਇਸ਼ਟ ਹਿਤੇ ਕਿਤੇ ਤਨ ਕੀ ਮੰਨ ਮੰਗ ਭਰੀਸੇ।
ਰਾਮ ਸਿੰਘ ਕੋ ਨਾਮ ਜੋ ਕਹਿਕੇ ਕਦੇ, ਪਦਵੀ ਤਿਨ ਆਪ ਕੀ ਸਹਿਨ ਕਰੀਜੈ।

ਸਿੱਖ ਸਤਿਗੁਰੂ ਜੀ ਸੰਬੰਧੀ ਤੇ ਆਪਣੀਆਂ ਮੰਗਾ ਬਾਬਤ :—

ਜੋ ਸਤਿਗੁਰੂ ਰਾਮ ਸਿੰਘ ਨਾਮ ਸੁਣ ਸੀ ਖਿਝਦੇ।
ਨਾਲ ਉਹਨਾਂ ਸਖਤੀ ਸ਼ਰੀਕੇ ਭਿੜਦੇ ਸਿਝਦੇ।
ਸੱਦ ਸਭਨਾ ਭੈਣੀ ਸਾਹਿਬ ਸਹਿਜ ਪਿਆਰ ਦੇ।
ਦੇ ਗੁਰਮਤ ਸਫਾ ਬਛਾਏ ਹੇਤ ਸਹਾਰਦੇ।
ਮਿਲ ਬੈਠਨ ਦੀ ਇੱਕ ਥਾਂ ਬਨਾਏ ਜੋਗ ਸਭ।
ਕਰ ਰਾਗ ਰੰਗ ਸਤ ਸੰਗ ਬਲਾਏ ਲਗ ਸਭ।
ਜੋ ਸੁਣ ਸਹਾਰਦੇ ਸੀ ਨਾ ਸਾਹਵੇਂ ਵੇਖਦੇ ਭੀ
ਸੁਣਦੇ ਅਤੇ ਸਲਾਂਹਦੇ ਸਭ ਹੀ ਭੇਖ ਦੇ।
ਜੋ ਨਿੰਦਕ ਰਹੇ ਉਹ ਗਏ ਗੋਰਿਆ ਨਾਲ ਹੀ
ਸ੍ਰੀ ਸਤਿਗੁਰੂ ਪਦਵੀ ਆਪ ਦਿੱਤੀ ਅਕਾਲ ਹੀ।
ਜਿਸ ਤੋਂ ਸਭੀਏ ਖਿਝਦੇ ਪਦਵੀ ਆਪ ਸੋ ਪ੍ਰਸਿਧ
ਭੋਗ ਹਰਿ ਬਿਧਿ ਨਿਜੀ ਪ੍ਰਤਾਪ ਸੋ।
ਦੇ ਗਏ ਆਪਣੇ ਲੋਕ ਪਕੇ ਨਿਕ ਅੰਸ ਕੋ।
ਪ੍ਰਸਿਧ ਪੂਜ ਅਸਥਾਨ ਸਦਾ ਸਰਵੰਸ ਕੋ।
ਹੈ ਕਹਿਆ ਪ੍ਰਗਟ ਪ੍ਰਸਿਧ ਰਾਮ ਇਤਹਾਸ ਨੂੰ।
ਨਾਮਧਾਰੀ ਪੰਥ ਸ਼ਹੀਦਾਂ ਨਾਮ ਨਿਵਾਸ ਨੂੰ।
ਨ ਫੇਰੀ ਫਿਰ ਸਕੇ ਕੀਤੀ ਉਨ੍ਹਾਂ ਦੀ
ਇਹ ਹੈ ਜਸ ਜੀਵਨ ਪੁਸਤਕ ਬੀਤੀ ਉਹਨਾਂ ਦੀ।
ਕੋਈ ਇੱਕ ਰਸ ਐਸਾ ਵਡਭਾਗੀ ਭਾਲਿਆ ਨਹੀਂ
ਮਿਲਿਆ ਕਾਲਕ ਪਾਲਕ ਨਦਰਿ ਨਿਹਾਲਿਆ
ਨਿਤ ਨਿਤ ਮੈਂ ਐਸੇ ਸਤਿਗੁਰੂ ਕੋ ਪ੍ਰਨਾਮ ਕਰ
ਪਰ ਹੈ ਅਪਨੀ ਘਾਲ ਸਕਾਰਥ ਕੀਤੀ ਸਾਮਧਰ।
ਮੈਂ ਅਮਰ ਹੋਇਆਂ ਹਾਂ ਅਮਰ ਗੁਰਾਂ ਦਾ ਮਤ ਮੰਨਕੇ

ਗੁਰਮਤ ਲਿਖਤ ਬਨਾਏ ਗਠਾੜਾ ਬਨਕੇ।
ਜੋ ਖੋਂਹਦੇ ਖਾਵੇ ਰਲ ਮਿਲ ਆਵੇ ਤੋਟ ਨ ਜੋ
ਜੁੜ ਰਹੇ ਥੁੜੇ ਭਟਕੇ ਖਾਵੇ ਚੋਟ ਨਾ।
ਮੈਂ ਬਾਰੰ ਬਾਰੋ ਪਿਆਰੋ ਅਰਜ ਗੁਜਾਰਨਾ
ਮੇਰੀ ਬਿਗੜੀ ਏਹੁ ਸਵਾਰ ਏਹੀ ਇੱਕ ਧਾਰਨਾ।
ਇੱਕ ਆਸ ਪੂਰੀ ਹੈ ਹੋਈ ਇੱਕ ਹੈ ਰਹ ਗਈ
ਹਰ ਕੂਕੇ ਦੀ ਕੂਕ ਕੂਕ ਜਿਸ ਕਹਿ ਰਹੀ।
ਹੁਣ ਹੋਵੇ ਆਪ ਦਾ ਦਰਸ਼ਨ ਸਤਿਗੁਰੂ ਰਾਮ ਸਿੰਘ
ਨਿਤ ਨੈਣ ਦੋਵੇਂ ਪਰ ਤਰਸਨ ਸਤਿਗੁਰੂ ਰਾਮ ਸਿੰਘ।
ਬਿਨ ਦਰਸ਼ਨ ਆਪ ਦੇ ਹੋਰ ਮੰਗ ਨ ਕੋਈ ਹੈ।
ਇੱਕ ਤਰਨ ਸਿੰਘ ਦੀ ਮੰਗ ਤਾਂ ਪੂਰੀ ਹੋਈ ਹੈ।

ਮੇਰੇ ਤੇ ਜੋ ਸਤਿਗੁਰੂ ਜੀ ਆਪ ਜੀ ਦੀ ਕ੍ਰਿਪਾ ਹੈ ਸੋ "ਬਹੁਤਾ ਕਰਮ ਲਿਖਿਆ ਨਹੀ ਜਾਇ" ਵਾਲੀ ਹੀ ਗੱਲ ਹੈ।

ਚੌਪਈ- ਮੇਰੀ ਬੁਧਿ ਥੋੜੀ ਮਰ ਬਹੁਤਾ ਜਤਨ। ਕੀਤੇ ਇਹ ਇਕਠੇ ਰਤਨ।
ਬਿਨਾਂ ਬੁਧੋਂ ਨਹੀ ਸੁਧ ਪਹੁੰਚੇ। ਗੁਰ ਜਸ ਦੇ ਸਭ ਮੋਤੀ ਸੁਚੇ।
ਦਇਆ ਧਰਮ ਦਾ ਪਾਲੋ ਨੇਮ। ਲਵੋ ਸੁਧਾਰ ਲਾਜ ਰਖ ਪ੍ਰੇਮ।
ਉਗੜ ਬੁਗੜੀ ਦੁਗੜੀ ਬਾਚੋ। ਤਰਨ ਸਿੰਘ ਦੀ ਤਰਜ ਨਾ ਜਾਪਿਓ।
ਰੇਤ ਵਿੱਚੋਂ ਜਿਉਂ ਸੋਨਾ ਲਭੇ। ਮਿਲਨ ਆਪ ਨੂੰ ਮਤਲਬ ਸਚੇ।

ਦੋਹਰਾ- ਸਾਧ ਸੰਗਤ ਸਤਿਗੁਰੂ ਕੀ ਭੂਲਾਂ ਬਖਸ਼ਣ ਜੋਗ।
ਦਇਆ ਕਰੋ ਇਸ ਦਾਸ ਪਰ ਬਖਸ਼ੇ ਰਿਦਾ ਅਰੋਗ।
ਗੁਰੂ ਸੰਗਤ ਬਖਸ਼ਿੰਦ ਸਦਾ ਜੀਅਮਤ ਭੁਲਣ ਹਾਰ।
ਦਇਆ ਧਾਰ ਬਖਸ਼ੋ ਖਿਮਾਂ ਮੈਂ ਭੂਲੜ ਗੰਵਾਰ।

ਬੀਤੇ ਸਾਲ ਦੇ ਹੋਲੇ ਤੋਂ ਪਹਿਲਾਂ ਮੈਂ ਸਤਿਜੁਗ ਤੇ ਛਪਵਾਯਾ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਜੀਵਨ ਪੁਸਤਕ ਮੈਂ ਮਾਨੋ ਲਿਖ ਹੀ ਲਿਆ ਹੈ। ਜਿਸ ਕਿਸੇ ਸਿੱਖ ਸਾਧ ਸੰਤ ਸੇਵਕ ਪਾਸ ਕੋਈ ਉੱਤਮ ਚੋਜ ਸਾਖਿਆਤ ਵਰਤਿਆ ਹੋਵੇ ਸੋ ਮੈਨੂੰ ਲਿਖ ਭੇਜੇ। ਜੇ ਹੋ ਸਕਿਆ ਤਾਂ ਜ਼ਰੂਰ ਕੁਝ ਆਪਣੀ ਸੋਚ ਸਮਝ ਅਨੁਸਾਰ ਸਾਖੀਆਂ ਵੀ ਗੁਰ ਇਤਹਾਸ ਵਿੱਚ ਜੋਗ ਜਗ੍ਹਾ ਤੇ ਲਿਖਾਂਗਾ।

Namdhari Elibrary NamdhariElibrary@gmail.com

## *ਸਿੱਖਾਂ ਵੱਲੋਂ ਸਾਖੀਆਂ*

ਇਹ ਤਲੇ ਲਿਖੀਆਂ ਸਾਖੀਆਂ ਸਿੱਖਾਂ ਵੱਲੋਂ ਮੈਨੂੰ ਮਿਲੀਆਂ ਹਨ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸਚੇ ਪਾਤਿਸ਼ਾਹ ਜੀ ਵੱਲੋਂ ਹੁਕਮ ਹੈ ਜੋ ਤੈਨੂੰ ਬਚਨ ਕਿਸੇ ਪੱਖੋਂ ਭੀ ਨਾ ਜਚੇ ਸੋ ਉੱਕਾ ਤਾਂ ਛਡ ਦੇਵੀਂ ਪਰ ਝੂਠ ਨੂੰ ਸਚ ਬਣਾਣ ਲਈ ਹੋਰ ਝੂਠ ਮਸਾਲਾ ਨਾ ਖਿਆਲਾਂ ਦਾ ਲਾਵੀਂ। ਕਿਉਂਕਿ ਅੰਤ "ਕੂੜ ਨ ਪਹੁੰਚੈ ਸਚ ਨੂੰ ਸਉ ਘਾੜਤਿ ਘੜੀਏ।" ਹੀ ਰਹਿੰਦਾ ਹੈ।

## *ਸਰਧਾ ਸਿੰਘ ਨਿਮਾਣਾ ਵੱਲੋਂ*

ਸਰਧਾ ਸਿੰਘ ਜੀ ਨਿਮਾਣਾਂ ਕਵੀ ਜੋ ਪਿਛੋਂ ਮਿਲੀਆ ਜਿਲਾ ਸ਼ੇਖੂਪੁਰੇ ਦੇ ਹੁਣ ਕਰੀ ਵਾਲੇ ਚੜ੍ਹਦੇ ਰਹਿੰਦੇ ਹਨ ਉਹਨਾਂ ਆਪਣੇ ਤੇ ਸਾਧ ਸੰਗਤ ਨਾਲ ਕੀਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਲਿਖੇ ਹਨ। ਸਾਵਨ ੧੧, ੨੦੦੪ ਬਿਕਰਮੀ, ੧੯੪੭ ਈ:, ਸ਼ੇਖੂ ਪੁਰੇ ਨਾਮਧਾਰੀ ਧਰਮਸ਼ਾਲਾ ਵਿੱਚ ਆਸਾ ਦੀ ਵਾਰ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਹਜੂਰੀ ਸੇਵਕਾਂ ਦੇ ਅਚਾਨਕ ਆ ਦਰਸ਼ਨ ਦਿੱਤੇ ਤੇ ਸੁੰਦਰ ਚੇਹਰੇ ਤੇ ਕੁਝ ਕਾਹਲੀ ਜਿਹੀ ਜਾਪਦੀ ਸੀ। ਸਭ ਸੰਗਤ ਦਰਸ਼ਨ ਕਰਦਿਆਂ ਖੜੀ ਹੋ ਗਈ ਤੇ ਜੈਕਾਰ ਖੁਸ਼ੀ ਦਾ ਗਜਾਇਆ। ਸਤਿਗੁਰੂ ਜੀ ਬਚਨ ਕੀਤਾ, ਆਪ ਅਗੀਮੀ ਰਸ ਗੁਰਬਾਣੀ ਦੇ ਕੀਰਤਨ ਦਾ ਰਸ ਮਾਣ ਰਹੇ ਹੋ। ਪਰ ਮੈਂ ਭੀ ਇੱਕ ਦਰਗਾਹੀ ਸੰਦੇਸ਼ ਲੈ ਕੇ ਆਇਆ ਹਾਂ ਤੇ ਇਸ ਇਲਾਕੇ ਵਿੱਚ ਰਾਤ ਕਿਤੇ ਤੇ ਦਿਨ ਝਟ ਕਿਤੇ ਕਰਦਾ ਭੌਂ ਰਿਹਾ ਹਾਂ। ਆਪ ਸਭ ਗੌਰ ਕਰ ਕੇ ਸੁਣੋਂ। ਇਸ ਪਾਸੇ ਤੇ ਬੜੀ ਪ੍ਰਮੇਸ਼ਰ ਦੀ ਕਰੋਪੀ ਵਰਤਨੀ ਹੈ। ਲੋਹੇ ਦੀ ਬੁਹਾਰੀ ਫਿਰੇਗੀ। ਤੁਹਾਨੂੰ ਮੈਂ ਆਪਣੇ ਜਾਣ ਕੇ ਕਹਿ ਰਿਹਾ ਹਾਂ। ਜੇ ਮੰਦੀ ਮਾਰ ਤੋਂ ਬਚਣਾ ਚਾਹੁੰਦੇ ਹੋ ਤਾਂ ਹੁਣ ਆਪਣੇ ਹਿਤੀ ਤੇ ਬਾਲਾਂ ਬੁਢਿੱਆਂ ਮਾਲ ਸਬਾਬ ਨੂੰ ਤੇ ਤੀਵੀਆਂ ਲੈ ਕੇ ਲਾਹੌਰ ਜਿਲੇ ਤੋਂ ਪਾਰ ਹੋ ਜਾਵੋ। ਘਰ ਬਾਹਰ ਪਿਆਰੇ ਨ ਕਰੋ। ਥੋੜੇ ਹੀ ਦਿਨਾਂ ਤਕ ਜਾ ਸਕੋਗੇ, ਫੇਰ ਕੁਛ ਨਹੀ ਜਾਏਗਾ। ਅਜੇ ਹੀ ਟੁਰ ਪਵੋ। ਸੰਤ ਜੀ ਲਿਖਿਆ ਹੈ, ਜਿਵੇਂ ਗੁਰੂ ਨਾਨਕ ਜੀ ਆਪਣੇ ਪਿਆਰੇ ਭਗਤ ਭਾਈ ਲਾਲੋ ਜੀ ਨੂੰ ਏਮਨਾਬਾਦੋਂ ਨਿਕਲ ਜਾਣ ਲਈ ਕਿਹਾ ਸੀ, ਉਵੇਂ ਹੀ ਸਤਿਗੁਰੂ ਜੀ ਸਾਨੂੰ ਕਹਿਕੇ ਆਪ ਕਾਰ ਵਿੱਚ ਬੈਠ ਕੇ ਹੋਰ ਨਗਰਾਂ ਨੂੰ ਇਹੋ ਸੰਦੇਸ਼ ਦੇਣ ਚਲੇ ਗਏ। ਉਨ੍ਹੀ ਦਿਨੀ ਸੰਤ ਤੇਜਾ ਸਿੰਘ ਜੀ ਸਮਸੇਵਾਲੇ ਸ਼ੇਖੂਪੁਰੇ ਦੇ ਗੁਰਦੁਆਰੇ ਦੇ ਮਹੰਤ ਸੀ ਤੇ ਬਹੁਤ ਸੰਗਤ ਜੁੜੀ ਰਹਿੰਦੀ ਸੀ, ਜਿਨ੍ਹਾਂ ਸਤਿਗੁਰੂ ਜੀ ਦਾ ਬਚਨ ਮੰਨਿਆਂ ਸੋ ਬਚ ਗਏ, ਹੁਕਮ ਮੰਨ ਸੁਖੀ ਰਹੇ। ਜਿਨ੍ਹਾਂ ਨਾ ਮੰਨਿਆਂ ਸੋ ਸਭ ਦੁਖੀ ਹੋ ਆਏ ਤੇ ਕਈਆਂ ਜੀ ਮਰਵਾਏ ਤੇ ਪਤ ਭੀ ਰੁਲਾਈ। ਕੁਛ ਲੈ ਕੇ ਭੀ ਨਾ ਏਧਰ ਆਏ। ਜੋ ਸਤਿਗੁਰੂ ਜੀ ਕਿਹਾ ਸੀ ਸੋ ਸੱਚ ਹੀ ਹੋਇਆ।

ਸੰਤ ਜੀ ਲਿਖਿਆ ਹੈ। ੧੯੫੧-੫੨ ਈ: ਬੜਾ ਕਾਲ ਦਾ ਸਮਾਂ ਸੀ। ਲੋਕ ਘਰ ਬਾਹਰ ਛਡ ਕੇ ਕਿਤੇ ਮਾਲ ਤੇ ਬਾਲ ਬੱਚਾ ਬਚਾਣ ਲਈ ਜਾ ਰਹੇ ਸੀ। ਫਸਲ ਸੁਕ ਗਈ, ਖੂਹਾਂ ਦੇ ਪਾਣੀ ਡੂੰਘੇ ਹੋ ਗਏ । ਬੜੀ ਔਖੀ ਬਣੀ ਸੀ ਏਧਰ ਸਭ ਨੂੰ। ਭਾਦਰੋਂ ਦੀ ੨੭ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਹਜ਼ੂਰੀ ਸੇਵਕਾਂ ਸਮੇਤ ਕਰੀਵਾਲੇ ਸਾਡੇ ਸੁਖ ਦੁਖ ਸੁਨਣ, ਵੰਡਣ ਲਈ ਦਰਸ਼ਣ ਦਿੱਤੇ। ਸੰਗਤ ਵਿੱਚ ਸਤਿਗੁਰੂ ਜੀ ਬੈਠੇ। ਤੇ ਸੰਗਤ ਅਰਜ਼ ਕੀਤੀ, ਜੀ ਏਧਰ ਜੇ ਇਹੋ ਜਿਹੀ ਹੀ ਵਰਤਦੀ ਰਹੀ ਤਾ ਕਿਵੇਂ ਬਚਾਂਗੇ? ਆਪਨੇ ਕੋਈ ਨਹਿਰੀ ਇਲਾਕਾ ਲੈ ਸਾਨੂੰ ਬੈਠਾਣਾ ਸੀ, ਬੜੇ ਹੀ ਔਖੇ ਹਾਂ। ਤਾਂ ਸਤਿਗੁਰੂ ਜੀ ਜੋ ਬਚਨ ਕੀਤਾ ਉਹ ਸੰਤ ਜੀ ਬੈਂਤ ਦੀ ਤਰਜ਼ ਵਿੱਚ ਬਣਾ ਕੇ ਲਿਖਿਆ ਹੈ।

ਸਚੇ ਪਾਤਿਸਾਹ ਹਸਕੇ ਬਚਨ ਕੀਤਾ ਹੁਣ, ਔਖ ਵਾਲਾ ਸਮਾਂ ਜਾ ਰਿਹਾ ਹੈ।
ਤੁਸੀ ਆਖਦੇ ਹੋ ਬੜੀ ਔੜ ਲਗੀ ਮੈਨੂੰ ਪਾਣੀ ਬਹੁਤਾ ਹੀ ਨਜਰ ਆ ਰਿਹਾ ਹੈ।
ਘਰ ਘਰ ਹੋਣ ਖੁਸ਼ੀਆਂ ਫਸਲਾਂ ਬਹੁਤ ਹੋਵੇ ਬੁੱਢਾ ਜਵਾਨ ਬਚਾ ਰੱਜ ਖਾ ਰਿਹਾ ਹੈ।
ਨਦੀ ਦੁਧ ਦੀ ਵਗਦੀ ਨਜ਼ਰ ਆਵੇ ਦੁਖ ਦੂਰ ਹੋਵੇ ਸੁਖ ਛਾ ਰਿਹਾ ਹੈ।
ਰਖੋ ਹੌਸਲਾ ਤੇ ਜਪੋ ਨਾਮ ਰਲਕੇ ਹੋਵੇ ਦੁਖ ਦਲਿਦਰ ਦਾ ਨਾਸ ਸਿੱਖੋ।
ਨਰਮਾ, ਕਣਕ, ਕਮਾਦ, ਮਕਈ, ਮੂੰਜੀ ਫਸਲਾਂ ਬਹੁਤ ਹੋਵਨ, ਰੱਖੋ ਆਸ ਸਿੱਖੋ।

ਸਤਿਗੁਰੂ ਜੀ ਕਿਹਾ, "ਤੁਸੀ ਘੋੜੀਆਂ ਤੇ ਕਾਰਾਂ ਤੇ ਹੂਟੇ ਲਵੋਗੇ, ਫਸਲ ਤੇ ਅਨਾਜ ਦੇ ਕੋਠੇ ਭਰੇ ਰਹਿਣਗੇ। ਏਥੇ ਸੁਖ ਹੀ ਸੁਖ ਹੋਵੇਗਾ।" ਸਰਧਾ ਸਿੰਘ ਨੇ ਅਰਜ ਕੀਤੀ ਇਹ ਸੁਹਾਵਣਾਂ ਸਮਾਂ ਕਦੋਂ ਆਵੇਗਾ? ਸਤਿਗੁਰੂ ਜੀ ਉੱਤਰ ਦਿੱਤਾ, "ਭਾਈ ਤੁਸੀ ਦੰਦਾਂ ਹੇਠ ਜੀਭ ਦੇਵੋ। ਤੁਹਾਨੂੰ ਆਪਣੇ ਨਸੀਬ ਦਾ ਛੇਤੀ ਪਤਾ ਲਗ ਜਾਏਗਾ।" ਪਰ ਮੈਂ ਨਹੀ ਵੇਖ ਸਕਾਂਗਾ, ਸਰਧਾ ਸਿੰਘ ਅਰਜ ਕੀਤੀ, ਇਹ ਕੀ ਤੀਰ ਮਾਰਿਆ ਜੇ? ਜੇ ਕਰ ਇਸ ਤਰ੍ਹਾਂ ਹੋਣਾ ਹੈ ਤਾਂ ਇਹੋ ਜਿਹਾ ਸਮਾ ਨਾ ਹੀ ਆਵੇ। ਤਾਂ ਸਤਿਗੁਰੂ ਜੀ ਕਿਹਾ, ਸਰਧਾ ਸਿੰਘ ਇਸ ਤਰ੍ਹਾਂ ਦੇ ਬਚਨ ਨਹੀ ਪੁਛੀਦੇ ਤੇ ਕਰੀਦੇ। ਸ਼ਰਧਾ ਸਿੰਘ ਚੁਪ ਵਟ ਲਈ ਤੇ ਸਤਿਗੁਰੂ ਜੀ ਜੀਵਨ ਨਗਰ ਚਲੇ ਗਏ।

ਪਰ ਸੁਹਾਵਨਾ ਸਮਾਂ ਹੁਣ ਸਭ ਏਹਨਾਂ ਨਾਲੀ ਦੇ ਦੁਆਲੇ ਦੇ ਨਗਰਾਂ ਤੇ ਆਇਆ ਹੋਇਆ ਹੈ। ਸਤਿਗੁਰੂ ਜੀ ਸਾਡੇ ਕੋਲ ਨਹੀ "ਮੈਂ ਨਹੀ ਵੇਖ ਸਕਾਂਗਾ ਜੋ ਫੁਰਮਾਇਆ ਸੀ ਸੋ ਭੀ ਸਤਿ ਹੋਇ ਗਿਆ ਹੈ।

(੧੪੩੦ ਸਫੇ ਦਾ ਅੰਕ ੬੯, ੭੦, ੭੧)

## *ਸੰਤਾ ਸਿੰਘ ਭੁਇਪੁਰ ਦੀ ਦਾਸਤਾਨ*

ਸੰਤ ਸੰਤਾ ਸਿੰਘ ਜੀ ਜੋ ਭੁਇਪੁਰੇ ਪਿੰਡ ਜਿਲਾ ਸ਼ੇਖੂਪੁਰੇ ਵਿੱਚ ਲੁਹਾਰਾਂ ਵਾਲੇ ਖੂਹ ਤੇ ਰਹਿੰਦੇ ਸੀ, ਹੁਣ ਬਾਜੇ ਕਾ ਸਰਸੇ ਤੋਂ ਚੜ੍ਹਦੇ ਵੱਲ ਰਹਿੰਦੇ ਸਨ। ਲਿਖਕੇ ਭੇਜਿਆ। ਸੰਨ ੧੯੪੧ ਵਿੱਚ ਸੂਬਾ ਵਰਿਆਮ ਸਿੰਘ ਜੀ ਦੀ ਰਾਹੀਂ ਹੁਕਮ ਹੋਇਆ, ਤੁਸੀਂ ਸਭ ਘਰ ਟਿੱਬੀ ਜਾ ਰਵ੍ਹੋ। ੩ ਵਜੇ ਇਸ਼ਨਾਨ ਕਰਕੇ ਸੰਗਤ ਵਰਨੀ ਅਰੰਭੀ। ਸੰਤਾ ਸਿੰਘ ਨੂੰ ਦਿਰਸ਼ਟਾਂਤ ਹੋਇਆ। ਇੱਕ ਗੁਪਤ ਰੂਪ ਸਿੰਘ ਟਹਿਲ ਸਿੰਘ ਕਿਹਾ, ਤੁਸਾਂ ਟਿੱਬੀ ਨਹੀਂ ਜਾਣਾ ਹੈ। ਭੈਣੀ ਸਾਹਿਬ ਜਾਣਾ ਹੈ। ਸੰਗਤ ਭੀ ਭੈਣੀ ਸਾਹਿਬ ਜਾਣਾ ਚਾਹੁੰਦੀ ਸੀ। ਦ੍ਰਿਸ਼ਟਾਂਤ ਸੁਣ ਸਭਨੇ ਸਲਾਹ ਕਰਕੇ ਸਤਿਗੁਰੂ ਜੀ ਪਾਸ ਭੋਲਾ ਸਿੰਘ ਤੇ ਹਰੀ ਸਿੰਘ ਜੀ ਨੂੰ ਭੇਜਿਆ। ਸਤਿਗੁਰੂ ਜੀ ਦੀ ਚਰਨੀ ਆ ਲਗੇ ਤਾਂ ਸਤਿਗੁਰੂ ਜੀ ਦੇਖਦਿਆਂ ਕਿਹਾ ਤੁਹਾਨੂੰ ਉਡੀਕਦੇ ਸਾਂ। ਸਿੱਖਾਂ ਅਰਜ ਕੀਤੀ ਗੁਪਤ ਫੌਜ ਦਾ ਭੈਣੀ ਸਾਹਿਬ ਆਉਣ ਦਾ ਹੁਕਮ ਹੈ ਤੇ ਸੂਬਾ ਜੀ ਟਿਬੀ ਦਾ ਹੁਕਮ ਕੀਤਾ ਹੈ। ਇਹ ਸੁਣ ਸਤਿਗੁਰੂ ਜੀ ਕਿਹਾ, ਤੁਸਾਂ ਨੇ ਭੈਣੀ ਸਾਹਿਬ ਹੀ ਆਉਣਾ ਹੈ। ਤੇ ਕਿਹਾ ਦੋ ਹਲਾਂ ਵਾਲਾ ਇੱਕ ਹਲ ਦੀ ਤੇ ਇੱਕ ਹਲ ਵਾਲਾ ਇੱਕ ਹੀ ਬੈਲ ਦੀ ਵਾਹੀ ਕਰੇ, ਲਵੇਰੀ ਰੱਖੇ। ਤੇ ਭਜਨ ਬਾਣੀ ਰਲ ਕੇ ਕਰੋ ਸਮਾਂ ਗੁਜਾਰੋ। ਸਭ ਗਡੇ ਲੱਦ ਕੇ ਭੈਣੀ ਸਾਹਿਬ ਆਏ ਤੇ ਹੁਕਮ ਹੋਇਆ, ਗੁਰੂ ਸਰ ਲੱਲੀ ਜਾ ਡੇਰੇ ਲਾਵੋ। ਲੱਲਾਂ ਦੇ ਨੇੜੇ ਗੁਰੂ ਸਰ ਨੇੜੇ ਗੁਰਦੁਆਰੇ ਛੇਵੇਂ ਤੇ ਦਸਵੇਂ ਗੁਰਾਂ ਦੇ ਅਸਥਾਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ਤੋਂ ਨਾਮਧਾਰੀ ਸਿੱਖ ਹੀ ਸੇਵਾਦਾਰ ਮਹੰਤ ਹੁੰਦਾ ਸੀ। ਤੇ ਉਸ ਸਮੇਂ ਪੰ: ਮਣਸਾ ਸਿੰਘ ਕੌਮੀ ਜੀ ਤੇ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਜੀ ਭੀ ਇਨ੍ਹਾਂ ਲੱਲਾਂ ਦੇ ਜਿਮੀਦਾਰ ਹੋਣ ਕਰਕੇ ਚੰਗਾ ਇਸ ਡੇਰੇ ਆਏ ਸਿੱਖ ਸਾਧਾਂ ਦਾ ਧਿਆਨ ਹਰਿ ਲੋੜ ਵੱਲੋਂ ਰਖਦੇ ਸੀ। ਪੰਜ ਸਾਲ ਗੁਰੂ ਸਰ ਲੱਲੀ ਸਭ ਸਿੱਖ ਸੰਤਾ ਸਿੰਘ ਸਣੇ ਰਹੇ। ਸਾਧ ਮਿਲ ਬੜਾ ਭਜਨ ਬਾਣੀ ਤੇ ਪਾਠ ਕਰਦੇ ਤੇ ਸਤਿਗੁਰੂ ਜੀ ਦੇ ਮੇਲੇ ਭੀ ਬੜੇ ਕੀਤੇ। ਨਵੇਂ ਨਵੇਂ ਆਇਆਂ ਸਾਧਾਂ ਇੱਕ ਮੇਲਾ ਕੀਤਾ ਤੇ ਸਤਿਗੁਰੂ ਜੀ ਦੇ ਚਰਨ ਸਭ ਘਰੀਂ ਪਵਾਉਣ ਦੀ ਅਰਜ ਕੀਤੀ। ਪਰ ਸੰਤਾ ਸਿੰਘ ਕੋਲ ਭੇਟਾ ਕਰਨ ਜੋਗ ਮਾਇਆ ਨਹੀਂ ਸੀ। ਭਾਵੇਂ ਵਸਦਾ ਚੁਬਾਰੇ ਵਿੱਚ ਸੀ। ਹੋਰ ਘਰ ਤਲੇ ਕੋਠੜੀਆਂ ਵਿੱਚ ਵਸਦੇ ਸੀ। ਸਤਿਗੁਰੂ ਸਚੇ ਪਾਤਿਸ਼ਾਹ ਅੰਤਰ ਜਾਮੀ ਜੀ ਕਿਹਾ, ਪਹਿਲੋਂ ਅਸਾਂ ਸੰਤਾ ਸਿੰਘ ਦੇ ਘਰ ਚੁਬਾਰੇ ਵਿੱਚ ਚਰਣ ਪਾਉਣੇ ਹਨ। ਸੰਤਾ ਸਿੰਘ ਇਹ ਬਚਨ ਸੁਣਦਾ ਹੀ ਮਸਤ ਹੋ ਗਿਆ ਤੇ ਉੱਚੀ ਉੱਚੀ ਸਭ ਨੂੰ ਕਹਿਣ ਲੱਗਾ, ਸਾਰੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ। ਮਿਲ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ। ਫਿਰ ਆਖੋ ਧੰਨ ਸਤਿਗੁਰੂ ਖੂੰਡੇ ਵਾਲਾ। ਸਤਿਗੁਰੂ ਜੀ ਚੁਪ ਕਰ ਸੁਣਦੇ ਰਹੇ, ਰੋਕਿਆ ਨਾ-ਜੋ ਸਦਾ ਰੋਕਦੇ ਸੀ। ਅਰਥਾਤ ਐਸਾ ਸਤਿਗੁਰੂ ਜੀ ਤੇ ਸਿੱਖਾਂ ਦਾ ਆਪੋ ਵਿੱਚ ਰੂਹ ਰਲੀ ਹੋਈ ਵਾਲਾ ਪ੍ਰੇਮ ਸੀ ਜਿਸ ਕਰਕੇ ਅਜੇ ਭੀ ਉਹ ਪ੍ਰੇਮ ਰਸ ਕਦੇ ਦਾ ਮਾਣਿਆ ਹੋਇਆ ਅੰਦਰ ਠੰਢ

ਹੀ ਰਖਦਾ ਹੈ। ਸੰਤਾ ਸਿੰਘ ਦੇ ਜਿਵੇਂ ਕਿਹਾ, "ਖਾ ਲਏ ਘਿਉ ਜੋ ਇੱਕ ਵਾਰ ਖਾਕ ਭਾਂਡਾ ਰਲਦਾ ਅੰਤ ਤਕ ਕੋਰਿਆ ਸੋ ਨਾਹੀ। ਚੰਦਨ ਵਾਸ਼ਨਾ ਭਰੀ ਜਾਣੇ ਰੁਖ ਜੋੜ੍ਹੇ ਜਾਂਦੀ ਲਕੜੀਆਂ ਵਿੱਚੋਂ ਖੁਸ਼ਬੋ ਨਹੀਂ।

ਸੰਤਾ ਸਿੰਘ ਜੀ ਤੇ ਕੁਝ ਹੋਰ ਸਿੱਖ ਖਾਸਪੁਰ ਪਟਿਆਲੇ ਦੇ ਜਿਲੇ ਵਿੱਚ ਰਹਿੰਦੇ ਸੀ। ਸਤਿਗੁਰੂ ਜੀ ਵੱਲੋਂ ਹੁਕਮ ਹੋਇਆ ਕੋਠੀ ਸਾਡੇ ਕੋਲ ਆ ਟਿਕੋ। ਸੰਤਾ ਸਿੰਘ ਤੇ ਭੋਲਾ ਸਿੰਘ ਗੱਡਿਆਂ ਤੇ ਭਾਜੜ ਲੱਦ ਸਰਸਾ ਲੰਘ ਪਿੰਡ ਰਾਮ ਨਗਰੀਆ ਗੱਡੇ ਖੜ੍ਹੇ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਸਾਖਿਆਤ ਦਿੱਤਾ ਤੇ ਕਿਹਾ, ਜਦ ਤਕ ਮੈਂ ਅੱਗੋਂ ਸਿੱਖ ਨਾ ਭੇਜਾਂ ਤੁਸੀਂ ਏਥੋਂ ਤੁਰਨਾ ਨਹੀਂ, ਕਿਉਂਕਿ ਤੁਰਕਾਂ ਅਗੇ ਦੋ ਸਿੱਖ ਮਾਰ ਦਿੱਤੇ ਹਨ। ਰਾਤ ੧੦ ਵਜੇ ਸਤਿਗੁਰੂ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਜੀ ੯ ਸਰੀਰਾਂ ਦਾ ਜਥਾ ਲੈ ਕੇ ਆਏ ਤੇ ਰਾਤੋ ਰਾਤ ਗੱਡੇ ਹਿੱਕ ਚਾਰ ਵਜੇ ਨੂੰ ਕੋਠੀ ਚਚਾਲ (ਜੀਵਨ ਨਗਰ) ਪੁਜੇ। ਸਮੇਤ ਗੱਡਿਆਂ ਸੇਵਾ ਕਰਦੇ ਰਹੇ। ਜਗ ਮਲੇਰੇ ਦਾ ਅੰਨ ਢੋਇਆ ਸਤਿਗੁਰੂ ਜੀ ਅੱਧਾ ਮੁਰੱਬਾ ਜਮੀਨ ਦੇਣੀ ਚਾਹੀ ਪਰ ਸਨਬੰਧੀ ਬਾਜੇ ਕੇ ਬੈਠੇ ਹੋਣ ਕਰ ਸੰਤਾ ਸਿੰਘ ਬਾਜੇ ਕੇ ਹੀ ਆ ਵਸਿਆ। ਹਿੱਸੇ ਤੇ ਜ਼ਮੀਨ ਲੈ ਕੇ ਦੋ ਸਾਲ ਵਾਹੀ ਕੀਤੀ। ਫਿਰ ਇੱਕ ਮੁਰੱਬਾ ਜਮੀਨ ਮੁਲ ਲੈ ਲਈ ਕੁਝ ਜਮੀਨ ਫਿਰ ਲਈ ਤੇ ਭਰਾ ਹਰਨਾਮ ਸਿੰਘ ਸਣੇ ਮੇਲਾ ਬਾਜੇ ਕੇ ਕੀਤਾ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ਸਤਿਗੁਰੂ ਜੀ ਕਿਹਾ, ਸੰਤਾ ਸਿੰਘ ਤੇਰੇ ਲਈ ਅੱਧਾ ਮੁਰੱਬਾ ਰੱਖਿਆ ਹੋਇਆ ਹੈ। ਜਾ ਕੇ ਲੈ ਲੈ। ਸੰਤਾ ਸਿੰਘ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ ਆਪ ਦੀ ਕ੍ਰਿਪਾ ਨਾਲ ਮੇਰਾ ਕੰਮ ਚੰਗਾ ਚੱਲ ਰਿਹਾ ਹੈ। ਕਿਸੇ ਹੋਰ ਗ੍ਰਿਥ ਸਿੱਖ ਨੂੰ ਸੋ ਮੁਰੱਬਾ ਦੇਵੋ। ਇਹ ਸੁਣ ਸਤਿਗੁਰੂ ਜੀ ਬੜੀਆਂ ਖੁਸ਼ੀਆਂ ਬਖਸ਼ੀਆਂ। ਤੇ ਸੰਤਾ ਸਿੰਘ ਦੇ ਸੰਤੋਖ ਤੇ ਉਦਾਰਤਾ ਭਰੇ ਸੁਭਾ ਦੀ ਬਹੁਤ ਸ਼ਲਾਘਾ ਕੀਤੀ। ਉਸ ਖੁਸ਼ੀ ਦਾ ਸਦਕਾ ਜਮੀਨ ਧਨ ਦੀ ਕੋਈ ਪ੍ਰਵਾਹ ਨਹੀ ਸੰਤਾ ਸਿੰਘ ਨੂੰ।

ਮੈਂ ਉਨ੍ਹਾਂ ਨਾਮਧਾਰੀਆਂ ਨੂੰ ਸਲਾਹ ਦੇਂਦਾ ਹਾਂ। ਜੋ ਜ਼ਮੀਨ ਇੱਕ ਵਾਰ ਵੇਚ ਫਿਰ ਹਕ ਕਰਦੇ ਹੋਰ ਰਕਮ ਲੈਂਦੇ ਹਨ। ਇਸ ਸੰਤਾ ਸਿੰਘ ਦੇ ਸੰਤੋਖ ਤੋਂ ਸਿਖਿਆ ਲੈਣ ਤੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਹਿਣ ਤੇ ਕਿ "ਇਹ ਸਿੱਖ ਦਾ ਧਰਮ ਨਹੀ।" ਕਾਇਮ ਰਹਿਣ।

## *ਹੁਣ ਤੂੰ ਨਹੀਂ ਮਰਦਾ*

ਕਰਤਾਰ ਸਿੰਘ ਭਲਵਾਨ, ਪੰਧੇਰ ਗੋਤ, ਪਿੰਡ ਸਿਆੜ, ਦਾ ਭਰਾ ਚਰਣ ਸਿੰਘ ਤਾਪ ਤੇ ਹਿਚਕੀ ਜੰਗਲ ਪਿਸ਼ਾਬ ਬੰਦ ਨਾਲ ਮਹੀਨਾ ਪਿੰਡ ਤੰਗ ਰਿਹਾ। ਸਭ ਨੇੜੇ ਦੇ ਹਕੀਮਾਂ ਡਾਕਟਰਾਂ ਜਵਾਬ ਦੇ ਦਿੱਤਾ ਤਾਂ ਲੁਧਿਆਣੇ ਦੇ (ਦਇਆਨੰਦ) ਹਸਪਤਾਲ ਕਰਤਾਰ ਸਿੰਘ ਭਰਾ ਨੂੰ ਲੈ ਗਿਆ। ਵੱਡੇ ਡਾਕਟਰ ਟੀਕੇ ਲਾਏ। ਸਭ ਨੇ ੧੧ ਦਿਨਾਂ ਬਾਦ ਕਿਹਾ, ਇਹ

ਨਹੀਂ ਬਚਦਾ। ਸਰਜਨ ਨੇ ਕਿਹਾ, ਜੇ ਬਕਰੇ ਦੀ ਕਲੇਜੀ ਲਿਆਵੇਂ ਤਾਂ ਦੁਆ ਦੇ ਵੇਖਾਂ, ਜੇ ਚਰਨ ਸਿੰਘ ਬਚੇ। ਕਰਤਾਰ ਸਿੰਘ ਕਿਹਾ, ਜਿਵੇਂ ਮਰਦੇ ਨੂੰ ਲਿਆਇਆ ਹਾਂ ਮਰੇ ਨੂੰ ਲੈ ਜਾਵਾਂਗਾ, ਕਲੇਜੀ ਨਹੀਂ ਲਿਆ ਖਾਣੀ, ਅਸੀਂ ਨਾਮਧਾਰੀ ਹਾਂ। ਡਾਕਟਰ ਕਿਹਾ ਤੂੰ ਐਸੀ ਰਹਿਤ ਦੱਸਣ ਵਾਲੇ ਉਸੇ ਗੁਰੂ ਨੂੰ ਕਹੋ ਇਹਦਾ ਇਲਾਜ ਭੀ ਕਰੇ। ਕਰਤਾਰ ਸਿੰਘ ਕਿਹਾ, ਅੱਛਾ, ਹੁਣ ਉਸ ਨੂੰ ਕਹਾਂਗੇ ਕਰੇ। ਬੁਝੇ ਦਿਲ ਭਰਾ ਚਰਨ ਸਿੰਘ ਨੂੰ ਕਿਹਾ, ਹੁਣ ਸਤਿਗੁਰੂ ਜੀ ਨੂੰ ਕਹਾਂਗੇ, ਚਰਨ ਸਿੰਘ ਨੇ ਹਉਕਾ ਭਰਿਆ, "ਸਤਿਗੁਰ ਸਚੇ ਪਾਤਸ਼ਾਹ ਤੇਰੀ ਮੱਤ ਬਦਲੇ ਮੇਣ੍ਹਾਂ ਵਜਾ ਹੈ ਅੰਤ ਵੇਲੇ।" "ਤੇਰੀ ਟੇਕ ਤੇਰਾ ਆਧਾਰ" ਵਾਕ ਸਫਲ ਕਰ। ਕਰਤਾਰ ਸਿੰਘ ਦੂਰ ਜਾ ਝੂਰਦਾ ਪਿਸ਼ਾਬ ਕਰਨ ਬੈਠਾ ਝੱਟ ਨੂੰ ਉਠਿਆ ਕਿ ਕਿਵੇਂ ਭਰਾ ਨੂੰ ਪਿੰਡ ਲੈ ਜਾਵਾਂ, ਬੜਾ ਔਖਾ ਹੈ ਤੇ ਸਤਿਗੁਰੂ ਦੀ ਦੀ ਮੱਤ ਵਰਤਣ ਤੇ ਡਾਕਟਰ ਮਿਹਣਾ ਤਾਨਾਂ ਭੀ ਦਿੰਦਾ ਹੈ। ਤਿੰਨ ਨਰਸਾਂ ਕਰਤਾਰ ਸਿੰਘ ਵੱਲ ਆਈਆਂ। ਦੂਰੋਂ ਦੇਖ ਕਰਤਾਰ ਸਿੰਘ ਜਾਣਿਆ ਜਾਂ ਚਰਣ ਸਿੰਘ ਚੱੜ੍ਹ ਗਿਆ ਜਾਂ ਦਮਾਂ ਸਾਹਾਂ ਤੇ ਹੋ ਗਿਆ ਹੈ। ਹੈਰਾਨ ਪ੍ਰੇਸ਼ਾਨ ਹੋ ਉਠਿਆ ਤਾਂ ਨਰਸਾਂ ਕਿਹਾ, ਤੁਮ੍ਹਾਰਾ ਪੀਰ ਆਇਆ ਥਾ ਔਰ ਤੁਮਾਰੇ ਭਾਈ ਕੋ ਰਾਜੀ ਕਰ ਗਿਆ ਹੈ। ਜਾਓ ਤੈਨੂੰ ਤੇਰਾ ਭਰਾ ਉਡੀਕ ਰਿਹਾ ਹੈ। ਚਰਨ ਸਿੰਘ ਕੋਲ ਆਏ ਕਰਤਾਰ ਸਿੰਘ ਨੂੰ ਕਿਹਾ, ਤੂੰ ਜਿਧਰ ਜਾਨੈ ਪਰਤਦਾ ਹੀ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਉਚੇਚੇ ਭੈਣੀ ਸਾਹਿਬੋਂ ਗੁਰਦੇਵ ਸਿੰਘ ਡਰਾਈਵਰ ਤੇ ਭਾਈ ਵਜੀਰ ਸਿੰਘ ਜੀ ਤੇ ਰਤਨ ਸਿੰਘ ਜੀ ਸਣੇ ਆਏ ਸੀ। ਮੈਂ ਰੋ ਕੇ ਕਿਹਾ ਸੀ, ਮੈਨੂੰ ਜਿਵੇਂ ਜਾਣੋ ਬਚਾਵੋ। ਆਪ ਦੀ ਮੱਤ ਦਾ ਉਲਾਂਭਾ ਮੈਨੂੰ ਅੰਤ ਸਮੇਂ ਵਜਾ ਹੈ। ਸਤਿਗੁਰੂ ਜੀ ਮੈਨੂੰ ਜੱਫੀ ਵਿੱਚ ਲੈ, ਘੁਟ ਕੇ ਕਹਿ ਗਏ ਹਨ, ਹੌਸਲਾ ਕਰ ਹੁਣ ਤੂੰ ਨਹੀਂ ਮਰਦਾ। ਭਜਨ ਕਰ ਤੇ ਗੁਰੂ ਤੋਂ ਬਖਸ਼ ਮੰਗ। ਮੈਨੂੰ ਤੂੰ ਪਿਸ਼ਾਬ ਕਰਾ ਤੇ ਟੱਟੀ ਖਾਨੇ ਖੜ। ਕਰਤਾਰ ਸਿੰਘ ਦੱਸਦਾ ਹੈ ਚਰਣ ਸਿੰਘ ਨੂੰ ਥੋੜੇ ਚਿਰ ਬਾਦ ਪਿਸ਼ਾਬ ਤੇ ਜੰਗਲ ਖੁਲ ਕੇ ਆਇਆ ਤੇ ਤਾਪ ੧੦੬ ਦਰਜੇ ਦਾ ਹੌਲਾ ਹੋ ਗਿਆ ਤੇ ਅਗਲੇ ਰੋਜ ਹਿਚਕੀ ਭੀ ਖਲੋ ਗਈ। ਚੌਥੇ ਦਿਨ ਹਸਪਤਾਲੋਂ ਰਾਜੀ ਹੋਣ ਕਰਕੇ ਛੁਟੀ ਮਿਲੀ ਤੇ ਸਿਆੜ ਆਏ ਵਧਾਈਆਂ ਮਿਲੀਆਂ।

ਮੈਂ ਭੈਣੀ ਸਾਹਿਬ ਗਿਆ ਤੇ ਕਿਹਾ ਹੁਣ ਚਰਨ ਸਿੰਘ ਰਾਜੀ ਹੋ ਪਿੰਡ ਪਹੁੰਚ ਗਿਆ ਹੈ ਤਾਂ ਸਤਿਗੁਰੂ ਜੀ ਬਚਨ ਕੀਤਾ ਤੇਰੇ ਭਰਾ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਮੇਹਰ ਰਾਜੀ ਕੀਤਾ ਹੈ, ਜਿਸ ਦੀ ਮੱਤ ਵਰਤਣ ਦਾ ਤੁਹਾਨੂੰ ਡਾਕਟਰ ਤਾਨ੍ਹਾਂ ਮਾਰਿਆ ਸੀ। ਤੂੰ ਚਰਣ ਸਿੰਘ ਨੂੰ ਕਹਿਣਾ, ਉਹ ਸਤਿਗੁਰੂ ਜੀ ਦੀ ਮੱਤ ਤੇ ਦ੍ਰਿੜ ਰਹੇ। ਹੁਣ ਉਹ ਚਰਨ ਸਿੰਘ ਸਿਆੜ ਹੀ ਮਾਸਟਰ ਸਕੂਲੇ ਲੱਗਾ ਹੋਇਆ ਹੈ ਤੇ ਧੀ ਦਾ ਮੰਗਣਾ ਕੁਸੰਗੀਆਂ ਵੱਲ ਕੀਤਾ ਸੁ ਤੇ ਹਿਚਕੀ ਭੀ ਹੋਣ ਲੱਗ ਪਈ ਸੁ। ਦੇਖੀਏ ਕੀ ਰੰਗ ਖੁਲਦਾ ਹੈ। ਇਹ ਵਾਰਤਾ ੨੦੦੯-੧੦ ਦੀ ਹੈ ਤੇ ਮੈਂ ਏਥੇ ਏਸ ਲਈ ਲਿਖੀ ਹੈ। ਜੇ ਮੇਰਾ ਸਰੀਰ ਚੜ੍ਹ ਵੀ ਜਾਵੇ ਤਾਂ ਹੁਕਮ ਹੋਏ ਦੀ ਸਾਖੀ ਗੁਪਤ ਹੀ ਨਾ ਰਹਿ ਜਾਵੇ।

## *ਇਹ ਵੀ ਤੈਨੂੰ ਜਾਣਦੇ ਹਨ*

ਜਥੇਦਾਰ ਗੁਰਦਿੱਤ ਸਿੰਘ ਪਿੰਡ ਸਮਰਾ ਜ਼ਿਲਾ ਗੁਰਦਾਸ ਪੁਰ ਤੋਂ ਲਿਖ ਭੇਜਿਆ।

ਸਤਿਗੁਰੂ ਜੀ ਦੇ ਜੋਤੀ ਜੋਤ ਸਮੌਣ ਦੇ ਮੇਲੇ ਤੇ ਗਿਆਂ ਦੀਵਾਨ ਲਾਇਆ। ਪਿੰਡ ਆਇਆਂ, ਚਿਤ ਵਿੱਚ ਚਿੰਤਾ ਆਈ। ਮੈਂ ਹੁਣ ਸ਼ੈਦ ਕਿਸੇ ਸੰਵਾਣ ਗੇਣਤੀ ਪਛਾਣ ਵਿੱਚ ਹਾਂ ਕਿ ਨਹੀਂ। ਜੋ ਜਾਣਦੇ ਸੀ ਸੋ ਚਲੇ ਗਏ, ਜਿਵੇਂ ਕਿਸੇ ਮੇਲੇ ਤੇ ਨਹੀ ਬੁਲਾਯਾ, ਸਿਵਾਨਿਆਂ, ਅਗੋਂ ਵੀ ਹੁਣ ਇਹੋ ਗੱਲ ਹੋਵੇ। ਮਨੋ ਝੂਰ ਸਤਿਗੁਰੂ ਜੀ ਅੱਗੇ ਅਰਜ ਕੀਤੀ, ਜੇ ਤੁਸਾਂ ਅਗੋਂ ਚਲੇ ਜਾਣਾ ਸੀ ਤਾਂ ਮੇਰੇ ਅਗੇ ਕਿਉਂ ਨਾ ਪਹਿਲਾਂ ਟੋਰ ਲਿਆ। ਸਤਿਗੁਰੂ ਪ੍ਰਤਾਪ ਸਿੰਘ ਜੀ, ਵੀਹ-ਪੰਝੀ ਦਿਨਾਂ ਬਾਅਦ ਯਾਦ ਕਰ ਝੂਰਦੇ ਨੂੰ ਦਰਸ਼ਨ ਦਿੱਤੇ ਤੇ ਹੁਣ ਵਾਲੇ ਸਤਿਗੁਰੂ ਜੀ ਵੱਲ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ), ਜੋ ਨਾਲ ਹੀ ਸੀ, ਇਸ਼ਾਰਾ ਕਰ ਕਿਹਾ, ਇਹ ਵੀ ਤੈਨੂੰ ਜਾਣਦੇ ਹਨ, ਜਿਵੇਂ ਮੈਂ ਤੈਨੂੰ ਜਾਣਦਾ ਸਾਂ। ਤੂੰ ਦੀਵਾਨ ਜਰੂਰ ਲਾਇਆ ਕਰਨੈ। ਏਹ ਕੰਮ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਚਾਰ ਦਾ ਨਹੀ ਛੱਡਣਾ। ਇਹ ਸੰਤ ਜੀ ਦੀ ਸਾਖੀ ਪੜ੍ਹ ਮੈਨੂੰ ਚੇਤਾ ਆਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾਣ ਬਾਅਦ ਬਾਬਾ ਜਮੀਤ ਸਿੰਘ ਗਿੱਲਾਂ, ਜਿਲਾ ਸਿਆਲਕੋਟ ਵਾਲੇ ਭਜਨ ਕਰਨਾਂ ਛਡ ਬੈਠੇ ਸੀ ਤੇ ਚਿੱਤ ਆ ਗਈ ਸੀ, ਰਾਮ ਤੇ ਸਾਥੋਂ ਰੁਸ-ਖੁਸ ਗਿਆ ਏ, ਹੁਣ। ਭਜਨ ਕਿਸ ਦਾ ਕਰਨਾ ਏ ਤਾਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਬਾਬਾ ਜੀ ਨੂੰ ਕਿਹਾ ਸੀ, ਮੈਂ ਜੋ ਦਸਮ ਜੀ ਦਾ ਵਾਕ "ਸਗਲ ਭਵਨ ਦੀਪ ਮੈਂ ਜਾਈ। ਹੋਇ ਕਿਰਪਾਲ ਪ੍ਰਭ ਦਰਸ ਦਖਾਈ" ਨੂੰ ਪੂਰਾ ਕਰਨ ਹਿਤ ਤੇ ਬਿੱਲਿਆਂ ਦੀਆਂ ਜੜ੍ਹਾਂ ਖੋਖਲੀਆਂ ਕਰਨ ਲਈ ਬਿਧ ਬਣਾਈ ਹੈ। ਸਭ ਦੇਸਾਂ ਦਾ ਰਟਨ ਕਰ ਪਰਤਾਂਗਾ। ਬਾਣੀ ਤੇ ਭਜਨ ਜੇ ਤੁਸੀ ਹੀ ਛੱਡ ਬੈਠੇ ਹੋ ਹੋਰ ਕਿਹੜਾ ਕਰੇਗਾ? ਏਹ ਸੰਦੇਸ਼ ਸੁਣ ਬਾਬਾ ਜੀ ਫੇਰ ਭਜਨ ਬਾਣੀ, ਕਰਨ ਕਰਾਣ ਲਗ ਪਏ। ਤਿਵੇਂ ਹੀ ਸਤਿਗੁਰੂ ਜੀ ਜਥੇਦਾਰ ਗੁਰਦਿਤ ਸਿੰਘ ਜੀ ਨੂੰ ਸੁਮੱਤ ਬਖਸ਼ੀ ਹੈ।

ਜਥੇਦਾਰ ਜੀ ਦਾ ਬੱਚਾ ਕਸ਼ਮੀਰ ਸਿੰਘ ਏਕ ਸਮੇਂ ਬੜਾਂ ਬੀਮਾਰ ਸੀ, ਜੇਠ ਦੇ ਮਹੀਨੇ ਵਿੱਚ। ਹੱਥ ਪੈਰ ਜੁੜ ਗਏ ਸੀ ਤੇ ਲਾ ਇਲਾਜ ਈ ਹੋ ਗਿਆ ਸੀ। ਸਤਿਗੁਰੂ ਜੀ ਰਾਤ ਦਰਸ਼ਨ ਦੇ ਜਥੇਦਾਰ ਜੀ ਤੋਂ ਜਮਾਂ ਨੂੰ ਮਾਰ ਭਿਜਵਾਇਆ ਸੀ। ਬੇਡਰ ਹੋਏ ਜਥੇਦਾਰ ਜੀ ਨੂੰ ਸਤਿਗੁਰੂ ਜੀ ਕਿਹਾ ਸੀ, "ਤੂੰ ਬੜਾ ਨਿਰਭੈ ਹੋਇਆ ਹੈਂ" ਤਾਂ ਏਨ੍ਹਾਂ ਨੇ, "ਜਿਸ ਕੈ ਸਿਰਿ ਊਪਰਿ ਤੂੰ ਸੁਆਮੀ, ਸੋ ਦੁਖੁ ਕੈਸਾ ਪਾਵੈ" ਤੁਕ ਸੁਣਾਈ ਸੀ। ਤਾਂ ਸਤਿਗੁਰੂ ਜੀ ਖੁਸ਼ੀਆਂ ਦੇ ਚਲੇ ਆਏ ਸੀ। ਬੱਚਾ ਰਾਜ਼ੀ ਹੋ ਗਿਆ ਸੀ। ਜੋ ਛੇਵੀ ਜਮਾਤ ਵਿੱਚ ਪੜ੍ਹਦਾ ਸੀ।

ਮੈਂ ਕਦੀ ਸਿੱਖਾਂ ਤੋਂ ਸਾਖੀਆਂ ਸਤਿਗੁਰੂ ਜੀ ਦੇ ਜੱਸਜੀਵਨ ਜੋਗ ਪੁਛਦਾ ਤੇ ਸੋਚਦਾ ਤੇ ਲੋਚਦਾ ਸਾਂ ਕਿ ਮੇਰੀ ਏਹ ਆਸ਼ਾ ਭੀ ਪੂਰੀ ਹੋਵੇਗੀ। ਸਤਿਗੁਰੂ ਜੀ ਦੇ ਜੀਵਨ ਜਸ ਦਾ ਇੱਕ ਗ੍ਰੰਥ ਤਿਆਰ ਹੋ ਸਕੇ, ਪਰ ਹੁਣ ਮੇਰੀ ਉਹ ਮਨਸ਼ਾ ਪੂਰੀ ਹੋ ਕੇ ਮੈਨੂੰ ਇਹ ਪ੍ਰਤੀਤ

ਪ੍ਰਾਪਤ ਹੋਈ ਹੈ, ਕਿ ਇੱਕ ਇੱਕ ਸਿੱਖ ਹੀ, ਸਤਿਗੁਰੂ ਜੀ ਦੇ ਜਸ ਜੀਵਨ ਜੋਗ ਸਾਖੀਆਂ ਦੇ ਪਦਾਰਥ ਨਾਲ ਭਰਿਆ ਪਿਆ ਹੈ, ਤੇ ਸਭੇ ਉਸ ਸਤਿਗੁਰੂ ਜੀ ਨੂੰ ਆਪਣਾ ਜਾਣ, ਮਹਾਨ ਸਾਖੀਆਂ ਬਿਆਨ ਕਰਦਾ ਹੈ।

## *ਗਾਥਾ ਬਾਬੂ ਕਰਤਾਰ ਸਿੰਘ ਦੀ*

ਬਾਬੂ ਕਰਤਾਰ ਸਿੰਘ ਜੀ, ਜੋ ਪਿਛੋਂ ਗੁਜਰਾਂ ਵਾਲੇ ਦੇ ਤੇ ਹੁਣ ਰੀਟਾਇਰ ਹੋ, ਰੀਫਿਊਜੀ ਕਾਲੋਨੀ, ਗੰਗਾ ਪੁਰ ਸਿਟੀ ਰਾਜਸਥਾਨ ਰਹਿੰਦੇ ਹਨ ਤੇ ਕਦੇ ਭੂਪਾਲ ਤੇ ਰਾਵਲਪਿੰਡੀ ਵੱਲ ਵੀ ਕਿਰਤ ਕਾਰਨ ਰਹੇ ਹਨ, ਲਿਖਿਆ ਹੈ :—

ਗੁਜਰਾਂ ਵਾਲੇ ਰਹਿਣ ਸਮੇਂ, ਮੇਰੀ ਦ੍ਰਿੜਤਾ, ਸਤਿਗੁਰੂ ਜੀ ਦਸ ਫੁਟ ਮੁਰਬੇ ਦੇ ਆਕਾਰ ਦਾ ਦਰਸ਼ਨ ਦੇਣੇ ਤੇ "ਤਨੁ ਮਨੁ ਹੋਇ ਨਿਹਾਲੁ ਬਿੰਦ ਕੁ ਨਦਰਿ ਝਾਕ" ਦੀ ਸ਼ਕਤੀ ਨਾਲ, ਤਿਰਛੀ ਨਿਗਾਹ ਨਾਲ ਤਕ ਮੈਨੂੰ ਸਦਾ ਲਈ ਆਪਣਾ ਸੇਵਕ ਤੇ ਸ਼ਰਧਾਲੂ ਬਣਾ ਲਿਆ ਸੀ। ਗੁਜਰਾਂ ਵਾਲੇ ਦੇ ਨਾਮਧਾਰੀ ਗੁਰਦੁਆਰਿਆਂ, ਗੋਦਲਾਂ ਵਾਲੇ ਤੇ ਖਿਆਲੀ ਵਾਲੇ ਦਰਵਾਜੇ ਦੀ ਸੜਕ ਤੇ ਸੰਗਤ ਨੂੰ ਸੱਦ ਸਤਿਗੁਰੂ ਜੀ ਦਰਸ਼ਨ ਦੇਂਦੇ ਸੀ। "ਜਿਸੁ ਮਿਲਿਐ ਮਨ ਹੋਇ ਅਨੰਦੁ ਸੋ ਸਤਿਗੁਰੁ ਕਹੀਐ", ਤੇ "ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ" ਵਾਲੇ ਹੀ ਦਰਸ਼ਨ ਦੇਂਦੇ ਸੀ ਮਨ ਦੀਆਂ ਦੁਬਿਧਾ ਸਭ ਸਤਿਗੁਰੂ ਜੀ ਦਾ ਦਰਸ਼ਨ ਹੀ ਮਿਟਾ ਦੇਂਦਾ ਹੈ। ਸਿੱਖ ਤਾਂ ਹੋਰ ਭੀ ਦਰਸ਼ਨ ਦੇਂਦੇ ਹਨ ਪਰ ਉਹ ਦੁਬਿਧਾ-ਸੋਗ ਵਧਾਂਦੇ ਹਨ। ਜਿਵੇਂ ਬਾਬੂ ਜੀ ਲਿਖਿਆ ਹੈ, "ਪਹਿਲੀ ਫੇਰੀ ਅਫਰੀਕਾ ਜਾਣ ਸਮੇਂ ਥੋੜੇ ਸਿੰਘ ਸੀ ਤੇ ਚੌਥੀ ਫੇਰੀ ਵੇਲੇ ਨੂੰ ਭੁਪਾਲੋਂ ਜਾਂਦਿਆਂ ਮੈਨੂੰ ਦਰਸ਼ਨ ਦੇ ਨਿਹਾਲ ਕੀਤਾ ਤੇ ਜਣਾਇਆ ਕਿ ਭਾਰੀ ਗਿਣਤੀ ਅਫ੍ਰੀਕਾ ਵਿੱਚ ਸਿਧੀਆਂ ਪੱਗਾ ਵਾਲਿਆਂ ਸਿੱਖਾਂ ਦੀ ਹੋ ਗਈ ਸੀ।

ਜਿਵੇਂ ਸੰਤ ਰਤਨ ਸਿੰਘ ਜੀ ਗੁਰੂ ਕੇ ਲਾਂਗਰੀ ਦਸਦੇ ਹਨ ਕਿ ਪਹਿਲੀ ਫੇਰੀ ਸਮੇਂ ਸੂਬਾ ਲਾਲ ਸਿੰਘ ਜੀ ਰਾਏ ਕੋਟ ਵਾਲਿਆਂ ਦੀ ਹੀ ਇੱਕ ਸਿੱਧੀ ਦਸਤਾਰ ਸੀ ਅਫਰੀਕਾ ਵਿੱਚ। ਚੌਥੀ ਫੇਰੀ ਦੇ ਜਾਣ ਸਮੇਂ ਸੁਆਗਤ ਹਿਤ ਆਏ ਸੈਂਕੜੇ ਅਫਰੀਕੀ ਸਿੱਖਾਂ ਦੀਆਂ ਸਿੱਧੀਆਂ ਦਸਤਾਰਾਂ ਸਨ। ਸੰਤ ਜੀ ਦਸਦੇ ਹਨ, ਕਿ ਮਾਸ, ਸ਼ਰਾਬਹਾਰੀਆਂ ਨੂੰ ਸਤਿਗੁਰੂ ਜੀ ਜਾਹਰੀਆਂ ਕਰਾਮਾਤਾਂ ਵਿਖਾ ਮਾਸੋਂ, ਸ਼ਰਾਬੋਂ ਬਚਾਇਆ ਸੀ। ਬੰਦੂਕ ਅਚੇਤ ਚੁਕੀ ਸ਼ੇਰ ਦਾ ਸ਼ਿਕਾਰ ਕਰਨੰ ਗਏ ਦਾ ਫੈਰ ਖਾਲੀ ਜਾਂਦਾ ਤੇ ਸ਼ੇਰਾਂ ਵਿੱਚ ਘਿਰਿਆ ਆਦਿ ਕੌਤਕ ਵਿਖਾਲ ਕੁਕਰਮਾਂ ਤੋਂ ਹਟਾਏ ਸੀ। ਕਈਆਂ ਸ਼ਰਾਬੀਆਂ ਨੂੰ ਬੋਤਲ ਫੜੀ ਤੇ ਉਸੇ ਘੜੀ ਦਰਸ਼ਨ ਦੇ ਬੋਤਲਾਂ ਤੁੜਵਾਈਆਂ ਸੀ।

ਬਾਬੂ ਕਰਤਾਰ ਸਿੰਘ ਜੀ ਦੀ ਸਿੱਖਣੀ ਅਤਰ ਕੌਰ ਰਾਵਲ ਪਿੰਡੀ ਰਹਿੰਦੇ ਸਮੇਂ ਬਹੁਤ ਬਿਮਾਰ ਪਈ ਸੀ। ਸਰਦਾਰ ਆਤਮਾ ਸਿੰਘ ਜੀ ਵੱਲੋਂ ਹੋ ਬਾਬੂ ਜੀ ਵੱਲ ਸਤਿਗੁਰੂ ਜੀ ਦਰਸ਼ਨ

ਦਿੱਤੇ ਸੀ। ਤੇ ਲਾ ਇਲਾਜ ਹੋਈ ਬਾਬੂ ਜੀ ਦੀ ਸੁਪਤਨੀ ਨੂੰ ਸਿਰ ਤੇ ਪਿਆਰ ਦੇ ਤੇ 'ਉਠ' ਕਹਿ ਹੀ ਰਾਜੀ ਕਰ ਦਿੱਤਾ ਸੀ। ਤੇ ਭੂਪਾਲ ਰਹਿੰਦੀਆਂ ਬਿਮਾਰ ਪਏ ਬਾਬੂ ਜੀ ਨੂੰ ਦਿੱਲੀ ਉਚੇਚਾ ਸੱਦ ਲਹੌਰ ਜਾ ਰਹਿਣ ਦਾ ਹੁਕਮ ਦੇ, ਰਾਜ਼ੀ ਕੀਤਾ ਸੀ ਅਰਥਾਤ ਬਲਗਮ ਦਾ ਰੋਗ ਇਲਾਕਾ ਬਦਲ ਕੇ ਸਾਧ ਸੰਗਤ ਕਰਾ ਤੇ ਸ਼ਰਧਾ ਸਕਤ ਨਾਲ ਹੀ ਹਟਾ ਦਿੱਤਾ ਸੀ।

ਜਿਵੇਂ ਮਿਸਤ੍ਰੀ ਗੰਡਾ ਸਿੰਘ ਜੀ ਦੇ ਪੁੱਤਰ ਨੂੰ ਦਿਲ ਦੀ ਕਮਜ਼ੋਰੀ ਨਾਲ ਬਹੁਤ ਤੰਗ ਹੋਇਆ ਦੇਖਾ ਸਤਿਗੁਰੂ ਜੀ ਹੁਕਮ ਕੀਤਾ "ਲੋਈ ਪਰੇ ਸੁਟ।" ਜਿਸ ਦੀ ਉਸ ਘੁਟ ਕੇ ਬੁਕਲ ਮਾਰੀ ਹੋਈ ਸੀ। ਜਦ ਉਸ ਪਰੇ ਸੁਟ ਦਿੱਤੀ ਤਾਂ ਉਸ ਨੂੰ ਕਿਹੋ ਨੇ, "ਇੱਕ ਛੋਟੀ ਹਰੀੜ ਰੋਜ ਖਾਇਆ ਕਰ", ਉਹ ਉਸੇ ਵੇਲੇ ਰਾਜੀ ਹੋ ਗਿਆ ਸੀ।

ਸਾਧਾਂ ਜਿਨ੍ਹਾਂ ਜਿਨ੍ਹਾਂ ਸਤਿਗੁਰੂ ਜੀ ਦੀ ਸੰਗਤ ਕੀਤੀ ਹੈ ਜਾਣਦੇ ਹਨ ਕਿ ਸਤਿਗੁਰੂ ਜੀ ਸ੍ਰੀਰ ਧਾਰੀ ਹੋਣ ਕਰ ਕਈ ਵਾਰੀ ਤੱਤੇ ਗਰਮ ਭੀ ਬੋਲਦੇ ਸੀ ਪਰ ਏਨ੍ਹਾਂ ਤੱਤਾਂ ਤੇ ਕਾਬੂ ਪਾਇਆ ਹੋਣ ਦਾ ਭੀ ਉਹ ਸਬੂਤ ਦੇਂਦੇ ਸੀ। ਸਾਡੇ ਜੀਆਂ ਵਾਂਗੂੰ ਨ ਸੀ ਕਿ "ਇੱਕ ਘੜੀ ਲੜੀ ਤੇ ਦੁਹਾਰ ਸਾਰੀ ਸੜੀ" ਹੀ ਹੋਇਆਂ ਰਹਿੰਦੇ ਸੀ। ਸਤਿਗੁਰੂ ਜੀ ਨਦਰੀ ਨਦਰ ਨਿਹਾਲ ਭੀ ਕਰਦੇ ਤੇ ਸੁਧ ਮਤ ਦੇ ਭੀ ਰੋਗ ਕੱਟਦੇ ਸੀ।

ਬਾਬੂ ਜੀ ਲਿਖਿਆ ਹੈ, ਉਸਦੇ ਲੜਕੇ ਤੇ ਨੂੰਹ ਤਾਰਾ ਸਿੰਘ, ਸੁਸ਼ੀਲ ਕੌਰ ਨੂੰ ਸਿਖਿਆ ਦੇ ਹੀ ਕੁਝ ਚਿਰ ਸੰਤਾਨ ਨਾ ਹੁੰਦੀ ਤੋਂ ਬੱਚੇ ਦੀ ਦਾਤ ਬਖਸ਼ੀ ਸੀ ਗੰਗਾ ਪੁਰ ਦਰਸ਼ਨ ਦੇ, ਉਸ ਬੱਚੇ ਦਾ ਨਾਮ ਸਤਿਗੁਰੂ ਜਗਜੀਤ ਸਿੰਘ ਜੀ ਬਲਦੇਵ ਸਿੰਘ ਰਖਿਆ ਸੀ, ਭੈਣੀ ਸਾਹਿਬ ਗਿਆਂ। ਅਰਥਾਤ ਉਸ ਗੁਰਦੇਵ ਜੀ (ਸਤਿਗੁਰੂ ਜੀ) ਵਿੱਚ ਵਿਹਾਰ ਬੁੱਧੀ ਬਲ ਨਿਗਾਹਾ ਭੀ ਸੀ ਕਿ ਸਰੀਰਕ ਰੋਗ ਤੇ ਬੁੱਧੀ ਰੋਗ ਭੀ ਸਭ ਨਾਸ ਕਰ ਮੁਰਾਦਾਂ ਪੂਰੀਆਂ ਕਰਦੇ ਸੀ।

ਬਾਬੂ ਜੀ ਲਿਖਿਆ ਹੈ, ਬਟਵਾਰੇ ਸਮੇਂ ਨੁਸ਼ਹਿਰੇ, ਫਰੰਟੀਅਰ ਪਾਕਿਸਤਾਨ ਵਿੱਚ ਮੈਂ ਘਿਰ ਗਿਆ ਸਾਂ ਤੇ ਮੇਰੀ ਬਜਾਏ ਹੋਰ ਮਾਰਿਆ ਗਿਆ ਸੀ ਰਾਤ। ਜਿਵੇਂ ਰਾਏ ਸਿੰਘ ਦਾ ਸਾਥੀ ਸ਼ੇਰ ਤੋਂ ਮਰਿਆ ਸੀ। ਜਿਨ੍ਹਾਂ ਛੇ ਸਰੀਰਾਂ ਨੇ ਸਤਿਗੁਰੂ ਜੀ ਦਾ ਨਾਮ ਲੈ ਅਰਦਾਸਾ ਕੀਤਾ ਸੀ ਉਹ ਛੇ ਗੋਲੀਆਂ ਚੱਲਦੀਆਂ ਵਿੱਚੋਂ ਬਚ ਆਏ ਸੀ। ਬਾਕੀ ਸਾਰੇ ਮਾਰੇ ਗਏ ਸੀ ਅਰਥਾਤ "ਜਮ ਤੇ ਰਾਖੈ ਦੇ ਕਰਿ ਹਾਥ।" ਸਤਿਗੁਰੂ ਜੀ ਸਾਬਤ ਕਰ ਵਿਖਾਇਆ ਸੀ।

ਏਕ ਸਮੇਂ ਭੂਪਾਲ ਵਿੱਚ ਬਸੰਤ ਸਿੰਘ ਠੇਕੇਦਾਰ ਜੋ ਪਿਛੋਂ ਹੁਸ਼ਿਆਰ ਪੁਰ ਦੇ ਜ਼ਿਲ੍ਹੇ ਦਾ ਸੀ, ਉਸਦੇ ਘੋੜੇ ਅੜੀਅਲ ਨੂੰ ਕਹਿ ਪ੍ਰੇਮ ਨਾਲ 'ਚੱਲ ਭਾਈ!' ਟਾਂਗੇ ਅੱਗੇ ਜੋੜ ਸੁਥਰਾ ਕਰ ਦਿੱਤਾ ਸੀ ਤੇ ਭੂਪਾਲ ਦੇ ਨਵਾਬ ਦੇ ਅਸਤੱਬਲ ਦੇ ਘੋੜੇ ਜਾ ਦੇਖ ਸਭ ਦੀ ਨਸਲ ਤੇ ਅਸਲੇ ਦੱਸੇ ਤਾਂ ਸਭ ਪਾਰਖੂ ਅਸਚਰਜ ਹੋਇ ਕਿ ਸਤਿਗੁਰੂ ਜੀ ਨੂੰ ਏਨ੍ਹਾਂ ਦੇ ਦੇਖਨ ਤੇ ਸੁਭਾ ਦੀ ਕਿਤਨੀ ਪਰਖ ਹੈ। ਅਰਥਾਤ ਸ੍ਰੀ ਸਤਿਗੁਰੂ ਜੀ ਸਭਨਾਂ ਗੱਲਾਂ ਸਮਰੱਥ ਸੁਆਮੀ ਸੀ। ਮੈਂ ਇਹ ਸਤਿਗੁਰੂ ਜੀ ਦੇ ਜਸਜੀਵਨ ਨਾਲ ਇਹ ਵਾਰਤਾ ਇਸ ਲਈ ਲਿਖ ਰਿਹਾ ਹਾਂ ਕਿ ਸਚੇ ਪਾਤਿਸ਼ਾਹ ਕਿਵੇਂ ਇੱਕ ਇੱਕ ਸਿੱਖ ਤੇ ਮਿਲਣ ਵਾਲੇ ਨਾਲ ਉਸਦੀ ਨਿਹਚਾ

ਤੇ ਆਪਣੀ ਸਮਰੱਥ ਸ਼ਕਤੀ ਨਾਲ ਵਰਤਦੇ ਸੀ।

## *ਪਿਆਰਾ ਸਿੰਘ ਭੰਗਵ ਦੀ ਗੱਲ*

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰੇਮੀ ਤੇ ਸ਼ਰਧਾਲੂ ਸਿੱਖ ਪਿਆਰਾ ਸਿੰਘ ਜੀ, ਭੰਗਵ ਜ਼ਿਲਾ ਅੰਮ੍ਰਿਤਸਰ ਵਾਲੇ ਜੋ ਹੁਣ ਖੋਥੜਾਂ ਜ਼ਿਲਾ ਜਲੰਧਰ ਵਿੱਚ ਰਹਿੰਦੇ ਹਨ ਲਿਖ ਭੇਜਿਆ ਹੈ ਆਪਣੀ ਹਥੀ :—

ਸਤਿਗੁਰੂ ਪ੍ਰਤਾਪ ਸਿੰਘ ਜੀ ਭਰ ਜਵਾਨੀ ਸਮੇਂ ਭੰਗਵੀ ਸੰਤ ਸੰਤਾ ਸਿੰਘ ਜੀ ਵੱਲੋਂ ਮੇਲਾ ਹੋਏ ਤੇ ਦਰਸ਼ਨ ਦਿੱਤੇ। ਸਤਿਗੁਰੂ ਜੀ ਸੰਤਾ ਸਿੰਘ ਜੀ ਦੀ ਅਰਜ ਪ੍ਰਵਾਨ ਕਰ ਪਿਆਰਾ ਸਿੰਘ ਦੀ ਮਾਤਾ ਅਰਜ ਕਰ ਪੁਛ ਕੇ, ਦੁਧ ਦਾ ਛੰਨਾ ਮਲਾਈ ਸਣੇ, ਮਿੱਠਾ ਪਾ, ਭਰ ਲਿਆ ਕੇ ਸਤਿਗੁਰੂ ਜੀ ਦੇ ਕਰ ਕਮਲਾਂ ਤੇ ਰੱਖਿਆ। ਸਤਿਗੁਰੂ ਜੀ ਦੋ ਚਾਰ ਘੁਟਾਂ ਭਰੀਆਂ ਸੀ ਕਿ ਮਾਤਾ ਨਿਹਾਲ ਕੌਰ ਗਲ ਵਿੱਚ ਪੱਲਾ ਪਾ ਕੇ ਸਾਹਵੇਂ ਖੜੋ ਗਈ। ਸਤਿਗੁਰੂ ਜੀ ਮੁਸਕਰਾਏ ਤੇ ਕਿਹਾ, ਮਾਤਾ, ਦੁੱਧ ਪਿਆ ਕੇ ਮੰਗ ਮੰਗਣ ਲੱਗੀ ਹੈਂ? ਮਾਤਾ ਕਿਹਾ, ਹਾਂ ਜੀ। ਸਤਿਗੁਰੂ ਜੀ ਕਿਹਾ, ਮਾਤਾ, ਕੀ ਗੱਲ ਹੈ? ਮਾਤਾ ਅਰਜ਼ ਕੀਤੀ ਕਿ ਜੋ ਇਹ ਮੇਰਾ ਪੋਤਰਾ ਰਾਇ ਸਿੰਘ ਹੁਣ ਬਾਹਰੋਂ ਆਇਆ ਹੈ। ਇਨ੍ਹਾਂ ਦੀ ਖੀਣੀ ਹੈ ਛੇ ਮਹੀਨਿਆਂ ਦੇ ਪੁੱਤਰ ਨੂੰ ਛੱਡ ਪਿਤਾ ਚੜ੍ਹ ਜਾਂਦਾ ਹੈ ਘਰ ਵਿੱਚੋਂ ਇੱਕ ਨਾ ਇੱਕ ਤੇ ਇਹ ਭਾਣਾ ਜ਼ਰੂਰ ਵਰਤਦਾ ਹੈ। ਸੰਤ ਸੰਤਾ ਸਿੰਘ ਜੀ ਏਨ੍ਹਾਂ ਦੇ ਬਾਬੇ ਹਨ ਤੇ ਪਿਆਰਾ ਸਿੰਘ ਤੇ ਰਾਏ ਸਿੰਘ ਭਰਾ ਹਨ, ਤੇ ਪਿਤਾ ਏਨ੍ਹਾਂ ਦਾ ਚੜ੍ਹ ਗਿਆ ਹੋਇਆ ਹੈ। ਆਪ ਕ੍ਰਿਪਾ ਕਰੋ ਇਹ ਭਾਣਾ ਅਗੋਂ ਨਾ ਵਰਤੇ। ਇਹ ਆਪਣਾ ਬਾਗ ਪ੍ਰਵਾਰ ਅੱਖੀ ਵੇਖੇ। ਸਤਿਗੁਰੂ ਜੀ ਬਚਨ ਕੀਤਾ, ਮਾਤਾ, ਅਗੋਂ ਐਸਾ ਨਹੀ ਹੋਵੇਗਾ। ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਕਿਰਪਾ ਕਰਨਗੇ। ਤੁਸੀ ਭਜਨ ਕਰ ਬਖਸ਼ਿਸ਼ ਮੰਗਿਆ ਕਰੋ।

ਪਿਆਰਾ ਸਿੰਘ ਜੀ ਲਿਖਦੇ ਹਨ। ਸੋ ਸਤਿਗੁਰੂ ਜੀ ਦਾ ਬਚਨ ਪੂਰਾ ਹੋਇਆ ਹੈ। ਹੁਣ ਰਾਇ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਅਫਰੀਕਾ ਵਿੱਚ ਮਹੰਤ ਥਾਪ ਕੇ ਭੇਜੇ ਹੋਏ ਹਨ ਤੇ ਉਹਨਾਂ ਦੇ ਪੁੱਤਰ ਦਰਸ਼ਨ ਸਿੰਘ ਦੇ ਘਰ ਭੀ ਪੁੱਤਰ ਹਨ ਤੇ ਬਾਗ ਪ੍ਰਵਾਰ ਭਰਿਆ ਹੋਇਆ ਸੁਖੀ ਹੈ ਤੇ ਰਾਇ ਸਿੰਘ ਜੀ ਭੀ ਪ੍ਰਸੰਨ ਤੇ ਜਿਉਂਦੇ ਹਨ।

ਫੇਰ ਇੱਕ ਸਮੇਂ ਸੰਗਤ ਮੇਲਾ ਭੰਗਵੀਂ ਅਰੰਭਿਆ ਤੇ ਉਗਰਾਹੀ ਕਰਨ ਸਮੇਂ ਸੰਤ ਸਿੰਘ, ਬੂੜ ਸਿੰਘ, ਬਿਸ਼ਨ ਸਿੰਘ, ਵਸਾਵਾ ਸਿੰਘ, ਬਾਜ ਸਿੰਘ ਤੇ ਪਹਿਲਵਾਨ ਨਥਾ ਸਿੰਘ ਆਦਿ ਨੂੰ ਸੁਚੇਤ ਸਿੰਘ ਇੱਕ ਚੰਗੇ ਚਾਤ੍ਰ ਜੱਜ ਨੇ ਕਿਹਾ, ਤੁਸੀ ਕੇਹੜੇ ਗੁਰਾਂ ਨੂੰ ਸੱਦ ਮੇਲਾ ਕਰਨ ਲੱਗੇ ਹੋ? ਗੁਰੂ ਤੇ ਦਸ ਹੀ ਹੋਏ ਹਨ। ਭਲਵਾਨ ਨੱਥਾ ਸਿੰਘ ਕਿਹਾ, ਔਣਗੇ ਤਾਂ ਪਰਖ ਲਇਓ। ਸੁਚੇਤ ਸਿੰਘ ਕਿਹਾ, ਜੇ ਮੇਰੀ ਗੱਲ ਦਾ ਸਹੀ ਉੱਤਰ ਦਿਤੋ ਨੇ, ਤਾਂ ਮੰਨ ਲਵਾਂਗਾ

ਪੂਰੇ ਗੁਰੂ ਹੀ ਹਨ। ਸਤਿਗੁਰੂ ਜੀ ਮੇਲੇ ਤੇ ਦਰਸ਼ਨ ਦਿੱਤੇ ਤਾਂ ਨੱਥਾ ਸਿੰਘ ਕਿਹਾ, ਸ੍ਰ: ਸੁਚੇਤ ਸਿੰਘਾ ! ਹੁਣ ਜਾ ਕੇ ਆਪਣੀ ਗੱਲ ਕਰ ਲੈ। ਸੁਚੇਤ ਸਿੰਘ ਕਿਹਾ, ਦੀਵਾਨ ਵਿੱਚ ਤਾਂ ਜਾਂਦਾ ਹਾਂ ਪਰ ਮੱਥਾ ਨਹੀ ਟੇਕਣਾ, ਸਰਸਰੀ ਸਤਿ ਸ੍ਰੀ ਅਕਾਲ ਬੁਲਾਵਾਂਗਾ, ਤੇ ਗੱਲ ਫਿਰ ਕਰਾਂਗਾ।

ਸੁਚੇਤ ਸਿੰਘ ਨੂੰ ਦਰਸ਼ਨ ਕਰ ਚੇਤਾ ਹੀ ਨਾ ਰਿਹਾ ਕਿ ਮੈਂ ਮੱਥਾ ਨਹੀ ਟੇਕਣਾਂ। ਦਰਸ਼ਨ ਕਰ ਮੱਥਾ ਟੇਕਿਉ ਸੂ ਤੇ ਸਤਿਗੁਰੂ ਜੀ ਉਚੇਚਾ ਕਿਹਾ, ਆ ਦੱਸ ਕੀ ਗੱਲ ਕਰਨੀ ਹੈ। ਸੁਚੇਤ ਸਿੰਘ ਕਿਹਾ, ਆਪ ਕਿਰਪਾ ਕਰੋ ਤੇ ਭਜਨ ਦਿਉ। ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਵੱਲ ਇਸ਼ਾਰਾ ਕਰ ਕਿਹਾ, ਏਹਨਾਂ ਤੋਂ ਭਜਨ ਪੁਛ ਲੈ। ਸੁਚੇਤ ਸਿੰਘ ਕਿਹਾ, ਮੈਂ ਆਪ ਤੋਂ ਭਜਨ ਲੈਣਾਂ ਹੈ। ਸਤਿਗੁਰੂ ਜੀ ਕਿਹਾ, ਮੈਂ ਹੀ ਕਹਿੰਦਾ ਹਾਂ ਤੂੰ ਭਜਨ ਪੁੱਛ ਲੈ। ਸੁਚੇਤ ਸਿੰਘ ਸੰਤ ਬਹਾਦਰ ਸਿੰਘ ਜੀ ਤੋਂ ਭਜਨ ਲੈ ਆਇਆ ਤਾਂ ਨੱਥਾ ਸਿੰਘ ਪਹਿਲਵਾਨ ਜੀ ਹੱਸਣ ਲਗ ਪਏ। ਸੁਣਾਓ ਸਰਦਾਰ ਜੀ, ਪੂਰੇ ਗੁਰੂ ਹਨ? ਸੁਚੇਤ ਸਿੰਘ ਪਿਛਲੇ ਭੁਲੇਖੇ ਦੀ ਮਾਫੀ ਮੰਗੀ ਤੇ ਹੱਥ ਜੋੜ ਕੇ ਕਿਹਾ, ਠੀਕ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੂਰੇ ਸਤਿਗੁਰੂ ਜੀ ਹੀ ਹਨ।

ਪਿਆਰਾ ਸਿੰਘ ਜੀ, ਖੋਥੜਾ ਜ਼ਿਲਾ ਜਲੰਧਰ ਵਿੱਚ ਰਹਿੰਦੇ ਸਮੇਂ, ਸਤਿਗੁਰੂ ਜੀ ਨੂੰ ਮੰਡੀ ਆਪਣੀ ਮਾੜੀ ਹਾਲਤ ਦੀ ਚਿੱਠੀ ਲਿਖੀ। ਸਤਿਗੁਰੂ ਜੀ ਮੰਡੀਓਂ ਆਉਂਦੇ ਪੱਦੀ ਖਾਲਸਾ ਦੇ ਇੱਕ ਖੂਹ ਤੇ ਠਹਿਰੇ ਸੀ। ਪਿਆਰਾ ਸਿੰਘ ਭੀ ਉਥੇ ਆਉਣ ਦੀ ਸੋ ਸੁਣ ਪੁੱਜਾ ਸੀ। ਸਤਿਗੁਰੂ ਜੀ ਪੰਡਿਤ ਗੋਪਾਲ ਸਿੰਘ ਜੀ ਤੋਂ ਪੁਛਿਆ, ਮੰਡੀ ਇੱਕ ਪਿਆਰਾ ਸਿੰਘ ਦੀ ਚਿਠੀ ਮਿਲੀ ਸੀ ਤੇ ਮੈਂ ਉੱਤਰ ਪਿਆਰਾ ਸਿੰਘ ਨੂੰ ਦਿੱਤਾ ਸੀ ਕਿ ਭੈਣੀ ਸਾਹਿਬ ਵਿਚਾਰ ਕਰਾਂਗੇ ਆਵੀਂ।

ਪਿਆਰਾ ਸਿੰਘ ਅਰਜ਼ ਕੀਤੀ, ਸਚੇ ਪਾਤਿਸਾਹੋ ਮੈਂ ਹੀ ਮੰਡੀ ਚਿੱਠੀ ਭੇਜੀ ਸੀ। ਸਤਿਗੁਰੂ ਜੀ ਕਿਹਾ ਤੂੰ ਝੱਕ ਨਾ, ਖੁਲ੍ਹਕੇ ਗੱਲ ਕਰ। ਪੰਡਿਤ ਗੋਪਾਲ ਸਿੰਘ ਜੀ ਨੇ ਅਗੋਂ ਵਿਅੰਗ ਨਾਲ ਗੱਲ ਕੀਤੀ, ਇਹ ਮੋਟਰ ਚਾਹੁੰਦਾ ਹੈ। ਜਦੋਂ ਪਟਰੌਲ ਮੁਕ ਜਾਏ ਤੁਸੀਂ ਪਵਾ ਦਿਆ ਕਰੋ। ਪਿਆਰਾ ਸਿੰਘ ਅਜੇ ਕੁਝ ਕਹਿਣ ਹੀ ਲੱਗਾ ਸੀ ਕਿ ਪੰਡਿਤ ਜੀ ਤੁਸੀਂ ਸਤਿਗੁਰੂ ਜੀ ਦੇ ਸਾਥ ਰਹਿੰਦੇ ਉਤਲੀਆਂ ਹਵਾਵਾਂ ਵਿੱਚ ਰਹਿੰਦੇ ਹੋ, ਤੁਹਾਨੂੰ ਕੀ ਗਰੀਬੀ ਦੀ ਸਾਰ। ਪਰ ਸਤਿਗੁਰੂ ਜੀ ਨੇ ਹੀ ਪੰਡਿਤ ਜੀ ਨੂੰ ਕਹਿ ਦਿੱਤਾ, ਤੁਸੀਂ ਨਾ ਸਾਡੀ ਗੱਲ ਵਿੱਚ ਬੋਲੋ। ਪਿਆਰਾ ਸਿੰਘ ਨੇ ਬੜੀਆਂ ਪ੍ਰੇਮ ਭਰੀਆਂ ਹਮਦਰਦੀ ਦੀਆਂ ਗੱਲਾਂ ਕੀਤੀਆਂ ਤੇ ਕਿਹਾ, "ਕੁਝ ਕਰਨ ਦੀ ਲੋੜ ਨਹੀ, ਤੂੰ ਸਾਰਾ ਪਰਵਾਰ ਲੈ ਭੈਣੀ ਸਾਹਿਬ ਪਹੁੰਚ। ਪਿਆਰਾ ਸਿੰਘ ਅਰਜ਼ ਕੀਤੀ ਜਿੱਥੇ ਬੈਠੇ ਹਾਂ ਏਥੇ ਹੀ ਕਿਰਪਾ ਕਰੋ। ਸਤਿਗੁਰੂ ਜੀ ਸੰਤੋਖੀ ਸੁਭਾ ਦੀ ਬਿਨੈ ਅੰਦਰਲੀ ਸੁਣੀ ਤੇ ਬੜੇ ਖੁਸ਼ ਹੋ ਕਿਹਾ, ਚੰਗਾ ਤੈਨੂੰ ਏਥੇ ਹੀ ਕੋਈ ਥੁੜ ਨਹੀ ਰਹੇਗੀ। ਉਸ ਦਿਨ ਤੋਂ ਅੱਜ ਤਕ ਕੋਈ ਕਮੀ ਕਦੇ ਨਹੀ ਆਈ।

ਉਸ ਸਮੇਂ ਸਤਿਗੁਰੂ ਜੀ ਨੇ ਪਿਆਰਾ ਸਿੰਘ ਨੂੰ ਸੁਣਾ ਕੇ ਬਚਨ ਕੀਤਾ, ਮੈ ਤੇ ਸਭ

ਕੁਝ ਕਰਦਾ ਹੀ ਗ੍ਰੀਬਾਂ ਵਾਸਤੇ ਹਾਂ ਤੇ ਕਰਦਾ ਰਹਾਂਗਾ। ਪਿਆਰਾ ਸਿੰਘ ਅਰਜ਼ ਕੀਤੀ, ਆਪ ਦੀ ਕਿਰਪਾ ਨਾਲ ਮੇਰੀਆਂ ਆਸਾਂ ਤਾਂ ਸਭ ਪੂਰੀਆਂ ਹੋ ਗਈਆਂ ਹਨ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਤੇਰੀਆਂ ਤਾਂ ਹੋ ਗਈਆਂ ਹਨ, ਮੇਰੀਆਂ ਨਹੀਂ। ਇਹ ਗੱਲ ਸੁਣ ਕੇ ਪਿਆਰਾ ਸਿੰਘ ਕੁਝ ਉਦਾਸ ਚਿਤ ਹੋਇਆ ਕਿ ਇਹ ਬਚਨ ਸਤਿਗੁਰੂ ਜੀ ਕੀ ਕੀਤਾ ਹੈ ! ਤਾਂ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਸਮਝਾਇਆ। ਤੇਰੀਆਂ ਆਸਾਂ ਤਾਂ ਪੂਰੀਆਂ ਹੋ ਗਈਆਂ ਸਤਿਗੁਰੂ ਜੀ ਨਾਲ ਬਚਨ ਬਿਲਾਸ ਭੀ ਖੁਲ ਕੇ ਖੁਸ਼ੀ ਭਰੇ ਹੋਏ ਤੇ ਵਰ ਭੀ ਮਿਲਿਆ, "ਏਥੇ ਹੀ ਤੈਨੂੰ ਕੋਈ ਥੁੜ ਨਹੀ ਰਹੇਗੀ।" ਪਰ ਜੋ ਸਤਿਗੁਰੂ ਜੀ ਦੀ ਆਸ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਿਆਸ ਦੀ ਹੈ ਉਹ ਪੂਰੀ ਹੋਈ ਬਿਨਾ ਸਤਿਗੁਰੂ ਜੀ ਆਪਣੀ ਹੋਰ ਕਿਸੇ ਆਸ ਨੂੰ ਪੂਰਿਆ ਹੋਇਆ ਨਹੀਂ ਮੰਨਦੇ। ਸਤਿਗੁਰੂ ਜੀ ਦੀ ਲਗਨ ਤਦ ਪੂਰੀ ਹੋਵੇਗੀ ਜਦ ਸਤਿਗੁਰੂ ਰਾਮ ਸਿੰਘ ਜੀ ਦੇ ਸਾਖਿਆਤ ਦਰਸ਼ਨ ਸਭ ਸੰਗਤਾਂ ਨੂੰ ਬਦੇਸ਼ ਜਾਣ ਵਾਲੇ ਸਰੂਪ ਵਿੱਚ ਹੀ ਆਣ ਕੇ ਹੋਣਗੇ। ਇਸ ਵਾਸਤੇ ਉਨ੍ਹਾਂ ਕਿਹਾ ਹੈ, "ਮੇਰੀ ਆਸ ਨਹੀ ਪੂਰੀ ਹੋਈ।" ਮੈਂ ਧੰਨ ਐਸੇ ਸਾਧਾਂ ਨੂੰ ਮੰਨਦਾ ਹਾਂ ਜਿਨ੍ਹਾਂ ਨਾਲ ਸਤਿਗੁਰੂ ਜੀ ਐਸੇ ਪ੍ਰੇਮ ਨਾਲ ਬਚਨ ਕਰਦੇ ਸੀ ਤੇ ਜਿਨ੍ਹਾਂ ਨੂੰ ਸਤਿਗੁਰੂ ਜੀ ਦੀ ਵੇਦਨ ਦੀ ਸਾਰ ਸੀ।

## *ਫਤੇਹ ਸਿੰਘ ਦਾ ਦ੍ਰਿਸ਼ਟਾਂਤ*

ਸੰਤ ਫਤੇਹ ਸਿੰਘ ਜੀ ਲੱਲ ਕਲਾਂ, ਜ਼ਿਲਾ ਲੁਧਿਆਣਾ ਤੋਂ ਇੱਕ ਦ੍ਰਿਸ਼ਟਾਂਤ ਲਿਖਿਆ ਹੈ :—

ਸੰਤ ਜੀ ਬਹੁਤ ਬਿਮਾਰ ਪਏ ਸੀ ਤੇ ਅੰਤਰ ਆਤਮੇ ਝੂਰਦੇ ਤੇ ਅਰਦਾਸੇ ਕਰਦੇ ਸੀ, ਹੇ ਸੱਚੇ ਪਾਤਿਸਾਹ ਮੈਨੂੰ ਪੰਜ ਸਾਲ ਜ਼ਰੂਰ ਜਿੰਦਗੀ ਮਿਲੇ। ਇੱਕ ਦਿਨ ਅੰਮ੍ਰਿਤ ਵੇਲੇ ਸੰਤ ਜੀ ਦੀ ਅੱਖ ਲਗ ਗਈ ਤੇ ਦ੍ਰਿਸ਼ਟਾਂਤ ਹੋਇਆ। ਭੈਣੀ ਸਾਹਿਬ ਹਰੀ ਮੰਦਰ ਵਿੱਚ ਸਤਿਗੁਰੂ ਜੀ ਤੇ ਉਹਨਾਂ ਦੇ ਸਾਹਿਬਜ਼ਾਦੇ ਤੇ ਸਾਧ ਸੰਗਤ ਜੁੜੀ ਹੈ। ਪਹਿਲਾਂ ਦੋ ਜਵਾਨਾਂ ਇੱਕ ਪੁਸਤਕ ਤੋਂ ਕੁਝ ਪੜ੍ਹ ਸੁਣਾਇਆ। ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫਤੇਹ ਸਿੰਘ ਵੱਲ ਇਸ਼ਾਰਾ ਕਰਕੇ ਕਿਹਾ, "ਭਾਈ ਤੂੰ ਪੰਜ ਸਾਲ ਉਮਰ ਮੰਗਦਾ ਹੈਂ? ਤੇਰੇ ਤੇ ਅਜੇ ਕਈ ਸਾਲ ਬਾਕੀ ਰਹਿੰਦੇ ਹਨ। ਪਰ ਸਮਾਂ ਬਹੁਤ ਭਿਆਨਕ ਆ ਰਿਹਾ ਹੈ। ਇਨ੍ਹਾਂ ਪੰਜ ਸਾਲਾਂ ਵਿੱਚ ਕਲਜੁਗ ਸਾਡੇ ਨਾਲ ਭੀ ਟੱਕਰ ਲਵੇਗਾ ਅਤੇ ਸਾਡੇ ਤੇ ਕਈ ਵਾਰਦਾਤਾਂ ਕਰੇਗਾ। ਤੇ ਅੱਜ ਤੋਂ ਪੰਜ ਸਾਲਾਂ ਨੂੰ ਅਸੀ ਚੜ੍ਹਾਈ ਕਰ ਜਾਵਾਂਗੇ। ਇਹ ਸੁਣ ਕੇ ਮੈਂ ਭੀ ਤੇ ਸਾਰੀ ਸੰਗਤ ਰੋਣ ਲਗ ਪਈ ਤੇ ਅਰਜ਼ ਕੀਤੀ, ਸੱਚੇ ਪਾਤਿਸਾਹੋ ਤੁਹਾਡੇ ਬਿਨਾਂ ਅਸੀ ਕੀ ਕਰਾਂਗੇ ਤਾਂ ਸੱਚੇ ਪਾਤਿਸ਼ਾਹ ਜੀ, ਵੱਡੇ ਸਾਹਿਬਜ਼ਾਦੇ (ਸਤਿਗੁਰੂ ਜਗਜੀਤ ਸਿੰਘ ਜੀ) ਵੱਲ ਇਸ਼ਾਰਾ ਕਰ ਕਿਹਾ, "ਇਹ ਤੁਹਾਡੀ ਸਾਰ ਰੱਖਣਗੇ। ਤੇ ਮੇਰੀ ਅੱਖ ਖੁਲ੍ਹ ਗਈ। ਇਹ ਦ੍ਰਿਸ਼ਟਾਂ ੧੯੫੪ ਸੰਨ ਪੰਜ ਭਾਦਰੋਂ

Namdhari Elibrary NamdhariElibrary@gmail.com

ਨੂੰ ਹੋਇਆ ਸੀ। ਮੈਂ ਜਾਗ ਕੇ ਬੜਾ ਰੋਇਆ ਤੇ ਪੁੱਤਰਾਂ - ਸੁਰਜੀਤ ਸਿੰਘ, ਭਾਗ ਸਿੰਘ, ਅਵਤਾਰ ਸਿੰਘ ਨੂੰ ਦ੍ਰਿਸ਼ਟਾਂਤ ਦੱਸਿਆ ਤੇ ਉਹ ਮੈਨੂੰ ਗੱਡੇ ਤੇ ਭੈਣੀ ਸਾਹਿਬ ਲੈ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਜਾਣ ਸਾਰ ਹੀ ਹੁਕਮ ਕੀਤਾ, ਫਤੇਹ ਸਿੰਘ ਦਾ ਰਾਮ ਸਰ ਤਲਾ ਵਿੱਚ ਇਸ਼ਨਾਨ ਕਰ ਪਿੰਡ ਲੈ ਜਾਵੋ, ਇਸਦਾ ਵਾਲ ਵਿੰਗਾ ਨਹੀਂ ਹੋਵੇਗਾ। ਸਤਿਗੁਰੂ ਜੀ ਦੇ ਹੁਕਮ ਤੋਂ ਬਾਅਦ ਸਤਿਗੁਰੂ ਜੀ ਦਾ ਦ੍ਰਿਸ਼ਟਾਂਤ ਦੱਸਣ ਦੀ ਸਾਡੀ ਕਿਸੇ ਦੀ ਜੁਰਤ ਨਾ ਪਈ। ਪਰ ਹੋਰ ਕਈ ਥਾਈਂ ਮੈਂ ਦ੍ਰਿਸ਼ਟਾਂਤ ਦੱਸਿਆ ਤੇ ਅਖੀਰ ਸੋ ਪੰਜ ਸਾਲ ਬਾਅਦ ਦ੍ਰਿਸ਼ਟਾਂਤ ਸੱਚਾ ਹੋਇਆ ਤੇ ਸਚੇ ਪਾਤਿਸ਼ਾਹ ਜੀ ੧੯੫੯ ਅਗਸਤ ਵਿੱਚ ਜੋਤੀ ਜੋਤਿ ਸਮਾ ਗਏ।

## *ਹਜ਼ਾਰਾ ਸਿੰਘ ਦੀ ਆਪ ਬੀਤੀ*

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰੇਮੀ ਤੇ ਸ਼ਰਧਾਲੂ ਮੰਡੀ ਹਿਮਾਚਲੋਂ ਬੀਬੀ ਪ੍ਰਕਾਸ ਕੌਰ ਤੇ ਸੰਤ ਹਜ਼ਾਰਾ ਸਿੰਘ ਜੀ ਇਹ ਵਾਰਤਾ ਲਿਖ ਭੇਜੀਆਂ ਹਨ, ਜੋ ਉਨ੍ਹਾਂ ਨਾਲ ਸਾਖਿਆਤ ਵਰਤੀਆਂ ਹਨ। ਬੀਬੀ ਪ੍ਰਕਾਸ਼ ਕੌਰ ਦੇ ਪਤੀ ਦੇਵ ਜੀ ਤਿੰਨ ਮਹੀਨੇਂ ਤੋਂ ਬਿਮਾਰ ਸੀ, ਬਹੁਤ ਡਾਕਟਰੀ ਤੇ ਦੇਸੀ ਇਲਾਜ ਕੀਤੇ। ਆਰਾਮ ਨ ਹੋਵੇ। ਜੇ ਜਲ ਜਾਂ ਫਲ ਰਸ ਕੁਝ ਅੰਦਰ ਜਾਵੇ ਤਾਂ ਬਹੁਤਾ ਹੋ ਬਾਹਰ ਆਵੇ। ਬੱਚੇ ਅੰਜਾਣੇ ਸੀ ਤੇ ਹਸਪਤਾਲ ਹੀ ਰਹਿਣਾ ਪੈਂਦਾ ਸੀ। ਚਿਤ ਹੁਸੜਿਆ ਹੋਇਆ। ਹਰ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ਼ਾਂ ਕਰਦਾ ਸੀ, ਹੇ ਸੱਚੇ ਪਾਤਿਸਾਹੋ ਆਪ ਹੀ ਹੁਣ ਕਿਰਪਾ ਕਰੋ ਕੋਈ ਮੇਰੇ ਤੇ, ਮੰਦਾ ਭਾਣਾ ਨਾ ਵਰਤੇ। ਡਾਕਟਰ ਜਵਾਬ ਦਿੱਤਾ ਤਾਂ ਪ੍ਰਕਾਸ਼ ਕੌਰ ਨੇ ਹਰਦਿਆਲ ਸਿੰਘ ਜੀ ਮੰਡੀ ਦੀ ਸੰਗਤ ਵੱਲੋਂ ਅਰਦਾਸੀਏ ਸੰਤ ਜੀ ਅਗੇ ਗੁਰਦੁਆਰੇ ਜਾ ਕੇ ਅਰਜ ਕੀਤੀ ਕਿ ਤੁਸੀਂ ਅਰਦਾਸ ਕਰੋ ਸਤਿਗੁਰੂ ਜੀ ਏਹਨਾਂ ਦਾ ਕਸ਼ਟ ਕੱਟਣ। ਉਨ੍ਹੀ ਦਿਨੀ ਸੰਗਤ ਮੰਡੀਵਲੋਂ ਰੋਜ ਵਰਨੀਆਂ ਹੁੰਦੀਆਂ। ਹਰਦਿਆਲ ਸਿੰਘ ਜੀ ਅਰਦਾਸ ਭੀ ਕੀਤੀ ਤੇ ਵਰਨੀ ਵਿੱਚ ਧਰੇ ਕੁੰਭ ਦਾ ਜਲ ਵੀ ਛਕਣ ਲਈ ਦਿੱਤਾ। ਪਰ ਸੋ ਭੀ ਨਾ ਪਚਿਆ ਤੇ ਉਸ ਰਾਤ ਪਤੀ ਜੀ ਕਿਹਾ, ਬੜੀ ਪਿਆਸ ਲੱਗੀ ਹੇ। ਬੌਲੀ ਦਾ ਠੰਢਾ ਜਲ, ਦੌੜ ਕੇ ਜਾ, ਲਿਆ ਕੇ ਦਿੱਤਾ ਤਾਂ ਕਿਹੋ ਨੇ, ਮੈਂ ਜਲ ਛਕ ਲਿਆ ਹੈ। ਤੇ ਦੱਸਿਓ ਨੇ, ਇੱਕ ਖੂੰਡੇ ਵਾਲਾ ਬੁੱਢਾ ਬਾਬਾ ਮੈਨੂੰ ਰਜਾਕੇ ਜਲ ਛਕਾ ਗਿਆ ਹੈ। ਉਸੇ ਦਿਨ ਤੋਂ ਜਲ ਪਚਨ ਲੱਗਾ ਤੇ ੧੦-੧੫ ਦਿਨਾਂ ਵਿੱਚ ਰਾਜ਼ੀ ਹੋਏ ਤੇ ਪ੍ਰਤੀਤ ਆਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਬੁਢੇ ਦਾ ਰੂਪ ਧਾਰ ਜਲ ਛਕਾ, ਅਰੋਗਤਾ ਬਖਸ਼ੀ ਹੈ। ਮੇਰੀਆਂ ਅਰਜਾਂ ਥੁੜਾਂ ਤੇ ਅਰਦਾਸ ਕੀਤੀ ਸਾਧ ਸੰਗਤ ਦੀ ਭੀ ਲੱਜਿਆ ਰੱਖੀ ਹੈ। ਨਹੀਂ ਤੇ ੩ ਵਜੇ ਰਾਤ ਦੇ ਹੋਰ ਕੌਣ ਏਡਾ ਦਰਦੀ ਸੀ ਜੋ ਆਪ ਆ ਕੇ ਆਖ ਜਲ ਛਕਾ ਅਰੋਗਤਾ ਦੇ ਸਕਦਾ ਸੀ।

## ਸੰਤ ਹਜ਼ਾਰਾ ਸਿੰਘ ਕਿਆਮਪੁਰੀਆ

ਸੰਤ ਹਜ਼ਾਰਾ ਸਿੰਘ ਕਿਆਮਪੁਰੀਆ ਨੇ ਮੰਡੀ ਤੋਂ ਲਿਖਿਆ ਹੈ :—

ਮੇਰੀ ਲੜਕੀ ਉਲਟੀਆਂ ਕਰ ਕਰ ਪੱਥਰ ਹੋ ਗਈ। ਡਾਕਟਰਾਂ ਜਵਾਬ ਦੇ ਦਿੱਤਾ। ਤਾਂ ਖਲਿਆਰ ਕੋਠੀ ਬਿਆਸ ਕੰਢੇ ਜਾਣ ਸਮੇਂ ਮਾਨ ਕੌਰ ਨੂੰ ਹਜਾਰਾ ਸਿੰਘ ਕਿਹਾ, ਤੂੰ ਸਤਿਗੁਰੂ ਜੀ ਅੱਗੇ ਅਰਜ਼ ਕਰੀ ਕਿਰਪਾ ਕਰਨ ਜਿਵੇਂ ਲੜਕੀ ਬਚੇ। ਸਤਿਗੁਰੂ ਜੀ ਦੀਵਾਨ ਦਾ ਭੋਗ ਬਾਅਦ ਅਰਦਾਸ ਵਿੱਚ ਅਰਜ਼ ਕਰਾਈ, ਸਚੇ ਪਾਤਿਸਾਹ ਸਤਿਗੁਰੂ ਰਾਮ ਸਿੰਘ ਜੀ ਅੱਗੇ ਕਿ ਬੀਬੀ ਤੇ ਬਖਸ਼ਿਸ਼ ਹੋਵੇ। ਕਸ਼ਟ ਹਟੇ। ਉਧਰ ਜਿਸ ਵਕਤ ਅਰਦਾਸਾ ਹੋਇਆ ਏਧਰ ਬੀਬੀ ਨੇ ਅੱਖਾਂ ਪੁਟ ਜਲ ਮੰਗਿਆ, ਅਰੋਗ ਹੋਏ ਵਾਂਗੂੰ। ਤੇ ਰਾਜੀ ਹੋ ਗਈ। ਸਵੇਰੇ ਜਦ ਹਜਾਰਾ ਸਿੰਘ ਖਲਿਆਰ ਕੰਢੇ ਸਤਿਗੁਰੂ ਜੀ ਦੇ ਹਜੂਰ ਗਿਆ ਤਾਂ ਸਤਿਗੁਰੂ ਜੀ ਹਜਾਰਾ ਸਿੰਘ ਜੀ ਦੀ ਕੰਡ ਤੇ ਹਥ ਫੇਰ ਕਿਹਾ, ਭਾਈ ਤੂੰ ਅਰਦਾਸੇ ਤੇ ਪ੍ਰਤੀਤ ਕਰ ਬੀਬੀ ਦੀ ਟੁਟੀ ਗੰਢ ਲਈ ਹੈ। ਸਿੱਖ ਦੀ ਪ੍ਰਤੀਤ ਹੀ ਪ੍ਰਾਰਥਨਾਂ ਵਿੱਚ ਸ਼ਕਤੀ ਪਾ ਦਿੰਦੀ ਹੈ।

## ਡਾ: ਬੁੱਢਾ ਸਿੰਘ ਦੀ ਵਾਰਤਾ

ਡਾਕਟਰ ਬੁੱਢਾ ਸਿੰਘ ਜੀ ਗੁਜਰਾਂਵਾਲੀਆਂ ਨੇ ਇਹ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਦੀ ਲਿਖ ਭੇਜੀ ਹੈ ਜੋ ਪਾਕਿਸਤਾਨ ਬਣਨ ਬਾਅਦ ਕੁਝ ਚਿਰ ਅੰਮ੍ਰਿਤਸਰ ਰਹੇ ਸੀ ਤੇ ਹੁਣ ਮਧ ਪ੍ਰਦੇਸ਼ ਦੇ ਦੁਰਗ ਜ਼ਿਲੇ ਵਿੱਚ ਰਹਿੰਦੇ ਹਨ।

ਆਪਦੇ ਛੋਟੇ ਭਾਈ ਡਾ: ਕਪੂਰ ਸਿੰਘ ਜੀ ਡੇਹਰਾਦੂਨ ਰਹਿੰਦੇ ਹਨ ਤੇ ਬੱਚਾ ਆਪਦਾ ੫੦੦ਰੁ ਸੁਪਰਵਾਈਜ਼ਰੀ ਦੀ ਤਨਖਾਹ ਭਿਲਾਈ ਸ਼ਹਿਰ ਰਹਿੰਦਾ ਲੈਂਦਾ ਹੈ। ਤੇ ਕਪੂਰ ਸਿੰਘ ਤੇ ਡਾਕਟਰ ਧਿਆਨ ਸਿੰਘ 'ਸੱਚੇ ਮਾਰਗ' ਸਪਤਾਹਕ ਦੇ ਮਾਲਕ ਡਸਕੇ ਵਾਲੇ ਜੋ ਹੁਣ ਦਿੱਲੀ ਰਹਿੰਦੇ ਹਨ, ਆਪ ਦੇ ਹੀ ਸ਼ਗਿਰਦ ਹਨ।

ਬੁੱਢਾ ਸਿੰਘ ਜੀ ਇੱਕ ਸਮੇਂ ਸ਼ੇਖੂ ਪੁਰੇ ਬੇਦਾਦ ਜਿਲੇ ਗੁਜਰਾਂ ਵਾਲੇ ਵਿੱਚ ਸੇਠਾਂ ਵੱਲੋਂ ਮੇਲੇ ਕੀਤੇ ਤੇ ਗਏ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੜਕ ਤੇ ਦਰਸ਼ਨ ਹੋਇਆ। ਡਾਕਟਰ ਜੀ ਚਰਨੀ ਲਗੇ। ਸਤਿਗੁਰੂ ਜੀ ਨੇ ਸਾਥ ਹੀ ਕਾਰ ਤੇ ਬੈਠਾ ਲਿਆ। ਪਰ ਇਹ ਝਕਦੇ ਝਕਦੇ ਪਿਛਲੀ ਸੀਟ ਤੇ ਬੈਠੇ ਤਾਂ ਸਤਿਗੁਰੂ ਜੀ ਕਿਹਾ, ਬੁਢਾ ਸਿੰਘ ਤੂੰ ਅਗਲੀ ਸੀਟ ਤੇ ਆ ਬੈਠ। ਬੁਢਾ ਸਿੰਘ ਗੱਦੀ ਤੇ ਪੈਰ ਰੱਖ ਅਗਲੀ ਸੀਟ ਤੇ ਆ ਬੈਠਾ। ਤਾਂ ਸਤਿਗੁਰੂ ਜੀ ਦੇ ਸਾਥ ਦੇ ਸਿੱਖ ਕਿਹਾ, ਤੂੰ ਗੱਦੀ ਤੇ ਪੈਰ ਨਾ ਧਰਨਾ ਸੀ। ਸਤਿਗੁਰੂ ਜੀ ਕਿਹਾ, ਗੋਆਂ ਤੇ ਬੈਠਨ ਦੀ ਹੀ ਜਾਚ ਹੈ ਤਾਂ ਇਸ ਤਰ੍ਹਾਂ ਪੈਰ ਧਰਿਆ ਸੂ। ਬੁਢਾ ਸਿੰਘ ਨੇ ਮਨ ਵਿੱਚ ਕਿਹਾ, ਤੁਸੀ ਗੋਆਂ ਛੁਡਾ ਦਿਉ ਤੇ ਕੁਰਸੀ ਤੇ ਬਹਾ ਦਿਉ ਤੇ ਕੇਹੜੀ ਡੇਰ ਤੁਹਾਨੂੰ ਲਗਦੀ ਹੈ ਤੇ ਔਖ

ਹੁੰਦਾ ਹੈ। ਸਤਿਗੁਰੂ ਜੀ ਮੁਸਕਰਾਏ ਤੇ ਕਿਹਾ, "ਹੱਛਾ ਭਾਈ ਹੱਛਾ।" ਅਰਥਾਤ ਇਹ ਭੀ ਹੋ ਜਾਵੇਗਾ ਜੋ ਤੂੰ ਕਿਹਾ ਹੈ।

ਕੁਦਰਤ ਅਜੇਹੀ ਵਰਤੀ ਬੁੱਢਾ ਸਿੰਘ ਦੇ ਦੰਦਾਂ ਨੂੰ ਦਰਦ ਹੋਈ ਤੇ ਦੰਦ ਪੁਟਾਣੇ ਪਏ। ਹੋਰ ਦੰਦ ਲਵਾਉਣ ਲਈ ਦੰਦਾਂ ਦੇ ਡਾਕਟਰ ਪਾਸ ਬੈਠੇ ਵੇਖਦਿਆਂ ਲਵਾਂਦਿਆਂ ਸਮੇਂ ਸਮਝ ਆਈ ਤੇ ਸ਼ੌਕ ਲੱਗਾ ਕਿ ਮੈਂ ਕਿਉਂ ਨਾ ਇਹ ਹੁਨਰ ਸਿੱਖ ਲਵਾਂ। ਏਤਨੀ ਆਮਦਨ ਹੈ, ਪਰ ਸਬੱਬ ਕੋਈ ਨਾ ਬਣੇ। ਦੰਦ ਬਣਾ ਫਿਟ ਕਰਨ ਵਾਲੇ ੨੫੦ਰੁ ਲਿਆ ਸੀ। ਤੇ ਸਿਖਾਣ ਵਾਲੇ ਨੇ ੧੫੦੦ ਸੌ ਮੰਗਿਆ ਸੀ। ਚਿੰਤਾਵਾਨ ਹੋਇਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇ ਕਿਹਾ, ਬੁੱਢਾ ਸਿੰਘ ਤੂੰ ਝੁਰ ਨਾ, ਅੰਮ੍ਰਿਤਸਰ ਪੁਜ। ਅੰਮ੍ਰਿਤਸਰ ਪੁਜਨ ਤੇ, ਕੁਦਰਤ ਨੇ ਇੱਕ ਕਰਮ ਸਿੰਘ ਨਾਮ ਦਾ ਡਾਕਟਰ ਦੰਦਾਂ ਦਾ ਐਸਾ ਮਿਲਾਇਆ ਜਿਸ ਗੁਣ ਭੀ ਸਿਖਾਇਆ ਤੇ ਸੇਵਾ ਆਦਰ ਭੀ ਬਹੁਤ ਕੀਤੀ ਰੱਖਿਆ। ਸੋ ਸਤਿਗੁਰੂ ਜੀ ਦਾ ਬਚਨ, "ਹੱਛਾ ਭਾਈ ਹੱਛਾ" ਅਰਥਾਤ ਇਹ ਭੀ ਹੋ ਜਾਵੇਗਾ, ਸੋ ਹੁਣ ਪੂਰਾ ਹੋ ਗਿਆ ਹੈ। ਬੁੱਢਾ ਸਿੰਘ ਜੀ ਪੂਰੇ ਸੁਖੀ ਹਨ ਤੇ ਗੋਆਂ ਛੁਡਵਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨੇ ਅਰਾਮ ਦੀ ਕੁਰਸੀ ਬਖਸ਼ੀ ਹੋਈ ਹੈ।

## *ਡਹਿਰ ਵਾਲੇ ਹਜ਼ਾਰਾ ਸਿੰਘ ਨੇ ਦੱਸਿਆ*

ਇਹ ਵਾਰਤਾ ਸੰਤ ਹਜ਼ਾਰਾ ਸਿੰਘ ਜੀ ਡਹਿਰ ਜਿਲ੍ਹਾ ਰੋਪੜ ਵਾਲਿਆਂ ਲਿਖ ਭੇਜੀ ਹੈ।

ਭੈਣੀ ਸਾਹਿਬ ਇੱਕ ਹੋਲੇ ਦੇ ਸਮੇਂ ਤਬੇਲੇ 'ਚ ਲੰਗਰ ਵਰਤਨ ਸਮੇਂ ਜਥੇਦਾਰ ਗੁਰਮੁਖ ਸਿੱਖ ਝੱਬਰ ਜੀ ਪ੍ਰਸ਼ਾਦ ਛਕਣ ਆਈ ਸੰਗਤ ਨੂੰ ਸਤਿਗੁਰੂ ਜੀ ਦੇ ਹੁਕਮ ਸੁਣਾਏ। ਸਾਧ ਸੰਗਤ ਵਿੱਚ ਪੰਗਤ ਲਾ ਛਕਣ ਸਮੇਂ ਕੋਈ ਸਿੱਖ ਜੋੜਾ ਨਾ ਪੈਰੀਂ ਰਖੇ, ਸਾਰੀ ਸੰਗਤ, ਪੰਗਤ ਨੂੰ ਪ੍ਰਸ਼ਾਦਾ ਦਾਲਾ ਵਰਤੇ ਬਿਨਾਂ ਕੋਈ ਛਕਣਾ ਅਰੰਭੇ ਨਾ, ਤੇ ਕੋਈ ਵਰਤਾਵੇ ਨੂੰ ਅਵਾਜ਼ ਨਾ ਮਾਰੇ। ਸਭ ਸੂਝ ਤੇ ਸੰਤੋਖ ਸਹਿਤ ਅਡੋਲ ਭਜਨ ਕਰਦੇ ਪ੍ਰਸ਼ਾਦ ਛਕੋ। ਵਰਤਾਵੇ ਲਗ ਪਏ ਤੇ ਸਭ ਨੂੰ ਵਰਤਾ ਕੇ, ਛਕਣ ਦਾ ਹੁਕਮ ਹੋਇਆ ਤੇ ਸੰਗਤ ਛਕਣ ਲੱਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਭੀ ਮੁਖ ਬਸਤਰ ਨਾਲ ਢਕ ਖੂੰਡਾ ਹੱਥ ਵਿੱਚ ਲੈ ਪੰਗਤਾਂ ਵਿੱਚ ਵਿਰਨ ਲੱਗੇ ਕਿ ਕੋਈ ਸਿੱਖ ਮੇਰੀ ਮਤ ਤੋਂ ਉਲਟ ਤਾਂ ਨਹੀਂ ਵਰਤਦਾ। ਤਰਕਾਲਾਂ ਤੇ ਝੁੰਬ ਮਾਰੀ ਕਰ ਸਿੱਖ ਸਿੰਞਾਣ ਨਾ ਸਕੇ ਸੀ। ਇੱਕ ਸਿੱਖ ਨੇ ਸਹਿਜ ਸੋਚ ਨਾ ਵਰਤੀ ਤੇ ਵਰਤਾਵੇ ਨੂੰ ਅਵਾਜਾਂ ਮਾਰੀਆਂ, ਮੈਨੂੰ ਪ੍ਰਸ਼ਾਦਾ ਦਾਲਾ ਦੇਣਾ। ਸਤਿਗੁਰੂ ਜੀ ਉਸ ਦੇ ਸਿਰ ਤੇ ਥੱਪੜ ਮਾਰ ਕਿਹਾ, "ਕਿਉਂ ਕੁਤੇ ਦੀ ਤਰ੍ਹਾਂ ਭਉਂਕਦਾ ਹੈਂ", ਬੋਲਣ ਤੇ ਸਿੱਖ ਪਛਾਣ ਗਿਆ ਤੇ ਕਹਿਣ ਲੱਗ ਪਿਆ, ਮੈਂ ਕੁੱਤਾ, ਮੈਂ ਕੁੱਤਾ, ਸੱਚੇ ਪਾਤਿਸਾਹੋ ਮੈਨੂੰ ਬਖਸ਼ੋ। ਪਰ ਏਤਨੇ ਨੂੰ ਸਤਿਗੁਰੂ ਜੀ

Namdhari Elibrary NamdhariElibrary@gmail.com

ਭੀੜ ਚੋਂ ਹੋ ਕੋਠੀ ਜਾ ਟਿਕੇ।

ਅੰਮ੍ਰਿਤਸਰ ਦੇ ਜ਼ਿਲੇ ਦਾ ਸਿੱਖ ਨੱਥਾ ਸਿੰਘ ਸੀ ਸੋ ਸਾਰੀ ਰਾਤ ਦੀਵਾਨ ਵਿੱਚ ਬੋਲਦਾ ਰਿਹਾ, ਮੈਂ ਕੁੱਤਾ ਹਾਂ, ਮੈਂ ਕੁੱਤਾ ਹਾਂ। ਏਸੇ ਤਰ੍ਹਾਂ ਕਰਦਾ ਰਿਹਾ ਕਿਸੇ ਜਾਣਿਆਂ ਪਾਗਲ ਹੋ ਗਿਆ ਹੈ, ਕਿਸੇ ਮਸਤਾਨਾ ਜਾਣਿਆ। ਪਰ ਉਸ ਦੀ ਅਸਲੀਅਤ ਕਿਸੇ ਨਾ ਜਾਣੀ ਤੇ ਉਹ ਇਸੇ ਤਰ੍ਹਾਂ ਕਰਦਾ ਕਾਲ ਵੱਸ ਹੋ ਗਿਆ। ਦੋ ਬਰਸਾਂ ਬਾਅਦ ਸਤਿਗੁਰੂ ਜੀ ਅੰਮ੍ਰਿਤਸਰੋਂ ਲਾਹੌਰ ਜਾ ਰਹੇ ਸੀ, ਨਾਹਰ ਸਿੰਘ ਡਰਾਈਵਰ ਸੀ ਕਾਰ ਦਾ। ਸੜਕੋਂ ਲਾਂਭੇ ਕਰ ਕਾਰ ਖਲਿਆਰਕੇ ਸਤਿਗੁਰੂ ਜੀ ਭੇਡਾਂ ਵਾਲਿਆਂ ਵੱਲ ਟੁਰ ਪਏ ਤੇ ਕਿਹਾ, ਔਹ ਕੁੱਤਾ ਸਾਡਾ ਹੈ। ਉਡਾਂ ਕਿਹਾ ਇਹ ਤਾਂ ਸਾਡੀ ਕੁੱਤੀ ਦਾ ਬੱਚਾ ਹੈ। ਸਤਿਗੁਰੂ ਜੀ ਕਿਹਾ, ਤੁਹਾਡੇ ਹੋਰ ਕੁੱਤੇ ਜੋ ਰੱਸੀਆਂ ਪਾ ਪੰਜ ਸਤ ਫੜੇ ਹਨ ਸੋ ਹਨ, ਇਹ ਸਾਡਾ ਹੈ, ਤੁਸੀਂ ਕੀਮਤ ਲੈ ਲਵੋ ਤੇ ਦੇਵੋ ਜਰੂਰ। ਓਡ ੧੦ਰੁ ਮੰਗੇ ਤੇ ਸਤਿਗੁਰੂ ਜੀ ਭਾਈ ਜੀ ਤੋਂ ਦਿਵਾਏ ਤੇ ਕੁੱਤਾ ਆਪ ਚੁਕ ਕਾਰ ਵਿੱਚ ਧਰ ਅਸਵਾਰ ਹੋ ਲਾਹੌਰ ਕੰਪਨੀ ਬਾਗ ਵਿੱਚ ਕਾਰ ਜਾ ਖਲਵਾਈ। ਉਹ ਕੁੱਤਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਪਿਆ ਹੀ ਚੜ੍ਹ ਗਿਆ। ਸਤਿਗੁਰੂ ਜੀ ਰੁਮਾਲੀ ਉਸ ਤੇ ਪਾਈ ਤੇ ਭਾਈ ਵਜ਼ੀਰ ਸਿੰਘ ਬਾਗ ਵਿੱਚੋਂ ਕਖ ਕੱਠੇ ਕੀਤੇ ਤੇ ਰਤਨ ਸਿੰਘ ਜੀ ਨੇ ਡੱਬੀ ਦਿੱਤੀ। ਸਤਿਗੁਰੂ ਜੀ ਕੁੱਤੇ ਦਾ ਸਸਕਾਰ ਕਰ ਕੋਠੀ ਆਪਣੀ ਲਾਹੌਰ ਵਾਲੀ ਵਿੱਚ ਆ ਇਸ਼ਨਾਨ ਕੀਤਾ ਬਸਤਰਾਂ ਸਮੇਤ। ਨਾਹਰ ਸਿੰਘ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਇਹ ਕੀ ਕੌਤਕ ਹੋਇਆ ਹੈ? ਸਤਿਗੁਰੂ ਜੀ ਕਿਹਾ, ਤੂੰ ਪੁਛਕੇ ਕੀ ਲੈਣਾ ਹੈ? ਪਰ ਨਾਹਰ ਸਿੰਘ ਕਿਹਾ, ਕਿਸੇ ਨੂੰ ਨਹੀ ਦੱਸਦਾ। ਤਾਂ ਸਤਿਗੁਰੂ ਜੀ ਦੱਸਿਆ ਇਸਨੂੰ ਮੇਰੇ ਤੋਂ ਕੁੱਤਾ ਕਿਹਾ ਗਿਆ ਸੀ ਇੱਕ ਸਮੇਂ, ਇਸ ਲਈ ਸਿੱਖ ਜਾਣ ਮੁੱਲ ਲੈ ਕਲਿਆਣ ਕੀਤਾ ਹੈ।

ਸਤਿਗੁਰੂ ਜੀ ਨਾਹਰ ਸਿੰਘ ਨੂੰ ਕਿਹਾ, ਤੂੰ ਚੰਗਾ ਨਹੀ ਕੀਤਾ ਜੋ ਕੀਤੇ ਬਚਨ ਤੇ ਨਹੀ ਰਿਹਾ। ਥੋੜੇ ਚਿਰ ਬਾਅਦ ਨਾਹਰ ਸਿੰਘ ਦਾ ਦੋਸ਼ ਤਾਂ ਪ੍ਰਗਟ ਭੀ ਨਾ ਹੋਇਆ, ਪਰ ਮੁੱਕਦਮਾ ਫਿਰ ਭੀ ਬਣ ਗਿਆ ਉਸ ਤੇ, ਹਵਾਲਾਟ ਵਿੱਚ ਵੀ ਰਿਹਾ ਤੇ ਦੂਜੇ ਸਤਿਗੁਰੂ ਜੀ ਭੀ ਉਸਨੂੰ ਡੰਨੀ ਕਰ ਦਿੱਤਾ, ਇੱਕ ਦੋਸ਼ ਵਿੱਚ। ਤਿੰਨ ਸਾਲਾਂ ਬਾਅਦ ਨਾਹਰ ਸਿੰਘ ਸਮਾਂ ਮਿਲਨ ਤੇ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਆਪ ਦਾ ਸ੍ਰਾਪ ਭੁਗਤ ਗਿਆ ਹੈ, ਹੁਣ ਤੇ ਕਿਰਪਾ ਕਰੋ। ਬੁਰੇ ਹਾਂ, ਭਲੇ ਹਾਂ, ਆਪ ਦੇ ਹੀ ਹਾਂ। ਸਤਿਗੁਰੂ ਜੀ ਬਖਸ਼ਿਸ ਕੀਤੀ ਤਾਂ ਸਭ ਬਿਪਤਾ ਟਲੀਆਂ। ਹੁਣ ਇਹ ਨਾਹਰ ਸਿੰਘ ਜੀ ਲੁਧਿਆਣੇ ਨਵੀਂ ਆਬਾਦੀ ਵਿੱਚ ਰਹਿੰਦੇ ਹਨ।

ਸੰਤ ਹਜ਼ਾਰਾ ਸਿੰਘ ਜੀ ਡਹਿਰ ਵਾਲਿਆਂ ਨੇ ਹੱਡ ਬੀਤੀਆਂ ਦੋ ਸਾਖੀਆਂ ਸਤਿਗੁਰੂ ਜੀ ਦੇ ਸਮੇਂ ਦੀਆਂ ਹੋਰ ਲਿਖ ਕੇ ਭੇਜੀਆਂ ਹਨ। ਮੈਨੂੰ ਪੜ੍ਹ ਕੇ ਖੁਸ਼ੀ ਹੋ ਰਹੀ ਹੈ, ਕਿ ਸਤਿਗੁਰੂ ਜੀ ਮੈਥੋਂ "ਆਪਣਾ ਕਾਰਜ ਆਪ ਸਵਾਰੈ" ਗੁਰ ਵਾਕ ਅਨੁਸਾਰ ਆਪ ਹੀ ਜਿਵੇਂ ਅਪਣਾ ਜਸ ਜੀਵਨ ਪੁਸਤਕ ਲਿਖਵਾਇਆ ਹੈ ਤਿਵੇਂ ਹੀ ਸਤਿਜੁਗ ਤੇ ਸੰਗਤ ਜੋਗ ਲਿਖਵਾ ਇਹੋ

ਜੇਹੀਆਂ ਅਮੋਲਕ ਸਾਖੀਆਂ ਸਿੱਖਾਂ ਤੋਂ ਲਿਖਵਾ ਮੇਰੇ ਵੱਲ ਭਿਜਵਾਈਆਂ ਹਨ।

ਸੰਮਤ ੨੦੦੭ ਬਿ: ਦੀ ਗੱਲ ਏ, ਹਜ਼ਾਰਾ ਸਿੰਘ ਜੀ ਦੇ ਘਰ ਕੰਮ ਕਰਨ ਵਾਲੇ ਅਠ ਨੌ ਬੰਦੇ ਹੁੰਦਿਆਂ ਕੰਮ ਮਾੜਾ ਹੀ ਪੈਂਦਾ ਜਾਏ। ਚਾਰ ਭਰਾ ਅਰਜਨ ਸਿੰਘ, ਹਜੂਰ ਸਿੰਘ, ਹਜ਼ਾਰਾ ਸਿੰਘ, ਉਜਾਗਰ ਸਿੰਘ ਤੇ ਪੰਜ ਲੜਕੇ ਤੇ ਪਿਤਾ ਕਾਲਾ ਸਿੰਘ ਜੀ ਭੀ ਭਾਵੇਂ ਨੇਤਰਹੀਨ ਹੀ ਸੀ ਬਜ਼ੁਰਗੀ ਦੇ ਤਜਰਬੇ ਦੀ ਪਾਰੋਂ ਜੋਗ ਸਲਾਹ ਦੇਂਦੇ ਸੀ। ਗਰੀਬੀ ਹੋਣ ਕਾਰਨ ਘਰ ਵਿੱਚ ਖਲਬਲੀ ਵੀ ਬੜੀ ਰਹਿੰਦੀ ਸੀ। ਅੰਖੀਰ ਸਭ ਘਾਟੇ ਦਾ ਇਤਰਾਜ਼ ਪਿਤਾ ਜੀ ਹਜ਼ਾਰਾ ਸਿੰਘ ਤੇ ਕੀਤਾ ਤੇ ਕਿਹਾ, ਹਜ਼ਾਰਾ ਸਿੰਘ ਤੇਰੇ ਬਿਨਾ ਕੀ ਗੱਡ ਖੜਾ ਹੈ ਸੀ, ਤੂੰ ਮਰ ਕਿਉਂ ਨਾ ਗਿਆ ! ਹਜ਼ਾਰਾ ਸਿੰਘ ਹੁੱਸੜ ਕੇ ਘਰੋਂ ਮੰਜੀ ਚੁਕ, ਰਾਤ ਖੇਤ ਮੱਕੀ ਤੇ ਬੰਨੇ ਜਾ ਪਿਆ ਝੋਰੇ ਦਾ ਮਾਰਿਆ ਗ਼ਮ ਹੋ ਗਿਆ ਕਿ ਮੇਰੇ ਤੋਂ ਭਰਾ ਵੀ ਤੇ ਪਿਤਾ ਜੀ ਵੀ ਗੁੱਸੇ ਹਨ, ਮੇਰੇ ਵਿੱਚ ਹੀ ਕਮੀਆਂ ਹਨ, ਮੈਂ ਇੱਕ ਨਕਾਰਾ ਬੰਦਾ ਹਾਂ ਤੇ ਗ੍ਰਿਸਤ ਵਿੱਚ ਫੇਲ ਹੋ ਚੁੱਕਿਆ ਹਾਂ। ਹੁਣ ਮੇਰਾ ਇਸ ਘਰ ਵਿੱਚ ਜੀਉਂਦੇ ਰਹਿਣਾ ਬੇਅਰਥ ਹੈ। ਇਹ ਸੋਚ ਫਾਹ ਲੈ ਮਰ ਜਾਣ ਦੀ ਠਾਣੀ ਅਤੇ ਦੋ ਵਜੇ ਤੜਕੇ ਮੰਜੇ ਦੀ ਦੌਣ ਖੋਲ੍ਹ ਟਾਲ੍ਹੀ ਨੂੰ ਬੰਨ੍ਹ ਮੰਜੀ ਤਲੇ ਖੜੀ ਕਰ ਲਈ ਤੇ ਰੱਸੀ ਖਿਸਕਵੀ ਗੰਢ ਦੀ ਬੰਨ੍ਹ ਲਈ। "ਆਤਮ ਘਾਤੀ ਜਗਤ ਕਾਮਾਈ", ਵਾਕ ਯਾਦ ਤੇ ਆਇਆ ਪਰ ਆਪਣੇ ਤੇ ਅਫਸੋਸ ਤੇ ਕ੍ਰੋਧ ਨੇ ਮੱਤ ਮਾਰ ਦਿੱਤੀ, ਪੈਰਾਂ ਨਾਲ, ਮੰਜੇ ਨੂੰ, ਗਲ ਰੱਸੀ ਪਾਈ, ਪਰੇ ਨੂੰ ਕਰਨ ਦਾ ਚਾਰਾ ਕੀਤਾ ਤਾਂ ਕੰਨਾਂ ਵਿੱਚ ਰੇਤੇ ਤੇ ਗੜਵਾ ਜਲ ਦਾ ਭਰਿਆ ਸੁਟਣ ਦੀ ਆਵਾਜ਼ ਪਈ। ਹਜ਼ਾਰਾ ਸਿੰਘ ਮੰਜੇ ਤੋਂ ਪੈਰ ਲਾ ਤਲੇ ਵੱਲ ਤੱਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਜੇ ਦੇ ਪਾਵੇ ਨੂੰ ਥਮਾਈ ਖੜ੍ਹੇ ਦਿੱਸੇ—ਜਿਸ ਕਰਕੇ ਮੰਜਾ ਪਰੇ ਨਾ ਹੋਇਆ ਸੀ। ਰੱਸੀ ਗਲੋਂ ਲਾਹ ਕੇ ਤਲੇ ਉਤਰਦਿਆਂ ਨੂੰ ਸਤਿਗੁਰੂ ਜੀ ਅਲੋਪ ਹੋ ਗਏ। ਬੈਠ ਘੰਟਾ ਸੋਚਦਾ ਰਿਹਾ, ਸਤਿਗੁਰੂ ਜੀ ਇਹ ਕੀ ਕੌਤਕ ਕੀਤਾ ਹੈ, ਤੇ ਏਸੇ ਸੋਚ ਵਿੱਚ ਅੱਖ ਲਗ ਗਈ, ਤੇ ਸਤਿਗੁਰੂ ਜੀ ਫੇਰ ਦਰਸ਼ਨ ਦਿੱਤਾ ਤੇ ਕਿਹਾ, "ਬੜੀਆਂ ਔਖਿਆਈਆਂ ਹੁੰਦੀਆਂ ਹਨ ਗ੍ਰਿਸਤ ਵਿੱਚ। ਇਹ ਗ੍ਰਿਸਤ ਦਾ ਭਾਰ ਹੱਥ ਤੇ ਪਹਾੜ ਚੁੱਕਣ ਵਰਗਾ ਹੈ। ਏਹੋ ਜੇਹਾ ਕੰਮ ਨਹੀ ਕਰੀਦਾ, ਮਰਦ ਹਿੰਮਤ ਨਹੀਂ ਹਾਰਦੇ। ਹੁਣ ਤੂੰ ਇਸ ਪਾਪ ਦੇ ਪ੍ਰਾਸਚਿਤ ਵਜੋਂ ਬਾਰਾਂ ਵਰਨੀਆਂ ਕਰਾ ਤੇ ਬਖਸ਼ਿਸ਼ ਮੰਗ, ਕਹਿ ਹਜ਼ਾਰਾ ਸਿੰਘ ਦੀ ਗੱਲ੍ਹ ਤੇ ਚਪੇੜ ਮਾਰ ਦੁਬਾਰਾ ਕਿਹਾ, ਭੁੱਲੀਂ ਨਾ ਵਰਨੀਆਂ ਜ਼ਰੂਰ ਕਰਾਵੀਂ। ਅੱਖ ਖੁਲ੍ਹੀ ਹਜ਼ਾਰਾ ਸਿੰਘ ਚਪੇੜ ਵੱਜੀ ਗੱਲ੍ਹ ਤੇ ਹੱਥ ਰਖ ਖੜ੍ਹੋ ਦੂਰ ਭਜ ਭਾਲਦਾ ਰਿਹਾ, ਪਰ ਦਿਸੇ ਨਾ ਸਤਿਗੁਰੂ ਜੀ, ਤਾਂ ਮੰਜੇ ਵਿੱਚ ਦੌਣ ਪਾ ਘਰ ਆ ਗਿਆ।

ਅਗਲੇ ਦਿਨ ਸੰਤ ਤੇਜਾ ਸਿੰਘ ਜੀ ਸਾਥ ਸਲਾਹ ਮੇਲ ਵਰਨੀਆਂ ਸੰਗਰਾਂਦ ਤੋਂ ਕਰਨ ਦਾ ਮਤਾ ਕੀਤਾ। ਸੱਤ ਮਹੀਨਿਆਂ ਵਿੱਚ ਸੱਤ ਵਰਨੀਆਂ ਕਰਾਈਆਂ। ਉਨੇ ਚਿਰ ਨੂੰ ਘਰ ਦਿਆਂ ਵੱਖ ਕਰ ਦਿੱਤਾ। ਕੋਲ ਕੁਝ ਹੈ ਨਾ ਸੀ, ਸਤਿਗੁਰੂ ਜੀ ਚਕਰਾਲੀ ਆਏ ਸੁਣੇ। ਸੰਤ ਤੇਜਾ ਸਿੰਘ ਜੀ ਸਣੇ ਦਰਸ਼ਨ ਕਰਨ ਗਿਆ, ਸਤਿਗੁਰੂ ਜੀ ਪੁੱਛਿਆ, "ਭਾਈ ਵਰਨੀਆਂ ਕਰਾ

ਦਿੱਤੀਆਂ ਨੀ?" ਹਜ਼ਾਰਾ ਸਿੰਘ ਉੱਤਰ ਦਿੱਤਾ, ਜੀ ਪੰਜ ਰਹਿੰਦੀਆਂ ਹਨ। ਸਤਿਗੁਰੂਜੀ ਕਿਹਾ, ਸੋ ਭੀ ਕਰ ਦੇਵੀਂ। ਪੰਜ ਵਰਨੀਆਂ ਭੀ ਕਰਾ ਦਿੱਤੀਆਂ ਤਦ ਤੋਂ ਸੁਖਾਂ ਦਾ ਅਰੰਭ ਹੋਇਆ। ਹੁਣ ਚਾਰ ਕਾਕੇ ਕੰਮ ਤੇ ਲੱਗੇ ਹਨ ਤੇ ਪੋਤਰਾ ਭੀ ਹੈ। ਹਜ਼ਾਰਾ ਸਿੰਘ ਜੀ ਸੁਖੀ ਪ੍ਰਸੰਨ ਹਨ ਤੇ ਸ਼ਬਦ ਪੜ੍ਹਦੇ ਹਨ, "ਸਤਿਗੁਰੂ ਸਿੱਖ ਕੀ ਕਰੇ ਪ੍ਰਤਿਪਾਲ। ਸੇਵਕ ਕਉ ਗੁਰੁ ਸਦਾ ਦਇਆਲ।"

ਸਤਿਗੁਰੂ ਜੀ ਦੀ ਮਨਜ਼ੂਰੀ ਲੈ ਦਿਨ ਮਿਥ ਅਰਜਨ ਸਿੰਘ, ਹਜ਼ਾਰਾ ਸਿੰਘ ਜੀ ਅਖੰਡ ਪਾਠ ਅਰੰਭਿਆ। ਸਤਿਗੁਰੂ ਜੀ ਕੇਹਰ ਸਿੰਘ ਸਿਆੜ ਵਾਲੇ ਨਾਲ ਨਹਿਰ ਤੇ ਜਾ ਪਾਠ ਤੋਰਿਆ ਸੀ। ਪਰ ਬੈਲ ਚੰਗਾ ਕਿੰਨੇ ਦਿਨਾਂ ਦਾ ਬਿਮਾਰ ਪਿਆ ਸੀ। ਭੋਗ ਅਖੰਡ ਪਾਠ ਦਾ ਪੈਣ ਪਿੱਛੋਂ ਹਜ਼ਾਰਾ ਸਿੰਘ ਦੇ ਪਿਤਾ ਨੇਤਰਹੀਨ ਕਾਲਾ ਸਿੰਘ ਕਿਹਾ, ਮੈਨੂੰ ਸਤਿਗੁਰੂ ਜੀ ਦੇ ਹਜ਼ੂਰ ਲੈ ਚੱਲੋ। ਸਤਿਗੁਰੂ ਜੀ ਦੇ ਚਰਨਾਂ ਤੇ ਕਾਲਾ ਸਿੰਘ ਜੀ ਨੇ ਸੀਸ ਰਖ ਅਰਜ ਕੀਤੀ ਸਚਿਆ ਪਾਤਸ਼ਾਹ ਅਖੰਡ ਪਾਠ ਦਾ ਭੋਗ ਪਾ ਤੁਰੇ ਹੋ ਉਸ ਗਊ ਦੇ ਜਾਇ ਦਾ ਭੀ ਕੁਝ ਕਰੋ। ਜੋ ਕਈ ਦਿਨਾਂ ਦਾ ਦਰਦ ਪੀੜ ਨਾਲ ਪੱਠੇ ਛੱਡ ਤੰਗ, ਤੜਫਦਾ ਲੇਟਿਆ ਪਿਆ ਹੈ। ਸਤਿਗੁਰੂ ਜੀ ਕਿਹਾ, ਕਾਰ ਪਾਸ ਹੀ ਬੈਲ ਨੂੰ ਲੈ ਆਵੋ। ਕਾਲਾ ਸਿੰਘ ਜੀ ਅਰਜ ਕੀਤੀ ਬੈਲ ਤਾਂ ਉਠਕੇ ਤੁਰ ਹੀ ਨਹੀਂ ਸਕਦਾ। ਸਤਿਗੁਰੂ ਜੀ ਕਿਹਾ, ਤੁਸੀਂ ਚਾਰਾ ਕਰੋ, ਚੁਕ-ਤੋਰ ਏਥੇ ਹੀ ਲੈ ਆਵੋ। ਹਜ਼ਾਰਾ ਸਿੰਘ ਤੇ ਉਸ ਦੇ ਭਤੀਜੇ ਪ੍ਰੇਮ ਸਿੰਘ ਜਾ ਬੈਲ ਨੂੰ ਚੁਕਿਆ ਬੈਲ ਭੀ ਕੁਝ ਹੰਭਲਾਂ ਮਾਰਿਆ ਤੇ ਉਠ ਖੜਾ ਤੇ ਸਤਿਗੁਰੂ ਜੀ ਦੇ ਪਾਸ ਲੈ ਆਏ ਪਿੱਪਲਾਂ ਤਲੇ। ਸਤਿਗੁਰੂ ਜੀ ਬੈਲ ਨੂੰ ਦੇਖ ਕਿਹਾ, ਇਸ ਨੂੰ ਜ਼ਹਿਰਬਾਦ ਨਿਕਲਿਆ ਹੈ। ਰਾਜ਼ੀ ਹੋ ਜਾਏਗਾ। ਇਸ ਨੂੰ ਇੱਕ ਪਾ ਲਾਲ ਮਿਰਚਾਂ ਰਗੜ ਕੇ ਨਾਲ ਹੀ ਘਿਉ ਖਰਾ ਪਾ ਪੱਕਾ ਦਿਉ। ਸਤਿਗੁਰੂ ਜੀ ਹੋਰ ਸੰਗਤਾਂ ਨੂੰ ਤਾਰਨ ਟੂਰਨ ਸਮੇਂ ਬਚਨ ਕੀਤਾ, ਇਸ ਵਾਰ ਤੇ ਇਹ ਬਚ ਜਾਏਗਾ ਪਰ ਮਰੇਗਾ ਇਸ ਮਰਜ਼ ਨਾਲ ਹੀ, ਕਿਉਂਕਿ ਕਿਸੇ ਪਸ਼ੂ ਜਾਂ ਮਨੁੱਖ ਨੂੰ ਜੋ ਭੀ ਮਰਜ਼ ਸਰੀਰ ਵਿੱਚ ਭਾਰੂ ਹੁੰਦੀ ਹੈ ਅੰਤ ਨੂੰ ਸੋ ਹੀ ਮਾੜੀ ਬਣਦੀ ਹੈ। ਬੈਲ ਰਾਜੀ ਹੋ ੩ ਸਾਲ ਤਗੜਾ ਵਗਦਾ ਰਿਹਾ ਤੇ ਫੇਰ ਬੀਮਾਰ ਹੋਇਆ ਮਿਰਚਾਂ-ਘਿਉ ਦੇ ਰਹੇ, ਨਾ ਹੀ ਬਚਿਆ ਤਾਂ ਸਭ ਨੇ ਜਾਤਾ, "ਮਾਰੇ ਮਾਰ ਜਿਵਾਲੇ ਸੋਇ। ਨਾਨਕ ਏਕਸ ਬਿਨ ਦੂਜਾ ਨਹਿ ਕੋਇ।"

## *ਅਮਰ ਸਿੰਘ ਜੀ ਦੀ ਅਮਰ ਕਥਾ*

ਸੰਤ ਅਮਰ ਸਿੰਘ ਜੀ ਜਿਹਨਾਂ ਦਾ ਪਿਛਲਾ ਨਗਰ ਕਿਆਮ ਪੁਰ ਹੈ ਤੇ ਕਾਦੀਆਂ, ਗੁਜਰਾਂ ਜਿਲ੍ਹਾ ਗੁਰਦਾਸਪੁਰ ਵਿੱਚ ਰਹਿੰਦੇ ਹਨ, ਨੇ ਲਿਖ ਭੇਜਿਆ ਹੈ :—

ਏਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਭਗਠਾਣੇ ਦੇ ਤੋਂ ਤਲਵੰਡੀ ਗਿਆ ਸੀ। ਇੱਕ ਸਧਾਰਨ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕੀਤੇ ਦਾ ਭੋਗ

ਪਾਣ ਦੀ ਅਰਜ, ਅਮਰ ਸਿੰਘ ਤਲਵੰਡੀ ਜਾ ਕੀਤੀ। ਪਾਠ ਦੇ ਭੋਗ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਅਮਰ ਸਿੰਘ ਦੇ ਪਿਤਾ ਨਾਰਾਇਣ ਸਿੰਘ ਨੂੰ ਕਿਹਾ, ਤੂੰ ਇਸ ਦੇ ਅਨੰਦ ਦਾ ਫਿਕਰ ਨਹੀਂ ਕਰਨਾ, ਕਿਉਂਕਿ ਅਮਰ ਸਿੰਘ ਹੀ ਨਾਮਧਾਰੀ ਬਾਣੇ ਵਿੱਚ ਸੀ। ਸਤਿਗੁਰੂ ਜੀ ਜਾਣਦੇ ਸੀ ਕਿ ਸਹੁਰਿਆਂ ਦਾ ਅਸਰ ਅਵੱਸ਼ ਜਵਾਨਾਂ ਤੇ ਪੈਂਦਾ ਹੈ। ਮਤਾਂ ਅਮਰ ਸਿੰਘ ਭੀ ਢਿੱਲਾ ਹੁੰਦਾ ਹੋਵੇ। ਸੋ ਅਮਰ ਸਿੰਘ ਨੂੰ ਕਿਹੋ ਨੇ, ਕਾਕਾ ਤੂੰ ਏਸੇ ਨਾਮਧਾਰੀ ਬਾਣੇ ਵਿੱਚ ਰਹਿਣਾ ਹੈ। ਸਮਾ ਬੀਤ ਗਿਆ ਪਰ ਅਨੰਦ ਕਿਤੇ ਨਾ ਹੋਇਆ ਤਾਂ ਅਮਰ ਸਿੰਘ ਦਾ ਚੰਗੇ ਘਰ, ਚੰਗੀ ਲੜਕੀ ਨਾਲ ਅਨੰਦ ਕਰਾ ਦਿੱਤਾ — ਬੇ-ਖਰਚਾ। ਤਦ ਅਮਰ ਸਿੰਘ ਨੂੰ ਯਕੀਨ ਹੋਇਆ, ਕਿ ਸਤਿਗੁਰੂ ਜੀ ਆਪਣਾ ਬਚਨ ਪੂਰਾ ਕੀਤਾ ਹੈ ਤੇ ਸਾਬਤ ਕੀਤਾ ਹੈ ਕਿ ਇਸ ਤਰ੍ਹਾਂ ਦੇ ਬਚਨ ਸੱਚੇ ਹੁੰਦੇ ਹਨ।

ਇੱਕ ਸਿੱਖ ਸੁਦਾਗਰ ਸਿੰਘ, ਬੱਲ ਨਗਰ ਦੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਨਿਸਚਾ ਸੀ, ਭਾਂਵੇਂ ਰਹਿਤ ਘੱਟ ਰੱਖਦਾ ਸੀ। ਉਸ ਆਪਣੇ ਅੰਤ ਸਮੇਂ ਅਖੰਡ ਪਾਠ ਨਾਮਧਾਰੀਆਂ ਤੋਂ ਹੀ ਕਰਵਾਣ ਦੀ ਧਾਰਨਾ ਧਾਰੀ ਹੋਈ ਸੀ। ਅਮਰ ਸਿੰਘ ਨੂੰ ਹੋਰ ਸਾਧਾਂ ਸਮੇਤ ਸੱਦ ਅਖੰਡ ਪਾਠ ਰਖਾਇਆ ਤੇ ਬੀਤੇ ਸਾਲ ਦੀ ੧੭ ਮਾਘ ਭੋਗ ਪੈਣਾ ਸੀ। ਸੁਦਾਗਰ ਸਿੰਘ ਖੇਤ 'ਚੋਂ ਤੁਰਦੇ ਫਿਰਦੇ ਆ ਕਿਹਾ, ਸੰਤ ਜੀ, ਪਾਠ ਚਾਰੇ ਨਾਲ ਕਰੋ ਮੈਂ ਚੜ੍ਹਾਈ ਕਰਨੀ ਹੈ ਤੇ ਤੁਸਾਂ ਨੇ ਮੈਨੂੰ ਲਾਂਬੂ ਲਾ ਕੇ ਹੀ ਜਾਣਾ ਹੈ। ਸੋ ੮ ਵਜੇ ਭੋਗ ਪਿਆ ਤੇ ੧੦ ਵਜੇ ਸੁਦਾਗਰ ਸਿੰਘ ਚੜ੍ਹ ਗਿਆ। ਅਮਰ ਸਿੰਘ, ਇੰਦਰ ਸਿੰਘ, ਮਹਿੰਦਰ ਸਿੰਘ ਆਦਿ ਨੇ ਉਸ ਦਾ ਸਸਕਾਰ ਕਰਕੇ ਜਾਣਿਆਂ ਕਿ ਸਤਿਗੁਰੂ ਜੀ ਤੇ ਨਿਸਚਾ ਰੱਖਣ ਵਾਲਿਆਂ ਦਾ ਆਸ਼ਾ ਤੇ ਬਚਨ ਕੱਚਾ ਨਹੀਂ ਹੁੰਦਾ। "ਜਿਸੁ ਜਾਤਾ ਤਿਸੁ ਕੀ ਇਹ ਰਹਿਤ", ਗੁਰਵਾਕ ਤੇ ਪ੍ਰਤੀਤ ਬਣੀ।

## *ਐਰੋਪਲੇਨ ਦੀਆਂ ਉਡਾਰੀਆਂ*

ਮਸਤਾਨਾ ਆਤਮਾ ਸਿੰਘ ਜਿਸ ਨੂੰ ਸਤਿਗੁਰੂ ਜੀ 'ਐਰੋਪਲੇਨ' ਕਿਹਾ ਕਰਦੇ ਸੀ, ਅਪਣੀਆਂ ਅਚਰਜ ਖੇਡਾਂ ਦੀਆਂ ਤੇ ਸਤਿਗੁਰੂ ਜੀ ਦੇ ਸਨੇਹ ਕੀਤੇ ਦੀਆਂ ਤਿੰਨ ਵਾਰਤਾ ਲਿਖ ਭੇਜੀਆਂ ਹਨ।

ਮਸਤਾਨਾ ਆਤਮਾ ਸਿੰਘ ਖਾਨ ਖਾਨਾਂ ਜਿਲ੍ਹਾ ਜਲੰਧਰ ਦੇ ਬਚਨ :—

ਮਸਤਾਨਾ ਜੀ ਏਕ ਸਮੇਂ ਪੁਣਛ ਵੱਲੋਂ ਆ ਰਹੇ ਸੀ। ਨਜਰ ਮਾੜੀ ਤੇ ਚਾਲ ਤਿੱਖੀ ਤੇ ਤਰਸ ਆਇਆ ਤੇ ਕਿਸੇ ਅਨਜਾਣ ਅਵਾਜ਼ ਨੇ ਸਿੱਧੇ ਰਸਤੇ ਪਾਇਆ ਪਰ ਫੇਰ ਭੀ ਕਿਤੇ ਨਾ ਪੁਜਦਾ ਆਪ ਨੂੰ ਜਾਣ ਮਸਤਾਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਾਧ ਅਰਜ਼ ਕੀਤੀ, ਜੇ ਮੇਰੇ ਨੇਤਰ ਹੁੰਦੇ ਤਾਂ ਮੈਂ ਇੰਨਾਂ ਦੁਖੀ ਤੇ ਨਾ ਹੁੰਦਾ, ਹੁਣ ਆਪ ਹੀ ਮੇਰੀ ਸਹਾਇਤਾ ਕਰੋ। ਚਮਕ ਦਰਿਆ ਵੀ ਰਾਹੇ ਠਾਠਾਂ ਮਾਰਦਾ ਸੀ। ਅਵਾਜਾ-ਆਇਆ, ਸੌ ਕਦਮ ਮੇਰੇ ਵੱਲ ਆ।

Namdhari Elibrary NamdhariElibrary@gmail.com

ਜਿਧਰੋਂ ਪਾਣੀ ਆਉਂਦਾ ਹੈ। ਉਧਰ ਟੁਰੇ ਨੂੰ ਕਿਸੀ ਘੋੜੇ ਤੇ ਸਵਾਰ, ਬਾਹੋਂ ਫੜ ਦਰਿਆਓਂ ਪਾਰ ਕਰਾ ਸੋ ਘੋੜੇ ਤੇ ਅਸਵਾਰ ਹੋਈ ਮੂਰਤ ਅਲੋਪ ਹੋ ਗਈ। ਮਸਤਾਨੇ ਜਾਣਿਆਂ ਆਪ ਸਤਿਗੁਰੂ ਜੀ ਹੀ ਮੇਰੀ ਸਹਾਇਤਾ ਕੀਤੀ ਹੈ।

ਮਸਤਾਨਾ ਜੀ ਏਕ ਸਮੇਂ ਮੰਡੀ ਨੂੰ ਜਾ ਰਹੇ ਸੀ। ਉਨੇ ਵਿੱਚ ਇੱਕ ਬੀਬੀ ਨੇ ਜਦੋਂ ਲੰਗਰ ਕੀਤਾ, ਸਵੇਰੇ ਗੜਵਾ ਲੈ ਜਲ ਲੈਣ ਟੁਰਿਆ। ਕਿਸੇ ਨੂੰ ਪੁੱਛਿਆ ਖੂਹ ਕਿੱਥੇ ਹਨ? ਉਸ ਕਿਹਾ, ਪੌੜੀਆਂ ਤੇ ਖੱਬੇ ਉਤਰ ਜਾਹ। ਨਜ਼ਰ ਮਾੜੀ ਤੇ ਚਾਲ ਤਿੱਖੀ ਦੇ ਸੁਭਾਓ ਪੌੜੀ ਦੇ ਭੁਲੇਖੇ ਬਹੁਤ ਡੂੰਘੀ ਤਰਫ ਨੂੰ ਪੈਰ ਪੁਟ ਅਪਣੇ ਆਪ ਨੂੰ ਖੱਡ ਵਿੱਚ ਸੁਟ ਲਿਆ। ਲੋਕਾਂ ਰੌਲਾ ਪਾ ਦਿੱਤਾ, ਮਰ ਗਿਆ ਹੋਵੇਗਾ, ਤੇ ਮਸਤਾਨੇ ਦੇ ਮੂੰਹੋਂ ਚਾਰ ਪੰਜ ਵਾਰ ਨਿਕਲਿਆ, ਧੰਨ ਸਤਿਗੁਰੂ ਪ੍ਰਤਾਪ ਸਿੰਘ, ਤਾਂ ਅਜਿਹਾ ਧੱਕਾ ਵੱਜਾ ਮਸਤਾਨਾ ਡੂੰਘੇ ਥਾਂ ਡਿਗਣ ਤੋਂ ਬਚ ਪਹਾੜੀ ਨਾਲ ਵੱਜ ਖੂਹੀ ਦੀ ਮਣ ਤੇ ਜਾ ਪਿਆ ਤੇ ਸੱਟ ਭੀ ਕੋਈ ਨਾ ਲੱਗੀ। ਸਭ ਨੇ ਤੇ ਮਸਤਾਨੇ ਨੇ ਜਾਣਿਆ, ਰੱਖਿਆ ਸਤਿਗੁਰੂ ਜੀ ਕੀਤੀ ਹੈ।

ਏਕ ਸਮੇਂ ਮਸਤਾਨਾ ਜੀ ਹੁਸ਼ਿਆਰਪੁਰ ਇਲਾਕੇ ਦਦਿਆਲ ਪਿੰਡ ਅੰਮ੍ਰਿਤ ਵੇਲੇ ਪੰਜ ਸੇਰ ਦਾ ਗੜਵਾ ਜਲ ਭਰਿਆ ਲੈ ਜੰਗਲ ਨੂੰ ਟੁਰਿਆ। ਝੱਖੜ ਝਾਂਜਾਂ ਬਹੁਤ ਚਲਦਾ ਸੀ। ਠੇਡਾ ਲੱਗਾ ਤੇ ਇੱਕ ਖੂਹ ਵਿੱਚ ਡਿੱਗਾ ਸਿਰ ਪਰਨੇ ਤੇ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਮੂੰਹੋਂ ਨਿਕਲਿਆ। ਖੂਹ ਵਿੱਚ ਡਿਗੇ ਨੂੰ ਕਿਸੇ ਗਲੋਂ ਆ ਫੜਿਆ। ਮਸਤਾਨੇ ਕਿਹਾ, ਮੇਰਾ ਗੱਲਾ ਕਿਉਂ ਘੁਟਦਾ ਏਂ, ਤੂੰ ਕੌਣ ਹੈਂ? ਸਤਿਗੁਰੂ ਪ੍ਰਤਾਪ ਸਿੰਘ ਜੀ ਉੱਤਰ ਦਿੱਤਾ, ਮੈਂ ਸੋਚਿਆ ਮਸਤਾਨੇ ਦੇ ਮੂੰਹ ਵਿੱਚ ਪਾਣੀ ਨਾ ਪੈ ਜਾਵੇ। ਮਸਤਾਨੇ ਨੂੰ ਖੁਸ਼ੀ ਚੜ੍ਹ ਗਈ। ਜੱਫੀ ਪਾ ਕੇ ਗੁਰੂ ਕੀ ਗੋਦ ਵਿੱਚ ਬੈਠ ਗਿਆ। ਸਤਿਗੁਰਾਂ ਕਿਹਾ, ਚਲ ਮਸਤਾਨਿਆਂ ਬਾਹਰ ਨੂੰ। ਮਸਤਾਨੇ ਕਿਹਾ, ਮਸਾਂ ਮਿਲੇ ਹਾਂ। ਸਤਿਗੁਰੂ ਜੀ ਕਿਹਾ, ਅੰਨ੍ਹਿਆਂ। ਖੂਹ ਵਿੱਚ ਡਿੱਗਾ ਹੋਇਆ ਹੈਂ ਤੇ ਗਲੋਂ ਫੜ ਖੂਹ ਦੀ ਮਣ ਤੇ ਸੁੱਟ ਗਏ। ਬਚਨ ਕੀਤਾ, ਤੇਰੀ ਨਜਰ ਮਾੜੀ ਹੈ ਤੂੰ ਨਾ ਹਨੇਰੀ, ਨਾ ਮੀਂਹ, ਨਾ ਟੋਭਾ ਦੇਖਦਾ ਹੈਂ। ਤੂੰ ਮੈਨੂੰ ਵਖਤ ਪਾਇਆ ਹੋਇਆ ਹੈ। ਆਤਮਾ ਸਿੰਘ ਜੀ ਲਿਖਿਆ ਹੈ, ਮੇਰੇ ਨਾਲ ਸਤਿਗੁਰੂ ਜੀ ਦਾ ਠੇਕਾ ਕੀਤਾ ਹੋਇਆ ਹੈ ਕਿ ਮੇਰਾ ਫਿਕਰ ਉਹ ਰਖਣਗੇ।

**ਮਲੋਟ ਪਰਗਣੇ 'ਚੋਂ ਬੋਦਲੇ, ਸਰਾਵਾਂ ਤੋਂ ਗਿਆਨੀ ਗੋਪਾਲ ਸਿੰਘ ਜੀ ਚੌਹਾਨ ਨੇ ਲਿਖਿਆ ਹੈ:–**

ਇੱਕ ਵਾਰਤਾ ਤਾਂ ਉਨ੍ਹਾਂ ਆਪਣੀ ਮਾਤਾ ਧਰਮ ਕੌਰ ਦੇ ਦ੍ਰਿੜ੍ਹ ਵਿਸ਼ਵਾਸ਼ ਤੇ ਨਾਮ ਅਭਿਆਸ ਦੇ ਵੱਲ ਦੀ ਲਿਖੀ ਹੈ। ਇੱਕ ਭਾਈ ਕੋਟ ਦੇ ਭਾਈ ਲਾਲ ਸਿੰਘ ਦੇ ਭਰੋਸੇ ਦੀ। ਇੱਕ ਕਤਲ ਕਰਨ ਵਾਲੇ ਬੱਗਾ ਸਿੰਘ ਪਿੰਡ ਮੋਕਲ ਜਿਲ੍ਹੇ ਲਾਹੌਰ ਦੀ ਲਿਖੀ ਹੈ। ਜੋ ਪਰਵਾਰ ਹੁਣ ਸਤਿਗੁਰੂ ਜੀ ਦਾ ਸ਼ਰਾਧਾਲੂ ਹੈ। ਫਾਂਸੀ ਤੋਂ ਬਚਣ ਕਰ। ਇੱਕ ਮੰਗਲ ਸਿੰਘ ਧਾੜਵੀ ਬਘਿਆਣਾ ਜਿਲ੍ਹੇ ਲਾਹੌਰ ਦੀ ਲਿਖੀ ਹੈ ਜਿਸ ਨੇ ਦਾਓਦਿਆਂ ਦੇ ਸੰਤ ਦਲੀਪ ਸਿੰਘ ਦੀ

ਸੰਗਤ ਤੇ ਦ੍ਰਿੜ੍ਹਤਾ ਵੇਖ ਕੇ ਸਤਿਗੁਰੂ ਜੀ ਦੇ ਦਰਸ਼ਨ ਦੀ ਅਭਿਲਾਸ਼ਾ ਕੀਤੀ ਸੀ। ਸਿੱਖ ਦੀ ਸੰਗਤ ਨੇ ਧਾੜਵੀ ਨੂੰ ਨਾਮਧਾਰੀ ਬਣਾ ਦਿੱਤਾ ਸੀ। ਸੱਚੇ ਪਾਤਸ਼ਾਹ ਜੀ ਨੇ ਸਿੱਖ ਦੀ ਅਰਦਾਸ ਤੇ ਧਾੜਵੀ ਨੂੰ ਸੁਪਨੇ ਵਿੱਚ ਦਰਸ਼ਨ ਦੇ ਕੇ ਮੋਹਿਆ ਸੀ। ਜਿਵੇਂ ਸੱਸੀ ਪੁਨੂੰ ਨੂੰ ਖੋਜ ਭਾਲ ਲੱਭਾ ਸੀ। ਤਿਵੇਂ ਧਾੜਵੀ ਦੇ ਦਿਲ ਪਕੜ ਹੋਈ ਤੇ ਉਸ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਦੀਆਂ, ਤਿਆਗ, ਅਕੌੜਾਂ ਭਾਗ ਆਪਣੇ ਧੰਨ ਭਾਗ ਸਮਝੇ ਸੀ।

ਪਰ ਇੱਕ ਦੁਖੀਆ ਦੇ ਦਰਦ ਵਾਲੀ ਵਾਰਤਾ ਜੋ ਗੋਪਾਲ ਸਿੰਘ ਜੀ ਗਰੂਸਰ ਲੱਲਾਂ ਕੋਲ ਰਹਿੰਦਿਆਂ ਕੁਬੇ ਪਿੰਡ ਦੇ ਜੋਗਿੰਦਰ ਸਿੰਘ ਦੀ ਲਿਖੀ ਹੈ। ਜਿਸ ਨੂੰ ਮਾਤਾ ਜੀਵਨ ਕੌਰ ਜੀ ਵੱਲੋਂ ਭੈਣੀ ਸਾਹਿਬ ਰਹਿਣ ਤੇ ਕੋਹੜੀ ਕਿਆ ਗਿਆ ਸੀ ਤੇ ਸੱਤ ਸਾਲ ਮੰਜੇ ਤੇ ਪਏ ਨੂੰ ਹੋਏ ਸੀ। ਉਸ ਕੋਹੜੀ ਦਾ ਤਰਲਾ ਸੁਣ ਕੇ ਗੋਪਾਲ ਸਿੰਘ ਜੀ ਨਹਿਰ ਤੇ ਪੁੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਰਲਾ ਕੀਤਾ ਸੀ ਤੇ ਸਤਿਗੁਰੂ ਜੀ ਕੁਬੀ ਜਾ ਦੁਖੀਆਂ ਨੂੰ ਦਰਸ਼ਨ ਦੇ ਕੋਹੜ ਕਟਿਆ ਸੀ। ਸੋ ਸਭ ਤੋਂ ਉਹ ਵਾਰਤਾ ਮਨ ਲੱਗੀ ਹੈ। ਜਿਵੇਂ ਲਿਖਿਆ ਹੈ ਜਿਸ ਨੂੰ ਤਰਸ ਸੋ ਸਰਸ ਹੈ ਜਾਚਿਆ ਤੇ ਉਸਨੂੰ ਰੱਬ ਦਾ ਰਾਹ ਨਜ਼ਦੀਕ ਹੈ। 'ਜੋ ਦਰਦ ਵੰਦ ਨਹੀ, ਸੋ ਮੇਰੇ ਪਸੰਦ ਨਹੀਂ' ਮਹਾਂ ਪੁਰਸ਼ਾਂ ਦਾ ਵਾਕ ਹੀ ਮੈਂ ਮੁੱਖ ਰੱਖ ਇੱਕ ਵਾਰਤਾ ਲਿਖੀ ਹੈ।

ਸਲੋਕ ਮਹਲਾ ॥੧॥ ਅਕਥ ਕੀ ਕਥਾ ਸੁਣੋਇ ਰਿਧਿ ਬੁਧਿ ਸਿਧਿ ਗਿਆਨ ਸਦਾ ਸੁਖ ਹੋਇ।

—ਗੁਰਵਾਕ ਮੈਂ ਆਪਣੇ ਮਨ ਦੀ ਮੈਲ ਉਤਾਰਨ ਤੇ ਸੁਖ ਵਧਾਣ ਲਈ ਲਿਖਿਆ ਹੈ। ਕਿਉਂਕਿ ਮਨ ਆਲਸ ਤੇ ਔਖ ਵੱਲ ਜਾਂਦਾ ਹੈ।

## *ਉਧਮ ਸਿੰਘ ਜੀ ਦੀ ਲਿਖਤ*

ਸੰਤ ਊਧਮ ਸਿੰਘ ਜੀ ਪਿੰਡ ਪਾਲ ਛੋਟੇ, ਜ਼ਿਲਾ ਜਲੰਧਰ ਜੋ ਹੁਣ ਹਿਸਾਰ ਰਹਿੰਦੇ ਹਨ ਨੇ ਲਿਖ ਕੇ ਦਿੱਤਾ ਹੈ। ਏਕ ਸਮੇਂ ਸੁਚਾ ਸਿੰਘ ਜੀ ਦਿੱਲੀ ਵਾਲਿਆਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਸੀ। ਆਪ ਦਾ ਨੱਬੇ ਹਜ਼ਾਰ (੯੦,੦੦੦) ਰੁਪਿਆ ਮੇਰੇ ਪਾਸ ਆਇਆ ਤੇ ਲੱਖ ਤੋਂ ਉਪਰ ਖਰਚ ਹੋ ਗਿਆ ਹੈ ਤੇ ੨੦ ਕੁ ਹਜਾਰ ਆਪ ਦਾ ਜਮ੍ਹਾ ਹੈ। ਹਿਸਾਬ ਮੇਰੀ ਸਮਝ ਵਿੱਚ ਨਹੀਂ ਆਉਂਦਾ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਮੇਰੇ ਹਿਸਾਬ ਤੁਸੀ ਨਾ ਕਰੋ। ਇਹ ਪੜ੍ਹ ਮੈਨੂੰ ਸੰਤ ਰਤਨ ਸਿੰਘ ਜੀ ਤੋਂ ਸੁਣੀ ਹੋਈ ਇੱਕ ਸਮੇਂ ਦੀ ਵਾਰਤਾ ਯਾਦ ਆਈ ਕਿ ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਆਂ ਭੀ ਏਸੇ ਤਰ੍ਹਾਂ ਕਿਹਾ ਸੀ, ਤੁਸੀ ਹਿਸਾਬ ਕਿਉਂ ਨਹੀ ਰਖਦੇ? ਇਤਨਾ ਧਨ ਭਾਈ ਦੀ ਹੱਥੀ ਹੀ ਭੁਗਤਦਾ ਹੈ ਲੇਖਾ ਕਿਉਂ ਨਹੀ ਰਖਦੇ? ਤਾਂ ਸਤਿਗੁਰੂ ਜੀ ਨੇ ਸੰਤ ਜੀ ਨੂੰ ਹੀ ਧਨ ਦਾ ਆਉਣਾ ਜਾਣਾ ਕੁਝ ਦਿਨ ਸੰਭਾਲ ਦਿੱਤਾ ਸੀ। ਸੰਤ ਜੀ

ਥੋੜ੍ਹੇ ਹੀ ਦਿਨਾ ਬਾਅਦ ਹਿਸਾਬ ਸੁੱਟ ਹੱਥ ਜੋੜ ਅਰਜ਼ ਕੀਤੀ ਕਿ ਇਹ ਆਪ ਦਾ ਹਿਸਾਬ ਮੈਂ ਤਾਂ ਕੀ ਕੋਈ ਪੜ੍ਹਿਆ ਲਿਖਿਆ ਵੀ ਨਹੀ ਰੱਖ ਸਕਦਾ। ਹੈਰਾਨਗੀ ਹੈ ਆਮਦਨ ਨਾਲੋਂ ਖਰਚ ਵੱਧ ਹੋ ਕੇ ਵੀ ਹੱਥ ਫੇਰ ਭੀ ਤਰ ਰਹਿੰਦਾ ਹੈ। ਤਾਂ ਸਤਿਗੁਰੂ ਜੀ ਸੰਤ ਜੀ ਨੂੰ ਕਿਹਾ ਸੀ, ਇਹ ਅਟੁੱਟ ਖਜ਼ਾਨਾ ਗੁਰੂ ਕਾ ਹੈ। ਅਸੀ ਤੁਸੀ ਤਾਂ ਭੁਲੇਖੇ 'ਚ ਲੇਖਾ ਕਰਦੇ ਹਾਂ।

ਸਤਿਗੁਰੂ ਜੀ ਦਿੱਲੀ ਪੂਸਾ ਡੇਰੀ ਫਾਰਮ ਗਊਆਂ ਦਾ ਦੇਖਣ ਗਏ। ਊਧਮ ਸਿੰਘ ਨੂੰ ਭੇਜ ਡਾਕਟਰ ਨੂੰ ਬੁਲਾਇਆ। ਡਾਕਟਰ ਸਿੱਖ ਜਵਾਨ ਮੁੰਡਾ ਸੀ। ਉਸ ਆ ਕੇ ਇੱਕ ਹੱਥ ਸਤਿਗੁਰੂ ਜੀ ਨਾਲ ਮਿਲਾਇਆ ਤੇ ਦੂਜਾ ਪਤਲੂਨ ਵਿੱਚ ਹੀ ਪਾਈ ਰੱਖਿਆ ਊਧਮ ਸਿੰਘ ਦੇਖ ਦੁਖੀ ਹੋਇਆ ਕਿ ਇਸ ਨੇ ਇੱਕ ਬਜੁਰਗ ਜਾਣ ਵੀ ਸਤਿਕਾਰ ਨਹੀਂ ਕੀਤਾ, ਤਾਂ ਭਾਈ ਵਜ਼ੀਰ ਸਿੰਘ ਜੀ ਕਿਹਾ, ਤੂੰ ਵਿੱਸ ਕਿਉਂ ਘੋਲਦਾ ਹੈਂ। ਜਿਸਨੂੰ ਆਪ ਵੇਖਣ ਵਾਲੀਆਂ ਅੱਖਾਂ ਹੀ ਨਾ ਦੇਣ ਉਸ ਦੇ ਕੀ ਵੱਸ। ਸਤਿਗੁਰੂ ਜੀ ਸਭ ਕਮਰੇ ਗਊਆਂ, ਬੈਲਾਂ, ਵੱਛਿਆਂ ਦੇ ਦੇਖਦੇ, ਵੱਛਿਆਂ ਦੇ ਵਲਗਣ ਵੱਲ ਉਤਰਨ ਲੱਗੇ ਤਾਂ ਡਾਕਟਰ ਕਿਹਾ, ਇਧਰ ਨਾ ਜਾਣਾ ਇਹ ਵਹਿੜੇ ਮਾਰਦੇ ਹਨ। ਸਤਿਗੁਰੂ ਜੀ ਕਿਹਾ, ਮੈਨੂੰ ਨਹੀ ਮਾਰਦੇ। ਸਾਥ ਦੇ ਸਿੱਖ ਭੀ ਡਰੇ। ਪਰ ਜਦ ਸਤਿਗੁਰੂ ਸੱਚੇ ਪਾਤਿਸ਼ਾਹ ਜੀ 'ਹਭ ਕਹੀਦਾ ਮਿਤ' ਉਨ੍ਹਾਂ ਵੱਛਿਆ ਪਾਸ ਗਏ ਤਾਂ ਕੋਈ ਵੱਛਾ ਹੱਥ ਚੱਟਣ ਲੱਗਾ ਤੇ ਕੋਈ ਪੈਰ ਚੱਟਣ ਲੱਗਾ। ਕੋਈ ਨੇੜੇ ਆ ਕੇ ਸਿਰ ਸੁਟ ਸਤਿਗੁਰੂ ਜੀ ਤੋਂ ਪਿਠ ਮੱਥੇ ਤੇ ਪਿਆਰ ਲੈਣ ਲੱਗ ਪਿਆ ਤੇ ਸਭ ਡਾਕਟਰ ਤੇ ਗਊਸ਼ਾਲਾ ਦੇ ਕਰਮਚਾਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਚਰਨੀ ਲੱਗੇ। ਤੇ ਕਿਹਾ, ਅਸੀ ਅੱਗੇ ਕਦੇ ਇਹੋ ਜਿਹੀ ਪ੍ਰੇਮ ਭਰੀ ਭਾਵਨਾ ਇੰਨ੍ਹਾਂ ਵੱਛਿਆਂ ਦੀ ਨਹੀ ਵੇਖੀ। ਸਾਨੂੰ ਤੇ ਅੱਜ ਕਿਸ਼ਨ ਭਗਵਾਨ ਦੇ ਦਰਸ਼ਨ ਹੋ ਗਏ ਹਨ।

ਸੰਤ ਪਾਲਾ ਸਿੰਘ ਜੀ ਬਿਹੰਗਮ ਸਾਧੂ ਜੋ ਜੰਮ ਸਿਆਲ ਕੋਟ ਦੇ ਗੁਰੂ ਚੱਕ ਨਗਰ ਦੇ ਹਨ ਤੇ ਛੋਟੀ ਉਮਰੇ ਸੰਤ ਜਗਤ ਸਿੰਘ ਜੀ ਤੋਂ ਭਜਨ ਲੈ ਜੋ ਇੱਕ ਬਾਰ੍ਹਵੀ ਦੇ ਮੇਲੇ* ਤੇ ਪੁੱਛਿਆ ਸੀ, ਸੰਤ ਜਗਤ ਸਿੰਘ ਜੀ, ਸਾਧੂਆਂ ਨਾਲ ਮਿਲ ਹਰ ਮਹੀਨੇ ਬਾਹਰਵੀ ਕਿਸੇ ਨ ਕਿਸੇ ਨਗਰ ਕਰਦੇ ਸੀ ਤੇ ਮੇਰੇ ਜਿਹਾਂ ਕੋਲ ਦੂਰ ਨੇੜਿਉਂ ਪੁਜ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਦਾ ਪ੍ਰਚਾਰ ਕਰਦੇ ਸੀ। ਭਜਨ ਦੱਸਦੇ, ਅੰਮ੍ਰਿਤ ਛਕਾਂਦੇ ਤੇ ਮਾਸ ਸ਼ਰਾਬ ਛੁਡਾ ਇਸ਼ਨਾਨ ਭਜਨ ਬਾਣੀ ਦੀ ਲਟਕ ਲਾਉਂਦੇ ਸੀ। ਉਸ ਹੀ ਪਨੀਰੀ ਦੇ ਇਹ ਸੰਤ ਪਾਲਾ ਸਿੰਘ ਜੀ ਹਨ।

ਆਪਦੇ ਪਿਤਾ ਦਾ ਨਾਮ ਲਾਭ ਸਿੰਘ ਤੇ ਮਾਤਾ ਦਾ ਬਾਲ ਕੌਰ ਹੈ ਜੋ ਬਟਵਾਰੇ ਬਾਅਦ ਜੀਵਨ ਨਗਰ ਨੇੜੇ ਹਮਾਊਂ ਖੇੜੇ ਵੀ ਰਹੇ ਸੀ। ਹੁਣ ਯੂ. ਪੀ. ਵੱਲ ਚਲੇ ਗਏ ਹਲ। ਪਾਲਾ ਸਿੰਘ ਜੀ ਦਾ ਅਨੰਦ ਜਿਲ੍ਹੇ ਸੰਗਰੂਰ ਵਿੱਚ ਭੱਟੀਆ ਹੋਇਆ ਸੀ। ਲਗਨ ਭਜਨ ਬਾਣੀ

---

* ਬਾਰ੍ਹਵੀ ਦਾ ਮੇਲਾ : ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਹਰ ਮਹੀਨੇ ਦੀ ੧੨ ਤਾਰੀਖ ਦਾ ਮੇਲਾ।

Namdhari Elibrary NamdhariElibrary@gmail.com

ਤੇ ਸਾਧ ਸੰਗਤ ਦੀ ਪਾਲਾ ਸਿੰਘ ਨੂੰ ਗੁਰੂ ਚੱਕ ਤੋਂ ਹੋਈ ਸੀ ਪਰ ਹਮਾਊ ਖੇੜੇ ਰਹਿੰਦੇ ਬਹੁਤ ਬੀਮਾਰ ਹੋ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਤਗੜੇ ਹੋ ਉਕਾ ਹੀ "ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦ ਅਨੰਦੁ" ਦੀ ਅਵਸਥਾ ਵਾਲੇ ਹੋ, ਹੁਣ ਤਕ ਉਸੇ ਰਸ ਵਿੱਚ ਹਨ। ਗੁਰੂ ਕ੍ਰਿਪਾ ਕਰੇ ਇੰਝ ਹੀ ਨਿਭਾਵੇ।

ਗੁਰੂ ਚੱਕ ਨਗਰ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਆਬਾਦ ਹੋਇਆ ਸੀ, ਉੱਗੂ ਚੱਕ ਵਿੱਚੋਂ, ਤਿਵੇਂ ਹੀ ਇਸ ਦੜਪ ਦੇ ਇਲਾਕੇ ਵਿੱਚ, ਸਿੱਖੀ ਦੀ ਪੰਡ ਹੀ ਖੁਲ੍ਹ ਗਈ ਹੈ, ਸਤਿਗੁਰੂ ਰਾਮ ਸਿੰਘ ਜੀ ਦਾ ਹੀ ਬਚਨ ਕਰ ਗੁਰ ਸਿਖੀ ਦਾ ਬਹੁਤ ਪ੍ਰਚਾਰ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬਹੁਤ ਵਾਰੀ ਦਰਸ਼ਨ ਦੇਂਦੇ ਸੀ। ਗੁਰੂ ਚੱਕ, ਸਖਾਨੇ, ਛਾਂਵਾਂ-ਛਾਂਬੀ, ਮਾਂਗਾ, ਕਿਲ੍ਹਾ, ਖੰਡੂਵਾਲੀ, ਚੀਹਾਂ ਵਾਲੀ, ਦਾਤੇਵਾਲ, ਮਲੂਕ ਪੁਰ, ਸ਼ਮੀਰਪੁਰ, ਝੰਗੀ ਆਦਿ ਪਿੰਡਾਂ ਦਾ ਨੇੜੇ ਨੇੜੇ, ਹੋਣ ਕਰ ਆਪੋ ਵਿੱਚ ਸੰਗਤ ਦਾ ਬੜਾ ਸਨੇਹ ਨਾਤਾ ਸੀ। ਇਹ ਪਾਲਾ ਸਿੰਘ ਜੀ, ਉਸ ਵਸੋਂ ਦੇ ਪਲੇ ਤੇ ਦਰਸ਼ਨਾਂ ਦੇ ਸਵਾਰੇ ਹੋਏ ਪਿਆਰੇ ਪ੍ਰੀਤਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਦੀਦਾਰਿਆਂ ਦੇ ਨਜ਼ਾਰੇ ਵੇਖ ਅਦਭੁਤ ਕੌਤਕਾਂ ਦੇ ਮੱਤੇ ਹੋਏ ਮੈਨੂੰ ਇੱਕ ਅੱਖੀਂ ਡਿਠਾ ਕੌਤਕ ਅਚਰਜ ਮੌਜ ਦਾ ਲਿਖ ਦਿੱਤਾ ਹੈ ਤੇ ਕੁਝ ਹੋਰ ਵਾਰਤਾ ਵੀ।

ਗੁਰੂ ਚੱਕ ਇੱਕ ਇਮਾਮ ਦੀਨ ਫਕੀਰ ਸੀ। ਜਿਸਦੀ ਸਰਧਾ ਸਤਿਗੁਰੂ ਜੀ ਤੇ ਸੀ ਤੇ ਪੀੜ੍ਹੀ ਦਰ ਪੀੜ੍ਹੀ ਸਿਆਲਕੋਟ ਦੇ ਡੇਰੇ ਹਮਜਾ ਗੌਸ ਨਾਲ ਮਿੱਲਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ, ਇਸ ਇਮਾਮ ਦੀਨ ਨਾਲ ਹਿਤ ਕਰਦੇ ਸੀ, ਜਿਵੇਂ ਸਮਸੇ ਦੇ ਮਾਨੇਸ਼ਾਹ ਫਕੀਰ ਤੇ ਸਹਾਰਨ ਦੇ ਮੁਹੰਮਦ ਦੀਨ ਮੌਲਵੀ ਨਾਲ ਸਨੇਹ ਕਰਦੇ  ਸੀ। ਮਾਨੇਸ਼ਾਹ ਲੰਗਰ ਆਏ ਫਕੀਰ ਨੂੰ ਦੇਂਦੇ ਸੀ ਤੇ ਗੁਨਾਹੀ ਚੇਲੇ ਨੂੰ ਰੁੱਖ ਨਾਲ ਬੰਨ੍ਹਕੇ ਮਾਰਦਾ ਸੀ ਤੇ ਸਤਿਗੁਰੂ ਜੀ ਨਾਲ ਪ੍ਰੇਮ ਗੋਸ਼ਟ ਵੀ ਕਰਦਾ ਸੀ ਤੇ ਹੁੱਕੇ ਆਦਿ ਤੇ ਮਾਸ ਤੋਂ ਬੱਚਿਆ ਹੋਇਆ ਸੀ। ਰੱਬ ਦੀ ਬੰਦਗੀ ਕਰਦਾ ਤੇ ਗੰਦਗੀ ਤੋਂ ਬਚਦਾ ਸੀ। ਮੁਹੰਮਦ ਦੀਨ ਮੌਲਵੀ ਜੀ ਜੋ ਹਕੀਮ ਸੀ ਤੇ ਹੁੱਕਾ ਮਾਸ ਉੱਕਾ ਨਾ ਵਰਤਦੇ ਸੀ ਤੇ ਦਵਾਈ ਮਰੀਜ਼ ਦੇ ਵਾਰਸਾਂ ਹੱਥੀ ਮੰਗਾ ਬਣਾ ਦੇਂਦੇ ਸੀ। ਤੇ ਰੋਗ ਨੂੰ ਜਾਣਦੇ ਪੂਰੇ ਪਾਰਖੂ ਸੀ। ਨਗਰ ਆਪੇ ਏਨ੍ਹਾਂ ਦੀ ਪਾਲਣਾ ਕਰਦਾ ਸੀ। ਆਪ ਹਰ ਘਰ ਬਿਨਾ ਕੁਝ ਲਏ ਜਾਂਦੇ ਸੀ। ਹਿਕਮਤ ਦੀ ਮਜੂਰੀ ਨਹੀ ਲੈਂਦੇ ਸੀ ਰਾਜੀ ਹੋਣ ਵਾਲਾ ਬਾਅਦ ਭਾਵੇਂ ਕੋਈ ਕੁਝ ਦੇ ਜਾਵੇ।

ਇਮਾਮਦੀਨ ਨੂੰ ਗਲ ਵਿੱਚ ਫੋੜਾ ਨਿਕਲਿਆ ਤੇ ਕਿਲੇ ਸੰਤਾਂ ਵਾਲੇ ਹਸਪਤਾਲੇ ਜਾ ਪਿਆ। ਡਾਕਟਰਾਂ ਉਪ੍ਰੇਸ਼ਨ ਨਾ ਕੀਤਾ ਮਤੇ ਮੌਤ ਹੋ ਜਾਵੇ। ਸਤਿਗੁਰੂ ਜੀ ਸਾਂਈ ਜੀ ਦੀ ਸੁਰਤ ਨੂੰ ਗਏ, ਸਾਂਈ ਬੇਹੋਸ਼ ਪਿਆ ਬੋਲ ਨਾ ਸਕਿਆ ਤਾ ਸਤਿਗੁਰੂ ਜੀ ਉਸ ਦੇ ਫੋੜੇ ਤੇ ਹੱਥ ਫੇਰ ਇਮਾਮ ਦੀਨ ਨੂੰ ਹਿਲਾ ਕਿਹਾ, ਫੱਕਰਾਂ ਦਾ ਤਾਂ ਬੜਾ ਹੌਸਲਾ ਹੁੰਦਾ ਹੈ, ਤੂੰ ਕਿਉਂ ਏਦਾਂ ਪਿਆਂ ਹੈਂ? ਸਤਿਗੁਰੂ ਜੀ ਸ਼ਮੀਰ ਪੁਰ ਜਾ ਸੰਗਤ ਨੂੰ ਦਰਸ਼ਨ ਦਿੱਤੇ ਤੇ ਪੰਜਾ ਸੱਤਾ

ਮਿੰਟਾਂ ਬਾਅਦ ਹੀ ਫਕੀਰ ਦਾ ਫੋੜਾ ਫਿੱਸ ਗਿਆ ਤੇ ਸੁਖ ਹੋ ਗਿਆ ਤੇ ਇਮਾਮ ਦੀਨ ਹੋਸ਼ ਵਿੱਚ ਆ ਕਿਹਾ ਮੈਨੂੰ ਹੱਥ ਫੇਰ ਬਚਾ ਗਏ ਹਨ, ਮੇਰੀ ਉਨ੍ਹਾਂ ਨੂੰ ਸਲਾਮ ਪਹੁੰਚਾਓ। ਉਨ੍ਹਾਂ ਦੇ ਸੇਵਕਾਂ ਸਤਿਗੁਰੂ ਜੀ ਨੂੰ ਸ਼ਮੀਰ ਪੁਰ ਜਾ ਸਾਈਂ ਜੀ ਵੱਲੋਂ ਸਲਾਮ ਕਹੀ, ਤਾਂ ਸਤਿਗੁਰੂ ਜੀ ਬਚਨ ਕੀਤਾ, ਮੇਰਾ ਮਨ ਸਾਈਂ ਲੋਕ ਵੱਲੋਂ ਵੇਖ ਡੁਲ੍ਹ ਗਿਆ ਸੀ। ਤੇ ਰਾਮ ਨੇ ਰਹਿਮ ਕਰ ਲਾਜ ਰੱਖੀ ਹੈ।

ਪਾਲਾ ਸਿੰਘ ਜੀ ਹਮਾਊਂ ਖੇੜੇ ਰਹਿੰਦੇ ਨਕੌੜੇ, ਰਾਣੀਆਂ ਐਲਨਾਬਾਦੋਂ ਦਵਾਵਾਂ ਲੈਣ ਛੇ ਮਹੀਨੇ ਦੁਖ ਭੋਗ ਸਤਿਗੁਰੂ ਜੀ ਦੀ ਸ਼ਰਨ ਗਿਆ ਤੇ ਕਿਹਾ, ਕਿਤੋਂ ਆਰਾਮ ਨਹੀਂ ਆਉਂਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਤਿੰਨ ਦਿਨ ਤ੍ਰਿਭੌਤ ਦਾ ਕੜਾਹ ਪ੍ਰਸ਼ਾਦ ਰੱਜ ਕੇ ਛਕਣ ਲਈ ਕਿਹਾ, ਨਾਲੇ ਕਿਹਾ, ਕਾਕਾ ! ਤੂੰ ਭਜਨ ਬਾਣੀ ਤੜਕੇ ਕਰਿਆ ਕਰ। ਪਾਲਾ ਸਿੰਘ ਜੀ ਦਾ, ਕੜਾਹ ਪ੍ਰਸ਼ਾਦ ਛਕਣ ਤੋਂ ਤਾਪ ਟੁੱਟਾ ਤੇ ਭਜਨ ਬਾਣੀ ਦੀ ਲਿਵ ਐਸੀ ਲੱਗੀ ਕਿ ਵਿਹਾਰ ਹੀ ਛੁਟ ਗਿਆ। ਆਪਣੇ ਸਹੁਰੇ ਨਗਰ ਈ ਭੱਟੀਆ ਜਾ ਡੇਰਾ ਲਾਇਆ। ਲੋਕ ਹੁਕੀਆਂ ਤੇ ਮਾਸ ਸ਼ਰਾਬ ਵਰਤਦੇ ਸੀ। ਕੋਈ ਗੁਰਦੁਆਰਾ ਨਹੀਂ ਸੀ। ਹਠ ਤੇ ਤੱਪ ਭਜਨ ਬਾਣੀ ਦੇ ਪ੍ਰਤਾਪ ਸਭ ਲੋਕ ਜੋ ਪਹਿਲੋਂ ਜਵਾਈ ਜਾਣਦੇ ਸੀ, ਫੇਰ ਪਾਲਾ ਸਿੰਘ ਨੂੰ ਸਿੱਖ ਤੇ ਫੇਰ ਸੰਤ ਮੰਨਣ ਲੱਗ ਪਏ। ਕਈਆਂ ਭਜਨ ਪੁੱਛਕੇ ਕਛਹਿਰੇ ਪਹਿਰ ਲਏ ਤੇ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਭੈਣੀ ਸਾਹਿਬ ਪੁਜ ਮੇਲੇ ਦੀ ਅਰਜ਼ ਕੀਤੀ ਮੇਲੇ ਤੇ ਸਤਿਗੁਰੂ ਜੀ, ਠਾਕੁਰ ਦਲੀਪ ਸਿੰਘ ਜੀ, ਪੰਡਤ ਗੋਪਾਲ ਸਿੰਘ ਜੀ ਤੇ ਹੋਰ ਬਹੁਤ ਸਿੱਖਾਂ ਸਾਧਾਂ ਦਰਸ਼ਨ ਦਿੱਤੇ ਤੇ ਸਤਿਗੁਰੂ ਜੀ ਦੇ ਸੌਹੇਂ ਕਈਆਂ ਨਵੇਂ ਸਜੇ ਸਿੱਖਾਂ ਅਰਜ਼ ਕੀਤੀ, ਅਸੀਂ ਏਨ੍ਹਾਂ ਪਾਲਾ ਸਿੰਘ ਜੀ ਹੁਰਾਂ ਨੂੰ ਕੁਝ ਚਿਰ ਤੇ ਜੁਆਈ ਹੀ ਜਾਣਦੇ ਰਹੇ ਹਾਂ। ਇਸ ਦੀ ਸੰਗਤ ਦਾ ਸਦਕਾ ਸਾਡਾ ਨਗਰ ਹੀ ਸੁਧਰ ਗਿਆ ਹੈ। ਸਤਿਗੁਰੂ ਜੀ ਬਚਨ ਕੀਤਾ ਇਹ ਪਾਲਾ ਸਿੰਘ ਸਾਡੇ ਪੁਰਾਣੇ ਸੰਤਾਂ ਦਾ ਨਮੂਨਾ ਹੈ। ਜਿਵੇਂ ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਦੇ ਪ੍ਰੇਮ ਭਾਵ ਸ਼ਾਂਤਰੀ ਸੁਭਾ ਨਾਲ ਸਰਦਾਰ ਮਾਨਾਂਵਾਲੀਏ ਸੁਧਰੇ ਸੀ। ਤਿਵੇਂ ਹੀ ਤੁਸੀਂ ਇਸ ਸ਼ਾਂਤਰੀ, ਤਪੱਸਿਆ ਦੀ ਦ੍ਰਿੜ੍ਹਤਾ ਦੇਖ ਸੁਧਰੇ ਹੋ ਤੇ ਮੈਂ ਭੀ ਇਸ ਤੇ ਖੁਸ਼ ਹਾਂ ਕਿ ਇਸਨੇ ਕੁਝ ਕਰ ਵਿਖਾਇਆ ਹੈ। ਸੰਤ ਪਾਲਾ ਸਿੰਘ ਜੀ ਭੱਟੀਆਂ ਤੋਂ ਸੰਗਰੂਰ ਜਿਲ੍ਹੇ ਵਿੱਚ ਤੁਰੀ ਪਿੰਡ ਵਿੱਚ ਹੀ ਜਾ ਡੇਰਾ ਲਾਇਆ। ਤੁਰੀ ਵਿੱਚ ਸ਼ੇਖੂਪੁਰੇ ਜਿਲ੍ਹੇ ਦੇ ਚਾਰ ਚੱਕ ਦੇ ਸਰਦਾਰ ਰਹਿੰਦੇ ਸੀ ਤੇ ਮਾਸ ਸ਼ਰਾਬ ਹੀ, ਘਰ ਕੁਕੜ ਰੱਖ ਤੇ ਕਾਮਿਆਂ ਤੋਂ ਕੱਢਾ, ਖਾਂਦੇ ਪੀਂਦੇ ਸੀ।

ਇੱਕ ਦਿਨ ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਕਰ ਰਹੇ ਸੀ ਕਿ ਅੰਤ੍ਰਜਾਮੀ ਸੱਚੇ ਪਾਤਸ਼ਾਹ ਜੀ ਦਾ ਦਰਸ਼ਨ ਹੀ ਐਸਾ ਹੈ ਕਿ ਮਨ ਨੂੰ ਮੋਹ ਲੈਂਦਾ ਹੈ ਤੇ ਮੇਰੇ ਸਤਿਗੁਰੂ ਜੀ ਵਿੱਚ ਅੰਤਰਜਾਮਤਾ ਐਸੀ ਹੈ ਕਿ "ਹਰ ਅੰਤ੍ਰਜਾਮੀ ਸਭ ਬਿਧਿ ਜਾਨੈ ਤਾ ਕਿਸੁ ਪਹਿ ਆਖਿ ਸੁਨਾਈਐ", ਗੁਰੂ ਵਾਕ ਪੂਰਾ ਕਰ ਵਖਾਂਦੇ ਹਨ। ਇਹ ਸੁਣ ਉਸ ਪਿੰਡ ਚੋਂ ਟੁਰਦੇ ਮੋਹਤਬਰ ਸਰਦਾਰ ਹਜ਼ਾਰਾ ਸਿੰਘ ਕਿਹਾ, ਮੈਂ ਪਰਖ ਕੇ ਮੰਨਾਂਗਾ। ਜੇ ਪੂਰੇ ਸਤਿਗੁਰੂ ਜੀ ਮੇਰੇ

ਮਨ ਦੀਆਂ ਬੁਝ ਲੈਣ, ਮੈਂ ਵੀ ਨਾਮਧਾਰੀ ਸਿੱਖ ਸਜ ਜਾਵਾਂਗਾ।

ਪਾਲਾ ਸਿੰਘ ਨਿਸ਼ੰਗ ਹੋਕੇ ਕਿਹਾ ਚੱਲ ਸਰਦਾਰਾ ਮੇਰੇ ਨਾਲ ਹੀ, ਪਿੰਡ ਲਾਟ ਵਣਜਾਰੇ ਸਤਿਗੁਰੂ ਜੀ ਦਾ ਦਰਸ਼ਨ ਕਰੀਏ। ਹਜ਼ਾਰਾ ਸਿੰਘ ਸੱਤ ਬਚਨ ਕੀਤਾ ਤੇ ਸੰਤ ਜੀ ਦੇ ਨਾਲ ਤੁਰ ਪਿਆ। ਇੱਕ ਮੀਲ, ਮੁੰਨਾ ਮੀਲ ਅਜੇ ਲਾਟ ਵਣਜਾਰਿਉਂ ਉਰੇ ਹੀ ਸਨ, ਕਿ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜ਼ੀਰ ਸਿੰਘ ਤੇ ਇੱਕ ਸਾਧ ਹੋਰ ਅੱਗੋਂ ਏਨ੍ਹਾਂ ਵੱਲ ਨੂੰ ਆਉਂਦਿਆਂ ਦੇ ਦਰਸ਼ਨ ਹੋਏ ਤਾਂ ਸੰਤ ਜੀ, ਸਰਦਾਰ ਹਜ਼ਾਰਾ ਸਿੰਘ ਤੇ ਦੋ ਸਰੀਰ ਹੋਰ ਨਾਲ ਦੇ, ਸਭ ਸਤਿਗੁਰੂ ਜੀ ਦੀ ਚਰਨੀ ਲੱਗੇ।

ਸਤਿਗੁਰੂ ਜੀ ਬਚਨ ਕੀਤਾ, ਸੰਤ ਪਾਲਾ ਸਿੰਘ ਜੀ, ਏਨ੍ਹਾਂ ਸਰਦਾਰਾਂ ਦਾ ਪਿਛਲਾ ਪਿੰਡ ਕਿਹੜਾ ਹੈ ਤੇ ਹੁਣ ਕਿੱਥੇ ਟਿਕੇ ਹਨ? ਤਾਂ ਪਾਲਾ ਸਿਘ ਜੀ ਉੱਤਰ ਦਿੱਤਾ, ਹੁਣ ਤੇ ਤੁਰੀ ਰਹਿੰਦੇ ਹਨ ਤੇ ਪਿਛਲਾ ਜਿਲਾ ਸ਼ੇਖੂਪੁਰਾ ਚਾਰ ਚੱਕ ਹੈ। ਸਰਦਾਰ ਨੇ ਮਨ ਵਿੱਚ ਪਿੰਡੋਂ ਤੁਰਦਿਆਂ ਧਾਰੀ ਸੀ ਜੇ ਪੂਰੇ ਗੁਰੂ ਹਨ ਤਾਂ ਅੱਗੋਂ ਹੋ ਅਸਾਂ ਨੂੰ ਮਿਲਣਗੇ। ਸੋ ਮਣਸਾ ਪੂਰੀ ਹੋਈ ਜਾਣ ਹਜ਼ਾਰਾ ਸਿੰਘ ਵੈਰਾਗੀ ਹੋਇਆ ਹੀ ਲਾਟ ਵਣਜਾਰੇ ਆਇਆ ਤੇ ਸਤਿਗੁਰੂ ਜੀ ਨੂੰ ਉਚੇਚਾ ਆਖਕੇ ਨਗਰ ਵਾਸੀਆਂ ਤੋਂ ਹਜ਼ਾਰਾ ਸਿੰਘ ਤੇ ਪਾਲਾ ਸਿੰਘ ਜੀ ਦੇ ਡੇਰੇ ਜੱਲ ਪ੍ਰਸ਼ਾਦੇ ਦਾ ਪ੍ਰਬੰਧ ਕਰਾਇਆ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣਿਆ।

ਸਤਿਗੁਰੂ ਜੀ ਅਗਲੀਆਂ ਸੰਗਤਾਂ ਨੂੰ ਤਾਰਨ ਲਈ ਤਿਆਰ ਹੋਏ ਤਾਂ ਸੰਤ ਪਾਲਾ ਸਿੰਘ ਜੀ ਵੀ ਸਾਥ ਹੀ ਤਿਆਰ ਹੋ ਪਏ, ਹਜ਼ਾਰਾ ਸਿੰਘ ਸੰਤ ਜੀ ਨੂੰ ਅਰਜ਼ ਕੀਤੀ, ਮੈਂ ਤੇ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਤੇ ਪਰਖ ਕੇ ਸਿੱਖ ਹੋ ਚੁਕਾਂ ਹਾਂ। ਜੋ ਮਨ ਵਿੱਚ ਧਾਰੀ ਸੀ ਮੈਨੂੰ ਅੱਗੋਂ ਹੋ ਮਿਲਣਗੇ ਤਾਂ ਅੰਤਰਜਾਮੀ ਮੰਨਾਂਗਾ। ਹੁਣ ਤੁਸੀ ਮੇਰੇ ਨਾਲ ਹੀ ਤੁਰੀ ਚੱਲੋ ਤੇ ਮੇਰੇ ਪਰਵਾਰ ਨੂੰ ਭੀ ਭਜਨ ਦੱਸ ਸਿੱਖ ਸਜਾਓ। ਸੰਤ ਜੀ ਤੁਰੀ ਆਏ ਤੇ ਹਜ਼ਾਰਾ ਸਿੰਘ ਨੇ ਕੁੱਕੜਾਂ ਦੇ ਖੁਡੇ ਢਾਹ ਦਿੱਤੇ। ਸ਼ਰਾਬ ਦੀਆਂ ਬੋਤਲਾਂ ਭੰਨ ਦਿੱਤੀਆਂ ਤੇ ਸਾਰੇ ਪਰਵਾਰ ਸਣੇ ਸੰਤ ਪਾਲਾ ਸਿੰਘ ਤੋਂ ਪੁਛ ਭਜਨ ਪੁਛਿਆ, ਅੰਮ੍ਰਿਤ ਛੱਕਿਆ। ਸਾਰਾ ਪਿੰਡ ਕੁਰਾਹੇ ਜਾਂਦਾ ਸੀ, ਸਿੱਖਾਂ ਦਾ ਹੀ ਹੋ ਗਿਆ। ਜੋ ਸਰਦਾਰਾਂ ਦੀਆਂ ਨੂੰਹਾਂ, ਧੀਆਂ ਅੱਗੇ ਕਹਿੰਦੀਆਂ ਸੀ, ਤੁਸਾਂ ਸੰਤ ਜੀ ਕਿੱਥੇ ਰਾਹ ਜਾਂਦੇ ਨਗਰ ਆ ਡੇਰਾ ਲਾਇਆ ਹੈ, ਉਨ੍ਹਾਂ ਸੰਤ ਜੀ ਦਾ ਬਹੁਤ ਬਹੁਤ ਧੰਨਵਾਦ ਕੀਤਾ ਤੇ ਕਿਹਾ, ਸੰਤ ਜੀ, ਆਪਦੀ ਸੰਗਤ ਦਾ ਸਦਕਾ ਹੁਣ ਅਸੀ ਭੀ ਸੁਖ ਦਾ ਸਾਹ ਲੈ ਇਨ੍ਹਾਂ ਨਾਲ ਰਹਾਂਗੀਆਂ। ਨਹੀ ਤਾਂ ਵੇਲੇ ਕੁਵੇਲੇ ਸਾਨੂੰ ਹੋਰ ਸਿਆਪਾ ਏਨ੍ਹਾਂ ਦਾ ਸਾੜਨਾਂ ਪੈਂਦਾ ਸੀ।

ਸ: ਹਜ਼ਾਰਾ ਸਿੰਘ ਹਰ ਵੇਲੇ ਮਾਲਾ ਫੇਰਦਾ ਤੇ ਸ਼ਬਦ ਪੜ੍ਹਦਾ "ਜਨਮ ਮਰਣ ਦੋਹਹੂ ਮੈ ਨਾਹੀ ਜਨ ਪਰਉਪਕਾਰੀ ਆਏ, ਜੀਅ ਦਾਨ ਦੇ ਭਗਤੀ ਲਾਇਨ ਹਰਿ ਸਿਉ ਲੈਨ ਮਿਲਾਏ।"

ਤੁਰੀ ਵਿੱਚ ਕਈ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦਿੱਤੇ ਸੀ। ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਭੀ ਚਰਨ ਕਈ ਵਾਰ ਉਸੇ ਤਰ੍ਹਾਂ ਤੁਰੀ ਨਗਰ ਵਿੱਚ ਸਰਦਾਰ ਸਾਧ ਸੰਗਤ ਵਿੱਚ ਸਦਾ ਨਾਮਧਾਰੀ ਸਿੱਖਾਂ ਸਾਧਾਂ ਦੇ ਮੇਲਿਆਂ ਵਿੱਚ ਦਰਸ਼ਨ ਕਰਦੇ ਹਨ।

Namdhari Elibrary NamdhariElibrary@gmail.com

ਏਕ ਸਮੇਂ ੧ ਭਾਦਰੋਂ ਦੇ ਭਜਨ ਬਾਣੀ ਦੇ ਨੇਮ ਸੰਜਮ ਵਿੱਚ ਪਾਲਾ ਸਿੰਘ ਜੀ ਦੇ ਚਿੱਤ ਵਿੱਚ ਸ਼ੰਕਾ ਉੱਗੀ ਕਿ ਸਤਿਗੁਰੂ ਜੀ ਮੇਰੇ ਨਾਲ ਬੜਾ ਸਨੇਹ ਕਰਦੇ ਹਨ। ਮੈਂ ਖੁਲ੍ਹਿਆਂ ਦੇ ਘਰੋਂ ਜਲ ਪ੍ਰਸਾਦ ਛੱਕ ਲੈਂਦਾ ਹਾਂ। ਗੋਲ ਮੰਦਰ ਵਿੱਚ ਸਤਿਗੁਰੂ ਜੀ ਦਾ ਤੇ ਡੇਰਾ ਸੀ ਤੇ ਦੁਆਲੇ ਪਹਿਰਾ ਕੁੰਦਨ ਸਿੰਘ ਕੱਕੜ ਤੇ ਭਾਈ ਵਜੀਰ ਸਿੰਘ ਜੀ ਦਾ ਸੀ।

ਪਾਲਾ ਸਿੰਘ ਜੀ ਨੇ ਆ ਨਮਸਕਾਰ ਕੀਤੀ। ਕੁੰਦਨ ਸਿੰਘ ਨੇ ਆਦਰ ਤੇ ਦੇ ਦਿੱਤਾ ਪਰ ਭਾਈ ਜੀ ਨਾਲ ਬਚਨ ਕੀਤਾ, ਪਾਲਾ ਸਿੰਘ ਸਾਧ ਤੇ ਚੰਗਾ ਹੈ ਪਰ ਖੁੱਲ੍ਹਾ ਹੈ, ਬਿਹੰਗਮ ਨੂੰ ਸੋਧ ਰੱਖਣੀ ਚਾਹੀਦੀ ਹੈ, ਕਿਉਂਕਿ ਉਸਨੂੰ ਹੋਰ ਕੰਮ ਧੰਦਾ ਘੱਟ ਹੁੰਦਾ ਹੈ। ਭਾਈ ਜੀ ਉੱਤਰ ਦਿੱਤਾ, ਇਹ ਪਾਲਾ ਸਿੰਘ ਜੀ ਖੁਲ੍ਹਿਆਂ ਵੱਲ ਜਾ ਉਨ੍ਹਾਂ ਤੇ ਆਪਣੇ ਭਜਨ ਬਾਣੀ ਤੇ ਗੁਰਮਤ ਪ੍ਰਚਾਰ ਦਾ ਅਸਰ ਪ੍ਰਭਾਵ ਪਾ ਸਿੱਖ ਸਜਾਂਦੇ ਹਨ ਤੇ ਸਦਾ ਭੈਣੀ ਸਾਹਿਬ ਨਵੇਂ ਸਿੱਖ ਸਜਾ ਲਿਆਉਂਦੇ ਹਨ ਜਿਸ ਕਰਕੇ ਸਤਿਗੁਰੂ ਜੀ ਏਨ੍ਹਾਂ ਤੇ ਖੁਸ਼ ਹਨ। ਸਤਿਗੁਰੂ ਜੀ ਦਾ ਖੁਸ਼ ਹੋਣਾਂ ਹੀ ਸਿੱਖ ਦੀ ਸਿੱਖੀ ਹੈ, ਜਿਵੇਂ ਸੁਹਾਗਣ ਦਾ ਭੀ ਏਹੋ ਸੁਹਾਗ ਹੈ ਕਿ ਉਸਦਾ ਕੰਤ ਉਸ ਤੇ ਖੁਸ਼ ਹੋਵੇ "ਜੇ ਪਿਰੁ ਵਾਤੜੀ ਨ ਪੁਛਈ ਧਨ ਸੁਹਾਗਣਿ ਨਾਉਂ।" ਨੂੰ ਤਾਂ ਗੁਰਬਾਣੀ ਵਿੱਚ ਐਵੇਂ ਵਿਅੱਰਥ ਜਿਹਾ ਗਿਣਿਆ ਹੈ।

ਇਤਨੇ ਨੂੰ ਸਤਿਗੁਰੂ ਜੀ ਅੰਤਰਜਾਮੀ ਰਾਮਸਰ ਵੱਲੋਂ ਆਏ ਤੇ ਪੁੱਛਿਆ, ਭਾਈ ਕੀ ਬਚਲ ਬਿਲਾਸ ਕਰਦੇ ਹੋ। ਭਾਈ ਜੀ ਸਭ ਹੁੰਦੀ ਵਿਚਾਰ ਦੱਸੀ ਤਾਂ ਸਤਿਗੁਰੂ ਜੀ ਨੇ ਪਾਲਾ ਸਿੰਘ ਜੀ ਵੱਲ ਮੁੱਖ ਕਰ ਕਿਹਾ, ਸੰਤ ਜੀ ਤੁਸੀ ਜਿਸ ਕਾਰੇ ਲਗੇ ਹੋ ਲੱਗੇ ਰਹੋ ਜੀ ਕੋਈ ਹੋਰ ਸੋਚ, ਸ਼ੰਕਾ ਨਾ ਕਰੋ। ਮਹਾਂ ਪੁਰਖਾਂ ਲਿਖਿਆ ਹੈ, "ਸ਼ਾਸਤ੍ਰ ਸਗਲ ਬਿਚਾਰ ਕੇ ਮਥ ਕਾਢਿਓ ਇਹ ਸਾਰ, ਨਾਰਾਇਣ ਭਜੀਏ ਸਦਾ ਕਰੀਏ ਪਰਉਪਕਾਰ।" ਸੋ ਤੁਸੀ ਰਾਮ ਦੇ ਆਸਰੇ ਨਾਮ ਜਪੀ ਚੱਲੋ ਤੇ ਰਾਮ ਵੱਲੋਂ ਭੁੱਲਿਆਂ ਨੂੰ ਉਸਦੀ ਸੋਝੀ ਦੇਈ ਚੱਲੋ। ਮਰਯਾਦਾ ਚੰਗੀ ਚੀਜ਼ ਹੈ ਪਰ ਪਹਿਲੀ ਪਉੜੀ ਹੈ। ਆਪਦਾ ਡੰਡਾ ਉਪਰਲਾ ਹੈ। "ਜੀਅ ਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ।" ਵਾਲਾ ਤੁਸੀ ਸੋ ਕੰਮ ਹੀ ਕਰੀ ਚੱਲੋ। ਮੈਂ ਪੁਰਾਣੇ ਸਾਧਾਂ ਤੋਂ ਬੱਚਨ ਸੁਣਿਆ ਹੈ, ਸਤਿਗੁਰੂ ਰਾਮ ਸਿੰਘ ਜੀ ਜਦ ਸੁਣਦੇ ਸੀ ਫਲਾਣੇ ਨਗਰ ਜਿਮੀਦਾਰ ਨਵਾਂ ਸਿੱਖ ਸੱਜਿਆ ਹੈ ਤਾਂ ਬਹੁਤ ਖੁਸ਼ ਹੁੰਦੇ ਤੇ ਆਖਦੇ ਸੀ, ਸੋ ਭੀ ਸਾਰਾ ਪਿੰਡ ਜਾਣੋ ਆਪਣਾ ਹੀ ਹੋ ਗਿਆ ਹੈ। ਤਿਵੇਂ ਮੈਂ ਜਦ ਤੁਹਾਡੇ ਨਾਲ ਨਵੇਂ ਸਿੱਖ ਸਜੇ ਮੇਲੇ ਤੇ ਭੈਣੀ ਸਾਹਿਬ ਆਏ ਦੇਖਦਾ ਹਾਂ ਮੇਰਾ ਮਨ ਆਪ ਤੇ ਅਤੀ ਪ੍ਰਸੰਨ ਹੋ ਜਾਂਦਾ ਹੈ। ਤੁਸੀ ਦੇਖਦੇ ਹੋਵੋਗੇ ਕਿ ਪੰਡਿਤ ਗੋਪਾਲ ਸਿੰਘ ਵਿੱਚ ਕਈ ਕਮੀਆਂ ਹਨ। ਪਰ ਜਦ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਪ੍ਰਚਾਰ ਕਰ ਕੁਸੰਗੀ ਲੋਕਾਂ ਨੂੰ ਮਾਸ ਸ਼ਰਾਬ ਛੁਡਾ ਭਜਨ ਬਾਣੀ ਵੱਲ ਲਾਂਦਾ ਹੈ ਤਾਂ ਮੇਰਾ ਮਨ ਉਸ ਤੇ ਖੁਸ਼ ਹੁੰਦਾ ਹੈ। ਛੋਟੀਆਂ ਉੱਕਾਂ ਵੱਡੇ ਉਪਕਾਰ ਵਿੱਚ ਏਸੇ ਤਰ੍ਹਾਂ ਸਮਾਅ ਮੁਕ ਜਾਂਦੀਆਂ ਹਨ। ਜਿਵੇਂ ਸੁਥਰੇ ਬੋਲ੍ਹ ਵਿੱਚ ਕੱਖ ਬੀਜ ਕੋਈ ਚੀਜ਼ ਅਵੱਸ਼ ਕੁਦਰਤੋਂ ਆਇਆ ਰਲਿਆਂ ਨਹੀ ਵਿਚਾਰਿਆ ਜਾਂਦਾ। ਇਹ ਬਚਨ ਸੁਣ ਪਾਲਾ ਸਿੰਘ ਜੀ ਦੀ ਤੇ ਕੁੰਦਨ ਸਿੰਘ

ਦੀ ਭੀ ਸ਼ੰਕਾ ਮੁਕ ਗਈ। ਭਾਈ ਵਜ਼ੀਰ ਸਿੰਘ ਜੀ ਕੋਲੋਂ ਬਚਨ ਕੀਤਾ, "ਕੱਛ ਕੇਸ ਤਾ ਸੈਨ ਹੈ, ਸਿੱਖੀ ਤਾਂ ਭਜਨ ਬਾਣੀ ਅਤੇ ਸਤਿਗੁਰੂ ਜੀ ਦੀ ਖੁਸ਼ੀ ਦਾ ਹੀ ਨਾਮ ਹੈ।"

ਇੱਕ ਸਮੇਂ ਸੰਤ ਪਾਲਾ ਸਿੰਘ ਜੀ ਨੇ ਪਟਿਆਲੇ ਜਿਲ੍ਹੇ ਵਿੱਚ ਇੱਕ ਸਿੱਖ ਸਣੇ ਅਜ਼ੀਮ ਗੜ੍ਹ ਪਿੰਡ ਦੇ ਬਾਹਰ ਜਾ ਚੌਕੜਾ ਲਾਇਆ, ਅਜ਼ੀਮਗੜ੍ਹ ਦੇ ਬਦਮਾਸ਼ਾਂ ਤੇ ਡਾਕੂਆਂ ਦਾ ਆਗੂ ਦਲੀਪ ਸਿੰਘ ਜੁ ਲਾਇਲਪੁਰ ਦੇ ਜਿਲ੍ਹੇ ਚੋਂ ਆਇਆ ਸੀ, ਕੋਲ ਦੀ ਲੰਘਿਆ ਤੇ ਸਾਧਾਂ ਨੂੰ ਕੱਲਰ ਵਿੱਚ ਬੈਠਿਆਂ ਵੇਖ ਕੋਲ ਜਾ, ਸੀਸ ਨਿਵਾ ਕਿਹੋ ਸੁ, ਸਾਧੋ ਤੁਸੀ ਏਥੇ ਕੱਲਰ ਵਿੱਚ ਕਿਸ ਲਈ ਬੈਠੇ ਹੋ? ਪਾਲਾ ਸਿੰਘ ਕਿਹਾ, ਸੰਤ ਜੀ ਤੁਸੀ ਸਾਡੇ ਘਰ ਚੱਲੋ। ਦਲੀਪ ਸਿੰਘ ਨੇ ਇੱਕ ਕਮਰੇ ਵਿੱਚ ਇਹਨਾਂ ਦਾ ਡੇਰਾ ਲੁਆ ਦਿੱਤਾ ਤੇ ਕਿਹਾ, ਲੰਗਰ ਕਰ ਲਵੇ। ਪਾਲਾ ਸਿੰਘ ਜੀ ਉੱਤਰ ਦਿੱਤਾ, ਮੈਂ ਅਠੀ ਪਹਿਰੀ ਪਰਸ਼ਾਦ ਛਕਦਾ ਹਾਂ, ਜੋ ਭਜਨ ਪੁੱਛੇ ਉਸਦੇ ਘਰੋਂ ਛਕਦਾ ਹਾਂ। ਦਲੀਪ ਸਿੰਘ ਨੇ ਮੱਝ ਚੋ ਕੇ ਦੁੱਧ ਲਿਆ ਸਾਧਾਂ ਨੂੰ ਦਿੱਤਾ ਤੇ ਕਿਹਾ, ਮੈਂ ਸੁਣਿਐ ਨਾਮਧਾਰੀਏ ਸੋਧੀ ਹੁੰਦੇ ਹਨ। ਸਾਧਾਂ ਦੁੱਧ ਛਕ ਲਿਆ।

ਏਤਨੇ ਨੂੰ ਦਲੀਪ ਸਿੰਘ ਦੇ ਘਰੋਂ ਕਪੂਰ ਕੌਰ ਨੇ ਆ ਅਰਜ ਕੀਤੀ, ਸੰਤ ਜੀ ਆਪ ਸਾਨੂੰ ਗੁਰੂ ਕੀਆਂ ਸਾਖੀਆਂ ਸੁਣਾਓ ਤਾਂ ਮੈਂ ਹੋਰ ਬੀਬੀਆਂ ਨੂੰ ਸੱਦ ਲਿਆਵਾਂ? ਸੰਤਾਂ ਕਿਹਾ, ਸਾਡਾ ਹੋਰ ਕੰਮ ਹੀ ਕੀ ਏ, ਗੁਰੂ ਕੀਆਂ ਸਾਖੀਆਂ ਬਿਨਾ। ਉਹ ਆਂਢੋਂ-ਗੁਆਂਢੋਂ ਕੁਝ ਬੀਬੀਆਂ ਸੱਦ ਲਿਆਈ ਤੇ ਸੰਤ ਜੀ ਗੁਰੂ ਕੀਆਂ ਸਾਖੀਆਂ ਕਰਨ ਲਗ ਪਏ।

ਦੂਜੇ ਕਮਰੇ ਵਿੱਚੋਂ ਕੁਝ ਮਾਸੀ ਸ਼ਰਾਬੀ ਦਲੀਪ ਸਿੰਘ ਦੇ ਬੇਲੀ ਭੀ ਆ ਮਖੌਲ ਕਰਨ ਲਗ ਪਏ। ਸੰਤ ਜੀ, ਸਾਨੂੰ ਭੀ ਕੋਈ ਸਾਖੀ ਸੁਣਾਓ । ਪਾਲਾ ਸਿੰਘ ਜੀ ਨੇ ਨਾਮਦੇਵ ਜੀ ਦੀ ਸਾਖੀ, ਮੋਈ ਗਊ ਜੀਵਾਣ ਦੀ ਸੁਣਾਈ। ਦਲੀਪ ਸਿੰਘ ਤੇ ਗੁਰੂ ਕੀ ਕਿਰਪਾ ਨਾਲ ਐਸਾ ਅਸਰ ਹੋਇਆ ਕਿ ਉਸ ਅਰਜ਼ ਕੀਤੀ, ਦੂਜੀ ਗੱਲ ਤੇ ਮੈਂ ਫੇਰ ਕਰਾਂਗਾ ਕਿ ਅਕਾਲ ਪੁਰਖ ਆਪਣੇ ਭਗਤਾਂ ਦੀ ਮੰਨ ਲੈਂਦਾ ਹੈ, ਪਰ ਪਹਿਲੀ ਗੱਲ ਇਹ ਕਿ ਤੁਸੀ ਇੱਕ ਮਹੀਨਾ ਸਾਡੇ ਕੋਲ ਰਹੋ। ਮੇਰੀ ਮਾਤਾ ਤੇ ਘਰ ਵਾਲੀ ਭਜਨ ਪੁਛ ਲੈਂਦੀਆਂ ਹਨ ਉਹ ਪ੍ਰਸ਼ਾਦਾ ਤੁਹਾਨੂੰ ਪਕਾ ਦਿਆ ਕਰਨਗੀਆਂ। ਮੈਂ ਨ ਭਜਨ ਪੁਛਣਾ ਹੈ, ਨਾ ਮਾਸ ਸ਼ਰਾਬ ਛੱਡਣਾ ਹੈ। ਪਾਲਾ ਸਿੰਘ ਜੀ ਉੱਤਰ ਦਿੱਤਾ, ਮੇਰੇ ਸਤਿਗੁਰੂ ਪ੍ਰਤਾਪ ਸਿੰਘ ਦੀ ਰਜ਼ਾ ਹੋਈ ਸਰਦਾਰ ਜੀ ਤੁਹਾਨੂੰ ਭੀ ਪਰੇਰ ਲੈਣਗੇ, ਪਰ ਮੈਨੂੰ ਆਪਦੇ ਘਰ ਲਿਆਂਦਾ ਹੀ ਤੁਹਾਡੇ ਸੁਧਾਰ ਲਈਏ। ਦਲੀਪ ਸਿੰਘ ਹੱਸਕੇ ਕਿਹਾ, ਤੁਸੀ ਸਾਧ ਹੋ ਮੈਂ ਡਾਕੂ ਹਾਂ। ਹੱਛਾ, ਜਿਹੜਾ ਢਾਹ ਲਵੇ ਸੋ ਢਾਹ ਲਵੇ।

ਪਾਲਾ ਸਿੰਘ ਜੀ ਉੱਤਰ ਦਿੱਤਾ, ਮੈਂ ਤੇ ਸਾਧ ਨਹੀ ਪਰ ਮੇਰੇ ਸਤਿਗੁਰੂ ਪ੍ਰਤਾਪ ਸਿੰਘ ਬੜੇ ਬਲੀ ਹਨ ਤੇ ਮੈਨੂੰ ਭੀ ਉਨ੍ਹਾਂ ਤੇ ਬੜਾ ਮਾਣ ਹੈ। ਗੁਰਵਾਕ ਹੈ, "ਜਿਉ ਬਾਲਿਕ ਪਿਤਾ ਊਪਰ ਕਰੇ ਬਹੁ ਮਾਣ" ਦਲੀਪ ਸਿੰਘ ਕਿਹਾ, ਅੱਛਾ ਸੰਤ ਜੀ, ਦੇਖ ਲੈਂਦੇ ਹਾਂ। ਦਲੀਪ ਸਿੰਘ ਦੀ ਮਾਤਾ ਤੇ ਸੁਪਤਨੀ ਭਜਨ ਪੁੱਛ ਲਿਆ ਤੇ ਸੰਤ ਪਾਲਾ ਸਿੰਘ ਜੀ ਸਣੇ ਇੱਕ ਸਾਧ ਉਨ੍ਹਾਂ ਦੇ ਘਰ ਰਹੇ। ਸਾਰਾ ਦਿਨ ਬਾਹਰ ਜਾ ਬੰਦਗੀ ਕਰਦੇ। ਪਿਛਲੀ ਰਾਤ ਜਾਗ ਜੰਗਲ, ਦਾਤਨ,

ਇਸ਼ਨਾਨ ਕਰ ਭਜਨ ਚੌਕੜਾ ਲਾ ਕਰਦੇ ਤੇ ਦਿਨ ਚੜ੍ਹੇ ਗੁਰਬਾਣੀ ਦਾ ਗੁਟਕਿਆਂ ਤੋਂ ਪਾਠ ਕਰਦੇ। ਸ਼ਾਂਤ ਸੁਭਾ ਰਖਦੇ ਤੇ ਹੋਰ ਸਭ ਵਖਾਲੇ ਵੱਲ ਅੱਖ ਭਰ ਤਕਦੇ ਵੀ ਨਾ। ਲੋਕ ਕਹਿੰਦੇ ਸੰਤ ਜੀ ਤੁਸੀ ਕਿੱਥੇ ਡੇਰੇ ਆ ਲਾਏ ਨੇ, ਇਹ ਤਾ ਚੋਰਾਂ, ਡਾਕੂਆਂ ਦਾ ਘਰ ਏ। ਪਾਲਾ ਸਿਘ ਚੁੱਪ ਕਰ ਰਹਿੰਦਾ, ਪਰ ਸਤਿਗੁਰੂ ਜੀ ਅੱਗੇ ਅਰਦਾਸ ਕਰਦਾ, ਹੇ ਸੱਚੇ ਪਾਤਸ਼ਾਹ, ਏਨ੍ਹਾਂ ਜੀਆਂ ਦਾ ਭਲਾ ਕਰ। ਇੱਕ ਰਾਤ ਸੰਤ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇ ਕਿਹਾ, ਤੂੰ ਡਰ ਨਾ, ਇਹ ਮੇਰੇ ਕਟੜ ਕੂਕੇ ਸਿੱਖਾਂ ਦਾ ਘਰ ਹੈ।

ਛਿਆਂ ਮਹੀਨਿਆਂ ਬਾਅਦ ਫੇਰ ਪਾਲਾ ਸਿੰਘ ਜੀ ਅਜ਼ੀਮ ਗੜ੍ਹ ਦਲੀਪ ਸਿੰਘ ਦੇ ਘਰ ਢਾਈ ਮਹੀਨੇ ਆ ਰਹੇ ਤੇ ਆਪਣਾ ਨਿਤ ਕਰਮ ਨੇਮ, ਭਜਨ ਬਾਣੀ, ਇਸ਼ਨਾਨ ਇੱਕ ਰਸ ਕੀਤਾ ਤੇ ਦਲੀਪ ਸਿੰਘ ਜੀ ਦੀ ਮਾਤਾ ਤੇ ਪਤਨੀ ਜੀ ਸੰਤ ਜੀ ਦਾ ਸਨੇਹ ਪੈ ਗਿਆ ਸੀ। ਦਲੀਪ ਸਿੰਘ ਤੇ ਕਪੂਰ ਕੌਰ ਨੇ ਇੱਕ ਦਿਨ ਸੰਤਾਂ ਨੂੰ ਟੁਰਨ ਲਈ ਤਿਆਰ ਹੋਏ ਜਾਣ ਅਰਜ਼ ਕੀਤੀ, ਸੰਤ ਜੀ ਸਾਡੇ ਘਰ ਦਾ ਹਾਲ ਤੁਸੀ ਜਾਣਦੇ ਹੀ ਹੋ, ਵੇਖ ਲਿਆ ਹੈ, ਦੋ ਘਰ ਵਾਲੀਆਂ ਪਹਿਲੀਆਂ ਗੁਜ਼ਰ ਗਈਆਂ ਸਨ ਤੇ ਹੁਣ ਇਸ ਸਮੇਂ ਤਕ ਪੁੱਤਰ ਦਾ ਮੂੰਹ ਨਹੀਂ ਡਿੱਠਾ। ਤੀਜੀ ਵਾਰ ਭੀ ਅਸੀ ਇਵੇਂ ਹੀ ਰਹੇ ਤਾਂ ਸਾਡਾ ਦੁਨੀਆਂ ਤੇ ਆਉਣ ਦਾ ਕੀ ਲਾਭ ? ਪੰਜਾਹ ਵਰ੍ਹੇ ਉਮਰ ਦੇ ਬੀਤ ਗਏ ਹਨ, ਤੁਸੀ ਸਾਨੂੰ ਸਤਿਗੁਰਾਂ ਪਾਸੋਂ ਪੁੱਤਰ ਦੀ ਦਾਤ ਲੈ ਦਿਓ, ਮੈਂ ਨੇਮ ਕਰਦਾ ਹਾਂ ਅੱਜ ਤੋਂ ਚੋਰੀ ਛੱਡੀ।

ਪਾਲਾ ਸਿੰਘ ਜੀ ਨਿਸ਼ੰਗ ਹੋ ਕੇ ਉੱਤਰ ਦਿੱਤਾ, ਪੁੱਤਰ ਕੀ, ਜਿਹੜੇ ਫਲ ਮਨ ਬਾਛੀਐ ਤਿਤੜੇ ਸਤਿਗੁਰੂ ਪਾਸ ਹਨ। ਸਰਦਾਰਾ ਤੂੰ ਭਜਨ ਪੁੱਛ ਲੈ, ਹੋਰ ਸਭ ਕੁਝ, ਆਪੇ ਸਤਿਗੁਰੂ ਤੈਥੋਂ ਕਰਾ ਲੈਣਗੇ। ਤੇਰੀ ਏਨੀ ਭੀ ਬਹਾਦਰੀ ਹੈ। ਦਲੀਪ ਸਿੰਘ ਸੱਤ ਬਚਨ ਕੀਤਾ ਤੇ ਪਾਲਾ ਸਿੰਘ ਜੀ ਨੇ ਉਸ ਦੇ ਕੰਨ ਵਿੱਚ ਭਜਨ ਦੱਸ ਦਿੱਤਾ, ਤੇ ਉਸੇ ਵਕਤ ਸਮੇਤ ਸਾਧ, ਦਲੀਪ ਸਿੰਘ, ਮਾਤਾ ਤੇ ਪਤਨੀ ਅਰਦਾਸਾ ਕੀਤਾ, ਹੇ ਸੱਚਿਆ ਪਾਤਿਸ਼ਾਹ ! ਇਸ ਦਲੀਪ ਸਿੰਘ ਕਪੂਰ ਕੌਰ ਘਰ ਪੁੱਤਰ ਦੀ ਦਾਤ ਬਖਸ਼। ਤੇ ਆਪ ਅਜ਼ੀਮ ਗੜ੍ਹੋਂ ਭੈਣੀ ਸਾਹਿਬ ਆਏ ਤੇ ਫੇਰ ਸਾਲ ਬਾਅਦ ਅਜ਼ੀਮ ਗੜ੍ਹੋਂ ਗਏ ਤਾਂ ਦੋਏ ਪਤੀ ਪਤਨੀ ਬੜੀ ਖੁਸ਼ੀ ਖੁਸ਼ੀ ਸੰਤ ਜੀ ਦੀ ਚਰਨੀ ਲੱਗੇ। ਪਾਲਾ ਸਿੰਘ ਜੀ ਮਹੀਨਾਂ ਉਨ੍ਹਾਂ ਕੋਲ ਰਹੇ ਤੇ ਪਹਿਲੀ ਪੋਹ ਦੀ ਸਤਿਗੁਰੂ ਜੀ ਪੁੱਤਰ ਦੀ ਦਾਤ ਉਨ੍ਹਾਂ ਨੂੰ ਬਖਸ਼ੀ।

ਪੰਦਰਾਂ ਦਿਨਾਂ ਦਾ ਬੱਚਾ ਅਜੇ ਹੋਇਆ ਸੀ, ਕਿ ਇੱਕ ਦਿਨ ਸਵੇਰੇ ਹੀ ਦਲੀਪ ਸਿੰਘ ਨੇ ਆਪਣੀ ਪਤਨੀ ਦੇ ਸਾਮ੍ਹਣੇ ਪਾਲਾ ਸਿੰਘ ਜੀ ਨੂੰ ਆਪਣੇ ਨਾਲ ਖੇਡ ਵਰਤੀ ਸੁਣਾਈ। ਕਿ ਇੱਕ ਸਾਧ ਰਾਤ ਮੇਰੀ ਹਿੱਕ ਤੇ ਬਹਿ ਕਿਹਾ ਤੂੰ ਮਾਸ ਸ਼ਰਾਬ ਛੱਡ ਕੇ ਸਿੱਖ ਸਜ ਜਾ, ਮੈਂ ਉਸਨੂੰ ਪਰੇ ਛਿਣਕ ਸੁੱਟਣ ਲਗਾ ਤੇ ਉਸਦੇ ਪੈਰ ਮੇਰੀ ਹਿੱਕ ਤੇ ਹੀ ਰਹੇ ਤੇ ਸਿਰ ਛੱਤ ਨਾਲ ਜਾ ਲੱਗਾ। ਮੈਂ ਦੇਖ ਡਰ ਗਿਆ ਤੇ ਅਰਜ਼ ਕੀਤੀ, ਮੈਨੂੰ ਮਾਫੀ ਮਿਲੇ। ਮੈਂ ਸਵੇਰੇ ਹੀ ਆਪਦੇ ਕੋਲ ਆਏ ਸੰਤਾਂ ਤੋਂ ਅੰਮ੍ਰਿਤ ਛਕ ਸਿੱਖ ਸਜ ਜਾਵਾਂਗਾ। ਸੋ ਸੰਤ ਜੀ ਤੁਸੀ ਅਜ

ਈ ਮੈਨੂੰ ਅੰਮ੍ਰਿਤ ਛਕਾਵੇ ਸੰਤਾਂ ਓਸੇ ਦਿਨ ਅੰਮ੍ਰਿਤ ਛਕਾ ਦਿੱਤਾ ਤੇ ਪਿੰਡ ਵਿੱਚ ਤੇ ਪਰਗਨੇ ਵਿੱਚ ਧੁੰਮ ਪੈ ਗਈ। ਦਲੀਪ ਸਿੰਘ ਨਾਮਧਾਰੀ ਸਿੱਖ ਸਜ ਗਿਆ ਹੈ। ਦਲੀਪ ਸਿੰਘ ਮਲੇਰ ਕੋਟਲੇ ਸ਼ਹੀਦਾਂ ਦੇ ਮੇਲੇ ਤੇ ਜਾ ਸੰਤ ਪਾਲਾ ਸਿੰਘ ਜੀ ਨਾਲ ਸਤਿਗੁਰੂ ਪ੍ਰਤਾਪ ਜੀ ਦੇ ਦਰਸ਼ਨ ਕੀਤੇ ਤੇ ਸਤਿਗੁਰੂ ਜੀ ਅਗੇ ਆਪਣੇ ਪਿੰਡ ਚਰਨ ਪਾਣ ਦੀ ਅਰਜ਼ ਕੀਤੀ। ਦਲੀਪ ਸਿੰਘ ਦੇ ਮੇਲੀ ਭੀ ਕਈ ਸਿੱਖ ਸਜ ਗਏ ਅਜ਼ੀਮ ਗੜ੍ਹ ਤੇ ਦੁਆਲੇ ਦੇ ਨਗਰਾਂ ਦੇ ਜੋ ਸਦਾ ਭੈਣੀ ਸਾਹਿਬ ਹੁਣ ਸੰਜਮ ਨੇਮ ਦੇ ਸਮੇਂ ਜਾ ਭਜਨ ਬਾਣੀ ਤੇ ਸੇਵਾ ਕਰਦੇ ਹਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜੀਮ ਗੜ੍ਹ ਦੇ ਤਿੰਨ ਮੇਲਿਆਂ ਤੇ ਦਰਸ਼ਨ ਭੀ ਦਿੱਤੇ ਹਨ।

ਮੈਂ ਸੰਤ ਪਾਲਾ ਸਿੰਘ ਜੀ ਨੂੰ ਜਨਮ ਤੋਂ ਜਾਣਦਾ ਹਾਂ ਕਿਉਂਕਿ ਮੇਰੇ ਗੁਰੂ ਚੱਕ ਨਾਨਕੇ ਸੀ ਤੇ ਹੁਣ ਦੀ ਦੇਖਦਾ ਹਾਂ, ਮੇਰਾ ਮਨ ਸੰਤ ਜੀ ਦੀ ਬਿਰਤੀ, ਸੁਰਤੀ ਦੇਖ ਕਰਤੇ ਪੁਰਖ ਅੱਗੇ ਅਰਦਾਸ ਕਰਦਾ ਹੈ, ਕਿ ਇਨ੍ਹਾਂ ਦਾ ਸੁਖ ਸੁਆਦ ਦਿਨ- ਦਿਨ ਚੜ੍ਹੇ ਸਵਾਇਆ ਨਾਨਕ ਹੋਤ ਨ ਘਾਟ। ਗੁਰਵਾਕ ਵਾਂਗੂੰ ਵਧੇ ਤੇ ਮਨ ਮੰਨਦਾ ਹੈ ਕਿ ਐਸੇ ਉਪਕਾਰੀ ਗੁਰ ਸਿੱਖਾਂ ਜੋਗ ਹੀ ਗੁਰੂ ਜੀ ਲਿਖਿਆ ਹੈ। "ਨਾਨਕ ਧੂੜ ਮੰਗੇ ਤਿਸੁ ਗੁਰ ਸਿੱਖ ਕੀ ਜੋ ਆਪ ਜਪਹਿ ਅਵਰਾ ਨਾਮ ਜਪਾਵਹਿ।"

ਸੰਤ ਪਾਲਾ ਸਿੰਘ ਜੀ ਦਾ ਉਪਕਾਰੀ ਸੁਭਾਅ ਲਿਖਦਿਆਂ ਕਵੀ ਹੋਣ ਕਰ ਮੈਂ ਉਸੇ ਵੇਲੇ ਇਹ ਚਾਰ ਪੰਗਤੀਆਂ ਭੀ ਕਵਿਤਾ ਵਿੱਚ ਲਿਖ ਦਿੱਤੀਆਂ ਹਨ ਆਸ ਹੈ ਆਪ ਮੈਨੂੰ ਵਹਿਮੀ ਜਾਣ ਪਰਵਾਣ ਤੇ ਰਹਿਮ ਹੀ ਕਰੋਗੇ।

ਕੋਈ ਕੁਲ ਕੋਈ ਘਰ ਨੱਗਰ ਕੁਟੰਬ ਕੋਈ,
ਕਈ ਜਿਲਾ ਪਰਗਣਾਂ ਕੋਈ ਦੇਸ਼ ਨੂੰ ਸੁਧਾਰਦਾ।
ਕੋਈ ਗੁਰੂ ਨਾਨਕ ਜਿਉਂ ਤਾਰਦਾ ਅਨੇਕ ਦੇਸ਼
ਦੇ ਕੇ ਉਪਦੇਸ਼ ਸੇਵਾ ਸੱਭ ਦੀ ਸਿਖਾਰਦਾ।
ਕੋਈ ਗੁਰੂ ਬਾਰ੍ਹਵੇਂ ਜਿਉਂ ਲੋੜੇ ਸਭ ਨਾਮ ਜੱਪੇ
ਨਾਮ ਵਿੱਚ ਕਲਾ ਭਲਾ ਸਭ ਦਾ ਉਚਾਰਦਾ।
ਤਰਨ ਸਿੰਘ ਜਾਣ ਆਉਣਾਂ ਤਿਸ ਦਾ ਸਫਲ ਜਗ
ਜੋ ਜੀਅ ਦਾਨ ਭਗਤੀ ਲਾ ਰੋਗ ਨੂੰ ਸੁਆਰਦਾ।

## *ਠਾਕਰ ਕਰਮ ਸਿੰਘ ਜੀ ਦੇ ਮੁਖੋਂ*

ਸੂਬਾ ਵਰਿਆਮ ਸਿੰਘ ਜੀ ਦੇ ਸੇਵਕ ਠਾਕੁਰ ਕਰਮ ਸਿੰਘ ਜੀ ਮੈਨੂੰ ਇਹ ਵਾਰਤਾ ਸੁਣਾਈ ਹੈ।

ਇੱਕ ਸਮੇਂ ਇੱਕ ਸਿੱਖ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੇ ਨਗਰ ਚਰਨ ਪੁਆਣ

Namdhari Elibrary NamdhariElibrary@gmail.com

ਦੀ ਅਰਜ਼ ਕਰਨ ਸਮੇਂ ਕਿਹਾ, ਮੇਰਾ ਪਿੰਡ ਨੇੜੇ ਹੀ ਹੈ ਤੇ ਰਸਤਾ ਸਾਫ ਹੀ ਹੈ। ਪਰ ਉੱਜ ਰਾਹ ਬਿਖੜਾ ਤੇ ਪੰਧ ਭੀ ਬਹੁਤ ਦੂਰ ਸੀ। ਸਤਿਗੁਰੂ ਜੀ ਕਾਰ ਤੇ ਅਪੜੇ ਤੇ ਸਹੀ ਪਰ ਚਿੱਤ ਉਸ ਸਿੱਖ ਤੇ ਔਖਾ ਹੋ ਗਿਆ ਕਿ ਇਸ ਆਪਣੀ ਮਰਜ਼ੀ ਨੂੰ ਮੁਖ ਰਖ ਝੂਠ ਬੋਲਿਆ ਹੈ। ਜੋ ਉਸ ਭੇਟਾ ਧਰੀ ਸੋ ਤਾਂ ਉਸ ਦੀ ਸਤਿਗੁਰੂ ਜੀ ਸਾਥ ਗਏ ਸਿੱਖਾਂ-ਭਾਈ ਵਜ਼ੀਰ ਸਿੰਘ, ਸੰਤ ਪ੍ਰੀਤਮ ਸਿੰਘ, ਸੰਤ ਗਿਆਨ ਸਿੰਘ ਜੀ ਆਦਿ ਨੇ ਅਰਜ਼ ਕਰ ਪ੍ਰਵਾਨ ਕਰਾਈ ਕਿ ਇਸ ਸਿੱਖ ਦੀ ਅਪਕੀਰਤ ਬਹੁਤ ਹੋਵੇਗੀ ਜੇ ਤੁਸਾਂ ਭੇਟਾ ਨਾ ਲਈ। ਪਰ ਖੁਸ਼ੀ ਜੋ ਸਿੱਖ ਆਪਣੀ ਭੁਲ ਮੰਨ ਮਨੋ ਸੋਝੀ ਕਰ ਨਾ ਲੈ ਸਕਿਆ "ਜੇ ਕੋ ਬੁਝੈ ਹੋਵੈ ਸਚਿਆਰ" ਗੁਰਵਾਕ ਵਾਲਾ ਨਾ ਬਣਿਆ ਤਾਂ ਉਸ ਨਗਰੋਂ ਮੁੜਨ ਸਮੇਂ, ਲਾਂਭੇ ਕਰ, ਸੰਤ ਪ੍ਰੀਤਮ ਸਿੰਘ ਚੇਲੇਕਿਆਂ ਨੇ ਉਸ ਸਿੱਖ ਨੂੰ ਕੰਨ ਵਿੱਚ ਕਿਹਾ, ਤੂੰ ਅਜ ਕੀ ਕੁਚੱਜ ਕੀਤਾ ਹੈ। ਸਤਿਗੁਰੂ ਜੀ ਸਵੇਰ ਦਾ ਜਲ ਨਹੀ ਛੱਕਿਆ ਤੇ ਤੇਰੇ ਘਰੋਂ ਭੀ ਨਾ ਛਕੇ ਵਿਦਾ ਹੋਏ ਹਨ ਤੇ ਗੰਦੇ ਰਾਹ ਤੇ ਦੂਰ ਪੰਧ ਨੇ ਕਿਤਨਾਂ ਕੀਮਤੀ ਵਕਤ ਭੀ ਸਤਿਗੁਰੂ ਜੀ ਦਾ ਵਿਅਰਥ ਕੀਤਾ ਹੈ। ਤੈਨੂੰ ਇਸ ਤਰ੍ਹਾਂ ਨਹੀ ਸੀ ਕਰਨਾ ਚਾਹੀਦਾ, ਕਹਿ ਸੰਤ ਜੀ ਦੌੜ ਕੇ ਗੁਰੂ ਕੀ ਕਾਰ ਤੇ ਚੜ੍ਹ ਗਏ।

ਸਿੱਖ ਨੂੰ ਭੀ ਸੋਝੀ ਆਪਣੇ ਕਸੂਰ ਦੀ ਪਏ ਤੇ ਮਨੋਂ ਮਨ ਪਛਤਾਵਾ ਲੱਗਾ ਜੋ ਹਿਤ ਨਾਲ ਸੀਨਾ ਸੀਤਲ ਹੋਣਾ ਸੀ ਸੋ ਤਪਣ ਲੱਗਾ, ਤੇ ਦਿਨ ਪਛਤਾਵੇ ਦੇ ਤਾਪ ਨਾਲ ਵਧੇਰਾ ਖੱਪਣ ਲੱਗਾ। ਭੈਣੀ ਸਾਹਿਬ ਦੇ ਮੇਲੇ ਤੇ ਪੁੱਜ ਉਸਨੇ ਸੰਤ ਆਲਾ ਸਿੰਘ ਜੀ ਤੇ ਸੂਬਾ ਜੀ ਅੱਗੇ ਅਰਜ਼ ਕੀਤੀ ਕਿ ਮੈਥੋਂ ਆਹ ਭੁੱਲ ਹੋਈ  ਤੇ ਆਹ ਮੈਨੂੰ ਰੋਗ ਲੱਗ ਗਿਆ ਹੈ। ਹਰ ਵੇਲੇ ਹਿੱਕ ਤੱਪਦੀ ਰਹਿੰਦੀ ਹੈ।

ਸਤਿਗੁਰੂ ਜੀ ਇੱਕ ਦਿਨ ਕਥਾ ਵਿਚੋਂ ਬਚਨ ਕੀਤਾ ਕਿ ਭੁੱਲ ਜਾਣਾ ਕੋਈ ਬੜੀ ਗੱਲ ਨਹੀਂ ਪਰ ਉਸ ਨੂੰ ਬਖਸ਼ਾ ਲੈਣਾ ਬੜੀ ਵੱਡੀ ਗੱਲ ਹੈ। ਸੰਤ ਜੀ ਉਸ ਸਿੱਖ ਨੂੰ ਕਿਹਾ ਕਿ ਤੂੰ ਅੰਦਰੋਂ ਅਰਜ਼ ਕਰ ਤੇ ਅਸੀਂ ਸਮਾਂ ਵੇਖ ਤੈਨੂੰ ਇਸ਼ਾਰਾ ਕਰਾਂਗੇ। ਤੂੰ ਹੱਥ ਜੋੜਕੇ ਗੁਰੂ ਕੇ ਹਜ਼ੂਰ ਖਲੋ ਜਾਵੀਂ।

ਇੱਕ ਦਿਨ ਫੇਰ ਸਤਿਗੁਰੂ ਜੀ ਬਚਨ ਕੀਤਾ, ਕਿਸੇ ਨੂੰ ਮਾਫ ਕਰਨਾ ਤੇ ਕਿਸੇ ਦੀ ਖੁਸ਼ੀ ਲੈਣੀ ਬੜਾ ਉੱਤਮ ਗੁਣ ਹੈ। ਇਹ ਸੁਣ ਸੰਤ ਜੀ ਨੇ ਉਸ ਸਿੱਖ ਨੂੰ ਇਸ਼ਾਰਾ ਕੀਤਾ ਤੇ ਉਹ ਸਿੱਖ ਉਠ ਅੱਗੇ ਆਕੇ ਹੱਥ ਜੋੜ ਕੇ ਖੜੋ ਗਿਆ। ਸਤਿਗੁਰੂ ਜੀ ਬਖਸ਼ਿਸ਼ ਕੀਤੀ ਤੇ ਉਸਦੀ ਤੱਪਤ ਤੁਰੰਤ ਹਟੀ। ਸਤਿਗੁਰੂ ਜੀ ਬਚਨ ਕੀਤਾ, ਤੂੰ ਐਸਾ ਵਰਤਾਵ ਅੱਗੋਂ ਕਿਸੇ ਨਾਲ ਨਾ ਕਰੀ। ਸਿੱਖ ਸੱਤ ਬਚਨ ਕੀਤਾ।

ਇਥੇ  ਮੋਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੌਰੇ ਸਮੇਂ ਦਰਸ਼ਨ ਦਿੱਤੇ। ਸਾਥ ਪੰਡਤ ਗੋਪਾਲ ਸਿੰਘ ਜੀ ਤੇ ਹਜ਼ੂਰੀ ਸੇਵਕ ਤੇ ਗੁਰਦੇਵ ਸਿੰਘ ਡਰਾਇਵਰ ਸੀ। ਰਾਤ ਮੋਰੋਂ ਦਾ ਗੁਰਬਚਨ ਸਿੰਘ ਪੰਡਤ ਜੀ ਤੇ ਗੁਰਦੇਵ ਜੀ ਨੂੰ ਜਾ ਕੇ ਘੁੱਟਣ ਲੱਗਾ। ਪੰਡਤ ਜੀ ਪੁਛਿਆ, ਤੂੰ ਸੱਚ ਦੱਸ, ਸਾਨੂੰ ਸਾਧ ਜਾਣ ਘੁੱਟਣ ਲੱਗਾ ਹੈਂ ਜਾਂ ਹੋਰ ਕੁਝ। ਗੁਰਬੱਚਨ ਸਿੰਘ ਕਿਹਾ, ਸਾਧ ਤਾਂ

ਮੈਂ ਤੁਹਾਨੂੰ ਦੋਨਾਂ ਨੂੰ ਨਹੀ ਜਾਣਦਾ ਕਿਉਂਕਿ ਤੁਸੀ ਪ੍ਰਚਾਰਕ ਹੋ ਤੇ ਹੋਰਨਾਂ ਨੂੰ ਹੀ ਕਹਿੰਦੇ ਹੋ ਆਪ ਕਮਾਂਦੇ ਨਹੀਂ ਤੇ ਇਹ ਭੀ ਸੇਵਕ ਨਹੀਂ, ਨੌਕਰ ਹੈ। ਪਰ ਮੇਰੇ ਪ੍ਰੀਤਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇੜੇ ਰਹਿੰਦੇ ਹੋ, ਮੈਂ ਇਸ ਲਈ ਆਪਨੂੰ ਘੁਟਣ ਲੱਗਾ ਹਾਂ। ਪੰਡਿਤ ਜੀ ਕਿਹਾ, ਇਹ ਸੌਦਾ ਸਾਨੂੰ ਤੇ ਘਾਟੇਵੰਦਾ ਹੈ ਹੀ ਪਰ ਤੈਨੂੰ ਤੇ ਅਸਲੋਂ ਹੀ ਘਾਟੇ ਵਾਲਾ ਹੈ। ਤਾਂ ਗੁਰਬਚਨ ਸਿਘ ਉੱਤਰ ਦਿੱਤਾ, ਜਿਵੇਂ "ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂ ਦੇਖ ਲੁਭਾਣਾ, ਕੁਤੇ ਦੀ ਪੈਰੀ ਪਵੇ" ਤਾਂ ਭਾਈ ਗੁਰਦਾਸ ਲਿਖਿਆ ਹੈ। ਮੈ ਤੇ ਸੋ ਹੀ ਸ਼ਰਧਾ ਰੱਖ ਘੁੱਟਣ ਲੱਗਾ ਹਾਂ ਕਹਿ ਮਸਤ ਹੋ ਗਿਆ। ਪੰਡਿਤ ਜੀ ਹੱਥ ਜੋੜ ਕੇ ਮਾਫੀ ਮੰਗੀ। ਗੁਰ ਸਿੱਖਾ ਤੂੰ ਧੰਨ ਹੈਂ। ਜਿਸ ਦਾ ਨਿਸ਼ਾਨਾ ਆਪਣੇ ਸਤਿਗੁਰੂ ਜੀ ਵੱਲ ਹੈ। ਇਹ ਵਾਰਤਾ ਸੁਣ ਮੈਨੂੰ ਆਪਣੇ ਪ੍ਰੇਮ ਅੱਖਰ ਲਿਖੇ ਪੁਸਤਕ ਆਦਿ ਛਪਦੀਆਂ ਪੰਗਤੀਆਂ ਯਾਦ ਆਈਆਂ ਕਿ, ਮਜਨੂੰ ਨੇ,

ਬੁਢੀ ਉਮਰ ਦੀ ਮੰਗੀਤ ਗੁਜ਼ਰਦੀ ਨੂੰ
ਹਾਲ ਦੱਸਿਆ, ਪੁਛਿਆ ਤੋੜ ਦਾ ਏ।
ਰੱਸੀ ਗੱਲ ਪਾਈ, ਕਿਹਾ ਚਲ ਮਾਈ,
ਕਾਲਾ ਮੂੰਹ ਕੀਤਾ ਪਤ ਬੋੜਦਾ ਏ।
ਬਾਂਦਰ ਬਣ ਵੜਿਆਂ ਲੇਲੀ ਸ਼ਹਿਰ ਅੰਦਰ,
ਗਲੀ ਸੁਆਨ ਮਿਲਿਆ ਪ੍ਰੀਤਮ ਚੋਰ ਦਾ ਏ।
ਵੇਖ ਪ੍ਰੇਮ ਉਸ ਦਾ ਇਸਰਾਰ ਕੀਤਾ
ਉਸ ਦੇ ਕਦਮ ਚੁੰਮਦਾ ਨਕਸ਼ਾ ਹੋਰ ਦਾ ਏ।
ਇਹ ਬਚਨ ਇੱਕ ਸਿੱਖ ਸੁਣ ਕੇ ਕੋਲੋਂ ਕਿਹਾ,
ਇਹ ਇੰਜ ਕਿਵੇਂ ਹੋ ਸਕਦਾ ਏ?
ਪੈਰੀ ਹੋਰ ਦੀ ਪੈਣਾ ਤੇ ਅੰਦਰ ਨਕਸ਼ਾ ਹੋਰ ਦਾ ਹੋਣਾ?
ਤਾਂ ਮੈਂ ਉਸ ਨੂੰ ਕਿਹਾ, ਇਹ ਜੇ ਤੂੰ ਬਚਨ ਹੋਵੇ ਆਜਮਾਣਾ।
ਲਾਹ ਕੇ ਦੇਖ ਗੁਰੂ ਕਾ ਬਾਣਾ। ਫੇਰ ਨਾ ਕੋਈ ਚਰਨੀ ਲੱਗੇ।
ਸਭ ਆਖਣ, ਇਹ ਬਲਦੀ ਅੱਗੇ।
ਸਿੱਖ ਤੇ ਤਸੱਲੀ ਹੋ ਕਰ ਖੁਸ਼ ਹੋ ਚਲਾ ਗਿਆ।
ਤੇ ਮੈਂ ਆਪਣੇ ਤੇ ਨਜਰ ਗੁਰੂ ਦੀ ਸਵੱਲੀ ਹੋਈ ਕਰ ਉਸ ਨੂੰ ਭਲਾ ਕਿਹਾ।

## *ਟੋਕਰੀਆਂ ਵਾਲਾ ਮਸਤਾਨਾ*

ਇਸ ਸਾਲ ੨੦੨੪ ਬਿ: ੧੪ ਹਾੜ ਤੋਂ ੨੨ ਹਾੜ ਤਕ ਭੈਣੀ ਸਾਹਿਬ ਵਿਦਿਅਕ

ਸੰਮੇਲਨ ਸੀ। ਮੈਂ ਭੀ ਗਿਆ, ਸੁਣਿਆਂ ਕਿ ਮਸਤਾਨੇ ਅਣੋਖ ਸਿੰਘ ਟੋਕਰੀਆਂ ਵਾਲਾ ਜੋਠ ਵਿੱਚ ਚੜ੍ਹ ਗਿਆ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੂਪ ਦਾ ਐਸਾ ਪ੍ਰੇਮੀ ਸੀ ਕਿ ਸਤਿਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਬਾਅਦ ਭੈਣੀ ਸਾਹਿਬ ਲਾਲ ਸਿੰਘ ਜੀ ਡਰਾਇਵਰ ਹੁਰਾਂ ਦੇ ਖੂਹ ਤੇ ਕੁਟੀਆ ਵਿੱਚ ਰਹਿੰਦੇ ਅੱਖਾਂ ਵਿੱਚ ਚੋਖਾ ਅੱਕ ਚੋ ਆਪਣੇ ਨੇਤਰ ਬੰਦ ਕਰ ਲਏ। ਕਿਸੇ ਕਿਹਾ, ਤੂੰ ਇਹ ਕੀ ਕੀਤਾ ਹੈ ? ਤੇਰਾ ਇਲਾਜ ਕਰਾਵਾਂ ਜੋ ਨੇਤਰ ਬਚ ਜਾਵਣ। ਉੱਤਰ ਦਿਤੋਂ ਸੁ, ਹੁਣ ਉਸ ਸਤਿਗੁਰੂ ਜੀ ਦੇ ਸਰੂਪ ਜਿਹਾ ਸੋਹਣਾ ਸੁਆਦਲਾ ਕੁਝ ਸੰਸਾਰ ਤੇ ਰਿਹਾ ਨਹੀਂ। ਮੈਂ ਸੋ ਸਰੂਪ ਹੀ ਹਿਰਦੇ ਵਿੱਚ ਧਾਰ ਲਿਆ ਹੈ ਬਾਹਰ ਦੇ ਨੇਤਰਾਂ ਨਾਲ ਹੁਣ ਹੋਰ ਕੋਈ ਰੂਪ ਵੇਖਣਾ ਨਹੀ ਚਾਹੁੰਦਾ, ਮਤ ਮੇਰੇ ਹਿਰਦੇ ਚੋਂ ਸੋ ਸੁੰਦਰ ਸਰੂਪ ਲਾਂਭੇ ਹੋ ਜਾਵੇ। ਉਸ ਕਹਿਣ ਵਾਲੇ ਕਿਹਾ, ਠੀਕ ਹੀ ਹੈ।

ਵਹਿਣ ਰੁਕਦਾ ਸਿਲਸਿਲਾ ਮੁਕਦਾ ਨਹੀ ਕਦੀ ਇਸ਼ਕ ਦੀਆ ਲੀਹਾਂ ਢਹਿਣ ਨਾਹੀ। ਇਵੇਂ ਹੀ ਸੂਰਦਾਸ ਨੇ ਆਪਣੇ ਪ੍ਰੇਮ ਵਹਿਣ ਵਿੱਚ ਪ੍ਰੀਤਮ ਦਾ ਦਰਸ਼ਨ ਹੋਣ ਬਾਅਦ ਹੋਰ ਦਰਸ਼ਨਾਂ ਵੱਲੋਂ ਨੇਤਰਾਂ ਨੂੰ ਰੋਕਣ ਲਈ ਆਪਣੀਆਂ ਅੱਖਾਂ ਵਿੱਚ ਤੱਤੀ ਸੁਲਾਖ ਫੇਰ ਲਈ ਸੀ। ਤੇ ਫਿਰ ਪ੍ਰਭੂ ਦੇ ਦਰਸ਼ਣ ਹੋਏ ਬਾਅਦ ਭੀ ਇਹੋ ਮੰਗਿਆ ਸੀ ਮੇਰੇ ਨੇਤਰ ਤੇਰੇ ਦਰਸ਼ਣ ਬਿਨਾਂ ਹੋਰ ਦਰਸ਼ਣ ਨਹੀ ਲੋੜਦੇ। ਮੈਨੂੰ ਅੰਧਾ ਹੀ ਕਰ ਜਾਹ। ਨਿਸ਼ਚੇ ਇਸੇ ਭਾਵ ਨੂੰ ਗੁਰੂ ਜੀ ਲਿਖਿਆ ਹੈ, "ਜੇ ਕਰ ਦੂਜਾ ਦੇਖਦੀਆ ਜਨ ਨਾਨਕ ਕੱਢ ਵਿਚੰਨਿ।"

ਇਹ ਮਸਤਾਨਾਂ ਤੇ ਇਸਦਾ ਵੱਡਾ ਭਰਾ ਸੰਤੋਖ ਸਿੰਘ ਭਗਤਾ ਜਿਲਾ ਬਠਿੰਡੇ ਦੇ ਸਿੱਧੂ ਬਰਾੜ ਪਿਤਾ ਬੀਰ ਸਿੰਘ ਮਾਤਾ ਰਾਮ ਕੌਰ ਦੇ ਜਣੇ ਸੰਤ ਕਰਮ ਸਿੰਘ ਜੀ ਹਿੰਮਤਪੁਰੇ ਵਾਲਿਆਂ ਦੀ ਸੰਗਤੋਂ ਸੁਧਰੇ ਸੀ। ਸੰਤੋਖ ਸਿੰਘ ਬੜਾ ਤਾਕਤ ਵਰ ਜਵਾਨ ਕੱਦ ਆਵਰ ਤੇ ਘੁਲਾਟੀਆ ਸੀ ਪਹਿਲੋਂ। ਬਾਅਦ ਇਤਨਾਂ ਮਸਤੀ ਭਰਪੂਰ ਹੋਇਆ, ਦੂਜਾ ਕਛੈਹਿਰਾ ਭੀ ਨਾ ਰਖਦਾ। ਕਹਿੰਦਾ ਸੰਭਾਲ ਦਾ ਖਿਆਲ ਰੱਖਣਾ ਪੈਂਦਾ ਹੈ। ਸੁਰਤ ਸ਼ਬਦ ਵੱਲੋਂ ਉੱਕਾ ਹੋਰ ਵੱਲ ਲਾਣਾ ਇੱਕ ਖਿਨ ਤਿਸ ਸਚੇ ਪ੍ਰੀਤਮ ਦੀ ਯਾਦ ਵਿਹੂਣ ਹੋਣਾ ਜਨਮ ਨੂੰ ਬਿਰਥਾ ਕਰਨਾ ਹੈ। ਦੋਵੇਂ ਭਰਾ ਮਸਤ ਰਹਿੰਦੇ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ, ਸਰਦਾਰ ਆਤਮਾ ਸਿੰਘ ਰਾਵਲ ਪਿੰਡੀ ਵਾਲੇ ਇੱਕ ਸਮੇਂ ਇੱਕ ਜੋੜਾ ਤਿੱਲੇ ਦਾ ਮੜ੍ਹਿਆ ਆ ਭੇਟਾ ਕੀਤਾ ਸੀ, ਸੋ ਸਤਿਗੁਰੂ ਜੀ ਮਸਤਾਨੇ ਸੰਤੋਖ ਸਿੰਘ ਨੂੰ ਰੀਝ ਨਾਲ ਪੈਰੀ ਪਵਾਇਆ। ਪਾਸੋਂ ਸਿੱਖ ਕਿਹਾ, ਹੁਣ ਪੁਸ਼ਾਕਾ ਭੀ ਰੇਸ਼ਮੀ ਹੋਵੇ ਤਾਂ ਹੀ ਫਬਦੈ। ਸਤਿਗੁਰੂ ਜੀ ਮਸਤਾਨੇ ਨੂੰ ਪੁੱਛਿਆ, ਉਸ ਕਿਹਾ, ਜਿਵੇਂ ਤੇਰੀ ਖੁਸ਼ੀ! ਸਤਿਗੁਰੂ ਜੀ ਸਭ ਬਸਤਰ ਰੇਸ਼ਮੀ ਪਹਿਰਾਏ।

ਸਭ ਜਥੇ ਗੱਡੀ ਦੀ ਟਿਕਟ ਨਾ ਲਈ ਸੀ। ਟੀ. ਟੀ. ਪੁੱਛਿਆ, ਤੂੰ ਰੇਸ਼ਮੀ ਤੇ ਤਿਲੇਦਾਰ ਜੁਤੀ ਪਹਿਰੀ ਹੈ, ਟਿਕਟ ਕਿਉਂ ਨਹੀਂ ਲਈ? ਮਸਤਾਨਾ ਸਭ ਬਸਤਰ ਉਤਾਰ ਟੀ. ਟੀ. ਅੱਗੇ ਧਰ ਗੱਡੀਓਂ ਉਤਰ ਚਲਾ ਗਿਆ। ਟੀ. ਟੀ. ਹੱਥ ਜੋੜ ਦੇਖਦਾ ਹੀ ਰਹਿ ਗਿਆ।

ਜਥੇ ਵਿੱਚੋਂ ਨਿੱਖੜ ਕੇ ਚਲਾ ਗਿਆ, ਇੱਕ ਵੇਰ ਹਰਦੁਆਰ ਨਾਂਗੋਂ ਸਾਧਾਂ ਵਿੱਚ ਕਿਸੇ ਵੇਖਿਆ ਸੀ, ਪਤਾ ਨਹੀ ਕਿਸ ਨੂੰ ਕਿੱਥੇ ਸੋ ਚੜ੍ਹਿਆ ਸੀ।

ਇਹ ਅਨੋਖ ਸਿੰਘ ਵਹਿੰਗੀ ਦੁਵੱਲੀ ਟੋਕਰੀਆ ਮੋਢੇ ਤੇ ਚੁਕੀ ਫਿਰਦਾ ਕਦੀ ਮੌਜ ਨਾਲ ਕਵਿਤਾ ਭੀ ਆਪਣੀ ਰਚੀ ਤਿਖੀ ਜਬਾਨੋ ਬੋਲਦਾ ਸੀ। ਔਧੇ ਹੋਏ ਸਮੇਂ ਲੋਕ ਸਿੱਖੀ ਦੀ ਦ੍ਰਿੜ੍ਹਤਾ ਤੋਂ ਆ ਇਸ ਦੀ ਸੇਵਾ ਕਰਦੇ ਤੇ ਸੁਖਣਾ ਸੁਖਦੇ। ਸੁਤੇ ਹੋਏ ਬਚਨਾਂ ਤੋਂ ਆਸਾਂ ਪੂਰੀਆਂ ਕਰਦੇ ਸੀ। ਅੰਤਲੇ ਸਮੇਂ ਸਿੱਖਾਂ ਭੈਣੀ ਸਾਹਿਬ ਲਿਆਂਦਾ ਇਥੇ ਚੜ੍ਹਿਆ ਹੈ।

## *ਜਥਾ ਸੰਤ ਕਰਮ ਸਿੰਘ ਜੀ ਦਾ*

ਸੰਤ ਕਰਮ ਸਿੰਘ ਜੀ ਹਿੰਮਤ ਪੁਰੀਆਂ ਦੇ ਜਥੇ ਦੇ ਸਿੰਘ ਪੁਸ਼ਾਕੇ ਸੁੱਚੇ ਪਹਿਨਦੇ ਤੇ ਸੋਧ ਰਖਦੇ ਤੇ ਉਦਮੀ ਸੁਭਾਅ ਕਰ ਨਿਆਰੇ ਰਹਿੰਦੇ ਸੀ। ਇਹ ਲੋਕਾਂ ਦੀ ਘਰੀ ਲੁੱਟ ਪਾਉਂਦੇ ਸੀ ਤੇ ਲੋੜਵੰਦਾਂ ਨੂੰ ਲੁਟਿਆ ਮਾਲ ਵੰਡ ਦੇਂਦੇ ਸੀ, ਤੇ ਲੁਟ ਕੀਤੀ ਵਾਲੇ ਦਾ ਧਨ ਮਾਲ ਮੋੜ ਭੀ ਦੇਂਦੇ ਸੀ। ਬਚਨ ਸਿੱਧੀ ਬੜੀ ਮਸ਼ਹੂਰ ਸੀ ਸੰਤ ਕਰਮ ਸਿੰਘ ਜੀ ਦੀ।

ਇੱਕ ਸਮੇਂ ਭੈਣੀ ਸਾਹਿਬ ਭੀ ਗੁਰੂ ਕੀ ਹੱਟੀ ਦੀ ਲੁਟ ਸੰਤ ਕਰਮ ਸਿੰਘ ਜੀ ਪਾਈ ਸੀ। ਸੇਠ ਪ੍ਰੀਤਮ ਸਿੰਘ ਜੀ ਵਰਨਾ ਵਾਲਿਆਂ ਸਤਿਗੁਰੂ ਜੀ ਨੂੰ ਰਾਮਸਰ ਕੋਠੀ ਵਿੱਚ ਜਾ ਦੱਸਿਆ ਕਿ ਮੈਥੋਂ ਕੁੰਜੀਆਂ ਹੱਟੀ ਦੀਆਂ ਲੈ ਸੰਤ ਕਰਮ ਸਿੰਘ ਜੀ ਘਿਉ ਖੰਡ ਦੇ ਖੁਲ੍ਹੇ ਗੱਫੇ ਵਰਤਾਉਣੇ ਆਰੰਭ ਦਿੱਤੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਉੱਤਰ ਦਿੱਤਾ, ਤੂੰ ਬੇਫਿਕਰ ਰਹਿ। ਸੰਤ ਸਤਿਗੁਰੂ ਜੀ ਦੀ ਹੱਟੀ ਦੀ ਲੁਟ ਕਰਾ ਕੋਈ ਕਸਰ ਹੀ ਪੂਰੀ ਕਰਨਗੇ। ਸਤਿਗੁਰੂ ਜੀ ਥੋੜ੍ਹੇ ਦਿਨ ਰਹਿੰਦੇ ਆਏ ਤਾਂ ਸੰਤਾਂ ਨੂੰ ਕਿਹਾ, ਅੱਜ ਤਾਂ ਤੁਸਾਂ ਬੜੇ ਖੁਲ੍ਹੇ ਗੱਫੇ ਵਰਤਾਏ ਹਨ। ਤਾਂ ਸੰਤ ਜੀ ਉੱਤਰ ਦਿੱਤਾ, ਜੋ ਕੁੰਜੀ ਬਰਦਾਰਾਂ ਦੀ ਕੰਜੂਸੀ ਤੋਂ ਕੁਝ ਕਸਰ ਗੁਰੂ ਕੀ ਹੱਟੀ ਨੂੰ ਪੈਂਦੀ ਜਾਪਦੀ ਸੀ ਸੋ ਹਟਾਈ ਹੈ। ਸਤਿਗੁਰੂ ਜੀ ਖੁਸ਼ ਹੋਏ ਤੇ ਬਚਨ ਕੀਤਾ, ਸੰਤ ਜੀ ਆਪ ਜੀ ਦੀ ਕ੍ਰਿਪਾ ਨਾਲ ਹੁਣ ਇਹ ਹੱਟੀ ਥੁੜਦੀ ਹੀ ਨਹੀਂ ਕਦੇ।

ਸੰਤ ਕਰਮ ਸਿੰਘ ਜੀ ਦੀ ਸਾਥੀਆਂ ਨੂੰ ਸਿਖਿਆ ਸੀ, ਆਏ ਸਿੱਖ ਨੂੰ ਸਰਦਾ ਪੁਜਦਾ ਤੁਰੰਤ ਹਾਜਰ ਕਰੋ। ਪੁੱਛੋ ਨਾ ਕੀ ਛਕੋਗੇ ਅਗੋਂ ਜਿਵੇਂ ਉਹ ਕਰੇ, ਸੋ ਠੀਕ ਹੈ।

ਸੰਤ ਕਰਮ ਸਿੰਘ ਜੀ ਕਿਸੇ ਦੇ ਕੰਮ ਥੁੜੇ ਤੇ ਵਿਗੜਦੇ ਨੂੰ ਵੇਖ ਆਪੇ ਸਣੇ ਜਥੇ ਲਗ ਸਵਾਰਦੇ ਸੀ। ਕੋਠਾ ਛਤ ਦੇਣਾ ਫਸਲ ਸਾਂਭਣਾ ਬਿਮਾਰ ਦੀ ਸੇਵਾ ਕਰਨੀ ਆਦਿ। ਜੋ ਸਿੱਖ ਪੁਛਦੇ ਸਤਿਗੁਰੂ ਰਾਮ ਸਿੰਘ ਜੀ ਕਦੋਂ ਦਰਸ਼ਨ ਦੇਣਗੇ ਤਾਂ ਅਣੋਖ ਸਿੰਘ ਮਸਤਾਨਾ ਸਿੱਖਾਂ ਨਾਲ ਬਚਨ ਕਰਦਾ ਤੇ ਕਵਿਤਾ ਅਪਣੀ ਸੁਣਾਂਦਾ। (ਕਵਿਤਾ – ਵੱਡਾ ਕਾਕਾ ਹੈ ਬੇਅੰਤ, ਏਹਦਾ ਆਉਂਦਾ ਨਹੀ ਅੰਤ, ਬੇਦ ਤੇ ਕਤੇਬ ਨੇਤ-ਨੇਤ ਹੀ ਉਚਾਰਦਾ।) — ਅਤੇ ਕਹਿੰਦਾ ਹੁੰਦਾ ਸੀ, ਅਜੇ ਬੇਅੰਤਾਂ ਦੀ ਗੱਡੀ ਚਲਣੀ ਹੈ।

## ਜੇ ਸੇਵਾ ਪਰਵਾਨ ਥੀਏ

ਇਸ ਸਤਿਗੁਰੂ ਪ੍ਰਤਾਪ ਸਿੰਘ ਦੇ ਜਸ ਜੀਵਨ ਨੂੰ "ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ।। ਸੋ ਕੰਮ ਸੁਹੇਲਾ ਜੋ ਤੇਰੀ ਘਾਲੀ।।" ਗੁਰਵਾਕ ਦੇ ਸਾਰ ਦੀ ਲਗਨ ਅਨੁਸਾਰ ਹੀ ਅਪਣੀ ਉਮਰ ਤੇ ਘਾਲ ਜੋ ਇਸ ਤੇ ਮੈਥੋਂ ਹੋ ਸਕੀ ਹੈ, ਮੈਂ ਸੁਹੇਲੀ ਤੇ ਸਫਲ ਤੇ ਸਕਾਰਥ ਹੀ ਸਮਝੀ ਹੈ। ਤੇ 'ਜੇਹਾ ਡਿੱਠਾ ਮੈਂ ਤੇਹੋ ਕਹਿਆ। ਤਿਸੁ ਰਸ ਆਇਆ ਜਿਨਿ ਭੇਦੁ ਲਾਹਿਆ।' ਗੁਰਵਾਕ ਦੇ ਅਨੁਸਾਰ ਹੀ ਮੈਂ ਲਿਖਿਆ ਹੈ ਜਿਸ ਦਾ ਰਸ ਉਸ ਨੂੰ ਪ੍ਰਾਪਤ ਹੋਵੇਗਾ ਜੋ ਇਸ ਦੇ ਭੇਦ ਸਾਰ ਨੂੰ ਸਹੀ ਸਮਝ ਨਾਲ ਸੁਣੇ ਪੜ੍ਹੇ ਜਾਂ ਵਿਚਾਰੇਗਾ। ਮੈਂ ਕਾਨੜਾ ਮ: ੪ ਦੇ ਗੁਰਵਾਕ (ਹੱਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ।) ਨੂੰ ਚਿਤ ਰੱਖ ਇਹ ਸੇਵਾ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਤੇ ਉਪਰ ਲਿਖੇ ਮਹਲੇ ਚਉਥੇ ਦੀ ਬਾਣੀ ਚੋਂ ਆਸਰਾ ਲੈ "ਇਹ ਬਿਧਿ ਸੁਣਕੇ ਜਾਟਰੋ ਉਠਿ ਭਗਤੀ ਲਾਗਾ।" ਮੈਂ ਮੂੜ੍ਹ ਜੱਟ ਨੇ ਜੋ ਇਹ ਭਗਤੀ ਕੀਤੀ ਹੈ। ਆਸ ਹੈ ਜਿਵੇਂ ਸਾਧ ਸੰਗਤਿ ਦੀ ਕਿਰਪਾ ਨਾਲ ਜੁਲਾਹਾ ਤਰਿਆ ਸੀ। ਤਿਵੇਂ ਇਹ ਸੇਵਾ ਭੀ "ਸੰਤ ਜਨਾ ਮਨਿ ਭਾਵੇਗੋ।" ਅਨੁਸਾਰ ਸੰਤ ਜਨਾਂ ਮਹਾਂ ਪੁਰਖਾਂ ਦੇ ਮਨ ਨੂੰ ਮੇਰੀ ਕੀਤੀ ਸੇਵਾ ਭਾਵੇਗੀ।

ਕੁਝ ਇਤਿਹਾਸਕ ਥਾਵਾਂ ਤੇ ਘਟਨਾਵਾਂ ਦੀ ਬਾਬਤ ਪਿਛੋਂ ਤੇ ਅੱਗੋਂ ਦੀ ਬਾਬਤ ਕੁਝ ਨਿਰਨਾਂ ਅੰਤ ਤੇ ਲਿਖਦਾ ਹਾਂ। ਜੋ ਪਿਛੇ ਮੈਥੋਂ ਕਮੀ ਰਹਿ ਗਈ ਹੋਵੇ। ਤੇ ਜੋ ਅੱਗੋਂ ਮੈਂ ਨ ਲਿਖ ਸਕਾਂ ਤਾਂ ਪਾਠਕਾਂ ਸਰੋਤਿਆਂ ਨੂੰ ਇਸ ਅਮੋਲਕ ਵਾਕਫੀ ਤੇ ਵਰਤਾਉ ਵੱਲੋਂ ਊਣ ਨ ਰਹੇ।

## ਬੀੜ ਮਰਾਰੜ੍ਹ ਬਾਰੇ ਹੋਰ

ਬੀੜ ਮਰਾਰੜ੍ਹ ਜੋ ਨਾਭੇ ਦੇ ਰਾਜੇ ਰਿਪੁਦਮਨ ਸਿੰਘ ਵੱਲੋਂ ਟਿੱਕੇ ਪ੍ਰਤਾਪ ਸਿੰਘ ਦੇ ਜਨਮ ਦੀ ਖੁਸ਼ੀ ਵਜੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਦਾਸ ਹੋਈ ਸੀ। ਰਾਜੇ ਦੇ ਗੱਦੀਉਂ ਲੈਹ ਜਾਣ ਤੇ ਟਿੱਕੇ ਦੇ ਛੋਟੇ ਹੋਣ ਕਾਰਨ ਅੰਗ੍ਰੇਜ਼ਾਂ ਵੱਲੋਂ ਰਿਆਸਤ ਦੀ ਸੰਭਾਲ ਅੰਗ੍ਰੇਜ਼ਾਂ ਅਪਣੇ ਹੱਥ ਲੈ ਲਈ ਸੀ। ਦਿੱਲੀਓਂ ਵੱਡੇ ਅੰਗ੍ਰੇਜ ਨੇ ਜਿਸ ਦਾ ਸਭ ਰਿਆਸਤਾਂ ਤੇ ਅਖਤਿਆਰ ਸੀ। ਨਾਭੇ ਦੀ ਸੰਭਾਲ ਲਈ ਵਿਲਸਨ ਜਾਨਸਨ ਅੰਗ੍ਰੇਜ਼ ਉਪਰੁ ਤੇ ਤਲੇ ਗੁਰਦਿਆਲ ਸਿੰਘ, ਮੁਖਤਿਆਰ ਕੀਤੇ ਸੀ। ਅਕਾਲੀਆਂ ਨੇ ਨਾਭੇ ਦੇ ਰਾਜੇ ਨੂੰ ਵਾਪਸ ਗੱਦੀ ਤੇ ਬਹਾਲ ਕਰਾਨ ਲਈ ਜੈਤੋ ਪਾਠ ਤੋਰੇ ਸੀ ਤੇ ਜੋ ਗੋਰਿਆਂ ਰੋਕੇ ਸੀ। ਜਿਸ ਤੋਂ ਅਕਾਲੀਆਂ ਪਾਠ ਕਰਨ ਦਾ ਮੋਰਚਾ ਲਾ ਦਿੱਤਾ ਸੀ। ਗੁਰਦਿਆਨ ਸਿੰਘ ਨੇ ਅਕਾਲੀਆਂ ਦੀ ਬੜੀ ਮੁਖਾਲਵਤ ਕੀਤੀ ਸੀ ਅੰਗ੍ਰੇਜ਼ ਦੇ ਪੱਖ ਵਿੱਚ। ਅਕਾਲੀ ਉਸਨੂੰ ਗੁਰਦਿਆਲੂ ਹੀ ਲਿਖਦੇ ਤੇ ਆਖਦੇ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੀ ਕਹਿੰਦੇ ਸੀ ਤੁਸੀ ਵੀ ਗੁਰਦਿਆਲੂ ਹੀ ਲਿਖੋ। ਤੇ ਸਭ ਸਿੱਖ ਅਖਬਾਰਾਂ

Namdhari Elibrary NamdhariElibrary@gmail.com

ਤੇ ਸ਼ਰੋਣੀਆਂ ਨੂੰ ਕਹਿੰਦੇ ਸੀ, ਤੁਸੀ ਲਿਖੋ ਗੁਰਦਿਆਲੂ ਸਿੱਖ ਨਹੀ, ਕਿਉਂਕਿ ਜੇ ਸਿੱਖ ਹੀ ਸਾਬਤ ਨ ਹੋਵੇ ਤਾਂ ਇਸ ਅਹੁਦੇ ਤੇ ਰਹਿ ਹੀ ਨਹੀ ਸਕਦਾ। ਸਤਿਗੁਰੂ ਜੀ ਅਕਾਲੀਆਂ ਨੂੰ ਉੱਤਰ ਦਿੱਤਾ ਸੀ,. ਮੈਂ ਕਿਉਂ ਕਹਾਂ ਉਹ ਸਿੱਖ ਨਹੀ। ਕਿਉਂਕਿ ਜਦ ਤਕ ਸਿੱਖ ਅਪਣੀ ਜ਼ਬਾਨੀ ਨਾ ਕਹੇ ਮੈਂ ਸਿੱਖ ਨਹੀ, ਸਿਖੀਓਂ ਖਾਰਜ ਨਹੀਂ ਹੁੰਦਾ। ਤਨਖਾਹੀਆ ਤਾਂ ਹੋ ਸਕਦਾ ਹੈ। ਦੂਜਾ, ਮੈਂ ਤੁਹਾਡੀ ਇਸ ਦੁਬਿਧਾ ਦਾ ਸੀਰੀ ਨਹੀ ਬਣਦਾ। ਹੋ ਸੱਕੇ ਤੇ ਸੁਲਹ ਕਰਾਣੀ ਧਰਮ ਹੈ।

ਅੰਗ੍ਰੇਜ਼ ਨੂੰ ਭੀ ਇਹ ਖ਼ਬਰ ਖੁਫੀਆਂ ਰਾਹੀ ਪਹੁੰਚ ਗਈ। ਵਿਲਸਨ ਜਾਨਸਨ ਨੇ ਸਤਿਗੁਰੂ ਜੀ ਪਾਸ ਅਪਣੇ ਕਾਰਕੁਨ ਰਾਹੀ ਸੁਨੇਹਾ ਭੇਜਿਆ, ਜੇ ਤੁਸੀ ਗੁਰਦਿਆਲ ਸਿੰਘ ਨੂੰ ਦਸਮ ਗੁਰੂ ਦਾ ਪੱਕਾ ਸਿੱਖ ਲਿਖ ਦਿਉ ਤਾਂ ਅਸੀ ਆਪ ਨੂੰ ਨਾਭੇ ਵਾਲੀ ਬੀੜ ਪੱਕੇ ਤੌਰ ਤੇ ਲਿਖ ਦੇਂਦੇ ਹਾਂ। ਸਤਿਗੁਰੂ ਜੀ ਅੰਗ੍ਰੇਜ਼ਾਂ ਨੂੰ ਉੱਤਰ ਭੇਜਿਆ, ਮੈਂ ਇਸ ਬੀੜ ਦੇ ਲੋਭ ਤੋਂ ਤੁਹਾਡਾ ਹੱਥ ਠੋਕਾ ਨਹੀ ਬਣਦਾ। ਤੇ ਦੂਜੇ ਅਕਾਲੀ ਫਿਰ ਭੀ ਮੇਰੇ ਸਿੱਖ ਭਰਾ ਹਨ। ਮੈਂ ਉਨ੍ਹਾਂ ਦੇ ਖਿਲਾਫ ਨਹੀਂ ਲਿਖਣਾ। ਤੁਸੀਂ ਅੰਗ੍ਰੇਜ਼ ਸਾਡੇ ਨਮਧਾਰੀਆਂ ਦੇ ਜਾਨੀ ਦੁਸ਼ਮਨ ਹੋ। ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਬਦੇਸ ਹੀ ਬੰਦ ਕੀਤਾ ਹੈ ਸਣੇ ਸੂਬਿਆਂ। ਹੁਣ ਤਕ ਉਹਨਾਂ ਦੀ ਵਾਪਸੀ ਦਾ ਕੋਈ ਪਤਾ ਨਹੀ ਦਿੱਤਾ। ਜੇ ਕੁਝ ਮੇਰੇ ਤੋਂ ਚਾਹੁੰਦੇ ਹੋ ਤਾਂ ਸਤਿਗੁਰੂ ਜੀ ਨੂੰ ਵਾਪਸ ਦੇਸ਼ ਲਿਆ ਕੇ ਉਹਨਾਂ ਤੋਂ ਆਪਣੇ ਵਾਧੇ ਕੀਤੀ ਦੀ ਮਾਫੀ ਮੰਗੋ। ਫੇਰ ਹੀ ਕੁਝ ਹੋ ਸਕਦਾ ਹੈ। ਇਹ ਸੁਣ ਅੰਗ੍ਰੇਜ਼ ਚੁਪ ਕਰ ਰਿਹਾ।

ਬੀੜ ਦੀ ਦੁਬਿਧਾ ਦਾ ਕਾਰਨ ਇਹ ਸੀ। ਦਿੱਲੀ ਵਾਲੇ ਅੰਗ੍ਰੇਜ਼ ਨਾਭੇ ਦੇ ਸੰਭਾਲੂ ਅੰਗ੍ਰੇਜ਼ ਵਿਲਸਨ ਜਾਨਸਨ ਨੂੰ ਗੁਪਤ ਚਿੱਠੀ ਲਿਖ ਪੱਕੀ ਕੀਤੀ ਹੋਈ ਸੀ "ਨਾਮਧਾਰੀਏ ਭੈਣੀ ਸਾਹਿਬ ਵਾਲੇ ਸਾਡੇ ਜਾਨੀ ਦੁਸ਼ਮਨ ਹਨ। ਭਾਂਵੇਂ ਉਹਨਾਂ ਰਾਜੇ ਰਿਪੁਦਮਨ ਸਿੰਘ ਵੇਲੇ ਤੋਂ ਹੀ ਬੀੜ ਅਬਾਦ ਕਰ ਖੂਹ ਲਾਏ ਬਾਗ ਲਾ ਖੁਰਲੀਆਂ ਕੋਠੇ ਪਾ ਵੱਸੋਂ ਕਰ ਲਈ ਹੋਈ ਹੈ ਤੇ ਫਸਲ ਭੀ ਖਾਸਾ ਹਰ ਸਾਲ ਬੰਜਰ ਪੁੱਟ ਬੀਜਦੇ ਹਨ। ਤੂੰ ਦੇਖਨਾ ਉਹਨਾਂ ਦਾ ਕਾਗਤੀ ਕਬਜਾ ਨਾ ਕਿਤੇ ਸਾਬਤ ਹੋ ਜਾਵੇ। ਸਰੋਜਨੀ ਦੇਵੀ (ਮਹਾਰਾਣੀ) ਪੱਕੀ ਕੂਕੀ ਹੈ, ਉਸਦਾ ਖਿਆਲ ਭੀ ਰਖਣਾ, ਕੂਕਿਆਂ ਨਾਲ ਨਾ ਮੇਲ ਰਖੇ। ਜੇ ਹੋ ਸੱਕੇ ਤਾਂ ਸਗੋਂ ਕੂਕਿਆਂ ਨੂੰ ਤੰਗ ਕਰੋ ਤਾਂਕਿ ਉਹ ਆਪੇ ਹੀ ਬੀੜ ਚੋਂ ਚਲੇ ਜਾਣ।

ਸਤਿਗੁਰੂ ਜੀ ਬੀੜ ਵਿੱਚ ਬਹਾਏ ਆਪਣੇ ਸਿੱਖਾਂ ਨੂੰ ਸਿੱਖਿਆ ਦਿੱਤੀ ਹੋਈ ਸੀ, ਲੋਕਾਂ ਨੂੰ ਘਾਹ ਵੱਢਣ ਪਸ਼ੂ ਚਾਰਨ, ਲੱਕੜਾਂ ਬੀੜ ਵਿੱਚੋਂ ਕਟਣ ਤੋਂ ਦਾਬਾ ਤੇ ਮਾਰੀ ਰੱਖੋ, ਪਰ ਜਾਨੋਂ ਨ ਮਾਰਨਾਂ ਮਤਾਂ ਅਸੀ ਆਪ ਹੀ ਫਸ ਜਾਂਦੇ ਹੋਈਏ। ਗੁਰਦਿਆਲ ਸਿੰਘ ਬੀੜ ਵਿੱਚੋਂ ਤਾਰ ਤੇ ਇੱਟਾਂ ਚੁਕਾ ਲੈ ਗਿਆ ਤੇ ਲੋਕਾਂ ਤੋਂ ਅਰਜ਼ੀਆਂ ਦਵਾਏ ਕਿ, ਸਾਨੂੰ ਨਾਮਧਾਰੀ ਬੀੜ ਵਿੱਚ ਬੈਠੇ ਤੰਗ ਕਰਦੇ ਹਨ। ਅੱਗੇ ਅਸੀ ਦਵਾਲੇ ਦੇ ਪਿੰਡ ਬੀੜ ਚੋਂ ਘਾਹ ਪੱਠਾ ਲਕੜ ਲਿਔਂਦੇ ਸਾਂ । ਹੁਣ ਇਹ ਸਾਨੂੰ ਓਧਰ ਜਾਣ ਨਹੀ ਦੇਂਦੇ। ਸਾਡੇ ਰਾਹ ਹੀ ਰੋਕ ਦਿੱਤੇ ਹਨ।

ਉਪਰ ਲਿਖੀ ਗੁਪਤ ਚਿੱਠੀ ਦੇ ਭੇਤ ਬੀੜ ਦੇ ਮੁਕਦਮੇਂ ਸਰਕਾਰ ਨਾਲ ਛਿੜੇ ਸਮੇਂ ਵਕੀਲਾਂ ਨੇ ਪੁਟੇ। ਜੋ ੦੮/੧੨/੧੯੨੪ ਈਸਵੀ, ੧੯੯੧ ਬਿਕ੍ਰਮੀ ਮੱਘਰ ਦੀ ਨਿਕਲੀ, ਜਿਸ ਦੇ ਆਧਾਰ ਤੇ ਬੀੜ ਦਾ ਕਬਜਾ ਤਦੋਂ ਦਾ ਨਾਮਧਾਰੀ ਪੱਖ ਦਾ ਸੀ ਭੈਣੀ ਸਾਹਬ ਵੱਲੋਂ ਸਤਿਗੁਰੂੰ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਸਾਬਤ ਹੋਇਆ ਤੇ ਜੋ ਲੋਕਾਂ ਨਾਮਧਾਰੀਆਂ ਦੇ ਖਿਲਾਫ਼ ਗੁਰਦਿਆਲ ਸਿੰਘ ਦੇ ਕਹੇ ਅਰਜ਼ੀਆਂ ਚਿੱਠੀਆਂ ਦਿੱਤੀਆਂ ਸੀ ਸੋ ਭੀ ਵਕੀਲਾਂ ਪੁਟੀਆਂ, ਪੁਰਾਣੇ ਰਿਕਾਰਡ ਚੋਂ – ਸਗੋਂ ਉਹਨਾਂ ਵੀ ਸਾਬਤ ਕੀਤਾ ਕਿ ਕੂਕੇ ਠੀਕ ਹੀ ਰਾਜੇ ਦੇ ਸਮੇਂ ਤੋਂ ਕਾਬਜ਼ ਹੋਏ ਉਸ ਤੋਂ ਬਾਅਦ ਭੀ ਬੀੜ ਨੂੰ ਆਬਾਦ ਕਰਦੇ ਰਹੇ ਤੇ ਹੁਣ ਤਕ ਬੈਠੇ ਹਨ।

ਇਹ ਸਭ ਪ੍ਰਤਾਪ ਮੇਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਤੇ ਦੂਰ ਦ੍ਰਿਸ਼ਟੀ ਦਾ ਹੋਇਆ ਤੇ ਜੋ ਰਾਜੇ ਦੇ ਘਰੋਂ ਰਾਣੀ ਸਰੋਜਨੀ ਦੇਵੀ ਕਾਕੇ ਪ੍ਰਤਾਪ ਸਿੰਘ ਦੀ ਮਾਤਾ ਮਹਾਤਮਾ ਹੁਕਮੀ ਵਰਿਆਂਹ ਵਾਲੀ ਦੀ ਸੰਗਤ ਤੋਂ ਸੁਧਰੀ ਹੋਈ ਸੀ। ਉਸ ਨੇ ਭੀ ਆਪਣੇ ਧਰਮ ਨੂੰ ਨਿਭਾਇਆ ਤੇ ਬੀੜ ਦੇ ਮੁਕਦਮੇਂ ਵਿੱਚ ਗਵਾਹੀ ਦਿੱਤੀ, ਠੀਕ ਅਸਾਂ ਤਦੋਂ ਤੋਂ ਸਤਿਗੁਰੂ ਜੀ ਨੂੰ ਬੀੜ ਭੇਟਾ ਕੀਤੀ ਹੋਈ ਹੈ। ਜੋ ਉਪਰਲੇ ਅੰਗ੍ਰੇਜ਼ ਲਿਖਿਆ ਹੋਇਆ ਸੀ। ਸਰੋਜਨੀ ਪੱਕੀ ਕੂਕੀ ਹੈ ਸਰੋਜਨੀ ਦੇਵੀ ਪੱਕੀ ਕੂਕੀ ਨਿਕਲੀ। ਉਸ ਕੂਕਿਆਂ ਨਾਲ ਅੰਦਰੋਂ ਧਰਮ ਮੇਲ ਰਖਿਆ। ਭਾਵੇਂ ਏਤਨਾਂ ਚਿਰ ਨਾ ਵਿਰੋਧੀਆਂ ਨੇ ਮਿਲਣ ਦਿੱਤੀ ਸੀ। ਇਸ ਬੀੜ ਦੇ ਮਿਲਣ ਦੀਆਂ ਤਰੀਕਾਂ ਇੱਕ ਵਾਰੀ ਪਹਿਲੀ ਹਾੜ ੨੦੧੩ ਦੂਜੀ ਵਾਰ ੧੭ ਭਾਦਰੋਂ ੨੦੧੫ ਅਪੀਲੋਂ ਫੈਸਲਾ ਹੋਇ ਮੈ ਵੇਲੇ ਸਿਰ ਪਿਛੇ ਦੇ ਆਇਆ ਹਾਂ। ਏਥੇ ਜੋ ਸਾਰ ਪਿੱਛੇ ਰਹਿ ਗਿਆ ਸੀ ਸੋ ਦਿੱਤਾ ਤੇ ਦਸਿਆ ਹੈ। "ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ। ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ।" ਅਰਥਾਤ ਸਤਿਗੁਰੂ ਜੀ ਜਿਸ ਦੇ ਵੱਲ ਹੋਵੇ ਉਸਦੀ ਬੇ ਪ੍ਰਵਾਹੀ ਭੀ ਰਹਿ ਜਾਂਦੀ ਹੈ। ਤੇ ਕੀਤੀ ਭੀ ਕੋਈ ਤੋੜ ਨਹੀ ਸਕਦਾ। ਜੋ ਰਿਪੋਟਾਂ ਤੇ ਅਰਜ਼ੀਆਂ ਖਲਾਫੀ ਦਿਤੀਆਂ ਸੀ ਸੋ ਹੀ ਹਕ ਵਿੱਚ ਹੋਈਆਂ। ਸਤਿਗੁਰੂ ਜੀ ਦੀ ਧਰੀਜ ਸਿੱਖਾਂ ਨੂੰ ਦਿੱਤੀ ਤੇ ਬੀੜ ਵਿੱਚ ਤਪ ਕੀਤੇ ਦੇ ਫਲ ਸਰੂਪ ਵਿੱਚ ਹੁਣ ਉਸ ਬੀੜ ਵਿੱਚ ਸਵਾ ਸੌ ਘਰ ਆਬਾਦ ਹੈ। ਤੇ ਸਤਿਗੁਰੂ ਜੀ ਦੀ ਸਦਾ ਲਈ ਅੰਮ੍ਰਿਤ ਯਾਦ ਹੈ।

## *ਲਹਿਣਾ ਸਿੰਘ ਦਾ ਸਿਦਕ*

ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜ ਵਿਘੇ ਜ਼ਮੀਨ ਬਾਬੇ ਲਹਿਣਾ ਸਿੰਘ ਜੀ ਭੈਣੀ ਸਾਹਿਬ ਦੇ ਜਿਮੀਦਾਰ, ਸਤਿਗੁਰੂ ਜੀ ਦੇ ਹਾਣੀ ਖਾਸ ਯਾਰ, ਸਿਦਕੀ ਨੇ ਦਿੱਤੀ। ਜਿਥੇ ਬੈਠ ਸਤਿਗੁਰੂ ਜੀ ਨੇ ਤਪ ਕੀਤਾ ਸੀ। ਹੁਣ ਸੋ ਥਾਂ ਅਕਾਲ ਬੁੰਗਾ ਕਰਕੇ ਬੋਲੀਦਾ ਹੈ ਤੇ ਭੈਣੀ ਸਾਹਿਬੋਂ ਦੱਖਣ ਖੂਹ ਲਾਗੇ ਬਣੇ ਅਸਥਾਨ ਤੇ ਬੂਟਿਆਂ ਨਾਲ ਸਜੀ ਹੋਈ ਹੈ।

ਕੁਝ ਚਿਰ ਬਾਅਦ ਲਹਿਣਾ ਸਿੰਘ ਜੀ ਅਰਜ਼ ਕੀਤੀ। ਸੱਚੇ ਪਾਤਸ਼ਾਹੋ, ਇਹ ਜ਼ਮੀਨ ਕਚੈਹਰੀ ਜਾਕੇ ਅਪਣੇ ਨਾਮ ਲਿਖਵਾ ਲਵੋ। ਸਤਿਗੁਰੂ ਜੀ ਉੱਤਰ ਦਿੱਤਾ, ਤੂੰ ਦਿੱਤੀ ਤੇ ਸਾਨੂੰ ਆ ਗਈ। ਬਿੱਲਿਆਂ ਦੀ ਕਚੈਹਰੀ ਵਿੱਚ ਇਸ ਲੋੜ ਨੂੰ ਨਹੀਂ ਜਾਣਾ। ਕਿਉਂਕਿ ਮੇਰੀ ਬਦੇਸ਼ੀ ਰਾਜ ਨਾਲ ਨਾ ਮਿਲਵਰਤਨ ਹੈ। ਲਹਿਣਾ ਸਿੰਘ ਇਹ ਸੁਣ ਸੋਚਿਆ, ਜੋ ਨੰਬਰਦਾਰੀ ਮੈਂ ਕਰਦਾ ਹਾਂ ਇਹ ਵੀ ਤੇ ਅੰਗ੍ਰੇਜ਼ ਦੀ ਨੌਕਰੀ ਹੈ। ਸੋ ਮੈਨੂੰ ਛੱਡ ਦੇਣੀ ਹੀ ਜੋਗ ਹੈ ਲਹਿਣਾ ਸਿੰਘ ਜੀ ਨੇ ਸੁਖੂ ਨੂੰ ਕਿਹਾ, ਤੂੰ ਮੈਥੋਂ ਨੰਬਰਦਾਰੀ ਲੈ ਲੈ ਤੇ ਤਬਾਦਲੇ ਵੱਲੋਂ ਜੋ ਰਾਮਸਰ ਦੁਆਲੇ ਬੂਝਿਆਂ ਵਾਲੀ ਜਗ੍ਹਾ ਪਈ ਹੈ ਦੇਦੇ। ਲਹਿਣਾ ਸਿੰਘ ਜੀ ਨੇ ਸੁਖੂ ਨੂੰ ਨੰਬਰਦਾਰੀ ਪਿੰਡ ਦੀ ਲਿਖ ਦਿੱਤੀ ਤੇ ਸੁਖੂ ਨੇ ਸੋ ਕਾਗਜ਼ ਤਸੀਲੇ ਜਾ ਦਿਖਾ, ਮਾਮਲੇ ਦੀ ਚਾਲ ਆਪ ਲੈ ਲਈ। ਤੇ ਜਮੀਨ ਰਾਮਸਰ ਦੇ ਲਾਗੇ ਦੀ ਲਹਿਣਾ ਸਿੰਘ ਨੂੰ ਕਬਜੇ ਕਰਾ ਦਿੱਤੀ। ਜਿਸ ਵਿੱਚ ਸਤਿਗੁਰੂ ਰਾਮ ਸਿੰਘ ਨੇ ਬੋਹੜ ਅਤੇ ਪਿੱਪਲ ਲਾ ਜਲ ਗੜਵੇ ਤੇ ਮਸ਼ਕਾਂ ਨਾਲ ਆਪ ਪਾਲੇ। ਜਿਨ੍ਹਾਂ ਦੀ ਪਾਰੋਂ ੧੯੪੬ ਸੰਮਤ ਵਿੱਚ ਗੁਰੂ ਹਰੀ ਸਿੰਘ ਜੀ ਦੇ ਸਮੇਂ ਹਾਕਮ ਮੌਕੇ ਤੇ ਆਏ ਸਮੇਂ, ਕਬਜਾ ਤੇ ਰੁਖ ਪੁਰਾਣੇ ਲਗੇ ਸਾਬਤ ਹੋਣ ਕਰ, ਰਾਮ ਸਰ ਦਾ ਦੁਆਲਾ ਨਾਮਧਾਰੀ ਪੰਥ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਦੇ ਹੀ ਲਿਖਿਆ।

ਬਾਅਦ ਇੱਕ ਸਮੇਂ ਲੋਹ ਦੇ ਬਾਲਣ ਨੂੰ ਅੱਗ ਲਗਣ ਕਰ ਬਾਬੇ ਲਹਿਣਾ ਸਿੰਘ ਜੀ ਦੇ ਸਪੁਤ੍ਰਾਂ ਸੁੰਦਰ ਸਿੰਘ, ਕਿਸ਼ਨ ਸਿੰਘ, ਬਿਸ਼ਨ ਸਿੰਘ, ਫੁੰਮਣ ਸਿੰਘ ਜੀ ਨੇ ਬਾਹਰ ਜਗਾ ਦਿੱਤੀ। ਜਿੱਥੇ ਲੋਹ ਜੋਗੇ ਕੱਖ ਕਾਨੇ ਬਾਲਣ ਧਰਦੇ ਸੀ।

## *ਭੈਣੀ ਸਾਹਿਬ ਦੀ ਹੋਰ ਜ਼ਮੀਨ*

ਥਕਣਾ ਵਾਲਾ ਥਾਂ ਡੇਰੇ ਦੇ ਨੇੜੇ ਹੀ ਸੀ। ਜੋ ਕਦੇ ਨਗਰ ਨੇ ਰੂੜੀ ਦੇ ਤਮ੍ਹੇ ਨੂੰ ਦਿੱਤਾ ਸੀ ਤੇ ਹਾਕਮ ਆਏ ਨੂੰ ਕਹਿ ਦਿੱਤਾ ਹੋਇਆ ਸੀ, ਇਹ ਥਾਂ ਡੇਰੇ ਦਾ ਹੀ ਹੈ। ਜੋ ਹੁਣ ਛੱਪਰਾਂ ਵਾਲੀ ਜਗ੍ਹਾ ਬੋਹੜਾਂ ਤਲੇ ਭੈਣੀ ਸਾਹਿਬ ਡਿਉੜੀਓਂ ਨੇੜੇ ਹੀ ਹੈ। ਇਹ ਭੀ ਝੇੜਾ ਹੋ ਗੁਰੂ ਕੇ ਨਾਮ ਹੀ ਜਗ੍ਹਾ ਲਗ ਗਈ ਸੀ।

ਗੁਰੂ ਹਰੀ ਸਿਘ ਜੀ ਦੇ ਸਮੇਂ ਮੱਲਾ ਸਿੰਘ ਜਿਮੀਂਦਾਰ ਨੇ ਭੈਣੀ ਸਾਹਿਬ ਦੀ, ਆਪਣੀ ਸਭ ਮਾਲਕੀ ਭੈਣੀ ਸਾਹਿਬ ਦੀ ਲੋਹ ਦੇ ਨਾਮ ਭੇਟ ਕਰ ਦਿੱਤੀ ਸੀ। ਪਰ ਗੁਰੂ ਹਰੀ ਸਿੰਘ ਜੀ ਭੀ ਸਤਿਗੁਰੂ ਰਾਮ ਸਿੰਘ ਜੀ ਦੀ ਜੁਗਤ ਰਖੀ। ਨ ਕਚੈਹਰੀ ਗਏ ਨਾ ਮੱਲਾ ਸਿਘ ਤੋਂ ਲਿਖਵਾਈ। ਕਬਜ਼ਾ ਜ਼ਮੀਨ ਦਾ ਕਰ ਲਿਆ ਤੇ ਬੀਜਦੇ ਰਹੇ। ਗੁਰੂ ਹਰੀ ਸਿੰਘ ਜੀ ਦੇ ਨੇਤ੍ਰਾਂ ਦੇ ਭਾਣੇ ਵਰਤਣ ਬਾਅਦ ਤੇ ਅੰਤ ਸਮਾਂ ਉਹਨਾਂ ਦਾ ਨੇੜੇ ਆਇਆ ਜਾਣ ਅੰਗ੍ਰੇਜ਼ ਦੇ ਫਰੇਬਾਂ ਤੋਂ ਡਰਦਿਆਂ ਕੁਝ ਮੁਖਤਾਰਾਂ ਤੇ ਮਾਤਾ ਜੀਉਣ ਕੌਰ ਜੀ ਨੇ ਇੱਕ ਸਰਸਰੀ ਜਿਹਾ ਕਾਗਜ਼ ਗੁਰੂ ਜੀ ਵੱਲੋਂ ਲਿਖਵਾਇਆ, "ਕਿ ਮੇਰੇ ਬਾਅਦ ਮੇਰੀ ਸਭ ਜਾਇਦਾਦ ਤੇ ਵਸਤ

ਵਲੇਵੇਂ ਦੇ ਤਿੰਨੇ ਪੁੱਤਰ ਤੇ ਜੀਉਣ ਕੌਰ ਹੀ ਵਾਰਸ ਹਨ। ਕੁਝ ਲਿਖਤ ਬਣਾਈ ਸੋ ਸਮਾਂ ਹੀ ਐਸਾ ਸੀ। ਆਪਣੇ ਪਰਾਏ ਸਭ ਵਿਰੋਧ ਹੀ ਕਰਦੇ ਸੀ।

## *ਮੁਕਦੱਮਾ ਪੰਥ ਵੱਲੋਂ*

ਸਭ ਜ਼ਮੀਨ ਅਕਾਲ ਬੁੰਗੇ ਦੇ ਵਾੜੇ ਵਾਲੀ ਰਾਮ ਸਰ ਲਾਗੇ ਦੀ ਬੂਝੇ ਪੁਟ ਟਿੱਬੇ ਢਾਹ ਟੋਏ ਪੂਰ ਸਵਾਰੀ ਤੇ ਆਪਣੀ ਹੱਥੀ ਸਤਿਗੁਰੂ ਪ੍ਰਤਾਪ ਸਿੰਘ ਕਹੀ ਮਾਰ ਤੇ ਸਿੱਖ ਸੰਗਤਾਂ ਨੂੰ ਨਾਲ ਲਾ ਕੇ ਪੱਧਰੀ ਕੀਤੀ। ਮੈਨੂੰ ਚੇਤਾ ਹੈ, ਇੱਕ ਦੋ ਥਾਈਂ ਤੇ ਮੈਂ ਵੀ ਟੋਏ ਪੂਰੇ ਤੇ ਟਿਬੇ ਢਾਹ ਭਰੀਂਦੇ ਦੇਖੇ ਹਨ। ਮਿਹਨਤ ਵੀ ਹਥੀਂ ਕੀਤੀ ਹੈ। ਸਤਿਗੁਰੂ ਜੀ ਨੇ ਮੱਲਾ ਸਿੰਘ ਵਾਲਾ ਜ਼ਮੀਨ ਦੂਰੋਂ ਵਟਾ, ਘੱਟ ਲੈਕੇ ਕੋਠੀ ਵਾਲੇ ਬਾਗ ਦੇ ਰਾਮਸਰ ਦੇ ਨੇੜੇ ਕਰ ਲਈ ਪਰ ਮਹਾਰਾਜ ਨਿਹਾਲ ਸਿੰਘ ਜੀ ਹਰ ਮਰਲੇ ਵਿੱਚੋਂ ਤੇ ਇਤਹਾਸਕ ਥਾਵਾਂ ਅਕਾਲ ਬੁੰਗੇ ਛੱਪਰਾਂ, ਕੋਠੀ, ਬਾਗ, ਸ਼ਹੀਦੀ ਬੁੰਗੇ, ਸਕੂਲ ਦਾ ਦੁਆਲਾ, ਰਾਮਸਰ ਆਦਿ ਚੋਂ ਅੱਧ ਹੀ ਲੈਣਾ ਚਾਹੁੰਦੇ ਸੀ ਜਿਸ ਕਰਕੇ ਦੁਬਿਧਾ ਜਹੀ ਤੁਰੀ ਹੋਈ ਸੀ। ਮੈਂ ਪਿਛਲੇ ਸਮੇਂ ਵਿੱਚ ਲਿਖ ਆਇਆ ਹਾਂ ਕਿ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਬਣਦਾ ਨਿਆਂ ਤੋਂ ਭੀ ਵੱਧ ਦੇ ਰਹੇ ਤੇ ਤਰਲਾ ਭੀ ਕਰ ਮਨਾ ਰਹੇ ਸੀ ਕਿ ਇਤਹਾਸਕ ਥਾਂ ਨਾਮਧਾਰੀ ਪੰਥ ਦੇ ਸਾਂਝੇ ਹੀ ਹਨ। ਤੇ ਤੁਸੀ ਅਮਾਨਤ ਵਾਂਙੂ ਹੀ ਬਣੇ ਰਹਿਣ ਦਿਉ ਤੇ ਜਿਸ ਆਸ਼ੇ ਨਾਲ ਸਿੱਖਾਂ ਭੇਟਾਂ ਕੀਤੀਆਂ ਹਨ ਤੇ ਮਿਹਨਤ ਕਰ ਜਗ੍ਹਾ, ਖੇਤ ਬਣਾਏ ਹਨ, ਉਸੇ ਲਈ ਬਣੇ ਰਹਿਣ ਦਿਉ। ਮਹਾਰਾਜ ਜੀ ਨਾ ਹੀ ਵੰਡਨੋ ਮੁੜੇ ਤੇ ਸਗੋਂ ਸਰਕਾਰੀ ਮਦਦ ਨਾਲ ਮਨ ਮਰਜ਼ੀ ਕਰਦੇ ਜਾਣ।

ਪੰਥ ਨਾਮਧਾਰੀ ਨੇ ਜੀਵਨ ਨਗਰ ਭੀ ਤੇ ਭੈਣੀ ਸਾਹਿਬ ਵੀ ਪੰਥ ਦੇ ਸੂਝਵਾਨਾਂ ਦਾ ਇਕੱਠ ਕਰ ਆਪਣੇ ਵੱਲੋਂ ਸੂਬਾ ਗੁਰਬਖ਼ਸ਼ ਸਿੰਘ ਜੀ ਚਕ ਕੂਕਿਆਂ, ਭਾਈ ਵਜੀਰ ਸਿੰਘ ਨਗਰ ਵਾਲਿਆਂ ਨੂੰ ਸਰਕਾਰੀ ਤੌਰ ਤੇ ਆਗੂ ਬਣਾ ਮੁੱਕਦਮਾ ਕੀਤਾ ਕਿ ਸਭ ਇਤਹਾਸਕ ਅਸਥਾਨ ਭੈਣੀ ਸਾਹਿਬ ਦੇ ਜੋ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤਕ ਦੇ ਹਨ, ਸਭ ਪੰਥ ਨਾਮਧਾਰੀ ਦੀ ਮਲਕੀਅਤ ਹਨ, ਇਹ ਅਣਵੰਡੇ ਹੀ ਰਹਿਣੇ ਚਾਹੀਦੇ ਹਨ। ਜਿਵੇਂ ਗੁਰੂ ਨਾਨਕ ਜੀ ਦੇ ਨਨਕਾਣੇ ਸਾਹਬ ਤੋਂ ਲੈ ਦਸਮ ਜੀ ਦੇ ਗੁਰਦਵਾਰੇ ਸ੍ਰੀ ਅਬਚਲ ਨਗਰ ਤੇ ਮਨਮਾੜ ਤਕ ਦੇ ਮਹਫੂਜ਼ ਤੇ ਅਣ ਵੰਡ ਹਨ। ਜੋ ਗੁਰੂ ਗੱਦੀ ਤੇ ਬਿਰਾਜਮਾਨ ਹੋਵੇ ਸੋ ਸੰਭਾਲਣ ਵਾਲਾ ਸੇਵਾਦਾਰ ਤੇ ਲੰਗਰ ਲੋਹ ਦਾ ਚਲਾਣ ਵਾਲਾ ਰਹਿਣਾ ਚਾਹੀਦਾ ਏ। ਨਾ ਹੁਣ ਮਹਾਰਾਜ ਨਿਹਾਲ ਸਿੰਘ ਜੀ ਵੰਡ ਕਰ ਖਾਤਾ ਵਖ ਕਰਨ ਤੇ ਨਾ ਅੱਗੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਸ ਵਿੱਚੋਂ ਕੋਈ ਕਰ ਸਕੇ। ਨਾਮਧਾਰੀ ਪੰਥ ਵਿੱਚੋਂ ਉਘੇ ਉਘੇ ਸੰਤ ਇੰਦਰ ਸਿੰਘ ਚਕਰਵਰਤੀ,

ਸ: ਤੇਜਾ ਸਿੰਘ ਜੀ, ਸ: ਰਵੇਲ ਸਿੰਘ ਜੀ, ਅਵਤਾਰ ਸਿੰਘ ਜੀ ਝੱਬਰ, ਗੁਰਮੁਖ ਸਿੰਘ ਝੱਬਰ, ਰਤਨ ਸਿੰਘ ਕੂਕਾ ਆਦਿ ਬਹੁਤ ਸਿੱਖਾਂ ਪੁਰਾਣੇ ਬ੍ਰਿਧਾਂ ਤੇ ਨੌਜਵਾਨ ਸੇਵਕਾਂ ਦੀਆਂ ਗਵਾਹੀਆਂ ਲੁਧਿਆਣੇ ਹੋਈਆਂ, ਕਿ ਅਮਾਨਤ ਤੌਰ ਹੀ ਸਭ ਇਤਹਾਸਕ ਅਸਥਾਨ ਰਹਿਣ।

ਅਵਤਾਰ ਸਿੰਘ ਸਬ ਜਜ ਭੈਣੀ ਸਾਹਿਬ ਮੌਕੇ ਤੇ ਜਾ ਭੀ ਮੇਲੇ ਤੇ ਅਸਥਾਨ ਦੇਖੇ ਤੇ ਬਹੁਤ ਗਵਾਹੀਆਂ ਭੈਣੀ ਸਾਹਿਬ ਵੀ ਹੋਈਆਂ। ਪਹਿਲਾ ਸਬ ਜੱਜ ਵੱਲੋਂ ਇਸ ਦਾ ਫੈਸਲਾ ੯ ਮਾਘ, ਸੋਮਵਾਰ, ੨੦੧੯, ਬਿ: ੨੧-੧-੧੯੬੩ ਨੂੰ ਹੋਇਆ। ਮਹਾਰਾਜ ਨਿਹਾਲ ਸਿੰਘ ਜੀ ਵੱਲੋਂ ਅਪੀਲ ਕਰਾਈ ਤੇ ਵੀ ਸ਼ੈਸ਼ਨ ਜਜ ਵੱਲੋਂ ਫਿਰ ਲੁਧਿਆਣੇ ਭੀ ਇਤਹਾਸਕ ਅਸਥਾਨਾਂ ਨਾ ਵੰਡੇ ਜਾਣ ਦਾ ਫੈਸਲਾ ਹੋ ਬਹਾਲ ਰਖਿਆ। ਹੁਣ ਮਹਾਰਾਜ ਨਿਹਾਲ ਸਿੰਘ ਜੀ ਨੇ ਚੰਡੀਗੜ੍ਹ ਅਪੀਲ ਕਰਾਈ ਹੋਈ ਹੈ। ਦੂਜੀ ਵਾਰ ਜੋ ਫੈਸਲੇ ਦੀ ਤਰੀਕ "ਜੋ ਤੁਮ ਕਰੋ ਸੋਈ ਭਲ ਹਮਰੈ" ਗੁਰਵਾਕ ਅਨੁਸਾਰ ਜੋ ਸਤਿਗੁਰੂ ਰਾਮ ਸਿੰਘ ਜੀ ਤਦੋਂ ਬਚਨ ਕੀਤਾ ਸੀ। "ਤੂੰ ਦਿੱਤੀ ਤੇ ਸਾਨੂੰ ਆਈ" ਲਹਿਣਾ ਸਿੰਘ ਜੀ ਨੂੰ ਸੋ ਹੀ ਸੰਗਤ ਦੇ ਸਮੇਂ ਦੇ ਸਤਿਗੁਰੂ ਜੀ ਦੀ ਰਜ਼ਾ ਦੇ ਮਤੇ ਤੇ ਸੁਖ ਅਨੁਸਾਰ ਸਫਲ ਹੋਇਆ। ਜੋ ਤਦੋਂ ਤੋ ਹੋਰ ਲੋਕਾਂ ਦੀ ਮਾਲਕੀ ਵਾਂਗੂੰ ਖਾਤੇ ਵਾਰ ਕਾਗਤੀ ਚੜ੍ਹ ਚੁਕੇ ਹੁੰਦੇ ਖਾਤੇ ਤਾਂ ਹੁਣ ਉੱਕਾ ਨਾਮਧਾਰੀ ਪੰਥ ਦਾ ਹਕ ਅਮਾਨਤ ਇਤਹਾਸਕ ਥਾਂ ਨਾ ਰਹਿੰਦੇ।

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਸ ਜੀਵਨ ਬਾਅਦ ਦੇ ਨੋਟ ਖਾਸ ਖਾਸ ਕੀਤਿਆਂ ਦੇ ਆਧਾਰ ਤੇ ਇਹ ਢਾਈ ਸਾਲ ਪਿੱਛੋਂ ਦਾ ਪੰਥ ਦੇ ਹੱਕ ਵਿੱਚ ਵੱਡਾ ਫੈਸਲਾ ਹੋਇਆ, ਇਸ ਲਈ ਲਿਖਿਆ ਹੈ। ਜੇ ਕੋਈ ਖੋਜੀ ਚਾਹੇ ਤਾਂ ਮੇਰੀ ਨੋਟ ਬੁਕ ਵਿੱਚੋਂ ਹੋਰ ਵੀ ਕੋਈ ਇਤਹਾਸਕ ਜੋਗ ਸਹੂਲਤਾਂ ਉਸ ਦੇ ਹਥ ਆਉਣਗੀਆਂ।

ਹੋ ਕੇ ਮਨੋ ਮੈਂ ਅਤਿ ਪ੍ਰਸੰਨ। ਕਹਿੰਦਾ ਹਾਂ ਹੇ ਸਤਿਗੁਰੂ ਤੂੰ ਧੰਨ।
ਜਿਸ ਮੈਥੋਂ ਇਹ ਸੇਵਾ ਲਈ। ਨਾਲ ਤੁਧੇ ਰੀਝ ਪੂਰੀ ਪਈ।
ਸਾਲ ਚਾਰ ਚਾਰ ਲਾ ਦੋ ਵਾਰੀ। ਨਿਤ ਮਿਹਨਤ ਕਰ ਲਗਨ ਉਸਾਰੀ।
ਸਾਲ ਤ੍ਰੈ ਤੀਸ ਦੀ ਇੱਛਾ ਧਾਰੀ। ਕਰ ਕ੍ਰਿਪਾ ਸਤਿਗੁਰੂ ਸਵਾਰੀ।
ਤਰਨ ਸਿੰਘ ਵਡਭਾਗਾ ਹੋਇਆ। ਸਿਰੇ ਲਗਾ ਕੰਮ ਚਿਰ ਦਾ ਛੋਹਿਆ।
ਰਹਿੰਦਾ ਸਮਾਂ ਰਾਮ ਹੀ ਜਾਣੇ। ਕਿਹੜਾ ਇਸ਼ਕ ਅਮਾਨਤ ਮਾਣੇ।

"ਅਮਾਨਤ ਇਸ਼ਕ ਕੀ ਬਾਅਦ ਆਪਸੇ ਕਿਆ ਜਾਨੇ ਮਿਲੇ ਕਿਸ ਕੋ।
ਨਹੀਂ ਮਾਲੂਮ ਜਾਇ ਕਿਸਂ ਕੇ ਬਧ ਦਰਦਾ-ਏ ਸਿਰ ਅਪਣਾ।"

'ਅਰਥਾਤ' ਐਸੇ ਵੱਡੇ ਤੇ ਉਤਮ ਕੰਮ ਸਿਰ ਦਰਦ ਲਗੀ ਦੇ ਫਿਕਰ ਰਖੇ ਦਾ ਸੁਭਾ ਰਖਿਆਂ ਹੁੰਦੇ ਹਨ। (ਅਕਬਰ)

੩੦ ਜੇਠ ਸੋਮਵਾਰ ੨੦੨੪ ਬਿ; ੧੨ ਜੂਨ, ੧੯੬੧ ਇ: ਰਤਨ ਸਿੰਘ, ਸ੍ਰੀ ਰਾਮ

Namdhari Elibrary NamdhariElibrary@gmail.com

ਪੁਰ, ਹਿਸਾਰ।

## *ਕੰਧਾਰਾ ਸਿੰਘ ਦਾ ਅੰਤਮ ਸਮਾਂ*

ਗੁਰਦੀਪ ਸਿੰਘ ਦੀ ਫਾਹੇ ਦੀ ਸਜਾ ਬਦਲ ਕਰ ੨੦ ਸਾਲ ਕੈਦ ਰਹੀ। ਇਸ ਤਰੀਕੋਂ ਪਹਿਲਾਂ ਮੇਲੇ ਭੈਣੀ ਸਾਹਬ ਦੇ ਕੰਧਾਰਾ ਸਿੰਘ ਫਿਰੋਜ਼ਪੁਰ ਫਾਹੇ ਲਗਾਇਆ ਗਿਆ। ੩੦ ਚੇਤ੍ਰ, ਬੁਧਵਾਰ, ੨੦੧੭ ਬਿ: ੧੨ ਅਪ੍ਰੈਲ, ੧੯੬੧ ਈ: ਸਤ ਵਜੇ ਸਵੇਰੇ। ਕੰਧਾਰਾ ਸਿੰਘ ਪੰਦਰਾਂ ਦਿਨ ਘਟ ਦੋ ਸਾਲਾਂ ਚੋਂ ਹਵਾਲਾਤੇ ਤੇ ਕੋਠੀ ਵਿੱਚ ਰਿਹਾ।।

ਚੌਪਈ : ਕੁਝ ਸਮੇਂ ਗੁਜਰੇ ਦੀ ਯਾਦ।
ਹੁਣ ਮੈਂ ਲਿਖਣ ਲਗਾ ਹਾਂ ਬਾਦ।
ਜਦ ਤੋਂ ਟੁਰਿਆ ਮੁਕਿਆ ਜਦੋਂ।
ਕੀ ਹੈ ਕੀਤਾ ਕਿਸੇ ਨੇ ਕਦੋਂ?
ਏਸੇ ਤਰਾਂ ਹੀ ਹੈ ਇਤਿਹਾਸ।
ਪਹੁੰਚਦਾ ਟੁਰ ਪਾਠਕ ਦੇ ਪਾਸ।
ਜਮਾ ਰਖਦੇ ਲੇਖਕ ਰਾਸ।
ਕਰਜ ਕੌਮ ਦੀ ਜੀਵਨ ਖਾਸ।

## *ਭਗਤਾਂ ਨਾਲ ਜ਼ਮੀਨ ਤਬਾਦਲਾ*

੨੦੦੯ ਬਿਕਰਮੀ, ੧੭ ਮਾਘ, ਸੰਤ ਨਗਰ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਕੀਤੇ ਬਚਨ ਲਿਖ ਦਿੱਤੇ ਕਾਗਤ ਤੇ ਅੰਗੂਠੇ ਲਾਣ ਬਾਦ ਕਿ, "ਜਿਥੇ ਜ਼ਮੀਨ ਜਿੰਨੀ ਸਤਿਗੁਰੂ ਜੀ ਦੇਣਗੇ ਮਨਜ਼ੂਰ ਹੈ।" ਘਸੀਟਾ ਸਿੰਘ ਬਦਲ ਸਰਕਾਰੀ ਲੋਕਾਂ ਦੇ ਕਹੇ ਲਗਾ। ਪਟਵਾਰੀ ਤੇ ਕਾਨੂਨਗੋ ਲਿਆ ਕਬਜ਼ਾ ਲੈਣ ਲਗਾ ਸੀ, ਤੇ ਲੜਾਈ ਹੋਣ ਤੇ ਰੁਕ ਗਿਆ ਸੀ। ਤੇ ਉਹ ਝੇੜਾ ਟੁਰਿਆ ਮੁਕਾਣ ਹਿਤ ੨੦੧੧ ਬਿਕ੍ਰਮੀ, ੩ ਕਤਕ ਸਰਸੇ ਹਜ਼ਾਰਾ ਸਿੰਘ ਭਗਤ ਨਾਲ ਘਸੀਟਾ ਸਿੰਘ ਦਾ ਤਬਾਦਲਾ ਹੋਇਆ।

ਸਤਿਗੁਰੂ ਜੀ ਵੱਲੋਂ ਸ੍ਰ: ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਝੱਬਰ ਨੇ ਖੂਹ ਲਾਏ ਤੇ ਫਸਲ ਵਰਹਾਲ ਆਦ ਦੀ ਕੀਮਤ ਗਿਣ ੬੫੦੦ਰੁ ਦਿੱਤੇ। ਉਸ ਵੱਲੋਂ ਸ੍ਰ: ਸਾਹਬ ਸਿੰਘ ਤੇ ਲਾਭ ਸਿੰਘ ਜਾਮਨ ਹੋਏ। ਰਕਮ ਵਿੱਚੋਂ ਇੱਕ ਹਜ਼ਾਰ ਸਰਦਾਰ ਜੀ ਤੇ ਅਵਤਾਰ ਸਿੰਘ ਜੀ ਰਖਿਆ ਕਿ ਜਦ ਮਕਾਨ ਖਾਲੀ ਕਰ ਘਸੀਟਾ ਸਿੰਘ ਹਾਰਨੀ ਜਾਵੇਗਾ ਤਦ ਦੇਵਾਂਗੇ। ਸੋ ਭੀ ਦਿੱਤਾ ਗਿਆ। ਘਸੀਟਾ ਸਿੰਘ ਨੂੰ ਹਾਰਨੀ ਚਲੇ ਜਾਣਦੇ ਬਾਦ।

Namdhari Elibrary NamdhariElibrary@gmail.com

ਉਪਰ ਲਿਖਿਆ ਝੇੜਾ ੮ ਮਾਘ, ਸੋਮਵਾਰ, ੨੦੨੫ ਬਿ:, ੨੦ ਜਨਵਰੀ ੧੯੬੯ ਈ: ਚੰਡੀਗੜ੍ਹ ਹਾਈ ਕੋਰਟ ਵੱਲੋਂ ਫੈਸਲਾ ਹੋਇਆ। ਡਵੀਜ਼ਨ ਬੈਂਚ ਅਰਥਾਤ ਪੀ. ਸੀ. ਪੰਡਿਤ ਤੇ ਸੋਢੀ ਜੱਜ ਨੇ ਕੀਤਾ। ਗੁਰੂ ਕੇ ਪੱਖ ਵੱਲੋਂ ਅਵਤਾਰ ਸਿੰਘ ਝਬਰ, ਭਗਤ ਹਜ਼ਾਰਾ ਸਿੰਘ ਤੇ ਉਸਦਾ ਪੁੱਤਰ ਜਸਵੰਤ ਸਿੰਘ ਪੁਜੇ ਸੀ। ਘਸੀਟਾ ਸਿੰਘ ਦੇ ਪੁੱਤਰ ਸੁਰਜੀਤ ਸਿੰਘ ਤੇ ਗੁਰਦੇਵ ਸਿੰਘ, ਲਾਭ ਸਿੰਘ ਦਾ ਪੁੱਤਰ ਹਜ਼ਾਰਾ ਸਿੰਘ ਤੇ ਦਿਆਲ ਸਿੰਘ ਵਰਨਾਂ ਦਾ ਘੋਨਾ ਮੋਨਾਂ ਸੀ। ਗੁਰਦੇਵ ਸਿੰਘ ਵਡੇ ਭਰਾ ਨੂੰ ਕਿਹਾ, ਹੁਣ ਛੱਡ ਝੇੜਾ। ਜੋ ਤਬਾਦਲਾ ਕੀਤਾ ਸੀ ਪੱਕਾ ਰਿਹਾ ਤੇ ਖਪ ਖਪਾ ਖਰਚ ਐਵੇਂ ਗਿਆ। ਸਿਖੀਓਂ ਤੇ ਧਰਮੋਂ ਗਏ, ਬਦਨਾਮੀ ਲਈ। ਗਲ ਉਥੇ ਹੀ ਰਹੀ। ਸੁਲਾਹ ਲਿਖ ਦਿੱਤੀ। ਥੋੜੇ ਕੀਤੀ ਛੇਤੀ। "ਖੋਜੀ ਜ਼ੋਰ ਸਭ ਲਾ ਥੱਕੇ, ਖੋਜ ਨ ਨਿਕਸਿਓ ਕੋਇ, ਮਹਾਂ ਪੁਰਖ ਕੀ ਲੀਲਾ ਕੋ ਕੌਣ ਲਖੇ ਨਰ ਹੋਇ।" (ਗੁਰ ਬਲਾਸ ਛੇਵੀਂ ਪਾਤਸ਼ਾਹੀ ਵਿੱਚੋਂ।) ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਖਾਂ ਨੂੰ ਵਿਕਰ ਵੰਦ ਦੇਖਦੇ ਆਖਦੇ, ਮੇਰੀ ਕੀਤੀ ਵੰਡ ਨ ਕੋਈ ਨਹੀ ਸਕਦਾ ਭੰਨ, ਤਰਨ ਸਿੰਘ ਹੈ ਸੋ ਲਿਖੀ, ਲਈ ਸਭਸ ਨੇ ਮੰਨ। ੧੭ ਮਾਘ ਬੁਧਵਾਰ, ੨੦੨੫ ਬਿ: ਸ੍ਰੀ ਰਾਮ ਪੁਰ।

## *ਅੰਤ ਸਮਾਂ ਮਹਾਰਾਜ ਨਿਹਾਲ ਸਿੰਘ ਜੀ*

੧੫ ਚੇਤਰ ੨੦੨੫ ਬਿ: ਸ਼ੁਕਰਵਾਰ, ੧੯ਮਾਰਚ, ੧੯੬੯ ਈ: ਮਹਾਰਾਜ ਨਿਹਾਲ ਸਿੰਘ ਜੀ ਚੰਡੀਗੜ੍ਹ ਚੜ੍ਹਿਆ ਦੀ ਦੁਪਹਿਰੇ ਰੇਡੀਉ ਤੇ ਦਿੱਲੀ, ਜਲੰਧਰ ਤੇ ਦਸਿਆ ਗਿਆ ਕਿ ਕੁਦਰਤੀ ਮੌਤ ਨਾਲ ਮਰੇ ਹਨ ਤੇ ਡਾਕਟਰਾਂ ਦੀ ਰਾਏ ਵਿੱਚ ੪੮ ਘੰਟੇ ਮਰਿਆਂ ਨੂੰ ਹੋਏ ਬਾਦ ਪਤਾ ਲਗਾ ਹੈ, ਕਿਸੇ ਨੂੰ ਵੇਲੇ ਸਿਰ ਸੁਰਤ ਨ ਲਗੀ। ਮਹਾਰਾਜ ਬੀਰ ਸਿੰਘ ਜੀ ਜੀਵਨ ਨਗਰ ਦਿੱਲੀਓਂ ਆ ਦਸਿਆ। ਜੰਗਲ ਜਾਣ ਲਈ ਨਾਲਾ ਹੱਥ ਵਿੱਚ ਫੜਿਆ ਥਿੜਕ ਡਿਗੇ ਹੀ, ਟਟੀ ਖਾਨੇ ਵਿੱਚ ਚੜ੍ਹੇ ਹਨ, ਤੇ ਚਾਹ ਦੀ ਪਿਆਲੀ ਮੇਜ ਤੇ ਈ ਪਈ ਰਹਿ ਗਈ। ਪੜਦੇ ਕਾਰਨ ੪੮ ਘੰਟੇ ਕੋਈ ਅੰਦਰ ਜਾ ਨਹੀ ਸਕੇ ਸੀ।

## *ਸੰਤ ਗੁਰਬਖ਼ਸ਼ ਸਿੰਘ ਪਿੰਡ ਬੁਰਜ*

ਸੰਤ ਗੁਰਬਖ਼ਸ਼ ਸਿੰਘ, ਪਿੰਡ ਬੁਰਜ ਜ਼ਿਲ੍ਹਾ ਅੰਮ੍ਰਿਤਸਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰੇਮ ਦੇ ਵਸ, ਜੀਵਨ ਨਗਰ ਟ੍ਰੈਕਟਰ ਦੀ ਡਰੈਵਰੀ, ਲੋਹਾਰਾ, ਕੰਮ, ਤੇ ਕਾਰ ਦੀ ਡਰਾਇਵਰੀ ਵੀ ਕਰਦਾ, ਪਰ ਚਿੱਤ ਗੁਰੂ ਕੀ ਚੜ੍ਹਾਈ ਦੇ ਬਾਦ ਪ੍ਰੇਮ ਵੈਰਾਗ ਵਿੱਚ ਐਸਾ ਵੈਰਾਗੀ ਹੋਇਆ, "ਰਾਮ ਬਯੋਗੀ ਨ ਜੀਏ, ਜੀਏ ਤਾਂ ਬਉਰਾ ਹੋਇ।" ਵਾਲਾ ਹਾਲ ਹੋ ਗਿਆ। ਬੌਰਾ ਹੋ ਕਦੇ ਕਿਧਰੇ, ਕਦੇ ਕਿਧਰੇ ਚਲਾ ਜਾਂਦਾ, ਇਸਦੀ ਇਸਤਰੀ ਤੇ ਬੱਚੇ ਭੀ ਉਦਾਸ ਹੋ ਗਏ। ਆਖਰ

Namdhari Elibrary NamdhariElibrary@gmail.com

ਸਭ ਗੁਰਬਖ਼ਸ਼ ਸਿੰਘ ਸਮੇਤ ਲੁਧਿਆਣੇ ਜਾ ਟਿਕੇ। ਪਰ ਉਨ੍ਹਾਂ ਤੋਂ ਕੋਈ ਵਿਹਾਰ ਨ ਹੋਵੇ, ਉਦਾਸੀ ਹੀ ਰਹੇ, "ਜਿਸ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ, ਧ੍ਰਿਗ ਜੀਵਣੁ ਸੰਸਾਰ ਤਾਕੈ ਪਾਛੈ ਜੀਵਨਾ।" ਵਾਲਾ ਸੁਭਾ ਹੋ ਗੁਰਬਖ਼ਸ਼ ਸਿੰਘ ਸਾਲ ਡੇਢ ਸਤਿਗੁਰੂ ਜੀ ਦੇ ਵਿਜੋਗ ਵਿੱਚ ਗੁਜਾਰ ਚੜ੍ਹਾਈ ਕਰ ਗਿਆ।

## *ਭਾਈ ਵਜ਼ੀਰ ਸਿੰਘ*

੨੦-੨੧ ਵੈਸਾਖ ੨੦੧੯ ਬਿ: ਵਿਚਾਲੀ ਰਾਤੇ ਭਾਈ ਵਜ਼ੀਰ ਸਿੰਘ ਜੀ ਗੁਰੂ ਜੀ ਦੇ ਗੜਵਈ, ਸ੍ਰੀ ਜੀਵਨ ਨਗਰ ਚੜ੍ਹੇ। ੮ ਜੇਠ ਉਨ੍ਹਾਂ ਦੇ ਨਮਿਤ ਮੇਲਾ ਹੋਇਆ। ਕਵੀ ਦਰਬਾਰ ਹੋਇਆ। ਸਮੱਸਿਆ ਇਸਤੇ, "ਸੇਵਾ ਕਰਦਿਆਂ ਜਨਮ ਬੀਤਾਏ ਜਿੰਨ੍ਹਾਂ।" ਸਾਧੂ ਸਿੰਘ ਕਿਸਾਨ ਤੇ ਅਮ੍ਰੀਕ ਸਿੰਘ ਦੀ ਚੋਣਵੀ ਕਵਿਤਾ ਕਾਵ ਸੰਗ੍ਰਹਿ ਦੇ ਅੰਤ ਤੇ ਛਪੀਆਂ ਨੇ ਮੇਰੇ ਵੱਲੋਂ।

## *ਸੰਤ ਚਕ੍ਰਵਰਤੀ ਜੀ*

ਸੰਤ ਇੰਦਰ ਸਿੰਘ ਚਕ੍ਰਵਰਤੀ ਸੁਰਗਵਾਸ ਹੋਏ ੨੫, ਫਗਣ ਸੋਮਵਾਰ ੨੦੨੭ ਬਿ: ਪਟਿਆਲੇ। ਬਹੇੜਾ ਰੋਡ, ਟਹਿਲ ਸਿੰਘ ਵਕੀਲ ਵਾਲੇ ਮਕਾਨ ਗਹਿਣੇ ਲਏ ਵਿੱਚ ਵਸਦੇ। ਹਸਪਤਾਲ ਵਿੱਚ ਚੜ੍ਹੇ। ਉਨ੍ਹਾਂ ਦੀ ਸਪੱਤਨੀ ਬੀਬੀ ਪ੍ਰਤਾਪ ਕੌਰ ਨੇ ਭੈਣੀ ਸਾਹਬਿ ਤਾਰ ਭੇਜੀ ਤੇ ਟ੍ਰਕ ਆਪਣਾ ਵੀ ਭੇਜਿਆ। ਸਤਿਗੁਰੂ ਜੀ ਤੇ ਮਹਾਰਾਜ ਜੀ ਤੇ ਦਲੀਪ ਸਿੰਘ ਜਥੇਦਾਰ ਪਟਿਆਲੇ ਪੁਜੇ ਤੇ ਸ਼ਬਦ ਪੜ੍ਹਕੇ ਵੱਡੇ ਇਕਠ ਜੁੜੇ ਨਾਲ, ਪਟਿਆਲਿਓਂ ਬਾਹਰ ਮਸਾਣਾਂ ਵਿੱਚ ਸਸਕਾਰ ਕੀਤਾ, ਫੇਰ ਇੱਕ ਚੇਤਰ ਨੂੰ ਸਤਿਗੁਰ ਜੀ, ਪੰ: ਗੋਪਾਲ ਸਿੰਘ ਜਥੇਦਾਰ ਨੇ ਸ੍ਰਧਾਂਜਲੀਆਂ ਭੇਟਾ ਕੀਤੀਆਂ ਤੇ ਗੁਰੂ ਜੀ ਸੰਤ ਜੀ ਦੇ ਵੱਡੇ ਪੁੱਤਰ ਰਵਿੰਦਰ ਸਿੰਘ ਨੂੰ ਆਪਣੇ ਵੱਲੋਂ ਹੱਥੀ ਦਸਤਾਰ ਸਜਾਈ ਤੇ ਕਿਹਾ, ਤੂੰ ਹੁਣ ਸੰਤ ਜੀ ਦੇ ਥਾਂ ਤਗੜਾ ਹੋ ਤੇ ਕੇਸਦਾੜ੍ਹੀ ਰਖ, ਮਾਸ, ਸ਼ਰਾਬ ਅਗੋਂ ਛਡਦੇ। ਉਹ ਕੁਝ ਨ ਬੋਲਿਆ। ਰੇਡੀਉ ਤੇ ੨੬ ਫਗਣ ਦੀ ਰਾਤ ਨੂੰ ਸੰਤ ਜੀ ਦੀ ਚੜ੍ਹਾਈ ਬਾਬਤ ਬੋਲਿਆ ਜਲੰਧਰੋਂ ਤੇ ਕਈਆਂ ਅਖਬਾਰਾਂ ਤੇ ਛਪਿਆ ਕਈ ਦਿਨ।

## *ਸੰਤ ਰਤਨ ਸਿੰਘ ਜੀ ਲਾਂਗਰੀ*

ਸੰਤ ਰਤਨ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ, ਦਿੱਲੀ ੧੦ ਚੇਤਰ

Namdhari Elibrary NamdhariElibrary@gmail.com

ਮੰਗਲਵਾਰ ੨੦੨੭ ਬਿ:, ੨੩ ਮਾਰਚ, ੧੯੭੧ ਸਾਢੇ ਚਾਰ ਵਜੇ ਢਲੇ ਦਿਨ ਚੜ੍ਹਾਈ ਕੀਤੀ। ਜੀਵਨ ਨਗਰ ਤਾਰ ਆਈ। ਸਤਿਗੁਰੂ ਜੀ ਤੇ ਮਹਰਾਜ ਜੀ ਦਿੱਲੀ ਪੁਜੇ। ਪੂਸਾ ਰੋਡ ਸੇਠ ਤ੍ਰਿਲੋਕ ਸਿੰਘ ਦੀ ਕੋਠੀਓਂ ਸ਼ਬਦ ਪੜ੍ਹਦੇ ਕਈ ਜੱਥੇ ਕਰੋਲ ਬਾਗ ਮਸਾਣਾਂ ਤਕ ਬਹੁਤ ਵੱਡੇ ਨੜੋਏ ਸਮੇਤ ਗਏ ਸਸਕਾਰ ਕੀਤਾ। ਸੰਤ ਜੀ ਸੁਖਾਲੀ ਸਵਾਸੀ ਹੀ, "ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਾਧ ਆਏ ਹਨ", ਕਹਿ ਕੋਲ ਬੈਠਿਆਂ ਨੂੰ, ਆਪ ਸਹਿਜੇ ਹੀ ਸੌਂ ਗਏ।

੨੫ ਚੇਤਰ ਸੇਠ ਤ੍ਰਿਲੋਕ ਸਿੰਘ ਵੱਲੋਂ ਸੰਤ ਰਤਨ ਸਿੰਘ ਨਮਿਤ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਾ ਭੋਗ ਪਵਾਇਆ, ਮੇਲਾ ਕੀਤਾ। ਕਈ ਜਥੇਦਾਰਾਂ ਕੀਰਤਨ ਕੀਤਾ, ਸਾਰਾ ਦਿਨ ਲੰਗਰ ਵਰਤਿਆ। ਸਤਿਗੁਰੂ ਜੀ ਭੀ ਸਮੇਤ ਪ੍ਰਵਾਰ ਤੇ ਦਿੱਲੀ ਦੀ ਸੰਗਤ ਰੌਣਕ ਰਖੀ। ਤੇ ਸੇਠ ਜੀ ਨੇ ਕਈ ਥਾਨ ਸੁੱਚੇ ਕੱਪੜੇ ਦੇ, ਕਈ ਬਸਤਰ, ਕਛਹਿਰੇ, ਦਸਤਾਰਾਂ ਆਦਿ ਗੁਰੂ ਜੀ ਤੇ ਸਾਧ ਸੰਗਤ ਨੂੰ ਮੱਥਾ ਟੇਕੇ। ਸੰਤ ਜੀ ਦੇ ਜੀਵਨ ਦੀਆਂ ਵਾਰਤਾਂ ਸਿਫਤਾਂ ਕੀਤੀਆਂ ਉਨ੍ਹਾਂ ਦੇ ਜਨਮ ਨਗਰ ਪੱਦੀ(ਜਲੰਧਰ) ਵੀ ਭੋਗ ਪਾਇਆ ਗਿਆ।

ਸੰਤ ਰਤਨ ਸਿੰਘ ਜੀ ਦਾ ਸੰਖਿਪਤ ਜੀਵਨ ਮਾਸਟਰ ਅਜੀਤ ਸਿੰਘ ਚੀਮਾਂ ਸਤਿਜੁਗ ਦੇ ੧੬ ਵੈਸਾਖ, ੨੦੨੮ ਦੇ ਚਾਰ ਪੰਨੇ ਤੇ ਦਿੱਤਾ ਏ। ਕਵੀਆਂ ਜਸਵੰਤ ਸਿੰਘ ਜੱਸ ਤੇ ਸ਼ਰਧਾ ਸਿੰਘ ਨਿਮਾਣਾ ਵੱਲੋਂ ਤੇ ਆਤਮਾ ਸਿੰਘ ਸਨਖਤਰਾਂ ਵੱਲੋਂ ਸ਼ਰਧਾਂਜਲੀਆਂ ਵੀ ਛਪੀਆਂ। ਸੰਤ ਜੀ ਦਾ ਜਨਮ ੧੯੭੬ ਬਿ: ਪੱਦੀ ਨਗਰ ਜੋ ਫਗਵਾੜੇ ਤੋਂ ਨੇੜੇ ਹੀ ਏ, ਚੜ੍ਹਦੇ ਵੱਲ, ਮਾਤਾ ਜਵਾਲਾ ਕੌਰ ਤੇ ਪਿਤਾ ਠਾਕਰ ਸਿੰਘ ਦੇ ਘਰ ਚੇਤ੍ਰ ਵਿੱਚ ਹੋਇਆ ਤੇ ਸੰਤ ਜੀ ਗੁਰਮੁਖੀ, ਉਰਦੂ ਫਗਵਾੜਿਉਂ ਪੜ੍ਹੇ। ਭਜਨ, ਸਮੇਤ ਵੱਡੇ ਭਰਾ ਪ੍ਰੀਤਮ ਸਿੰਘ ਜੀ ਦੇ, ਸੂਬਾ ਦਸੌਂਧਾ ਸਿੰਘ ਜੀ ਪਿੰਡ ਨਗਰ ਵਾਲਿਆਂ ਤੋਂ ਪੁਛਿਆ। ਸੰਤ ਜੀ ਦੀ ਇੱਕ ਭੈਣ ਰਤਨ ਕੌਰ ਤੇ ਹੋਰ ਪੰਜ ਭਰਾ ਸੀ। ੧੫-੧੬ ਸਾਲ ਦੀ ਉਮਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿੱਚ ਲਗੇ। ਭੈਣੀ ਸਾਹਿਬ ਮੇਲਾ ਵੇਖਣ ਆਏ ਫੇਰ ਘਰ ਨਹੀ ਗਏ। ਮੰਗੇ ਹੋਇ ਸੀ, ਸ਼ਾਦੀ ਵੀ ਨ ਕਰਾਈ। ਤੇ ਕਿਹਾ, ਮੈਂ ਹੁਣ ਹੋਰ ਨਾਲ ਅਨੰਦ ਨਹੀ ਕਰਨਾ। ਮੇਰਾ ਗੁਰੂ ਨਾਲ ਹੋ ਚੁਕਾ ਹੈ।

ਸਤਿਗੁਰੂ ਜੀ ਦੀ ਆਗਿਆ ਨਾਲ ਮਾਤਾ ਜੀਉਣ ਕੌਰ ਜੀ ਪਾਸੋਂ ਸਿਖਿਆ ਲੈ ਸਮ ਵਰਤਨ ਤੇ ਉਦਾਰਤਾ ਸਿਖੇ। ਸੰਤ ਕ੍ਰਿਪਾ ਸਿੰਘ ਜੀ ਨੁਸ਼ਹਿਰੇ ਪੱਨਵਾਂ ਵਾਲਿਆਂ ਤੋਂ ਜੋ ਸਤਿਗੁਰੂ ਜੀ ਦੇ ਲਾਂਗਰੀ ਸੀ, ਉਹਨਾਂ ਤੋਂ ਲੰਗਰ ਦੀ ਜੁਗਤ ਸਿੱਖੀ। ਆਪ ਦਾ ਜੀ ਐਸਾ ਵਿਹਾਰ ਵਿਕਾਰ ਰਹਿਤ ਸੀ, ਇੱਕ ਸਮੇਂ ਅੰਮ੍ਰਿਤਸਰ ਨੂੰ ਸਤਿਗੁਰੂ ਜੀ ਨਾਲ਼ ਕਾਰ ਵਿੱਚ ਜਾ ਰਹੇ ਸੀ। ਇੱਕ ਉਦਾਸੀ ਸਾਧੂ ਹਥ ਖੜਾ ਕਰ ਸਤਿਗੁਰੂ ਜੀ ਅਗੇ ਅਰਜ ਕਰਕੇ ਅੰਮ੍ਰਿਤਸਰ ਪੁਜਣ ਲਈ ਕਾਰ ਵਿੱਚ ਬੈਠਾ ਰਾਹੋਂ। ਉਸ ਰਤਨ ਸਿੰਘ ਨੂੰ ਪੁਛਿਆ ਤੂੰ ਏਤਨਾਂ ਪ੍ਰਤਾਪੀ ਪੁਰਸ਼ਾਂ ਕੋਲ ਕਿਵੇਂ ਰਹਿਨਾ ਏਂ? ਸੰਤ ਜੀ ਦਸਿਆ, ਮੈਂ ਗਰੀਬ ਘਰ ਦਾ ਜੰਮ ਹਾਂ; ਕਿਸੇ ਕੰਮ ਕਰਨ ਜੋਗ ਗੁਣ ਨਹੀ ਸਿਖਿਆ। ਰੋਟੀ ਕਪੜੇ ਦੀ ਗਰਜ਼ ਨੂੰ ਅਰਜ਼ ਕਰ ਹਾਜਰ ਰਹਿੰਦਾ

ਹਾਂ। ਉਸ ਸਾਧ ਪੁਛਿਆ, ਸੇਵਾ ਕਰਦਿਆਂ ਪੰਜਾਂ ਦੀ ਮਾਰ ਤੋਂ ਬਚਿਆਂ ਹੈਂ? ਸੰਤ ਜੀ ਉੱਤਰ ਦਿੱਤਾ, ਨੌਕਰ ਕੀ ਤੇ ਨੱਖਰਾ ਕੀ ਮੈਨੂੰ ਤੇ ਪੰਜਾਂ ਦਾ ਪਤਾ ਕੀ, ਮੇਰੇ ਨੇੜੇ ਉਹ ਆਉਂਦੇ ਹੀ ਨਹੀਂ। ਮੈਂ ਤੇ ਗੋਲ ਮੋਲ ਸਦਾ ਰਬ ਦੇ ਕੋਲ ਅਡੋਲ ਰਹਿੰਦਾ ਹਾਂ। ਤੇ ਖੋਪਿਆਂ ਵਾਲੇ ਬੈਲ ਵਾਂਗ ਹੁਕਮ ਵਿੱਚ ਤੁਰਦਾ ਰਹਿੰਦਾ ਹਾਂ।

ਅੰਤ ਸਮੇਂ ਸੰਤ ਜੀ ਦਾ ਭਤੀਜਾ ਦਰਸ਼ਨ ਸਿੰਘ ਕੋਲ ਸੀ, ਜਾਂ ਸੇਠ ਤਰਲੋਕ ਸਿੰਘ ਜੀ ਦੀ ਸੁਪਤਨੀ ਸਿਠਾਣੀ ਮਹਿੰਦਰ ਕੌਰ । ਸੰਤ ਜੀ ਨੇ ਚੜ੍ਹਣ ਤੋਂ ਪਹਿਲਾਂ ਇੱਕ ਦਿਨ ਕਿਹਾ ਸੀ, ਦਰਸ਼ਨ ਸਿੰਘਾ ਤੇ ਭੈਣ ਜੀਉ, ਤੁਸਾਂ ਲੋਕਾਂ ਮੇਰੀ ਬੜੀ ਸੇਵਾ ਕੀਤੀ ਹੈ। ਮੈਂ ਤੁਹਾਨੂੰ ਕੀ ਦੇਵਾਂ ਮੇਰੇ ਕੋਲ ਕੁਝ ਹੈ ਨਹੀ। ਗੁਰੂ ਜੀ ਦੇ ਬਖਸ਼ੇ ਝੋਲੇ ਵਿੱਚ ਸਾਂਭਿਆ ਸਟੀਲ ਦਾ ਗਿਲਾਸ ਜਿਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਜਲ ਛਕਿਆ ਕਰਦੇ ਸੀ ਸੋ ਕੱਢ ਸੇਠਣੀ ਨੂੰ ਸੌਂਪਿਆ ਤੇ ਕਿਹਾ, ਇਹ ਮੇਰੇ ਪ੍ਰੀਤਮ ਦੀ ਨਿਸ਼ਾਨੀ ਤੁਸਾਂ ਸਾਂਭ ਰਖਣੀ ਤੇ ਦਰਸ਼ਨ ਕਰ ਲਿਆ ਕਰਨੇ। ਦਰਸ਼ਨ ਸਿੰਘ ਨੂੰ ਕਿਹਾ, ਇਹ ਮੇਰੇ ਗਲ ਪਿਆ ਕੁੜਤਾ ਕਲ੍ਹ ਨੂੰ ਵੇਹਲਾ ਹੋ ਜਾਇਗਾ। ਤੂੰ ਇਹ ਲੈ ਲਈਂ। ਸਤਿਗੁਰੂ ਜੀ ਦੇ ਸੇਵਕ ਹੁੰਦਿਆਂ ਕੋਈ ਇੱਕ ਕੌਡੀ ਨਹੀਂ ਰੱਖੀ। ਸੰਤ ਜੀ ਸਿਰਫ਼ ਸੇਵਾ ਤੇ ਉਦਾਰਤਾ ਹੀ ਜਿਵੇਂ ਸਤਿਗੁਰੂ ਜੀ ਤੋਂ ਮੰਗ ਕੇ ਲਈ ਸੀ। ਸੋ ਸਾਰੀ ਉਮਰ ਨਿਭਾ ਗਏ। ੫੪ ਬਰਸਾਂ ਦੀ ਉਮਰ ਭੋਗ ਗੁਰੂ ਲੋਕ ਨੂੰ ਗਏ। ਤਰਨ ਸਿੰਘ ਤੁਛ ਬੁਧੀਓਂ ਦੋਇ ਬਚਣ ਲਿਖਦਏ।

## *ਸੰਤ ਬਹਾਦਰ ਸਿੰਘ ਜੀ ਕਟਿਆਂ ਵਾਲੀ*

ਸੰਤ ਬਹਾਦਰ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੌਰ ਬ੍ਰਦਾਰ ਜੋ ਜੰਮੇਂ ਕਟਿਆਂ ਵਾਲੀ ਬਾਰ ਦੇ ਇਲਾਕੇ ਤੇ ਜਿਨਾਂ ਦਾ ਭਰਾਵਾਂ ਦਾ ਪਰਵਾਰ ਸੰਤ ਨਗਰ ਰਹਿੰਦਾ ਏ, ਚੜ੍ਹੇ ੩ ਅਸੂ ੨੦੨੭ ਬਿ:।

## *ਸੰਤ ਮੁਹਕਮ ਸਿੰਘ ਜੀ*

ਸੰਤ ਮੋਹਕਮ ਸਿੰਘ ਜੀ ਜੋ ਸਤਿਗੁਰੂ ਜੀ ਦੇ ਬਸਤ੍ਰਾਂ ਦੀ ਸੇਵਾ ਸੋਧ ਸਾਂਭ ਕਰਦੇ ਸੀ। ਜਮਸ਼ੇਰ ਜ਼ਿਲ੍ਹੇ ਲਾਹੌਰ ਦੇ, ੬ ਹਾੜ, ੨੦੨੭ ਅੰਮ੍ਰਿਤ ਵੇਲੇ ਸ੍ਰੀ ਜੀਵਨ ਨਗਰ ਚੜ੍ਹਾਈ ਕੀਤੇ।

## *ਸ੍ਰ: ਰਵੇਲ ਸਿੰਘ*

ਸ੍ਰ: ਰਵੇਲ ਸਿੰਘ ਜੀ ਮੋਰੀ ਵਾਲੇ ਸਰਸਿਓਂ ਚੜ੍ਹਦੇ ਵਸਦੇ ਚੜ੍ਹੇ ੧੦ ਸੌਣ, ਐਤਵਾਰ,

੨੦੨੮ ਬਿ:, ੨੫-੧-੧੯੭੧, ਈ: ਨੂੰ। ਇਹ ਸ੍ਰਦਾਰ ਜੀ ਬੜੇ ਪਕੇ ਇਰਾਦੇ ਤੇ ਸੁਚੇ ਖਿਆਲਾਂ ਵਾਲੇ ਨਾਮਧਾਰੀ ਸੀ। ਆਪ ਦੀ ਸੰਤਾਨ ਅਗੋਂ, ਸ੍ਰ: ਰਵੇਲ ਸਿੰਘ ਵਰਗੀ ਪੱਕੀ ਨਹੀਂ।

## *ਪੂਰਬੀ ਪਾਕਿਸਤਾਨ*

ਚੜ੍ਹਦੇ ਹਿਸੇ ਪੂਰਬੀ ਪਾਕਸਿਤਾਨ ਵਿੱਚ ਯਾਹੀਯਾਂ ਖਾਂ ਨੇ ਫੌਜ ੯੩ ਹਜ਼ਾਰ ਤੇ ੨੦ ਹਜ਼ਾਰ ਗੁੰਡੇ ਉਚੇਚੇ ਭਰਤੀ ਕਰਕੇ ਭੇਜੇ। ਜਿਨ੍ਹਾਂ ਨੇ ਹਾਈ ਕੋਰਟ ਦੇ ਜਜਾਂ ਪ੍ਰੋਫੈਸਰਾਂ, ਡਾਕਟਰਾਂ, ਅਫਸਰਾਂ ਕਾਲਜ ਦੇ ਲੜਕੇ ਲੜਕੀਆਂ ਨੂੰ ਕਤਲ ਕੀਤਾ। ਮਜੀਬੁਰਹਮਾਨ ਜੋ ਚੜ੍ਹਦੇ ਪਾਕਿਸਤਾਨ ਵਿੱਚ ਵੋਟਾਂ ਵਧ ਲੈ ਜਿਤਿਆ ਸੀ, ਤੇ ਜਿਸ ਨੇ ਮੁਖਮੰਤ੍ਰੀ ਬਨਣਾ ਸੀ, ਉਸ ਨੂੰ ੧੨ ਚੇਤ੍ਰ ਵੀਰਵਾਰ ੨੦੨੧ ਬਿਕ੍ਰਮੀ ੨੫-੩-੧੯੭੧ ਈ: ਨੂੰ ਕੈਦ ਕਰ ਲਹਿੰਦੇ ਪਾਕਿਸਤਾਨ ਰਾਵਲਪਿੰਡੀ ਉਨੀ ਕੋਠੀ ਵਿੱਚ ਸੁਟਿਆ। ਨੌ ਮਹੀਨੇ ਮਜੀਬ ਦੀ ਪਾਰਟੀ ਦੇ ਜਵਾਨ ਤੇ ਭਾਰਤੀ ਜਵਾਨ ਲੜਦੇ ਤੇ ਮੁਸਲਮਾਨਾਂ ਤੇ ਮੁਸਲਮਾਨ ਜੁਲਮ ਕਰਦੇ ਰਹੇ ਤੇ ਔਰਤਾਂ ਦੀ ਬੇਇਜਤੀ ਤੇ ਬੱਚਿਆਂ ਤੇ ਬੁਢਿਆਂ ਨੂੰ ਰੋਲਦੇ ਰਹੇ। ਇੱਕ ਕਰੋੜ ਦੇ ਕਰੀਬ ਬੰਗਾਲੀ ਸ਼ਰਨਾਰਥੀ ਭਾਰਤ ਵਿੱਚ ਆ ਗਏ। ਭਾਰਤ ਨੇ ਸੰਭਾਲ ਕੀਤੀ, ਅੰਤ ੧ ਪੋਹ, ੨੦੨੮ ਬਿ: ਵੀਰਵਾਰ, ੧੬-੧੨-੧੯੭੧ ਈ: ਨੂੰ ਲਹਿੰਦੇ ਪਾਕਸਤਾਨ ਦੇਸ਼ ਦੇ ਫੌਜੀਆਂ ਇੱਕ ਲੱਖ ਨੇ ਹਥਿਆਰ ਸੁਟੇ। ਸ੍ਰ: ਜਗਜੀਤ ਸਿੰਘ ਲੈਫਟੀਨੈਂਟ ਦੇ ਅਗੇ ਏਸੇ ਉਪਰ ਲਿਖੇ ਦਿਨ ਬੰਗਲਾ ਦੇਸ਼ ਅਜ਼ਾਦ ਹੋਇਆ ਦਾ ਐਲਾਨ ਦਿੱਲੀਓਂ ਇੰਦ੍ਰਾ ਗਾਂਧੀ, ਪੰ: ਜਵਾਹਰ ਲਾਲ ਦੀ ਸੁਪੁਤ੍ਰੀ ਭਾਰਤ ਦੀ ਪ੍ਰਧਾਨ ਮੰਤ੍ਰੀ ਨੇ ਕੀਤਾ। ਮਾਨੋ ਮੁਦਤ ਬਾਅਦ ਭਾਜੀ ਮੋੜੀ, ਜੋ ਮੁਲਕਾਂ ਨੇ ਸਿੱਖਾਂ ਤੇ ਭਾਰਤੀਆਂ ਤੋਂ ਭਾਰਤ ਦਾ ਰਾਜ ਲੈਣ ਤੇ ਮੁਸਲਮਾਨਾਂ ਨੂੰ ਭਾਰਤ ਵਿੱਚੋਂ ਦੋ ਟੋਟੇ ਕੀਤੇ ਸੀ। ਇੱਕ ਵਾਪਸ ਕਰਾ ਲਿਆ। ਮਲਕਾ ਦੇ ਸਮੇਂ ਦੀ ਤੇ ਤੁਰਕਾਂ ਦੀ ਹਕੂਮਤ ਦੀ ਭਾਜੀ ਵਾਪਸ ਕੀਤੀ।

## *ਪਾਕਿਸਤਾਨ ਨਾਲ ਦੂਜਾ ਜੰਗ*

੧੯ ਮੱਘਰ, ੨੦੨੮ ਬਿ:, ੩ ਦਸੰਬਰ, ੭੧ ਨੂੰ ਜੰਗ ਪਾਕਿਸਤਾਨ ਤੇ ਭਾਰਤ ਦਾ ਸ਼ੁਰੂ ਹੋਇਆ ਸੀ ਚੜ੍ਹਦੇ ਤੇ ਲਹਿੰਦੇ ਪਾਕਸਤਾਨ ਵਿੱਚ ੧੫ ਪੋਹ ਨੂੰ ਬੰਦ ਹੋਇਆ ਸੀ। ਅਗੇ ੧੯੬੫ ਦਾ ਜੰਗ ਭਾਰਤ ਤੇ ਨਪਾਕ ਦਾ ਸਤਾਰਾਂ ਦਿਨ ਰਿਹਾ ਸੀ, ਤੇ ੭੧ ਵਿੱਚ ੧੪ ਦਿਨ ਰਿਹਾ। ਅਮ੍ਰਿਕਾ ਦੀ ਚੁਕ ਤੇ ਦੋਵੇਂ ਵਾਰੀ ਤੁਰਕਾਂ ਹਾਰ ਖਾਧੀ ਹੈ। ਇਸ ਵਾਰੀ ਚੀਨ ਤੇ ਅਮ੍ਰਿਕਾ ਆਪੋ ਵਿੱਚ ਵਿਰੋਧੀ ਹੁੰਦੇ ਹੋਏ ਭੀ ਭਾਰਤ ਦੇ ਵਿਰੁਧ ਇੱਕ ਮਤ ਹੋਏ ਰਹੇ। ਵਲੈਤ ਤੇ ਫਰਾਂਸ ਨਿਰਪੱਖ ਰਹੇ। ਰੂਸ ਨੇ ਭਾਰਤ ਤੇ ਬੰਗਲਾ ਦੇਸ਼ ਦਾ ਪਖ ਪੂਰਿਆ।

ਭਾਰਤ ਨੇ ਬੰਗਲਾਦੇਸ਼ ਅਜ਼ਾਦ ਕਰਾ ਲੈਣ ਬਾਅਦ ਲਹਿੰਦੇ ਪਾਕਿਸਤਾਨ ਨਾਲ ਜੰਗ ਬੰਦੀ ਦਾ ਐਲਾਨ ਆਪੇ ਕਰ ਦਿੱਤਾ। ਤੇ ਕਿਹਾ ਸਾਡੀ ਕਿਸੇ ਦੇ ਦੇਸ਼ ਮੱਲਣ ਖੋਹਣ ਕੀ ਮਰਜੀ ਨਹੀਂ।

## ***ਬੰਗਲਾ ਦੇਸ਼***

੨੧ ਮੱਘਰ ਸੋਮਵਾਰ, ੨੦੨੮ ਬਿ:, ੬-੧੨-੭੧ ਈ: ਨੂੰ ਬੰਗਲਾ ਦੇਸ਼ ਨੂੰ ਸੁਤੰਤਰਤਾ ਦੀ ਮਾਨਤਾ ਭਾਰਤ ਦਿੱਤੀ। ੧ ਪੋਹ ਵੀਰਵਾਰ, ੧੬-੧੨-੭੧ ਨੂੰ ਸਹੀ ਸਰੂਪ ਚ ਅਜ਼ਾਦ ਹੋਇਆ। ਬੰਗਲਾ ਦੇਸ਼ ਦਾ ਝੰਡਾ ਢਾਕੇ ਵਿੱਚ ਲਗਾ ਪਾਕੀਸਤਾਨੀ ਝੰਡਾ ਲਾਹ ਕੇ।

੨੪ ਪੋਹ ੨੦੨੮ ਬਿ: ਜਨਵਰੀ ੧੯੭੨ ਨੂੰ ਮਜੀਬੁਰਹਮਾਨ ਨੂੰ ਰਾਵਲਪਿੰਡੀ ਜੁਲਫਕਾਰ ਪਾਕ ਦੇ ਮੁਖ ਮੰਤ੍ਰੀ ਰਿਹਾ ਕਰ ਹਵਾਈ ਜਹਾਜ਼ ਤੇ ਵੱਲੈਤ ਭੇਜਿਆ। ੨੬ ਪੋਹ ਦਿੱਲੀਓਂ ਹੋ ਮਜੀਬ ਢਾਕੇ ਪੁੱਜਾ ਤੇ ਬੰਗਲਾ ਦੇਸ਼ ਦਾ ਮੁਖਮੰਤ੍ਰੀ ਬਣਿਆ ਯਾਹੀਯਾ ਖਾਂ ਕਿਸੇ ਕੋਠੜੀ ਵਿੱਚ ਕੈਦ ਹੈ। "ਖਿਨ ਮੈਂ ਰਾਉ ਰੰਕ ਕਉ ਕਰਈ ਰਾਉ ਰੰਕ ਕਰ ਡਾਰੇ" ਵਾਕ ਵਰਤ ਸਤ ਹੋਇ।

## ***ਥਾਈਲੈਂਡ ਵਿੱਚ ਹੋਲਾ***

੧੯, ੨੦, ੨੧ ਚੇਤਰ ਵੀਰ, ਸ਼ੁਕਰ ਤੇ ਸ਼ਨਿਚਰ ਵਾਰ, ੨੦੨੮ ਬਿ: ੩੧, ਮਾਰਚ ੧, ੨, ੩ ਅਪ੍ਰੈਲ, ੧੯੭੨ ਹੋਲਾ ਥਾਈਲੈਂਡ ਨਾਮਧਾਰੀ ਸੰਤ ਪਿਆਰਾ ਸਿੰਘ ਜੀ ਗੁਜਰਾਂਵਾਲੀ ਵੱਲੋਂ ਕੀਤਾ ਗਿਆ। ਜਿਸ ਤੇ ਭਾਰਤ ਵਿੱਚੋਂ ਸਤਿਗੁਰੂ ਜਗਜੀਤ ਸਿੰਘ ਜੀ ਸਮੇਤ ਗੁਰ ਪਰਵਾਰ ਤੇ ਹੋਰ ਸਭ ਸੰਗਤ ਦੇ ੧੦੮ ਸ਼ਰੀਰ ਪੁਜੇ। ਮੇਰੇ ਲੜਕੇ ਬਲੀ ਸਿੰਘ ਤੇ ਗੁਰਦੇਵ ਸਿੰਘ ਵੀ ਗਏ ਸੀ। ਦਿੱਲੀਓਂ ਹਵਾਈ ਜਹਾਜ਼ ਚਾਰ ਘੰਟਿਆਂ ਵਿੰਚ ਬੈਂਕੋਕ ਪੁਜਦਾ ਹੈ। ਥਾਈ ਲੈਂਡ ਦੇਸ ਹੈ। ਹੋਲਾ ਦੇਸ਼ ਦੀ ਰਾਜਧਾਨੀ ਬੈਂਕੋਕ ਹੀ ਹੋਇਆ ਹੈ।

## ***ਵਿਧਾਤਾ ਸਿੰਘ ਤੀਰ***

ਵਿਧਾਤਾ ਸਿੰਘ ਤੀਰ ਕਵੀ ਅੰਮ੍ਰਿਤਸਰ ਵਾਲਾ ੨੦੨੯ ਬਿ: ਮਾਘ ਵਿੱਚ ਚੜ੍ਹਿਆ ਜੋ ਪ੍ਰਸਿਧ ਤੇ ਪ੍ਰਵਾਨ ਪੁਰਸ਼ ਹੋਇਆ ਹੈ। ੧੫-੦੯-੧੯੦੦ ਈ ਜਨਮ ਤੇ ਚੜ੍ਹਿਆ, ੪-੧-੧੯੭੩ ਈ: ਬ੍ਰਹਿਮਣ, ਨਲ ਦਮਯੰਤੀ, ਨਵੇਂ ਨਿਸ਼ਾਨੇ, ਅਣਿਆਲੇ ਤੀਰ ਆਦਿ ਕਈ ਪੁਸਤਕਾਂ ਦੇ ਲੇਖਕ ਹੋਇ।

Namdhari Elibrary NamdhariElibrary@gmail.com

## ਸ਼ਿਵਕੁਮਾਰ ਬਟਾਲਵੀ

ਸ਼ਿਵਕੁਮਾਰ ਬਟਾਲਵੀ ਪ੍ਰਸਿਧ ਕਵੀ ੨੬ ਵਸਾਖ, ਮੰਗਲਵਾਰ, ੨੦੩੦ ਬਿ:, ੮ ਮਈ, ੧੯੭੩ ਈ: ਚੜ੍ਹਾਈ ਕਰ ਗਿਆ। ਉਸ ਦੇ ਪਰਵਾਰ ਨੂੰ ੨,੦੦੦ਰੁ ਸਹਾਇਤਾ ਵਜੋਂ ਮੁਖ ਮੰਤ੍ਰੀ ਪੰਜਾਬ ਗਿ: ਜ਼ੈਲ ਸਿੰਘ ਵੱਲੋਂ ਦਿੱਤਾ ਰੇਡੀਓ ਬੋਲਿਆ।

## ਹਰਸਾ ਸਿੰਘ ਚਾਤਰ

ਵਾਰਾਂ ਦੇ ਬਾਦਸ਼ਾਹ ਹਰਸਾ ਸਿੰਘ ਚਾਤਰ ੨੭-੪-੭੪ ਨੂੰ ਸੁਰਗ ਬਾਸ, ਮੁਤਾਬਿਕ ੧੫, ਵਸਾਖ, ੨੦੩੧, ਅਨੇਕਾਂ ਵਾਰਾਂ ਲਿਖੀਆਂ ਉਹਦੇ ਵਿੱਚੋਂ ਇੱਕ ਕੂਕਿਆਂ ਦੀ ਵਾਰ ਵੀ ਲਿਖੀ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਸ੍ਰੀ ਚਕਰਵਰਤੀ ਜੀ ਤੇ ਸ੍ਰੀ ਵਹਿਮੀ ਜੀ ਹੱਥੀ ਸਰੋਪਾ ਮਿਲਿਆ। ਸ਼ਰੋਮਣੀ ਕਮੇਟੀ ਤੇ ਬੁਢਾ ਦਲ ਵੱਲੋਂ ਤਾ ਜਿੰਦਗੀ ਪੈਨਸ਼ਨ ਮਿਲਦੀ ਰਹੀ। ਭਾਸ਼ਾ ਵਿਭਾਗ ਨੇ ਵੀ ਸਨਮਾਨ ਦਿੱਤਾ।

## ਸ: ਤੇਜਾ ਸਿੰਘ ਐਮ. ਐਲ. ਸੀ.

ਸ੍ਰ: ਤੇਜਾ ਸਿੰਘ ਜੀ ਬਾਜਵਾ ਸਰਸੇ ਰਹਿੰਦੇ ਸਨ, ਪਹਿਲੀ ਮੱਘਰ, ੨੦੩੧ ਬਿ: ੧੬-੧੧-੭੪ ਨੂੰ ਚੜ੍ਹਾਈ ਕੀਤੀ।

## ਸੰਤ ਮੋਹਣ ਸਿੰਘ ਭਾਗੋਵਾਲੀਏ

ਸੰਤ ਮੋਹਨ ਸਿੰਘ ਜੀ ਮਸਤਾਨੇ ਜਿਨ੍ਹਾਂ ਦਾ ਜਨਮ ਭਾਗੋ ਵਾਲੀ ਜਿਲ੍ਹਾ ਗੁਰਦਾਸਪੁਰ ਦਾ ਸੀ ਤੇ ਸੰਤ ਬੰਤਾ ਸਿੰਘ ਬੂਰੇਡਲੇ ਵਾਲਿਆਂ ਦੀ ਸੰਗਤ ਤੋਂ ਸੁਧਰੇ ਸੀ। ਆਪ ਦੀ ਉਮਰ ਭਜਨੰ ਬੰਦਗੀ ਕਰਦਿਆਂ ਹੀ ਗੁਜਰੀ। ੮੦ ਸਾਲ ਦੀ ਉਮਰ ਵਿੱਚ ਆਪ ਗਵਾਲੀਅਰ ਚੜ੍ਹੇ। ਤੇ ਉਹਨਾਂ ਦੇ ਹੁਕਮ ਅਨੁਸਾਰ ਉਥੋਂ ਦੀ ਸੰਗਤ ੫ ਪੋਹ ਚੜ੍ਹਿਆ ਨੂੰ, ੬ ਪੋਹ ਭੈਣੀ ਸਾਹਬ ਜਿਥੇ ਆਪ ਝਿੜੀ ਵਿੱਚ ਰਿਹਾ ਕਰਦੇ ਸੀ ਉਥੇ ਸਸਕਾਰ ਕੀਤਾ, ਮਾਤਾ ਚੰਦ ਕੌਰ ਜੀ ਤੇ ਮਹਾਰਾਜ ਜੀ ਦੀ ਹਜੂਰੀ ਵਿੱਚ ਕੀਤਾ ਗਿਆ।

Namdhari Elibrary NamdhariElibrary@gmail.com

## ਸਰਦਾਰਨੀ ਲੀਲਾਵੰਤੀ

੨੨ ਪੋਹ ੨੦੨੧ ਐਤਵਾਰ ਸਰਦਾਰਨੀ ਲੀਲਾ ਵੰਤੀ ਸੁਪਤਨੀ ਸ੍ਰ: ਆਤਮਾ ਸਿੰਘ ਜੀ ਰਾਵਲ ਪਿੰਡੀ ਵਾਲਿਆਂ ਦੇ ਘਰੋਂ ਜੋ ਦਿੱਲੀ ਪ੍ਰਤਾਪ ਬਾਗ ਕਲੋਨੀ ਭਜਨ ਬਾਣੀ ਕਰਦੇ ਸੁਖਾਲੀਂ ਸਵਾਸੀ ਨਾਮ ਜਪਦੇ ਚੜ੍ਹਾਈ ਕੀਤੀ। ਸ਼ਕੁੰਤਲਾ ਦੇਵੀ ਸਭ ਸੇਵਾ ਸੰਭਾਲ ਸਸਕਾਰ ਕੀਤਾ। ਲੀਲਾ ਵੰਤੀ ਨੂੰ ਸ਼ਬਦ ਕੀਰਤਨ ਦੀ ਲਗਨ ਕਰਕੇ ਸਾਧ ਵਿੱਚ ਮੀਰਾਂ ਬਾਈ ਕਿਹਾ ਕਰਦੇ ਸੀ।

Namdhari Elibrary NamdhariElibrary@gmail.com

